

ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ।।



ਜਿਨ ਕਉ ਤਖਤਿ ਮਿਲੈ ਵਡਿਆਈ ਗੁਰਮੁਖਿ ਸੇ ਪਰਧਾਨ ਕੀਏ।।
ਪਾਰਸੁ ਭੇਟਿ ਭਏ ਸੇ ਪਾਰਸ ਨਾਨਕ ਹਰਿ ਗੁਰ ਸੰਗਿ ਥੀਏ।।

(ਬਸੰਤੁ ਮ: ੧)

# ਭਾਈ ਸਾਹਿਬ ਭਾਈ ਵੀਰ ਸਿੰਘ ਜੀ

ਦਾ

# ਗੁਰਮੁਖ ਜੀਵਨ

ਮਹਾਂ ਸਿੰਘ ਗਿਆਨੀ




ਭਾਈ ਵੀਰ ਸਿੰਘ ਸਾਹਿਤ ਸਦਨ

ਭਾਈ ਵੀਰ ਸਿੰਘ ਮਾਰਗ, ਨਵੀਂ ਦਿੱਲੀ-110 001

**Gurmukh Jiwan**

*Gyani Maha Singh*

ISBN # 978-81-904956-1-5

ਨਵੀਂ ਐਡੀਸ਼ਨ, ਜਨਵਰੀ, 2009

*ਪ੍ਰਕਾਸ਼ਕ :*
ਭਾਈ ਵੀਰ ਸਿੰਘ ਸਾਹਿਤ ਸਦਨ
ਭਾਈ ਵੀਰ ਸਿੰਘ ਮਾਰਗ
ਨਵੀਂ ਦਿੱਲੀ-110001

***Printer :***
Jaipaul & Brothers
8986/14-B, Shidi Pura
Karol Bagh, New Delhi - 110005
(O) 011-23524061

ਮੁੱਲ : 200/- ਰੁਪਏ

# ਮੁਖ ਬੰਧ

***ਸਾਹਿੱਤ*** ਵਿਚ ਜੀਵਨੀ ਦਾ ਇਕ ਮਹੱਤਵ ਪੂਰਨ ਅਸਥਾਨ ਹੈ। ਇਸ ਦਾ ਇਕ ਪੈਰ ਜੇ ਸਾਹਿੱਤ ਵਿਚ ਹੋਂਦਾ ਹੈ ਤਾਂ ਦੂਜਾ ਇਤਿਹਾਸ ਵਿਚ ਹੋਂਦਾ ਹੈ ਕਿਉਂਕਿ ਇਹ ਕਿਸੇ ਵਿਅਕਤੀ ਵਿਸ਼ੇਸ਼ ਦਾ ਇਤਿਹਾਸ ਹੋਂਦੀ ਹੈ। ਜੇਕਰ ਉਹ ਵਿਅਕਤੀ ਅਸਾਧਾਰਨ ਸ਼ਖ਼ਸੀਅਤ ਦਾ ਮਾਲਕ ਹੋਵੇ ਤਾਂ ਜੀਵਨੀ ਨਾ ਕੇਵਲ ਵਧੇਰੇ ਰੌਚਕ ਹੀ ਹੋ ਜਾਂਦੀ ਹੈ, ਸਗੋਂ ਪਾਠਕਾਂ ਦੇ ਜੀਵਨ ਲਈ ਪਥ-ਪ੍ਰਦਰਸ਼ਕ ਵੀ। ਇਸਤੋਂ ਇਲਾਵਾ, ਜੇਕਰ ਉਸ ਜੀਵਨ ਦੀ ਪੇਸ਼ਕਾਰੀ ਵੀ ਐਸੀ ਸ਼ੈਲੀ ਵਿਚ ਕੀਤੀ ਜਾਵੇ ਜੋ ਪੇਸ਼ ਕੀਤੇ ਗਏ ਜੀਵਨ ਨਾਲ ਮੇਲ ਖਾਂਦੀ ਹੋਵੇ ਤਾਂ ਉਸ ਜੀਵਨੀ ਦੀ ਰੌਚਕਤਾ ਹੋਰ ਵੀ ਵਧੇਰੀ ਹੋ ਜਾਂਦੀ ਹੈ। ਹੱਥਲੀ ਜੀਵਨਾ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦਾ 'ਗੁਰਮੁਖ ਜੀਵਨ' ਇਹਨਾਂ ਦੋਹਾਂ ਪੱਖਾਂ ਤੋਂ ਸੰਪੰਨ ਜਾਪਦੀ ਹੈ।

ਬਹੁਤੀਆਂ ਥਾਈਂ, ਤੇ ਚਿਰ ਕਾਲ ਤਕ ਲੇਖਕਾਂ ਵਿਚ ਖ਼ੁਸ਼ਨੂਦੀ ਹਾਸਲ ਕਰਨ ਹਿਤ ਬਾਦਸ਼ਾਹਾਂ ਦੀਆਂ ਜੀਵਨੀਆਂ, ਅਥਵਾ ਸ਼ਾਹਨਾਮੇ ਲਿਖਣ ਦਾ ਹੀ ਰਵਾਜ ਰਿਹਾ ਹੈ। ਪਰ, ਪੰਜਾਬੀ ਵਿਚ ਸਭ ਤੋਂ ਪ੍ਰਮੁਖ ਜੀਵਨੀ ਗੁਰੂ ਨਾਨਕ ਸਾਹਿਬ ਦੀ ਜਨਮ ਸਾਖੀ ਹੈ- ਕਈ ਸਾਰੇ ਲੇਖਕਾਂ ਨੇ ਜਿਸ ਨੂੰ ਆਪਣੇ ਢੰਗ ਨਾਲ ਬਾਰ ਬਾਰ ਲਿਖਿਆ ਹੈ। ਇਉਂ ਪੰਜਾਬੀ ਵਿਚ ਜੀਵਨੀ ਲਿਖਣ ਦੀ ਪਰੰਪਰਾ ਸੁਆਰਥ ਹਿਤ ਨਹੀਂ, ਪਰਮਾਰਥ ਹਿੱਤ ਪਨਪੀ ਹੈ।

ਇਸੇ ਪਰੰਪਰਾ ਦੇ ਹੀ ਅੰਤਰਗਤ ਹੱਥਲੀ ਜੀਵਨੀ ਦਾ ਵੀ ਨਿਰਮਾਣ ਹੋਇਆ ਹੈ। ਭਾਈ ਸਾਹਿਬ ਭਾਈ ਵੀਰ ਸਿੰਘ ਇਕ ਸੰਤ-ਸਾਹਿਤਕਾਰ ਸਨ ਜੋ ਮਾਨਕ ਪੱਖੀ ਪ੍ਰਭਤਾ ਦੇ ਮਾਲਕ ਸਨ। ਉਹ ਕਵੀ ਵੀ ਸਨ, ਤੇ ਨਾਵਲਕਾਰ ਵੀ; ਕੋਸ਼ਕਾਰ ਵੀ ਸਨ ਤੇ ਵਿਆਖਿਆਕਾਰ ਵੀ; ਨਾਟਕਕਾਰ ਵੀ ਸਨ ਤੇ ਇਤਿਹਾਸਕਾਰ ਵੀ; ਪਰ ਸਭ ਤੋਂ ਵਧੇਰੇ ਉਹ ਸਤਿਗੁਰਾਂ ਦੇ ਅਨਿਨ ਭਗਤ ਸਨ ਤੇ ਉਹਨਾਂ ਦੇ ਚਲਾਏ ਸਿਖ ਧਰਮ ਦੇ ਨਾ ਕੇਵਲ ਆਪ ਅਭਿਆਸੀ ਹੀ ਸਨ, ਅਤਿ ਸਫਲ ਉਪਦੇਸ਼ਕ ਵੀ ਸਨ।

ਇਸ ਜੀਵਨੀ ਨੂੰ ਲਿਖਣ ਵਾਲੇ ਗਿਆਨੀ ਮਹਾਂ ਸਿੰਘ ਜੀ ਇਸ ਜੀਵਨੀ ਨੂੰ ਲਿਖਣ ਲਈ ਸਰਬੋਤਮ ਗੁਣਾਂ ਦੇ ਮਾਲਕ ਸਨ। ਉਹ ਆਪ ਭਾਈ ਸਾਹਿਬ ਦੀ ਪ੍ਰੇਰਣਾ ਜਨਕ ਸੰਗਤ ਵਿਚ (ਬਹੁਤਾ ਚਿਰ ਉਹਨਾਂ ਦੇ ਹੀ ਨਿਵਾਸ ਅਸਥਾਨ ਤੇ) ਤਿੰਨ ਦਹਾਕਿਆਂ ਤੋਂ ਵੀ ਵੱਧ ਉਹਨਾਂ ਦੇ ਨਾਲ ਰਹੇ। ਇਤਨਾ ਹੀ ਨਹੀਂ, ਉਹ ਉਹਨਾਂ ਨਾਲ ਵਾਪਰੇ ਜਾਂ ਭਾਈ ਸਾਹਿਬ ਵਲੋਂ ਆਪਣੇ ਜੀਵਨ ਬਾਰੇ ਸਹਿਵਨ ਸੁਣਾਏ ਗਏ ਵਾਕਿਆਤ ਨੂੰ ਲਿਖ ਲਿਖ ਕੇ ਆਪਣੇ ਪਾਸ ਰਖਦੇ ਰਹੇ। ਰਖਦੇ ਤਾਂ ਉਹ ਆਪਣੀ ਨਿੱਜੀ ਗਿਆਤ ਲਈ ਹੀ ਰਹੇ।

੧੯੫੭ ਵਿਚ ਭਾਈ ਸਾਹਿਬ ਸਚਖੰਡ ਪਿਆਨਾ ਕਰ ਗਏ ਤਾਂ ਸੰਗਤਾਂ ਵਿਚ ਇਕ ਤੀਬਰ ਮੰਗ ਉੱਠੀ ਕਿ ਉਸ ਮਹਾਂਪੁਰਖ ਦੇ ਜੀਵਨ ਬਾਰੇ, ਜਿਸ ਨੇ ਸਾਰਾ ਜੀਵਨ ਛੁਪੇ ਰਹਿ ਕੇ ਪੰਥ ਦੀ ਤੇ ਪੰਜਾਬੀ ਬੋਲੀ ਦੀ ਅਣਥੱਕ ਤੇ ਨਿੱਗਰ ਸੇਵਾ ਕੀਤੀ, ਪ੍ਰਮਾਣਕ ਜਾਣਕਾਰੀ ਪ੍ਰਾਪਤ ਕਰਵਾਈ ਜਾਵੇ। ਇਸ ਕਾਰਜ ਲਈ ਗਿਆਨੀ ਮਹਾਂ ਸਿੰਘ ਜੀ ਤੋਂ ਕੌਣ ਵੱਧ ਸਮਰਥ ਹੋ ਸਕਦਾ ਸੀ? ਆਪ ਖ਼ੁਦ ਵੀ ਲੇਖਕ ਸਨ। ਲਗਾਤਾਰ ਕਈ ਦਹਾਕੇ ਪਤ੍ਰਿਕਾ 'ਖਾਲਸਾ ਸਮਾਚਾਰ' ਦੇ ਸੰਪਾਦਕ ਰਹੇ ਸਨ - ਉਹ ਪਤ੍ਰਿਕਾ ਜੋ ਭਾਈ ਸਾਹਿਬ ਨੇ ਆਪ ਸਥਾਪਿਤ ਕੀਤੀ ਸੀ ਤੇ ਜੋ ਸੌ ਸਾਲਾਂ ਤੋਂ ਚਲਦੀ ਆ ਰਹੀ ਹੈ। ਗਿਆਨੀ ਜੀ ਦੀ ਸ਼ੈਲੀ ਭਾਈ ਸਾਹਿਬ ਦੀ ਨੇੜਤਾ ਕਾਰਣ ਇਕ ਸ਼ਰਧਾਵਾਨ ਸ਼ੈਲੀ

ਹੈ, ਪਰ ਉਹਨਾਂ ਦੀ ਸ਼ਰਧਾ, ਦਿਆਨਤਦਾਰ ਸ਼ਰਧਾ ਹੈ। ਇਸ ਸ਼ੈਲੀ ਵਿਚ ਬੜੀ ਸਾਦਗੀ ਹੈ- ਜੋ ਹਰ ਪੱਧਰ ਦੇ ਪਾਠਕ ਨਾਲ ਸਾਂਝ ਸਥਾਪਿਤ ਕਰ ਸਕਦੀ ਹੈ। ਦਿਆਨਤਦਾਰੀ ਇਸ ਰਚਨਾ ਦਾ ਇਤਿਹਾਸਕ ਮੁੱਲ ਸਥਾਪਿਤ ਕਰਦੀ ਹੈ।

ਆਪਣੇ ਲਿਖ-ਲਿਖ ਰੱਖੇ ਨੋਟਾਂ ਤੋਂ ਇਲਾਵਾ ਗਿਆਨੀ ਮਹਾਂ ਸਿੰਘ ਜੀ ਨੇ ਭਾਈ ਸਾਹਿਬ ਦੇ ਅਨੇਕਾਂ ਹੋਰ ਸ਼ਰਧਾਲੂਆਂ ਪਾਸੋਂ ਭਾਈ ਸਾਹਿਬ ਦੀ ਜ਼ਿੰਦਗੀ ਬਾਰੇ ਜੋ ਵਿਥਿਆਵਾਂ ਸੁਣੀਆਂ ਉਹ ਵੀ ਲਿਖੀ ਜਾ ਰਹੀ ਪੁਸਤਕ ਵਿਚ ਸ਼ਾਮਿਲ ਕਰ ਲਈਆਂ। ਉਹਨਾਂ ਦੇ ਅਕਾਲ ਚਲਾਣੇ ਤੋਂ ਬਾਦ ਜੋ ਲੇਖ ਉਹਨਾਂ ਦੀ ਜੀਵਨੀ ਬਾਰੇ ਛਪੇ, ਉਹਨਾਂ ਵਿਚੋਂ ਵੀ ਸੰਬੰਧਿਤ ਸਾਮਗ੍ਰੀ ਆਪਣੇ ਖਰੜੇ ਵਿਚ ਪਾ ਲਈ। ਉਹਨਾਂ ਦੇ ਸੰਬੰਧੀਆਂ ਪਾਸੋਂ ਵੀ ਜੋ ਭਰੋਸੇ ਜੋਗ ਵਾਕਫ਼ੀ ਮਿਲ ਸਕੀ ਉਹ ਵੀ ਜੋੜ ਲਈ। ਇਸ ਤੋਂ ਛੁੱਟ ਭਾਈ ਸਾਹਿਬ ਦੀ ਵੰਸ਼ ਪ੍ਰਣਾਲੀ ਬਾਰੇ ਇਤਿਹਾਸਕ ਖੋਜ ਕਰ ਕੇ ਉਹਨਾਂ ਦੇ ਖ਼ਾਨਦਾਨ ਬਾਰੇ ਵੀ ਪ੍ਰਾਪਤ ਹੋਈ ਸਾਮ੍ਰਗੀ ਦਰਜ ਕਰ ਲਈ। ਇਉਂ ਵੱਧ ਤੋਂ ਵੱਧ ਵਿਆਪਕ ਸਾਮਗ੍ਰੀ ਇਸ ਜੀਵਨੀ ਲਈ ਇਕੱਤਰ ਕਰ ਲਈ।

ਇਸ ਸਾਰੀ ਸਾਮਗ੍ਰੀ ਨੂੰ ਇਕ ਕਲਾਤਮਕ ਤਰਤੀਬ ਵਿਚ ਪਿਰੋ ਕੇ ਭਾਈ ਸਾਹਿਬ ਦੀ ਜੀਵਨੀ ਦਾ ਜੋ ਪਹਿਲਾ ਖਰੜਾ ਤਿਆਰ ਕੀਤਾ, ਉਸ ਨੂੰ ਉਹਨਾਂ ਕਈ ਸਾਰੀਆਂ ਵਿਦਵਾਨ ਤੇ ਜਾਣਕਾਰ ਹਸਤੀਆਂ ਦੇ ਦ੍ਰਿਸ਼ਟੀ ਗੋਚਰ ਕੀਤਾ ਜੋ ਭਾਈ ਸਾਹਿਬ ਦੇ ਨੇੜੇ ਰਹੀਆਂ ਸਨ । ਉਹਨਾਂ ਵਲੋਂ ਪ੍ਰਾਪਤ ਹੋਏ ਸੁਝਾਵਾਂ ਤੇ ਹੋਰ ਸਾਮਗ੍ਰੀ ਤੋਂ ਵੀ ਗਿਆਨੀ ਜੀ ਨੇ ਲਾਭ ਉਠਾਇਆ।

ਇਉਂ ਉਹ ਖਰੜਾ ਇਕ ਪ੍ਰਮਾਣਿਕ ਜੀਵਨੀ ਦਾ ਰੂਪ ਧਾਰ ਗਿਆ। ਜਿਸ ਮਿਹਨਤ ਤੇ ਲਗਨ ਨਾਲ ਗਿਆਨੀ ਮਹਾਂ ਸਿੰਘ ਜੀ ਨੇ ਇਹ ਜੀਵਨੀ ਤਿਆਰ ਕੀਤੀ ਉਹ ਆਪਣੇ ਆਪ ਵਿਚ ਇਕ ਆਦਰਸ਼ਕ ਮਿਸਾਲ ਕਾਇਮ ਕਰਦੀ ਹੈ।

ਇਸ ਜੀਵਨੀ ਵਿਚ ਭਾਈ ਸਾਹਿਬ ਦੇ ਆਪਣੇ ਜੀਵਨ ਤੋਂ ਇਲਾਵਾ ਅਨੇਕਾਂ ਹੋਰ ਸੁੰਦਰ ਜੀਵਨ ਵਾਲੇ ਲੋਕਾਂ ਦੀ ਜ਼ਿੰਦਗੀ ਦੇ ਵੀ ਝਲਕਾਰੇ ਪ੍ਰਾਪਤ ਹੁੰਦੇ ਹਨ। ਸਭ ਤੋਂ ਪਹਿਲਾਂ ਤਾਂ ਭਾਈ ਸਾਹਿਬ ਦੇ ਪ੍ਰਮਾਣੀਕ ਵਡੇਰਿਆਂ ਦੇ - ਮਹਾਰਾਜਾ ਕੌੜਾ ਮਲ, ਚੌਧਰੀ ਰਾਮ ਚੰਦ, ਬਾਬਾ ਕਾਹਨ ਸਿੰਘ, ਗਿਆਨੀ ਹਜ਼ਾਰਾ ਸਿੰਘ, ਡਾ: ਚਰਨ ਸਿੰਘ, ਮਾਤਾ ਉੱਤਮ ਕੌਰ ਆਦਿ। ਇਨ੍ਹਾਂ ਤੋਂ ਛੁੱਟ, ਪ੍ਰੋ: ਪੂਰਨ ਸਿੰਘ ਜੀ, ਸੰਤ ਸੰਗਤ ਸਿੰਘ ਜੀ, ਸੰਤ ਕਰਤਾਰ ਸਿੰਘ ਜੀ ਕਮਾਲੀਏ ਵਾਲੇ, ਭਾਈ ਸੁੱਧ ਸਿੰਘ ਜੀ ਰਾਗੀ, ਭਾਈ ਹੀਰਾ ਸਿੰਘ ਜੀ ਰਾਗੀ, ਚਿਤ੍ਰਕਾਰ ਚੁਗਤਾਈ ਜੀ, ਚਿਤ੍ਰਕਾਰ ਸੋਭਾ ਸਿੰਘ ਜੀ, ਜੋ ਭਾਈ ਸਾਹਿਬ ਦੇ ਸੰਪਰਕ ਵਿਚ ਆਏ ਇਸ ਜੀਵਨੀ ਵਿਚ ਆਪਣੀ ਵੀ ਛਾਪ ਛੋੜ ਗਏ ਹਨ।

ਭਾਈ ਸਾਹਿਬ ਦੇ ਸ਼ਰਧਾਲੂ ਤਾਂ ਇਹ ਪੁਸਤਕ ਪੜ੍ਹਨਗੇ ਹੀ, ਪਰ ਇਹ ਪੁਸਤਕ ਹਰ ਪੰਜਾਬੀ ਬੱਚੇ ਤੋਂ ਬੁੱਢੇ ਤਕ ਸਭ ਨੂੰ ਪੜ੍ਹਨੀ ਚਾਹੀਦੀ ਹੈ। ਇਕ ਇਸ ਲਈ ਕਿ ਉਹ ਪੰਜਾਬ ਦੀ ਇਕ ਅਤਿ ਗੌਰਵ ਭਰਪੂਰ ਸ਼ਖ਼ਸੀਅਤ ਦੀ ਪ੍ਰਤਿਭਾ ਤੋਂ ਜਾਣੂ ਹੋਣ ਤੇ ਉਸ ਅੰਦਰ ਪੰਜਬੀਅਤ ਜਾਗੇ। ਦੂਜਾ ਇਸ ਲਈ ਕਿ ਉਹ ਗਿਆਨੀ ਮਹਾਂ ਸਿੰਘ ਜੀ ਦੀ ਮਿਹਨਤ, ਲਗਨ ਤੇ ਦਿਆਨਤਦਾਰ ਸ਼ਰਧਾ ਤੋਂ ਵੀ ਇਕ ਸੁਚੱਜੀ ਜੀਵਨ-ਸੇਧ ਪ੍ਰਾਪਤ ਕਰ ਸਕੇ।

ਉਪਰੋਕਤ ਸ਼ਬਦਾਂ ਨਾਲ ਮੈਂ ਆਪਣੀ ਸ਼ਰਧਾਂਜਲੀ ਗਿਆਨੀ ਮਹਾਂ ਸਿੰਘ ਜੀ ਨੂੰ ਪੇਸ਼ ਕਰਦਾ ਹਾਂ ਜਿਨ੍ਹਾਂ ਭਾਈ ਸਾਹਿਬ ਜਹੇ ਵਡੇ ਮਨੁੱਖ ਦੀ ਜੀਵਨੀ ਨੂੰ ਸਾਡੇ ਲਈ ਸਾਂਭਿਆ, ਸੁਆਰਿਆ ਤੇ ਕਲਾਤਮਕ ਢੰਗ ਨਾਲ ਉਸ ਦੀ ਪੇਸ਼ਕਾਰੀ ਕੀਤੀ।

ਨਵੀਂ ਦਿੱਲੀ — ਜਸਵੰਤ ਸਿੰਘ ਨੇਕੀ
੧੦ ਜੂਨ, ੧੯੯੭

ਇਕੱਠਾ ਹੋ ਗਿਆ ਉਹ ਪਹਿਲੀ ਪੁਸਤਕ ਨਾਲੋਂ ਲਗ ਪਗ ਤਿਗੁਣਾ ਜਾਪਦਾ ਸੀ। ਲਾਲਸਾ ਹੋਈ ਕਿ ਇਸਨੂੰ ਤਰਤੀਬ ਦੇ ਕੇ ਤੇ ਪੁਨਰ ਸੋਧ ਕਰਕੇ ਪ੍ਰਕਾਸ਼ਤ ਕਰ ਦਿਤਾ ਜਾਏ। ਚੋਖਾ ਸਮਾਂ ਇਸ ਲਾਲਸਾ ਦੇ ਫਲੀਭੂਤ ਹੋਣ ਵਿਚ ਲਗ ਗਿਆ। ਸਤਿਗੁਰੂ ਜੀ ਦਾ ਹਜ਼ਾਰ ਹਜ਼ਾਰ ਸ਼ੁਕਰ ਹੈ ਕਿ ਉਹ ਲਾਲਸਾ ਆਖਰ ਹੁਣ ਨਿਰਵਿਘਨ ਸਿਰੇ ਚੜ ਗਈ ਹੈ:-

*ਕਰਿ ਸੇਵਾ ਸੇਵਕ ਪ੍ਰਭ ਅਪੁਨੇ ਜਿਨਿ ਮਨ ਕੀ ਇਛ ਪੁਜਾਈ।।*
*ਨਾਨਕ ਦਾਸ ਤਾਕੈ ਬਲਿਹਾਰੈ ਜਿਨਿ ਪੂਰਨ ਪੈਜ ਰਖਾਈ।।* *(ਸੋਰਠਿ ਮ: ੫)*

ਪਰਮ ਸਤਿਕਾਰ ਯੋਗ ਭਾਈ ਸਾਹਿਬ ਜੀ ਦੇ ਜੀਵਨ ਦੇ ਏਹ ਸਮਾਚਾਰ ਸਮੱਗ੍ਰ ਜੀਵਨ ਨਹੀਂ ਸਮਝਣਾ ਚਾਹੀਏ। ਦਾਸ ਦੇ ਉਨ੍ਹਾਂ ਦੀ ਸੇਵਾ ਵਿਚ ਆਉਣ ਤੋਂ ਪਹਿਲੇ ਦੇ ਸਮਾਚਾਰ ਭਾਵੇਂ ਥੋੜੇ ਇਸ ਸੰਚੈ ਵਿਚ ਆਏ ਹਨ ਪਰ ਇਨ੍ਹਾਂ ਤੋਂ ਵਿਸ਼ੇਸ਼ ਹੋਰ ਬੀ ਬੇਅੰਤ ਹੋਸਣ। ਚੰਗਾ ਹੋਵੇ ਕਿ ਕੋਈ ਹੋਰ ਕਲਮ ਉਨ੍ਹਾਂ ਉਪਰ ਹੀ ਚਾਨਣਾ ਪਾਵੇ। ਕੁਝ ਮਾਨਯੋਗ ਹਸਤੀਆਂ ਨੇ ਅਪਣੇ ਨਾਲ ਵਰਤੇ ਤੇ ਵਾਪਰੇ ਵਾਕਯਾਤ ਬੀ ਪਤਾ ਲਗਾ ਹੈ ਕਿ ਕਲਮ ਬੰਦ ਕੀਤੇ ਹੋਏ ਹਨ, ਪਤਾ ਨਹੀਂ ਕਦੋਂ ਓਹ ਛਾਪੇ ਦਾ ਜਾਮਾ ਪਹਿਨ ਸਕਣ।

ਇਹ ਜੋ ਮਸਾਲਾ ਇਕੱਤ੍ਰ ਹੋ ਗਿਆ ਸੀ ਉਸ ਨੂੰ ਤਰਤੀਬ ਦੇ ਕੇ ਸਤਿਕਾਰ ਯੋਗ ਭਾਈ ਸਾਹਿਬ ਜੀ ਦੇ ਪਿਆਰ *ਵਾਲੀਆਂ ਤੇ ਉਨ੍ਹਾਂ ਦੇ ਜੀਵਨ ਤੋਂ ਵਧੀਕ ਵਾਕਫ ਕੁਝ ਮਾਨ ਯੋਗ ਹਸਤੀਆਂ ਦੇ ਦ੍ਰਿਸ਼ਟੀਗੋਚਰ* ਬੀ ਪਤਾ ਲਗਾ ਹੈ ਕਿ ਕਲਮ ਬੰਦ ਕੀਤੇ ਹੋਏ ਹਨ, ਪਤਾ ਨਹੀਂ ਕਦੋਂ ਓਹ ਛਾਪੇ ਦਾ ਜਾਮਾ ਪਹਿਨ ਸਕੇ।

ਇਹ ਜੋ ਮਸਾਲਾ ਇਕੱਤ੍ਰ ਹੋ ਗਿਆ ਸੀ ਉਸ ਨੂੰ ਤਰਤੀਬ ਦੇ ਕੇ ਸਤਿਕਾਰ ਯੋਗ ਭਾਈ ਸਾਹਿਬ ਜੀ ਦੇ ਪਿਆਰ ਵਾਲੀਆਂ ਤੇ ਉਨ੍ਹਾਂ ਦੇ ਜੀਵਨ ਤੋਂ ਵਧੀਕ ਵਾਕਫ ਕੁਝ ਮਾਨ ਯੋਗ ਹਸਤੀਆਂ ਦੇ ਦ੍ਰਿਸ਼ਟੀ ਗੋਚਰ ਬੀ ਕੀਤਾ ਗਿਆ ਹੈ, ਜਿਨ੍ਹਾਂ ਤੋਂ ਬਹੁਮੁਲੀਆਂ ਸਲਾਹਾਂ ਤੇ ਰਾਹਨੁਮਾਈਆਂ ਮਿਲੀਆਂ ਹਨ। ਉਨ੍ਹਾਂ ਦੇ ਚੋਖੀ ਖੇਚਲ ਉਠਾ ਕੇ ਸਾਰੇ ਮਸਾਲੇ ਨੂੰ ਵਾਚਣ ਤੇ ਅਪਣਾ ਕੀਮਤੀ ਸਮਾਂ ਪਿਆਰ ਪੂਰਤੀ ਦੇਣ ਤੇ ਦਾਸ ਉਨ੍ਹਾਂ ਦਾ ਹਾਰਦਿਕ ਧੰਨਵਾਦੀ ਹੈ।

ਇਨ੍ਹਾ ਲੇਖਾਂ ਵਿਚ ਪਾਠਕਾਂ ਨੂੰ ਅਨੇਕ ਥਾਈਂ ਬਿਆਨ ਕੀਤੇ ਗਏ ਭਾਈ ਸਾਹਿਬ ਜੀ ਦੇ ਉਚਾਰੇ ਵਾਕਾਂ ਨੂੰ ਕਈ ਵਾਰ ਦੁਹਰਾਇਆ ਗਿਆ ਮਿਲੇਗਾ। ਕਿਸੇ ਗਲ ਨੂੰ ਬਾਰ ਬਾਰ ਦੁਹਰਾਉਣਾ ਸਾਹਿਤਯ ਵਿਚ 'ਪੁਨਰੁਕਤੀ ਦੋਸ਼' ਗਿਣਿਆ ਜਾਂਦਾ ਹੈ, ਪਰ ਕਿਸੇ ਖਾਸ ਤੇ ਲਾਜ਼ਮੀ ਨੁਕਤੇ ਯਾ ਗਲ ਯਾ ਸਿਖਯਾ ਨੂੰ ਦ੍ਰਿੜਾਉਣ ਲਈ ਜੇ ਕੋਈ ਪਦ ਬਾਰ ਬਾਰ ਕਹੇ ਜਾਣ ਤਾ ਉਹ ਦੋਸ਼ ਨਹੀਂ ਗਿਣੇ ਜਾਂਦੇ, ਦਾਨੇ ਕਹਿ ਗਏ ਹਨ:-

*ਹਰਖ ਕਰਖ ਆਮਰਖ ਭੈ ਪੁਨਾ ਦੀਨਤਾ ਉਕਤਿ।*
*ਸਿਖਯਾ ਅਰ ਉਪਦੇਸ਼ ਮੈ ਦੋਸ਼ ਨਹੀ ਪੁਨਰੁਕਤਿ।*

ਇਸ ਰਚਨਾ ਵਿਚ ਅਨੇਕ ਭੁੱਲਾਂ ਹੋਸਣ, 'ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ' ਕਿਸੇ ਵਾਕਯ ਯਾ ਕਥਨ ਬਾਰੇ ਕਿਸੇ ਮਾਨਯੋਗ ਹਸਤੀ ਨੂੰ ਇਸ ਤੋਂ ਵਿਸ਼ੇਸ਼ ਯਾ ਹੋਰਵੇਂ ਵਾਕਫੀਅਤ ਹੋਵੇ ਤਾਂ ਲਿਖ ਭੇਜਣ ਦੀ ਕ੍ਰਿਪਾਲਤਾ ਕਰੇ, ਦਾਸ ਉਨ੍ਹਾਂ ਦਾ ਅਤਿ ਰਿਣੀ ਹੋਵੇਗਾ।

ਇਹ ਤਿਲ ਫੁਲ ਉੱਦਮ ਜੋ ਗੁਰੂ ਮਿਹਰ ਹੇਠ ਸਿਰੇ ਚੜਿਆ ਹੈ ਪਾਠਕਾਂ ਦੀ ਭੇਟਾ ਹੈ। ਚਾਉ ਹੈ ਕਿ ਇਹ ਪਰਮ ਸਤਿਕਾਰ ਯੋਗ ਗੁਰਮੁਖ ਜੀ ਦਾ ਜੀਵਨ, ਜੋ ਉਨ੍ਹਾਂ ਨੇ ਗੁਰੂ ਤੇ ਗੁਰਬਾਣੀ ਨੂੰ ਮੁੱਖ ਰਖਕੇ ਤੇ ਉਸ ਤੇ ਅਮਲ ਕਰਕੇ ਜੀਵਿਆ ਹੈ, 'ਗੁਰਮੁਖ ਜੀਵਨ ਬਸਰ ਕਰਨ ਦੀਆਂ ਰੌਸ਼ਨ ਕਿਰਨਾਂ ਪਾਠਕ ਮਨ ਤੇ ਪਾਕੇ ਗੁਰਮੁਖ ਗੁਰਸਿਖੀ ਜੀਵਨ ਦੇ ਰਾਹਾ ਤੇ ਉਨ੍ਹਾਂ ਨੂੰ ਟੋਰਨ ਟੁਰਾਉਣ ਵਾਲਾ ਸਾਬਤ ਹੋਵੇ।

*ਦਾਸ*

*ਸਤੰਬਰ 1977* **ਮਹਾਂ ਸਿੰਘ ਗਿਆਨੀ**

# ਭੂਮਿਕਾ

***ਪਰਮ*** ਸਤਿਕਾਰ ਯੋਗ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੇ ੧੦ ਜੂਨ ੧੯੫੭ ਨੂੰ ਗੁਰਪੁਰੀ ਚੜ੍ਹਾਈਆਂ ਕਰ ਜਾਣ ਪਿਛੋਂ ਇਹ ਤੀਬਰ ਮੰਗ ਉਠੀ ਕਿ ਉਸ ਗੁਰੂ ਚਰਨਾਂ ਦੇ ਭੌਰੇ ਮਹਾਂਪੁਰਖ, ਪ੍ਰਵਾਣ ਗੁਰਮੁਖ, ਜੋ ਸਾਰੀ ਆਯੂ ਛੁਪੇ ਰਹੇ ਤੇ ਛੁਪੇ ਰਹਿਕੇ ਪੰਥ ਦੀ, ਗੁਰਸਿੱਖੀ ਦੀ, ਮਾਤ ਭਾਸ਼ਾ ਪੰਜਾਬੀ ਦੀ, ਦੇਸ਼ ਤੇ ਕੌਮ ਦੀ ਅਣਥੱਕ ਹੋਕੇ ਲਗਾਤਾਰ ਨਿੱਗਰ ਸੇਵਾ ਕਰਦੇ ਰਹੇ ਹਨ, ਦਾ ਜੀਵਨ, ਜੋ ਬੀ ਉਨ੍ਹਾਂ ਵਾਂਗ ਹੀ ਨਿਜੀ ਪ੍ਰਗਟਾਉ ਦੇ ਅਤਿ ਸੰਕੋਚ ਵਾਲੇ ਅਪ੍ਰਸਿਧੀ ਦੇ ਪਰਦੇ ਹੇਠ ਛੁਪਿਆ ਰਿਹਾ ਹੈ ਹੁਣ ਉਸ ਉਤੋਂ ਪਰਦਾ ਉਤਾਰਕੇ ਕੁਝ ਰੋਸ਼ਨੀ ਪਾਈ ਜਾਵੇ ਤਾਂ ਜੋ ਉਨ੍ਹਾਂ ਦੀਆਂ ਆਤਮਕ ਰਸ ਭਰੀਆਂ ਸ਼੍ਰੋਮਣੀ ਰਚਨਾਵਾਂ ਦੇ ਪਾਠਕਾਂ ਨੂੰ ਉਨ੍ਹਾਂ ਦੇ ਨਿਜੀ ਗੁਰਮੁਖ ਜੀਵਨ ਦੇ ਬੀ ਦਰਸ਼ਨ ਪ੍ਰਾਪਤ ਹੋ ਜਾਣ। ਇਸ ਮੰਗ ਹੇਠ ਤਦੋਂ ਕਾਹਲੀ ਕਾਹਲੀ ਇਕ ਛੋਟੀ ਜਿਹੀ ਪੁਸਤਕ ਤਿਆਰ ਕੀਤੀ ਗਈ ਸੀ, ਜਿਸ ਵਿਚ ਉਨ੍ਹਾਂ ਦੇ ਜੀਵਨ ਦੇ ਮੋਟੇ ਮੋਟੇ ਸਮਾਚਾਰ ਸੰਨ ਸੰਮਤ ਦੇ ਕੇ ਛਾਪੇ ਗਏ।

ਫਿਰ ਕੁਝ ਸਮਾਂ ਮਿਲਿਆ ਤਾਂ ਪਹਿਲੇ ਸੰਖੇਪ ਜੀਵਨ ਵਿਚ ਕੁਝ ਹੋਰ ਵਾਧੇ ਕਰਕੇ ਫਿਰ ਛਾਪਣ ਦਾ ਉੱਦਮ ਆਰੰਭਿਆ ਗਿਆ। ਨਾਲ ਹੀ ਇਹ ਬੀ ਵਿਚਾਰ ਹੋਈ ਕਿ ਉਨ੍ਹਾਂ ਦੇ ਗੁਰਪੁਰੀ ਚੜ੍ਹਾਈ ਕਰ ਜਾਣ ਪਿਛੋਂ ਦਸ ਬਾਰਾਂ ਸਾਲਾਂ ਵਿਚ ਜੋ ਲੇਖ ਖਾਲਸਾ ਸਮਾਚਾਰ ਵਿਚ ਹਰ ਸਾਲ ਦੋ ਵਾਰ ਸਤਿਕਾਰ ਯੋਗ ਭਾਈ ਸਾਹਿਬ ਜੀ ਦੇ ਜਨਮ ਦਿਵਸ ਅਤੇ ਬਰਸੀ ਦੇ ਸਮਿਆਂ ਪਰ ਇਸੇ ਕਲਮ ਦੇ ਲਿਖੇ ਛਪਦੇ ਰਹੇ ਹਨ ਅਤੇ ਆਪ ਦੇ ਗੁਰਮੁਖ ਜੀਵਨ ਨਾਲ ਸੰਬੰਧ ਰਖਦੇ ਹਨ, ਓਹ ਬੀ ਨਾਲ ਹੀ ਸ਼ਾਮਲ ਕਰ ਦਿਤੇ ਜਾਣ ਤੇ ਕੁਝ ਫੋਟੋਜ਼ ਦੇ ਬਲਾਕ ਬੀ ਦੇ ਦਿਤੇ ਜਾਣ। ਇਸ ਪ੍ਰੀਸ਼ਰਮ ਨੂੰ ਅਗਸਤ ੧੯੬੯ ਵਿਚ ਸਫਲਤਾ ਪ੍ਰਾਪਤ ਹੋਈ, ਤੇ ੨੮੮ ਪੰਨੇ ਦੀ ਪੁਸਤਕ ਛਪ ਗਈ।

ਪਰਮ ਸਤਿਕਾਰ ਯੋਗ ਭਾਈ ਸਾਹਿਬ ਜੀ ਦੀ ਸੇਵਾ ਵਿਚ ਜੂਨ ੧੯੨੬ ਤੋਂ ਉਨ੍ਹਾਂ ਦੇ ਗੁਰਪੁਰੀ ਚੜ੍ਹਾਈਆਂ ਕਰਨ ਜੂਨ ੧੯੫੭ ਤਕ ਪੂਰੇ ੩੧ ਬਰਸ ਲਗਾਤਾਰ ਰਹਿਣ ਦਾ ਸੁਭਾਗ ਇਨ੍ਹਾਂ ਅਖਰਾਂ ਦੇ ਲੇਖਕ ਨੂੰ ਪ੍ਰਾਪਤ ਰਿਹਾ। ਇਸ ਸਮੇਂ ਦੇ ਦੌਰਾਨ ਬੜਾ ਨੇੜੇ ਹੋਕੇ ਉਨ੍ਹਾਂ ਦਾ ਪਵਿੱਤ੍ਰ ਜੀਵਨ ਤੱਕਿਆ, ਸਿਖਯਾ ਪ੍ਰਾਪਤ ਕੀਤੀਆਂ, ਜੀਵਨ ਦੇ ਰਾਹ ਗ੍ਰਹਣ ਕੀਤੇ ਤੇ ਇਉਂ ਉਨ੍ਹਾਂ ਦੇ ਗੁਰਮੁਖ ਜੀਵਨ ਦੇ ਬੇਸ਼ੁਮਾਰ ਵਾਕਯਾਤ ਅੱਖੀਂ ਦੇਖੇ ਤੇ ਉਨ੍ਹਾਂ ਦੀ ਅਪਣੀ ਰਸਨਾ ਤੋਂ ਬੀ ਅਨੇਕ ਸੁਣੇ। ਭਾਵੇਂ ਓਹ ਆਪਣੇ ਜੀਵਨ ਵਾਕਯਾਤ ਕਿਸੇ ਉਚੇਚ ਵਿਚ ਨਹੀਂ ਸੀ ਸੁਣਾਇਆ ਕਰਦੇ ਪਰ ਕਿਸੇ ਖਾਸ ਨੁਕਤੇ ਤੇ ਵੀਚਾਰ ਦਾਸਾਂ ਨਾਲ ਜਾਂ ਮਿਲਣ ਆਏ ਅਨੇਕ ਸਜਣਾਂ ਨਾਲ ਹੁੰਦੀ ਸੀ ਤਾਂ ਉਸ ਵਿਚੋਂ ਸੁਭਾਵਿਕ ਕੋਈ ਟੂਕ ਆਪ ਜੀ ਦੇ ਜੀਵਨ ਦੀ ਸੁਣਨ ਦਾ ਮੌਕਾ ਮਿਲ ਜਾਂਦਾ ਸੀ, ਤੇ ਇਸ ਦਾਸ ਨੂੰ ਕੁਝ ਸਮੇਂ ਬਾਅਦ ਇਹ ਚੇਟਕ ਲਗ ਗਈ ਕਿ ਆਪਦੇ ਜੀਵਨ ਦੇ ਇਹ ਵਾਕਯਾਤ ਬੜੇ ਕੀਮਤੀ ਤੇ ਸਿਖਯਾਦਾਇਕ ਹਨ, ਇਨ੍ਹਾਂ ਦੀ ਯਾਦ ਕਾਗਜ਼ ਦੀ ਛਾਤੀ ਤੇ ਉਕਰ ਲੈਣੀ ਚਾਹੀਦੀ ਹੈ, ਤੇ ਇਉਂ ਉਨ੍ਹਾਂ ਦੀ ਰਸਨਾਂ ਤੋਂ ਸੁਣਿਆਂ ਉਨ੍ਹਾਂ ਦਾ ਜੀਵਨ-ਵਾਕਯਾ ਉਸੇ ਦਿਨ ਕਿਸੇ ਸਮੇਂ ਲਿਖ ਲਿਆ ਜਾਂਦਾ। ਫਿਰ ਹੋਰ ਅਨੇਕ ਵਾਕਯਾਤ ਹੋਰ ਪ੍ਰਤਿਸ਼ਟਤ ਵਯਕਤੀਆਂ ਦੀ ਰਸਨਾਂ ਤੋਂ ਸੁਣੇ ਜਿਨ੍ਹਾਂ ਨਾਲ ਕਿ ਓਹ ਵਾਪਰੇ ਹੁੰਦੇ ਸਨ ਯਾ ਜਿਨ੍ਹਾਂ ਦੇ ਸਾਹਮਣੇ ਵਾਪਰੇ ਹੁੰਦੇ ਸਨ ਓਹ ਬੀ ਸਮੇਂ ਸਮੇਂ ਨੋਟ ਹੁੰਦੇ ਗਏ। ਆਪ ਦੇ ਬਜ਼ੁਰਗਾਂ ਦੀਆਂ ਪੁਰਾਤਨ ਲਿਖਤਾਂ, ਯਾਦਦਾਸ਼ਤਾਂ, ਰੀਕਾਰਡਜ਼ ਆਦਿ ਬੀ ਨਜ਼ਰੋਂ ਲੰਘਦੇ ਰਹੇ, ਜਿਨ੍ਹਾਂ ਤੋਂ ਬੀ ਜੀਵਨ ਵਾਕਯਾਤ ਤੇ ਉਨ੍ਹਾਂ ਦੇ ਸੰਨ ਸੰਮਤ ਆਦਿ ਪ੍ਰਾਪਤ ਹੁੰਦੇ ਰਹੇ।

ਜੀਵਨ ਵਾਕਯਾਤ ਤੋਂ ਇਲਾਵਾ ਖਾਸ ਖਾਸ ਨੁਕਤਿਆਂ ਪਰ ਜੋ ਮਿਲਣ ਆਏ ਅਨੇਕ ਵਿਦਵਾਨ ਤੇ ਗੁਣੀ ਪੁਰਸ਼ਾਂ ਨਾਲ ਵੀਚਾਰ ਹੁੰਦੀ ਸੁਣਨ ਦਾ ਅਵਸਰ ਮਿਲਦਾ ਤੇ ਉਹ ਸਿਖਯਾਦਾਇਕ ਪ੍ਰਤੀਤ ਹੁੰਦੀ ਸੀ ਤਾਂ ਉਹ ਬੀ ਆਪਣੇ ਲਫਜ਼ਾਂ ਵਿਚ ਲਿਖ ਲਈ ਜਾਂਦੀ। ਮਿਲਣ ਵਾਲੇ ਅਨੇਕ ਸਜਣ ਕਈ ਪ੍ਰਕਾਰ ਦੀਆਂ ਮਾਨਸਕ ਔਕੜਾਂ, ਮੁਸ਼ਕਲਾਂ, ਉਲਝਣਾਂ ਲੈਕੇ ਆਉਂਦੇ ਹੁੰਦੇ ਸਨ, ਜਿਨ੍ਹਾਂ ਦੀ ਦਾਰੀ ਭਾਈ ਸਾਹਿਬ ਜੀ ਆਪ ਕੀਤਾ ਕਰਦੇ ਸਨ। ਇਸ ਖਿਆਲ ਨਾਲ ਕਿ ਇਹ ਵਕਤੱਵ ਕਿਸੇ ਹੋਰ ਐਸੇ ਮਾਨਸਕ ਰੋਗੀ ਨੂੰ ਬੀ ਸੁਖਪੁਚਾ ਸਕਦੇ ਹਨ ਇਸ ਲਈ ਉਹ ਬੀ ਨੋਟ ਕਰ ਲਏ ਜਾਂਦੇ। ਇਉਂ ਜੋ ਮਸਾਲਾ

# ਲੇਖ–ਸੂਚੀ


ਫਖਰ ਯੋਗ ਹਸਤੀ. ........ 1
ਖ਼ਾਨਦਾਨ. ........ 3
ਮਹਾਰਾਜਾ ਕੌੜਾ ਮੱਲ. ........ 4
ਚੌਧਰੀ ਰਾਮ ਚੰਦ ਜੀ. ........ 7
ਵੰਸ਼ ਪ੍ਰਣਾਲੀ. ........ 7A
ਬਾਬਾ ਕਾਹਨ ਸਿੰਘ. ........ 9
ਡਾਕਟਰ ਚਰਨ ਸਿੰਘ ਜੀ. ........ 15
ਮਾਤਾ ਉੱਤਮ ਕੌਰ ਜੀ. ........ 22
ਭਾਈ ਵੀਰ ਸਿੰਘ ਜਨਮ. ........ 27
ਗਿਆਨੀ ਹਜ਼ਾਰਾ ਸਿੰਘ ਜੀ. ........ 29
ਡਿਪਟੀ ਆਇਆ ਸਿੰਘ ਜੀ. ........ 30
ਵਿਦਯਾ ਪ੍ਰਾਪਤੀ ........ 33
ਬਾਲ ਅਵਸਥਾ. ........ 34
ਹਮਦਰਦੀ ਦਾ ਰੰਗ. ........ 37
ਪ੍ਰਿੰਸੀਪਲ ਨਾਰਮਨ ਤੇ ਮਕੈਨਜ਼ੀ. ........ 39
ਵਿਆਹ ਤੇ ਸੰਤਾਨ. ........ 44
ਉਸ ਸਮੇਂ ਦੀ ਪੰਥਕ ਦਸ਼ਾ. ........ 46
ਪੰਥ ਜਗਾਵੇ ਵਿਚ ਆਪ ਦੀ ਘਾਲ. ........ 50
ਦਇਆ ਨਿਧਿ ਉਪਕਾਰੀ. ........ 53
ਸਾਹਿਤ ਰਚਨਾ ਤੇ ਰਾਹ ਤੇ ਮੁੱਢਲੇ ਕਦਮ. ........ 56
ਗੁਰਮੁਖ ਜੀ ਦੇ ਗੁਰਮੁਖ. ........ 59
ਅਵ੍ਯਕਤ ਕ੍ਰਿਸ਼ਨ. ........ 60
ਹਕੀਮ ਅਜ਼ੀਜ਼ੁੱਦੀਨ. ........ 61
ਮਿਤ੍ਰ ਵਿਸ਼ਵਾਸ. ........ 63
ਅੰਮ੍ਰਿਤ ਸੰਸਕਾਰ. ........ 65
ਵਜ਼ੀਰ ਹਿੰਦ ਪ੍ਰੈਸ ਲਾਉਣਾ ਤੇ ਛੋੜਨਾ. ........ 65
ਪਿਤਾ ਦਾ ਪਿਆਰ ਤੇ ਵਿਛੋੜਾ. ........ 70
ਪੰਡਤ ਜਗਨ ਨਾਥ ਜੀ. ........ 72
ਸੰਤ ਲਖਬੀਰ ਸਿੰਘ ਜੀ. ........ 73
ਵਿਦਯਾਰਥੀ ਸਭਾ ਅੰਮ੍ਰਿਤਸਰ. ........ 75
ਖਾਲਸਾ ਟ੍ਰੈਕਟ ਸੁਸਾਇਟੀ. ........ 76
ਖਾਲਸਾ ਸਮਾਚਾਰ ਆਰੰਭ. ........ 80
ਖਾ:ਸ: ਦੀ ਪੰਥਕ–ਉਸਾਰੀ ਸੇਵਾ. ........ 82
ਆਪ ਦੀਆਂ ਰਚਨਾਵਾਂ ਦੇ ਕੁਝ ਵੇਰਵੇ. ........ 83
ਹੋਰ ਰਚਨਾਵਾਂ. ........ 84
ਅਨੁਭਵੀ ਰਚਨਾਵਾਂ ਦਾ ਅਭਿਨੰਦਨ. ........ 89
ਬਾਬਾ ਸੁਮੇਰ ਸਿੰਘ ਜੀ. ........ 92
ਬੁੰਦਿਆਂ ਵਾਲੇ ਸੰਤ. ........ 98
ਸੰਤ ਭਾਈ ਸਵਾਇਆ ਸਿੰਘ ਜੀ. ........ 103
ਬੀਬੀ ਰੱਖਾਂ. ........ 105
ਆਜ ਕੁਛ ਹਮ ਭੀ ਕਹੇਂਗੇ. ........ 107
ਸੰਤ ਭਾਈ ਭੋਲਾ ਸਿੰਘ ਜੀ. ........ 115
ਮੁਨਸ਼ੀ ਧਨੀ ਰਾਮ ਜੀ. ........ 123
ਰਾਣਾ ਸੂਰਤ ਸਿੰਘ ਤੇ ਟਿਕਾ ਰਿਪੁਦਮਨ ਸਿੰਘ. ........ 126
ਪ੍ਰੋਫੈਸਰ ਪੂਰਨ ਸਿੰਘ ਜੀ. ........ 128
ਸ੍ਰੀ ਮਾਨ ਸੰਤ ਸੰਗਤ ਸਿੰਘ ਜੀ. ........ 136
ਗੁਰਮੁਖ ਮੇਲ. ........ 141
ਸੰਤਾਂ ਨੂੰ ਅੰਮ੍ਰਿਤ ਛਕਾਉਣਾ. ........ 150
ਭਗਤ ਤੇ ਮਲਕ ਖਾਨਦਾਨਾਂ ਨਾਲ ਸਨੇਹ. ........ 153
ਅਸਹਿ ਸਦਮਾ ਗ੍ਰਸਤ ਬੀਬੀ ਨੂੰ ਤੁਲ੍ਹਾ. ........ 155
ਬੀਬੀ ਤੇਜ ਕੌਰ ਸਿੰਧੀ. ........ 159
ਜਿਥੇ ਚਾਹ ਓਥੇ ਰਾਹ. ........ 160
ਚਿਤ੍ਰਕਾਰ ਚੁਗਤਾਈ. ........ 161
ਸ: ਸੋਭਾ ਸਿੰਘ ਜੀ ਚਿਤ੍ਰਕਾਰ. ........ 162
ਭਾਈ ਹੀਰਾ ਸਿੰਘ ਜੀ ਰਾਗੀ. ........ 163
ਭਾਈ ਸੁਧ ਸਿੰਘ ਜੀ ਰਾਗੀ. ........ 167
ਗਜਾਨੀ ਠਾਕਰ ਸਿੰਘ ਮਿਲਣ ਆਏ. ........ 176
ਮਹੰਤ ਬੁੱਢਾ ਸਿੰਘ ਜੀ ਤੇ ਸੰਤ ਬਲਵੰਤ ਸਿੰਘ. ........ 178
ਸਰਹਿੰਦ ਯਾਤ੍ਰਾ. ........ 179
ਡਾ: ਮੋਹਨ ਸਿੰਘ ਦੀਵਾਨਾ. ........ 182
ਡੇਰਾ ਸੰਤ ਅਮੀਰ ਸਿੰਘ ਤੇ ਭਾਈ ਸਾਹਿਬ. ........ 183
ਉਸਤਾਦ ਦਾ ਸਤਿਕਾਰ. ........ 186
ਸ੍ਰੀ ਗੁਪਾਲਾ ਰਾਉ ਤੇ ਸੁਆਮੀ ਰਾਮਦਾਸ. ........ 189
ਡਾ: ਰਣ ਸਿੰਘ ਦੀ ਖਿਮਾ ਯਾਚਨਾ. ........ 195
ਕਰਨੀ ਤੇ ਅਕਰਨੀ ਵਾਲੇ ਸੰਤ. ........ 200
ਹਰਖ ਸ਼ੋਕ ਵਿਚ ਭਾਣਾ ਮੰਨਣ ਵਾਲੇ. ........ 202

ਖ਼ਲਕੇ ਖ਼ੁਦਾ ਪਰ ਤਰਸ. 206
ਨੂੰਹ ਤੇ ਸੱਸ. 207
੬੫ਵੀਂ ਸਾਲ ਗਿਰਹ. 211
ਇਕ ਵਿਧਵਾ ਬੀਬੀ ਪਰ ਤਰਸ. 215
੧੯੪੭ ਦਾ ਘੱਲੂਘਾਰਾ ਤੇ ਭਾਈ ਸਾਹਿਬ. 218
ਡਾਕਟਰ ਦੀ ਸਨਮਾਨੀ ਡਿਗਰੀ. 220
ਐਮ.ਐਲ.ਸੀ. ਨਾਮਜ਼ਦਗੀ. 224
ਅਭਿਨੰਦਨ ਗ੍ਰੰਥ ਭੇਟਾ. 224
ਛਿਪੇ ਰਹਿਣ ਦੀ ਚਾਹ. 225
ਪਦਮ ਭੂਸ਼ਨ ਦਾ ਸਨਮਾਨ. 228
ਅਣਥੱਕ ਸੇਵਾ. 228
ਕਮਜ਼ੋਰੀ ਦਾ ਵਾਰ. 229
ਸੱਚਖੰਡ ਗਮਨ. 230
ਅੰਤਮ ਸੰਸਕਾਰ. 231
ਪੰਥ ਰਿਦੇ ਹੋ ਕਲਵਲ ਉਠੇ (ਕਵਿਤਾ). 234
ਦਸਹਿਰੇ ਦੇ ਪਾਠ ਦਾ ਭੋਗ. 235
ਜਲ ਤਰੰਗਾਂ ਨੂੰ ਪੁਸ਼ਪ ਭੇਟ. 238
ਡਾ: ਬਲਬੀਰ ਸਿੰਘ ਜੀ. 242
ਪ੍ਰਭਾਵ ਭਰੀ ਹਸਤੀ. 246
ਧੰਨ ਜਨਮ. 249
ਜੁਗ ਜੁਗ ਜੀਵੇ ਉਸਦੀ ਘਾਲ (ਕਵਿਤਾ). 251
ਸ੍ਰੀ ਗੁਰੂ ਗ੍ਰੰਥ ਸਾਹਿਬ ਪਰ ਅਤੁਟ ਵਿਸ਼ਵਾਸ. 252
ਦਰਬਾਰ ਸਾਹਿਬ ਲਈ ਡੂੰਘੀ ਦਿਲੀ ਭਾਵਨਾ. 256
ਇਤਿਹਾਸ ਬਾਰੇ ਆਪ ਦੇ ਵੀਚਾਰ. 262
ਗੁਰੂ ਨਾਨਕ ਦਾ ਸਚਿਆਰ ਮਾਰਗ. 264
ਗੁਰੂ ਨਾਨਕ ਦਾ ਨਾਮ ਮਾਰਗ. 269
ਨਿਰਮਾਣਤਾ ਤੇ ਆਪਾ ਸਲਾਹੁਣ ਜਿੱਤਣਾ. 273
ਕੀਰਤਨ, ਕੀਰਤਨੀਆਂ ਤੇ ਫਕੀਰ. 278
ਨੇਕ ਸੰਤਾਨ ਤੇ ਸ਼ਾਕਰ ਮਾਪੇ. 285
ਆਪ ਭੁਲਾ ਕਿ ਪ੍ਰਭ ਆਪਿ ਭੁਲਾਇਆ. 288
ਨਾਮ ਮੰਤ੍ਰ ਗੁਪਤ ਕਿ ਪ੍ਰਗਟ. 290
ਦੋ-ਹਰਫ਼ੀ ਸਿੱਖਯਾ. 291
ਦਿਨ ਚਰਿਯਾ, ਸਖਤ ਰੁਝੇਵਾਂ ਤੇ ਉੱਚ ਨਿਸ਼ਾਨਾ. 292
ਨਾਮਣਾ ਤੇ ਦੇਹੀ ਦੀ ਸਫਲਤਾ. 297
ਅਰੋਗ ਪਰਮਾਰਥਕ ਜੀਵਨ. 301
ਗੁਰੂ ਸੇਵਾ ਉਤਸਾਹ, ਫਿਰ ਤਿਆਗ ਤੇ ਅਪਕੜਤਾ. 304
ਕਰਾਮਾਤ. 311
ਸ਼ੁਕਰਾਨੇ ਦੇ ਅਥਾਹ ਭਾਵ. 321
ਭਾਈ ਇੰਦਰ ਸਿੰਘ. 322
ਭਾਈ ਸੇਵਾ ਸਿੰਘ. 324
ਬਾਬਾ ਮੂਲਾ ਸਿੰਘ. 327
ਭਾਈ ਉੱਤਮ ਸਿੰਘ ਜੀ ਰਾਗੀ. 329
ਬੀਬੀ ਜੀਓ ਜੀ. 331
ਸਾਡਾ ਭਾਈਚਾਰਾ ਤੇ ਭਾਈ ਸਾਹਿਬ. 333
ਆਤਮਕ ਵੈਦ. 341
ਇਕ ਮੁਜੱਰਬ ਨੁਸਖਾ. 352
ਰਚਨਾ ਦੀ ਰਚਨਾ. 353
ਸਾਇੰਸਟਿਫਿਕ ਪ੍ਰੂਫ. 355
ਪੰਜਾਂ ਪਿਆਰਿਆਂ ਦੇ ਛਾਂਦੇ ਦਾ ਅਧਿਕਾਰੀ ਕੌਣ. 360
ਕੁਝ ਵਜਕਤਿਕ ਝਲਕਾਂ. 361
ਕੁਝ ਹੋਰ ਅੰਦਰੂਨੀ ਝਲਕਾਂ. 371
ਇਸ ਵੰਸ਼ ਦੀ ਪੰਜਾਬ ਨੂੰ ਦੇਣ. 394
ਸੂਰਵੀਰ ਭਾਈ ਵੀਰ ਸਿੰਘ (ਕਵਿਤਾ). 414

ਆਤਮ ਰਸੁ ਜਿਹ ਜਾਨਿਆ ਹਰਿ ਰੰਗ ਸਹਜੇ ਮਾਣੁ ।।
ਨਾਨਕ ਧਨਿ ਧਨਿ ਧੰਨਿ ਜਨ ਆਏ ਤੇ ਪਰਵਾਣੁ ।।

## ਭਾਈ ਸਾਹਿਬ ਭਾਈ ਵੀਰ ਸਿੰਘ ਜੀ

ਗੁਲ਼ਦਾਊਦੀਆਂ ਸਹੀਆਂ ਸਾਡੀਆਂ ਅਰਸ਼ੋਂ ਸਨ ਟੁਰ ਆਈਆਂ ।



ਜਨਮ ੫-੧੨-੧੮੭੨] [ਗੁਰਪੁਰੀ ਗਮਨ ੧੦-੬-੧੯੫੭

ਡਿਠਿਆਂ ਖਿੜੇ ਕਾਲਜਾ ਸਾਡਾ ਅਸਾਂ ਦੇਖ ਦੇਖ ਸੁਖ ਪਾਏ ।
ਖੀਵੇ ਹੋਈਏ ਮਿਲ ਮਿਲ ਤੁਹਾਨੂੰ ਅਸਾਂ ਚੜ ਸਰੂਰ ਇਕ ਜਾਏ । [ਲਹਿਰਾਂ ਦੇ ਹਾਰ

ੴ ਸ੍ਰੀ ਵਾਹਿਗੁਰੂ ਜੀ ਕੀ ਫਤਹ।।

## ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ

ਦਾ

# ਗੁਰਮੁਖ ਜੀਵਨ

### ਫ਼ਖ਼ਰ ਯੋਗ ਹਸਤੀ

ਸਤਿਕਾਰ ਯੋਗ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀ ਹਸਤੀ ਦੇਸ਼ ਲਈ, ਮਾਤ-ਭਾਸ਼ਾ ਪੰਜਾਬੀ ਲਈ ਤੇ ਫੇਰ ਸਿਖ ਕੌਮ ਲਈ ਇਕ ਮਹਾਨ ਫ਼ਖ਼ਰ ਯੋਗ ਹਸਤੀ ਸੀ, ਜਿਸ ਦਾ ਦੈਵੀ ਸੰਦੇਸ਼ ਨਾ ਨਿਰਾ ਪੰਜਾਬ ਲਈ ਯਾ ਸਿਖ ਜਨਤਾ ਲਈ ਹੀ ਹੈ ਪਰ ਉਹ ਵਡੇ ਦਾਇਰੇ ਵਿਚ ਮਨੁੱਖ ਮਾਤ੍ਰ ਲਈ ਸੁਖਦਾਈ ਸੰਦੇਸ਼ ਹੈ, ਮਨੁੱਖਤਾ ਦਾ ਪਥ ਪ੍ਰਦਰਸ਼ਕ (ਰਾਹ ਦਸਾਊ) ਤੇ ਆਤਮ ਰੰਗਾਂ ਵਿਚ ਜਾਗ੍ਰਤ ਬਖਸ਼ਣਹਾਰਾ ਸੰਦੇਸ਼ ਹੈ।

ਪੱਛਮ ਦੇ ਕਿਸੇ ਵਿਦਵਾਨ ਨੇ ਕਿਹਾ ਹੈ ਕਿ 'ਹੇ ਕਵੀ! ਜੇ ਤੇਰੇ ਪਾਸ ਜਗਤ ਨੂੰ ਦੇਣ ਲਈ ਕੋਈ ਸੁਨੇਹਾ ਹੈ ਤਾਂ ਕਹੁ, ਨਹੀਂ ਤਾਂ ਚੁਪ ਰਹੁ।'

ਜਗਤ ਦੁਖੀ ਹੈ ਤੇ ਪੀੜਾ ਨਾਲ ਕਰਾਹ ਰਿਹਾ ਹੈ, ਜਗਤ ਨੂੰ ਸੁਖੀ ਕਰਨ, ਜਗਤ ਦੀ ਪੀੜਾ ਹਰਨ ਤੇ ਜਗਤ ਨੂੰ ਨੀਵੀਆਂ ਖੱਡਾਂ ਵਿਚੋਂ ਕੱਢ ਕੇ ਉੱਚਾ ਉਠਾਉਣ ਹਿਤ ਜੇ ਕਾਦਰ ਦੀਆਂ ਅਰਸ਼ੀ ਰਮਜਾਂ ਨੇ, ਹੇ ਕਵੀ! ਤੈਨੂੰ ਕੋਈ ਸੁਨੇਹਾ ਦੇਣ ਹਿਤ ਉਦਜਤ ਕੀਤਾ ਹੈ ਤਾਂ ਕਹੁ ਤੇ ਦਿਲ ਖੋਲ੍ਹਕੇ ਕਹੁ, ਤਾਕਿ ਉਹ ਮੋਈਆਂ ਰੂਹਾਂ ਨੂੰ ਜਿਵਾਏ, ਬੁਝੇ ਘਟ ਦੀਪਾਂ ਨੂੰ ਜਗਾਏ, ਦੁਖੀਆਂ ਦੇ ਦੁਖ ਝਾੜ ਕੇ ਸੁਖੀ ਕਰੇ, ਉਦਾਸੀ ਦੇ ਸੱਥਰ ਲੱਥਿਆਂ ਨੂੰ ਖੇੜੇ ਦੇ ਪੰਘੂੜੇ ਝੁਟਾਏ, ਮਨੁੱਖਤਾ ਦੀ ਅਸਲ ਉਨੱਤੀ-'ਆਤਮਕ ਉੱਚਤਾ' ਦੇ ਮਾਰਗ ਰੁਸ਼ਨਾਏ, ਉਸ ਦਾ ਨਾਮ ਹੋਵੇਗਾ 'ਕਵਿਤਾ' 'ਜੀਉਂਦੀ ਕਵਿਤਾ' 'ਸਤਜਾਵਾਨ ਕਵਿਤਾ', 'ਅਮਰ ਕਵਿਤਾ'। ਇਸੇ ਕਰਕੇ ਈਰਾਨ ਦੇ ਕਿਸੇ ਮਹਾਂਪੁਰਸ਼ ਨੇ ਕਵਿਤਾ ਨੂੰ ਅੱਧੀ ਪੈਗੰਬਰੀ ਆਖਿਆ ਹੈ:-

ਸ਼ਾਇਰੀ ਨਿਸਫ਼ ਅਸਤ ਪੈਗ਼ੰਬਰੀ।

ਹਾਂ, ਐਸੀ ਕਵਿਤਾ, ਐਸੀ ਸ਼ਾਇਰੀ, ਰੋਗੀ ਸੰਸਾਰ ਲਈ ਨਿਰੋਲ ਅੰਮ੍ਰਿਤ ਹੈ ਤੇ ਰੱਬੀ ਹੁਕਮ ਦਾ ਦਰਜਾ ਰਖਦੀ ਹੈ।

ਸਤਿਕਾਰ ਯੋਗ ਭਾਈ ਸਾਹਿਬ ਜੀ ਨੇ ਬੀ ਲਿਖਾਰੀ ਨੂੰ ਸੰਬੋਧਨ ਕਰਦਿਆਂ ਇਕ ਕਵਿਤਾ ਵਿਚ ਇਹ ਸੁਮਤਿ ਬਖਸ਼ੀ ਹੈ ਕਿ ਤੂੰ ਕਿਹੜੀ ਸ਼ੈ ਲਿਖ ਤੇ ਕਿਹੜੀ ਨਾਂ ਲਿਖ:-

ਸੁਣ ਤੂੰ ਲਿਖਣ ਹਾਰਿਆ ! ਐਸਾ ਕੁਝ ਨਾ ਲਿੱਖ,
ਜਿਸ ਨੂੰ ਪੜ੍ਹਨੇ ਤੇ ਜਗਤਿ ਵਧੇ ਪਾਪ ਅਰ ਦੁੱਖ।
ਲਿੱਖਣ ਚਾਉ ਜਿ ਉਮਗਿਆ ਅਪਣੇ ਅੰਦਰ ਵੇਖ:
ਹੈ ਓਥੇ ਸੰਦੇਸ਼ ਜੋ ਮੇਟੇ ਮਨ ਦੀ ਧੁੱਖ?
ਜਿਸ ਨੂੰ ਪੜ੍ਹਕੇ ਪੜ੍ਹਨਹਾਰ ਪੜ੍ਹਨ ਪਹਿਲਿਓਂ ਹਾਲ
ਨਾਲੋਂ ਉੱਚਾ ਹੋ ਜਾਏ ਸੁੱਖ ਵਿਚ, ਭਾਵੇਂ ਦੁੱਖ।[1]

ਦ੍ਰਵ ਜਾਵੇ; ਚਹਿ ਅਕਲ ਵਿਚ ਕੁੱਛਕੁ ਸੁਖੀਆ ਹੋਇ
ਸੁਹਣੇ ਸ੍ਵਾਦੀ ਰੰਗ ਵਿਚ, ਪਲਟ ਜਾਸੁ ਕੁਛ ਰੁੱਖ।
ਨੀਵੀਆਂ ਰੁੱਚੀਆਂ ਜਗਤ ਵਿਚ ਨੀਵੇਂ ਕਰਮ ਸੁਭਾਉ
ਅੱਗੇ ਫੈਲੇ ਹਨ ਬੜੇ, ਕਾਹਿ ਵਧਾਵੇਂ ਲਿੱਖ?
ਇਕ ਦਿਨ ਅੰਮ੍ਰਿਤ ਡੋਹਲਦੀ ਬੋਲ ਪਈ ਮੈਂ ਕਲਮ:
"ਮੈਂ ਜਾਣੂ ਨਹੀਂ ਪਾਪ ਤੋਂ, ਅਸਮਤ[2] ਮੇਰੀ ਰੱਖ।
"ਵਰਤਣ ਮੇਰੀ ਉਹ ਕਰੀਂ ਜਿਸ ਵਿਚ ਪਾਪ ਨ ਲੇਸ਼,
"ਜਗਤ ਜਲੰਦੇ ਦੀ ਮਲ੍ਹਮ ਲਿਖਤ ਬਣੇਂ, ਸੋ ਲਿੱਖ।
"ਦਿਲ ਦੁਨੀਆਂ ਦੇ ਭੁਜ ਰਹੇ, ਹੋ ਰਹੇ ਹੈਨ ਕਬਾਬ,
"ਅੰਮ੍ਰਿਤ ਛੱਟੇ ਲੇਖ ਲਿਖ, ਕੁਛ ਦੁਖ ਘਟੇ ਮਨੁੱਖ।
"ਨਹੀਂ ਤੇ ਮੈਨੂੰ ਛੱਡਿ ਆ ਮੇਰੇ ਜੰਗਲ ਦੇਸ਼,
"ਜਿੰਦੜੀ ਮੇਰੀ ਮੋੜ ਦੇਹ ਉਗਲਾਂ ਨਾ ਪਈ ਬਿੱਖ।
"ਵਿਚ ਸਰਕੰਡਿਆਂ ਸੁਖੀ ਸਾਂ, ਦੁਖਾਂ ਨ ਕਿਸੇ ਦੁਖਾਉਂ,
"ਝੋਲੇ ਠੰਢੇ ਵਾਉ ਦੇ ਮਾਣ ਰਹੀ ਸਾਂ ਸੁੱਖ।
"ਜੇ ਮੈਨੂੰ ਹਈ ਵਰਤਣਾ ਧਾਰ ਅੱਜ ਲੈ ਨੇਮ
"ਸੁੱਖ ਦੀ ਧਾਰਾ ਵਹਿ ਚਲੇ, ਅਸਮਤ ਵਾਲੇ ਸੁੱਖ।"

*("ਆਵਾਜ਼ ਆਈ" ਪੰਨਾ 40)*

ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ ਦੀ ਕਵਿਤਾ ਵਿਚ ਇਹ ਸਭ ਗੁਣ ਮੌਜੂਦ ਹਨ। ਉਨ੍ਹਾਂ ਦੀ ਹਸਤੀ ਵਾਹਿਗੁਰੂ ਵਲੋਂ ਬਖਸ਼ੀ ਹੋਈ ਇਕ ਮਹਾਨ ਹਸਤੀ ਸੀ ਜਿਸ ਨੇ ਸਾਡੇ ਲਈ ਦੈਵੀ ਸੰਦੇਸ਼ ਕਿਹਾ, ਖੂਬ ਕਿਹਾ ਤੇ ਅਣਥੱਕ ਹੋ ਕੇ ਦਿਲ ਖੋਲ੍ਹਕੇ ਕਿਹਾ। ਜਗਤ ਦੇਖ ਕੇ ਹੈਰਾਨ ਰਹਿ ਜਾਏਗਾ ਕਿ ਆਪ ਦੀ ਲੇਖਣੀ ਦੇ ਕ੍ਰਿਸ਼ਮਿਆਂ ਦੀ ਇਹ ਸਾਰੀ ਬੇਇੰਤਹਾ ਘਾਲ ਕੇਵਲ ਇਕ ਤੇ ਇਕ ਮਹਾਨ ਵਜਕਤੀ ਦੀ ਦਾਤ ਹੈ ਤੇ ਫੇਰ ਇਹ ਦੈਵੀ ਸੰਦੇਸ਼ ਨਾਲ ਇਤਨੀ ਮਾਲਾ-ਮਾਲ ਤੇ ਭਰਪੂਰ ਹੈ ਕਿ ਜਿਸ ਦਾ ਥਾਹ ਹੀ ਕੋਈ ਨਹੀਂ। ਲੋੜ ਨਹੀਂ ਜਾਪਦੀ ਕਿ ਪਾਠਕਾਂ ਨੂੰ ਆਪ ਦੀ ਰਚਨਾ ਦੇ ਇਨ੍ਹਾਂ ਪੱਖਾਂ ਤੇ ਵੀਚਾਰ ਪ੍ਰਗਟ ਕਰਕੇ ਪਰਿਚਿਤ ਕਰਾਇਆ ਜਾਏ, ਕਿਉਂਕਿ ਪੰਜਾਬੀ ਪੜ੍ਹੇ ਲਿਖੇ ਪਾਠਕਾਂ ਦੇ ਦਿਲਾਂ ਵਿਚ ਆਪ ਦੀ ਰਚਨਾ ਰਾਜ ਕਰ ਰਹੀ ਹੈ ਤੇ ਹਰ ਪੰਜਾਬੀ ਦਿਲ ਨੂੰ ਆਪਣੀ ਜਾਦੂ ਭਰੀ ਰਸਾਲਤਾ ਨਾਲ ਵਿਮੋਹਤ ਕਰ ਰਹੀ ਹੈ।

1. *ਚਾਹੇ ਥੋੜਾ ਜਿੰਨਾ।*
2. *ਪਵਿਤ੍ਰਤਾ, ਨਿਸ਼ਪਾਪਤਾ।*

—o—

## ਖਾਨਦਾਨ

ਸਤਿਕਾਰ ਯੋਗ ਸ੍ਰੀ ਮਾਨ ਭਾਈ ਸਾਹਿਬ ਭਾਈ ਵੀਰ ਸਿੰਘ ਜੀ, ਜਿਸ ਵੰਸ਼ ਦੇ ਰਤਨ ਸਨ, ਉਸ ਮਾਨਯੋਗ ਖ਼ਾਨਦਾਨ ਦੇ ਪਹਿਲੇ ਰਤਨ, ਜੋ ਉਜਾਗਰ ਹੋ ਕੇ ਪੰਥ ਦੀ ਸੇਵਾ ਕਰਦੇ ਰਹੇ ਤੇ ਜਿਨ੍ਹਾਂ ਦਾ ਨਾਮ ਪੰਜਾਬ ਦੇ ਇਤਿਹਾਸ ਵਿੱਚ ਬੜੇ ਪਿਆਰ ਨਾਲ ਯਾਦ ਕੀਤਾ ਜਾਂਦਾ ਹੈ, ਓਹ ਸਨ ਮਹਾਰਾਜਾ ਕੌੜਾ ਮਲ, ਜਿਨ੍ਹਾਂ ਦੇ ਪੰਥਕ ਪ੍ਰੇਮ ਸਦਕਾ ਖਾਲਸਾ ਜੀ ਓਨ੍ਹਾਂ ਨੂੰ 'ਮਿੱਠਾ ਮਲ' ਦੇ ਨਾਮ ਨਾਲ ਯਾਦ ਕੀਤਾ ਕਰਦੇ ਸਨ।

ਮਹਾਂਰਾਜਾ ਕੌੜਾ ਮਲ ਜੀ ਦੇ ਪਿਤਾ ਦੀਵਾਨ 'ਵੱਲੂ ਮੱਲ' ਤੇ ਉਨ੍ਹਾਂ ਦੇ ਪਿਤਾ ਦੀਵਾਨ 'ਦੀਵਾਨ ਚੰਦ' ਮੁਗਲ ਰਾਜ ਸਮੇਂ, ਮੁਲਤਾਨ ਵਿੱਚ ਦੇ ਆਲ੍ਹਾ ਹਾਕਮਾਂ ਦੇ ਆਪਣੇ ਸਮੇਂ ਦੀਵਾਨ ਰਹਿ ਚੁਕੇ ਸਨ। ਦੀਵਾਨ ਵੱਲੂ ਮੱਲ ਜੀ ਦੇ ਬਾਅਦ ਦੀਵਾਨ ਕੌੜਾ ਮੱਲ ਜੀ ਬੀ ਇਸੇ ਜ਼ੁੰਮੇਵਾਰੀ ਦੇ ਅਹੁਦੇ ਤੇ ਆਏ ਤੇ ਆਪਣੀ ਲਿਆਕਤ, ਦੂਰ-ਅੰਦੇਸ਼ੀ, ਨਜ਼ਾਯਸ਼ੀਲਤਾ, ਮੁਆਮਲਾ ਫਹਿਮੀ ਤੇ ਬਹਾਦਰੀ ਦੇ ਕਾਰਨ ਮੁਗਲ ਸਲਤਨਤ ਵਿੱਚ ਖਾਸ ਮਾਣ ਤੇ ਇੱਜਤ ਦੇ ਪਦ ਤੇ ਪੁੱਜੇ ਤੇ ਮਹਾਂਰਾਜਗੀ ਦਾ ਖ਼ਿਤਾਬ ਪ੍ਰਾਪਤ ਕੀਤਾ। ਦੂਜੇ ਪਾਸੇ ਦੇਸ਼ ਵਿਚ ਦੀ ਦੁਖੀ ਜਨਤਾ ਦੇ ਸੇਵਕ ਤੇ ਜ਼ੁਲਮ ਵਿਨਾਸ਼ਕ 'ਖਾਲਸੇ' ਦੀ ਆਪ ਪੋਸ਼ੀਦਾ ਤੌਰ 'ਤੇ ਰੱਜ ਕੇ ਸੇਵਾ ਕਰਦੇ ਰਹੇ, ਜਿਸ ਕਾਰਨ ਆਪ ਦੀ ਹਸਤੀ ਨੂੰ ਖਾਲਸੇ ਵਿਚ ਸਤਿਕਾਰ ਦੀ ਨਜ਼ਰ ਨਾਲ ਡਿੱਠਾ ਜਾਂਦਾ ਰਿਹਾ।

ਆਪ ਦੇ ਜੀਵਨ ਸਮਾਚਾਰ ਸ੍ਰੀ ਮਾਨ ਡਾਕਟਰ ਬਲਬੀਰ ਸਿੰਘ ਜੀ ਨੇ ਸ੍ਰੀ ਚਰਨ ਹਰੀ ਵਿਸਥਾਰ ਜਿਲਦ ੧, 'ਸੈਂਚੀ ਪਹਿਲੀ' ਵਿਚ ਬੜੀ ਖੋਜ ਨਾਲ ਦਿੱਤੇ ਹਨ। ਡਾ. ਸਰਦਾਰ ਗੰਡਾ ਸਿੰਘ ਜੀ ਹਿਸਟੋਰੀਅਨ ਦੀ ਲਿਖੀ ਹੋਈ ਆਪ ਦੀ ਜੀਵਨੀ ਵੀ ਪ੍ਰਕਾਸ਼ਿਤ ਹੋ ਚੁਕੀ ਹੈ। ਸੰਖੇਪ ਜੀਵਨ ਆਪ ਦਾ ਇਸ ਪ੍ਰਕਾਰ ਹੈ :-

# ਮਹਾਂਰਾਜਾ ਕੌੜਾ ਮਲ

ਮਹਾਂਰਾਜਾ ਕੌੜਾ ਮੱਲ ਦਾ ਜਨਮ ੧੭੧੦ ਈ. ਦਾ ਖਿਆਲਿਆ ਗਿਆ ਹੈ*। ਮੁੱਢਲੀ ਵਿਦਜਾ ਤੇ ਫ਼ਾਰਸੀ ਆਦਿ ਪੜਕੇ ਫੌਜੀ ਨੌਕਰੀ ਪ੍ਰਾਪਤ ਕਰ ਲਈ। ੧੭੩੭ ਵਿਚ ਆਪ ਲਾਹੌਰ ਦੀ ਕਲਮੀ ਫੌਜ ਵਿਚ ਚੰਗੇ ਅਹੁਦੇ ਤੇ ਸਨ। ਸਿਪਾਹੀ ਦੀ ਹੈਸੀਅਤ ਵਿਚ ਭਰਤੀ ਹੋ ਕੇ ਤਰੱਕੀ ਕਰਦੇ ਲਾਹੌਰ ਸੂਬੇ ਦੇ ਦੀਵਾਨ (Prime Minister) ਦੇ ਅਹੁੱਦੇ ਤੇ ਪੁੱਜੇ। ਇਹੀ ਸਮਾਂ ਹੈ ਜਦ ਬਾਬੇ ਬੰਦੇ ਬਹਾਦਰ ਤੋਂ ਬਾਦ ਸਿਖਾਂ ਪਰ ਕਹਿਰ ਦੇ ਦਿਨ ਆਏ। ਜ਼ਕਰੀਆ ਖਾਂ ਦੇ ਅਹਿਦ ਵਿਚ ਆਪ ਦੀ ਪਹਿਲੀ ਚੜਾਈ ਪਨਾਹ ਭੱਟੀ ਦੇ ਡਾਕੂਆਂ ਪਰ ਹੋਈ ਤੇ ਵਿਜਯ ਪ੍ਰਾਪਤ ਕਰਕੇ ਆਏ। ਇਸੇ ਸਮੇਂ ਭਾਈ ਮਨੀ ਸਿੰਘ ਤੇ ਭਾਈ ਤਾਰੂ ਸਿੰਘ ਜੀ ਸ਼ਹੀਦ ਕੀਤੇ ਗਏ। ਏਹ ਸਾਕੇ ਆਪ ਨੇ ਅੱਖੀਂ ਡਿੱਠੇ ਤੇ ਆਪ ਦੇ ਜੀਵਨ ਵਿਚ ਇਕ ਕੌਮੀ ਸੇਵਾ ਦੀ ਚਿਣੰਗ ਬਾਲ ਗਏ। ਉਧਰ ਜਸਪਤ ਰਾਇ ਲਖਪਤ ਰਾਇ ਦੋਵੇਂ ਭਰਾ ਤੇ ਆਦੀਨਾ ਬੇਗ ਆਪ ਦੇ ਹਮ ਪੱਲਾ ਸਨ। ਆਦੀਨਾ ਬੇਗ ਤੇ ਜਸਪਤ ਦੀ ਲਗਦੀ ਸੀ।

ਜ਼ਕਰੀਆ ਖਾਂ ਮਰਿਆ ਤਾਂ ਉਸਦਾ ਪੁਤ੍ਰ ਯਾਹਯਾ ਖਾਂ ਲਾਹੌਰ ਪਰ ਕਾਬਜ਼ ਹੋਇਆ ਤੇ ਉਸਨੇ ਲਖਪਤ ਨੂੰ ਆਪਣਾ ਵਜ਼ੀਰ ਥਾਪ ਲਿਆ। ਜਸਪਤ ਦਾ ਭਰਾ ਲਖਪਤ ਜਦ ਵਜ਼ੀਰ ਬਣਿਆ ਤਾਂ ਇਸ ਦਾ ਮਿਜ਼ਾਜ ਵੀ ਵਿਗੜ ਗਿਆ। ਹਕੂਮਤ ਸਿੱਖਾਂ ਦੀ ਅੱਗੇ ਹੀ ਵੈਰੀ ਸੀ ਸੋ ਇਹ ਖਾਹਮਖਾਹ ਸਿੱਖਾਂ ਨਾਲ ਛੇੜਾਂ ਛੇੜਨ ਲਗ ਪਿਆ। ਇਕ ਵਾਰ ਇਹ ਸਿੱਖਾਂ ਦੇ ਇਕ ਵਹੀਰ ਪਰ ਬੱਦੋਕੀ ਗੁਸਾਈਆਂ (ਗੁਜਰਾਂਵਾਲਾ) ਦੇ ਝੱਲਾਂ ਵਿਚ ਜਾ ਪਿਆ ਤੇ ਮਾਰਿਆ ਗਿਆ। ਭਰਾ ਦਾ ਮਰਨਾ ਸੁਣ ਕੇ ਲਖਪਤ ਨੂੰ ਅੱਗ ਲਗ ਗਈ ਤੇ ਉਸ ਨੇ ਸਿੱਖਾਂ ਦਾ ਸਰਵਨਾਸ਼ ਕਰਨ ਦੀ ਸਹੁੰ ਚਾ ਲਈ। ੧੦ ਮਾਰਚ ੧੭੪੬ ਨੂੰ ਲਾਹੌਰ ਇਸ ਨੇ ਸਿਖਾਂ ਦੀ ਕਤਲਾਮ ਕੀਤੀ, ਘਰ ਦੇ ਸਿੱਖ ਨੌਕਰ ਤੇ ਆਮ ਕਾਰੀ ਵਿਹਾਰੀ ਬੰਦੇ ਅਣਭੋਲ ਕਤਲਾਏ ਗਏ। ਦੀਵਾਨ ਕੌੜਾ ਮੱਲ, ਦੀਵਾਨ ਸੂਰਤ ਸਿੰਘ, ਭਾਈ ਹਰੀ ਸਿੰਘ, ਦਿਲਾਰਾਮ, ਲੱਛੀ ਰਾਮ, ਹਰੀ ਮਲ ਆਦਿ ਪਤਵੰਤੇ ਲਖਪਤ ਪਾਸ ਗਏ ਤੇ ਕਿਹਾ ਕਿ ਇਹ ਕਾਰੇ ਨਾ ਕਰ ਤੇ ਆ ਰਹੀ ਮੱਸਿਆ ਨੂੰ ਜੋ ਫਿਰ ਲਾਹੌਰ ਕਤਲਾਮ ਕਰਨ ਦਾ ਖਿਆਲ ਹੈ ਤਾਂ ਹਟਾ ਦੇਹ, ਪਰ ਉਸ ਨੇ ਉਹਨਾਂ ਦੀ ਕੋਈ ਨਾਂ ਮੰਨੀ। ਅੰਮ੍ਰਿਤਸਰ ਦੀ ਵੈਸਾਖੀ ਦੀਵਾਲੀ ਤੇ ਸੈਂਕੜੇ ਸਿੰਘ ਬੱਚੇ ਇਸਤ੍ਰੀਆਂ ਸ਼ਹੀਦ ਕੀਤੇ ਜਾਂਦੇ, ਸਰੋਵਰ ਵੀ ਲਖਪਤ ਨੇ ਮਿਟੀ ਨਾਲ ਭਰਵਾ ਦਿਤਾ।

ਉੱਧਰ ਯਾਹਯਾ ਖਾਂ ਦਾ ਭਰਾਵਾਂ ਨਾਲ ਝਗੜਾ ਸੀ, ਸ਼ਾਹ ਨਵਾਜ ਮੁਲਤਾਨ ਦਾ ਹਾਕਮ ਸੀ ਤੇ ਕੌੜਾ ਮਲ ਉਸ ਦਾ ਦੀਵਾਨ ਸੀ, ਸ਼ਾਹ ਨਵਾਜ ਭਰਾ ਨਾਲ ਫੈਸਲਾ ਕਰਨ ਹਿਤ ਲਾਹੌਰ ਆਇਆ ਤੇ ਅਚਾਨਕ ਯਾਹਯਾ ਖਾਂ ਨੂੰ ਕੈਦ ਕਰਕੇ ਲਾਹੌਰ ਆਪ ਸਾਂਭ ਲਿਆ। ਹੁਣ ਲਾਹੌਰ ਦੇ ਸੂਬੇ ਦਾ ਦੀਵਾਨ ਕੌੜਾ ਮਲ ਵਜ਼ੀਰ ਬਣਿਆ ਤੇ ਸਿਖਾਂ ਨੂੰ ਵੀ ਕੁਝ ਸੁਖ ਦਾ ਸਾਹ ਆਇਆ। ਹੁਣ ਮੱਸਿਆ, ਵੈਸਾਖੀ ਤੇ ਦੀਵਾਲੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਖੁੱਲ੍ਹੇ ਦਰਸ਼ਨ ਹੋਣ ਲਗੇ ਸਰੋਵਰ ਵਿਚੋਂ ਦੀਵਾਨ ਸਾਹਿਬ ਨੇ

ਮਿਟੀ ਬੜੇ ਪ੍ਰੇਮ ਨਾਲ ਕਢਵਾਈ ਤੇ ਹਜ਼ਾਰਾਂ ਰੁਪਏ ਖਰਚ ਕਰਕੇ ਮੁਰੰਮਤ ਕਰਵਾਈ।

ਯਾਹਯਾ ਖਾਂ ਕੈਦ ਵਿਚੋਂ ਨਿਕਲ ਕੇ ਦਿੱਲੀ ਚਲਾ ਗਿਆ। ਦੀਵਾਨ ਸਾਹਿਬ ਦੀ ਇਧਰ ਖਾਲਸੇ ਦੇ ਬਾਦਸ਼ਾਹ ਸ. ਜੱਸਾ ਸਿੰਘ ਆਹਲੂਵਾਲੀਆ ਨਾਲ ਪੂਰਨ ਮਿਤ੍ਰਤਾ ਸੀ ਤੇ ਉਧਰ ਹਕੂਮਤ ਦੀ ਪੂਰਨ ਵਫਾਦਾਰੀ। ੧੭੪੮ ਦੇ ਸ਼ੁਰੂ ਵਿਚ ਅਹਮਦ ਸ਼ਾਹ ਅਬਦਾਲੀ ਨੇ ਆ ਕੇ ਲਾਹੌਰ ਤੇ ਹਮਲਾ ਕੀਤਾ ਤੇ ਕਬਜ਼ਾ ਕਰ ਲਿਆ। ਇਹ ਅਬਦਾਲੀ ਦਾ ਦੂਜਾ ਹਮਲਾ ਸੀ, ਸ਼ਾਹ ਨਵਾਜ ਦਿੱਲੀ ਨਸ ਗਿਆ। ਜੁਮਲਾ ਖਾਂ ਨੂੰ ਉਸਦਾ ਹਾਕਮ ਮੁਕਰਰ ਕਰਕੇ ਅਬਦਾਲੀ ਦਿੱਲੀ ਰੁਖ ਹੋ ਟੁਰਿਆ ਪਰ ਰਾਹ ਵਿਚ ਲੜਾਈ ਦਿਲੀ ਦੇ ਵਜੀਰ ਨਾਲ ਹੋਈ, ਆਪਣਾ ਬਾਰੂਦ ਸੜਵਾ ਕੇ ਵਾਪਸ ਮੁੜ ਆਇਆ। ਲਾਹੌਰ ਇਕ ਬਦੇਸ਼ੀ ਹਾਕਮ ਜੁਮਲਾ ਖਾਂ ਤੋਂ ਕਿਥੋਂ ਸਾਂਭਿਆ ਜਾ ਸਕਦਾ ਸੀ, ਸੋ ਅਬਦਾਲੀ ਲਾਹੌਰ ਲਖਪਤ ਨੂੰ ਦੇਕੇ ਕਾਬਲ ਟੁਰ ਪਿਆ। ਹੁਣ ਦਿਲੀ ਵਾਲਿਆਂ ਨੇ ਅਬਦਾਲੀ ਦੇ ਜਾਣ ਮਗਰੋਂ ਮੀਰ ਮੰਨੂੰ ਨੂੰ ਲਾਹੌਰ ਦਾ ਸੂਬਾ ਥਾਪਿਆ। ਇਸ ਨੇ ਆਉਂਦਿਆਂ ਸੌਖੇ ਹੀ ਲਖਪਤ ਤੋਂ ਕਬਜਾ ਲੈ ਲਿਆ, ਦੀਵਾਨ ਕੌੜਾ ਮਲ ਫਿਰ ਲਾਹੌਰ ਦੇ ਵਜ਼ੀਰ ਬਣਾਏ ਗਏ। ਲਖਪਤ ਰਾਇ ਨੇ ਆਪ ਸੂਬਾ ਬਣ ਕੇ ਸਰਕਾਰੀ ਖਜਾਨੇ ਨੂੰ ਘਰ ਪਾ ਲਿਆ ਸੀ, ਮੰਨੂੰ ਨੂੰ ਇਹ ਪਤਾ ਲਗਾ ਤਾਂ ਉਸ ਨੇ ਇਸ ਤੇ ੩੦ ਲਖ ਦਾ ਤਾਵਾਨ ਲਾਇਆ ਤੇ ਕੈਦ ਕਰ ਲਿਆ। ਅੱਠਾਰਾਂ ਲੱਖ ਉਸ ਦੇ ਘਰੋਂ ਬਰਾਮਦ ਹੋਇਆ, ਦੋ ਲਖ ਵਿਚ ਉਸ ਦੀ ਜਾਇਦਾਦ ਵਿਕੀ, ਦੱਸ ਲਖ ਬਦਲੇ ਉਹ ਉਮਰ ਕੈਦ ਹੋਇਆ। ਦੀਵਾਨ ਸਾਹਿਬ ਨੇ ਦਸ ਲਖ ਦੇ ਕੇ ਉਸ ਨੂੰ ਖਰੀਦ ਲਿਆ ਤੇ ਸਿੰਘਾਂ ਦੇ ਹਵਾਲੇ ਕਰ ਦਿਤਾ ਤੇ ਖਾਲਸੇ ਦੀ ਕੈਦ ਵਿਚ ਇਹ ਚਲਾਣਾ ਕਰ ਗਿਆ।

ਹੁਣ ਖਾਲਸੇ ਨੂੰ ਕੁਝ ਥੋੜੀ ਜਿਹੀ ਖੁਲ੍ਹ ਦੀਵਾਨ ਸਾਹਿਬ ਦੇ ਕਾਰਨ ਜੋ ਮਿਲੀ ਤਾਂ ਅੰਮ੍ਰਿਤਸਰ ਵਿਖੇ ਰਾਮਸਰ ਦੇ ਲਾਗੇ ਇਕ ਕੱਚੀ ਚਾਰ ਦੀਵਾਰੀ ਰਾਮ ਰੌਣੀ ਦਾ ਨਾਮ ਦੇ ਕੇ ਕਿਲ੍ਹੇ ਦੀ ਸ਼ਕਲ ਦੀ ਬਣਾ ਲਈ, ਇਹ ਮੀਰ ਮੰਨੂੰ ਨੂੰ ਰੜਕਣ ਲਗੀ, ਆਦੀਨਾ ਬੇਗ ਦੀ ਸਲਾਹ ਨਾਲ ਤੇ ਚੁੱਕ ਨਾਲ ਚੜ੍ਹਾਈ ਕਰ ਦਿੱਤੀ ਗਈ ਤੇ ਸਿਖਾਂ ਦੀ ਗ੍ਰਿਫਤਾਰੀ ਦਾ ਐਲਾਨ ਹੋ ਗਿਆ। ਹੁਣ ਸੈਂਕੜੇ ਸਿਖ ਫੜੇ ਤੇ ਲਾਹੌਰ ਦੀ ਘੋੜ ਮੰਡੀ ਵਿਚ ਸ਼ਹੀਦ ਕੀਤੇ ਜਾਣ ਲਗੇ।

ਰਾਮ ਰੌਣੀ ਦਾ ਘੇਰਾ ਆਦੀਨਾ ਬੇਗ ਨੇ ਪਾ ਲਿਆ। ਜੱਸਾ ਸਿੰਘ ਰਾਮਗੜੀਆ, ਜੋ ਪੰਥ ਵਲੋਂ ਕਿਸੇ ਕਾਰਨ ਛੇਕਿਆ ਗਿਆ ਸੀ, ਉਹ ਵੀ ਆਦੀਨਾ ਬੇਗ ਪਾਸ ਨੌਕਰ ਆ ਹੋਇਆ ਸੀ। ਗੜ੍ਹੀ ਦੇ ਅੰਦਰ ਜੱਸਾ ਸਿੰਘ ਆਹਲੂਵਾਲੀਆ ਆਪਣੇ ਸਾਥੀਆਂ ਸਣੇ ਸੀ। ਰਾਮ ਰੌਣੀ ਦਾ ਮੁਹਾਸਰਾ ਪੰਜ ਮਹੀਨੇ ਅਕਤੂਬਰ ੧੭੪੮ ਤੋਂ ਫਰਵਰੀ ੧੭੪੯ ਤਕ ਪਿਆ ਰਿਹਾ। ਜੱਸਾ ਸਿੰਘ ਰਾਮਗੜ੍ਹੀਆ ਆਹਲੂਵਾਲੀਏ ਸਰਦਾਰ ਤੋਂ ਤੀਰ ਰਾਹੀਂ ਚਿਠੀ ਭੇਜ ਮੁਆਫੀ ਮੰਗ ਆਦੀਨਾ ਬੇਗ ਦੀ ਨੌਕਰੀ ਛੱਡ ਰਾਮ ਰੌਣੀ ਵਿਚ ਭਰਾਵਾਂ ਨਾਲ ਜਾ ਰਲਿਆ। ਦੀਵਾਨ ਸਾਹਿਬ ਅਜਬ ਕਸ਼ਮਕਸ਼ ਵਿਚ ਸਨ ਕਿ ਇਹ ਮੁਆਮਲਾ ਕਿਵੇਂ ਨਜਿਠਿਆ ਜਾਏ। ਆਖਿਰ ਇਨ੍ਹਾਂ ਨੇ ਸਿਧੇ ਮੀਰ ਮੰਨੂੰ ਨੂੰ ਜਾ ਕਿਹਾ ਕਿ ਰਾਮ

ਰੌਣੀ ਦਾ ਮੁਹਾਸਰਾ ਬੜਾ ਲੰਮਾ ਹੋ ਗਿਆ ਹੈ, ਭਾਰੀ ਖਰਚ ਉਠ ਰਿਹਾ ਹੈ ਇਸ ਨੂੰ ਹਟਾ ਲਈਏ, ਸਿੱਖਾਂ ਦੀ ਮੈਂ ਪੜਤਾਲ ਕੀਤੀ ਹੈ ਜੇ ਇਨ੍ਹਾਂ ਨੂੰ ਕੁਝ ਦੇ ਦਿਤਾ ਜਾਏ ਤਾਂ ਇਹ ਅਗੋਂ ਨੂੰ ਫਸਾਦ ਨਹੀਂ ਕਰਨਗੇ, ਇਸ ਗਲ ਦਾ ਮੈਂ ਜ਼ੁੰਮਾਂ ਲੈਂਦਾ ਹਾਂ। ਮੰਨੂੰ ਮੰਨ ਗਿਆ ਪਰ ਜਦੋਂ ਅਦੀਨਾ ਬੇਗ ਨੇ ਇਹ ਸੁਣਿਆ ਤਾਂ ਸੜ ਬਲ ਗਿਆ ਉਸ ਨੂੰ ਸਿਖਾਂ ਦਾ ਇਤਨਾ ਸਾੜਾ ਨਹੀਂ ਸੀ ਪਰ ਜੋ ਦੀਵਾਨ ਕੌੜਾ ਮਲ ਦੀ ਗਲ ਮੰਨੂੰ ਨੇ ਮੰਨ ਲਈ ਸੀ ਉਸ ਨਾਲ ਉਹ ਖੁਣਸ ਉਠਿਆ ਸੀ ਪਰ ਕਰ ਕੁਝ ਨਾ ਸਕਿਆ ਤੇ ਉਸਨੂੰ ਘੇਰਾ ਉਠਾਉਣਾ ਪਿਆ।

ਸਿਖਾਂ ਲਈ ਪੱਟੀ ਦੇ ਇਲਾਕੇ ਦੇ ਸਰਕਾਰੀ ਮਾਲੀਏ ਵਿਚੋਂ ਚੌਥਾ ਹਿੱਸਾ ਦਿਤਾ ਗਿਆ। ਹੁਣ ਫੇਰ ਸਿਖਾਂ ਲਈ ਕੁਝ ਸੁਖ ਦਾ ਸਾਹ ਲੈਣ ਦੇ ਦਿਨ ਆਏ। ਉਧਰੋਂ ਦਿੱਲੀ ਵਾਲਿਆਂ ਨੇ ਪੰਜਾਬੋਂ ਨਸ ਕੇ ਆਏ ਸ਼ਾਹ ਨਵਾਜ ਨੂੰ ਮੁਲਤਾਨ ਦਾ ਇਲਾਕਾ ਦੇ ਦਿਤਾ ਤੇ ਉਹ ਮੁਲਤਾਨ ਦਾ ਸੂਬਾ ਹੋਕੇ ਕੁਝ ਜੋਰ ਵਧਾਕੇ ਲਾਹੌਰ ਤੇ ਅੱਖ ਰਖਣ ਲਗਾ। ਮੰਨੂੰ ਨੂੰ ਪਤਾ ਲਗਾ ਤਾਂ ਇਧਰੋਂ ਦੀਵਾਨ ਸਾਹਿਬ ਦੀ ਕਮਾਨ ਹੇਠ ਫੌਜ ਚੜ੍ਹਾਈ ਗਈ। ਜੱਸਾ ਸਿੰਘ ਆਹਲੂਵਾਲੀਆ ਵੀ ਦੀਵਾਨ ਸਾਹਿਬ ਦੇ ਨਾਲ ਚੜ੍ਹਿਆ। ਲੜਾਈ ਹੋਈ। ਖਾਲਸੇ ਦੀ ਮਦਦ ਨਾਲ ਮੈਦਾਨ ਮਾਰ ਲਿਆ ਗਿਆ। ਸ਼ਾਹ ਨਵਾਜ਼ ਮਾਰਿਆ ਗਿਆ ਤੇ ਕੌੜਾ ਮਲ ਵਿਜਯ ਲੈਕੇ ੧੭੫੦ ਈ. ਵਿਚ ਵਾਪਸ ਆਇਆ, ਮੰਨੂੰ ਨੇ ਜਿਤ ਤੇ ਖੁਸ਼ ਹੋ ਕੇ ਦੀਵਾਨ ਸਾਹਿਬ ਨੂੰ 'ਮਹਾਰਾਜਾ' ਦਾ ਖਿਤਾਬ ਦਿਤਾ। ਹੁਣ ਕੌੜਾ ਮਲ ਦੀ ਤ੍ਰਕੀ ਨਾਲ ਖਾਲਸੇ ਵਿਚ ਵੀ ਖੁਸ਼ੀਆਂ ਮਨਾਈਆਂ ਗਈਆਂ। ਸ: ਜੱਸਾ ਸਿੰਘ ਖਾਲਸੇ ਦੇ ਬਾਦਸ਼ਾਹ ਨੇ ਦੀਵਾਨ ਸਾਹਿਬ ਨੂੰ ਉਨ੍ਹਾਂ ਦੇ ਸਰਕਾਰ ਨਾਲ ਇਹ ਵਿਉਂਤ ਆਦਿ ਕਰ ਦੇਣ ਤੇ ਖਾਲਸੇ ਦੀ ਸਮੇਂ ਸਮੇਂ ਮਦਦ ਕਰਨ ਤੇ 'ਮਿੱਠਾ ਮੱਲ' ਦਾ ਖਿਤਾਬ ਦਿਤਾ। ਇਤਿਹਾਸ ਲੇਖਕ ਦੱਸਦੇ ਹਨ ਕਿ ਇਸ ਕਹਿਰ ਦੇ ਸਮੇਂ ਅਗਰ ਕੌੜਾ ਮੱਲ ਨਾ ਹੁੰਦਾ ਤਾਂ ਭਾਰੀ ਤਬਾਹੀ ਹੋ ਜਾਣੀ ਅਸੰਭਵ ਨਹੀਂ ਸੀ।

ਮੁਲਤਾਨ ਦੀ ਜਿੱਤ ਤੋਂ ਬਾਦ ਸੂਬੇ ਦਾ ਇੰਤਜ਼ਾਮ ਹੁਣ ਆਪ ਦੇ ਸਪੁਰਦ ਹੋਇਆ। ਆਪ ਨੇ ਨਨਕਾਣੇ ਸਾਹਿਬ ਦਾ ਜਨਮ ਅਸਥਾਨ ਗੁਰਦੁਆਰਾ ਤੇ ਤਾਲ ਤਿੰਨ ਲਖ ਖਰਚ ਕੇ ਬਣਾਏ। ਦਰਬਾਰ ਸਾਹਿਬ ਦੀ ਸੇਵਾ ਕੀਤੀ। ਮੁਲਤਾਨ ਵਿਚ ਹੁਣ ਗਹਿਮਾ ਗਹਿਮ ਹੋਣ ਲਗੀ ਤੇ ਆਪ ਰਾਜਸੀ ਸਮਾਜ ਨਾਲ ਬਾਗ ਬਗੀਚੇ ਮਹਿਲ ਮਾੜੀਆਂ ਬਣਵਾ ਰਹਿਣ ਲਗੇ। ਛੋਟੇ ਮੋਟੇ ਹੋਰ ਨੇੜੇ ਤੇੜੇ ਦੇ ਕਈ ਝਗੜੇ ਨਿਬੇੜੇ। ਦੋ ਸਾਲ ਐਸਾ ਅਦਲ ਦਾ ਰਾਜ ਕੀਤਾ ਕਿ ਮੁਲਤਾਨ ਅਜ ਤਕ ਆਪ ਦੇ ਸਤਿਕਾਰ ਵਿਚ ਹੈ। ਆਪ ਦੇ ਨਾਮ ਦਾ ਇਥੇ ਇਕ ਮਹੱਲਾ ਹੈ। ਫਿਰ ਆਪਣੇ ਨਾਮ ਤੇ ਇਕ ਨਗਰ 'ਗੜ੍ਹ ਮਹਾਰਾਜਾ' ਵਸਾਇਆ ਜੋ ਪਹਿਲਾਂ ਮੁਲਤਾਨ ਵਿਚ ਸੀ ਹੁਣ ਝੰਗ ਜ਼ਿਲੇ ਵਿਚ ਸ਼ਾਮਲ ਹੋ ਚੁਕਾ ਹੈ।

ਫੇਰ ਅਬਦਾਲੀ ਨੇ ਜਦ ਤੀਜਾ ਹਮਲਾ ਕੀਤਾ ਤਾਂ ਮਹਾਰਾਜ ਕੌੜਾ ਮਲ ਜੀ ਲਾਹੌਰ ਸੱਦੇ ਗਏ। ਸਲਾਹ ਹੋਈ ਤੇ ਚੜਾਈ ਕੀਤੀ ਗਈ, ਮਹਾਰਾਜ ਸਾਹਿਬ ਦੇ ਨਾਲ ਆਦੀਨਾ ਬੇਗ ਤੇ ਸ਼ਾਹੀ ਫੌਜ ਚੜੀ, ਮੁਹੰਮਦ ਬੂਟੀ ਦੇ ਮੁਕਾਮ ਤੇ ਲਾਹੌਰ ਦੇ ਕੋਲ ਅਬਦਾਲੀ

ਨਾਲ ਭਾਰੀ ਮੁਕਾਬਲਾ ਹੋ ਪਿਆ। ਆਦੀਨਾ ਬੇਗ ਵਿਚੋਂ ਚਿਰਾਂ ਤੋਂ ਕੌੜਾ ਮੱਲ ਦੇ ਵਿਰੁੱਧ ਸੀ ਅਤੇ ਅੰਦਰੋਂ ਖੁਣਸਦਾ ਰਹਿੰਦਾ ਸੀ ਤੇ ਉਹ ਇਕ ਹਿੰਦੂ ਦੀ ਤ੍ਰਕੀ ਨੂੰ ਪਸੰਦ ਨਹੀਂ ਸੀ ਕਰਦਾ। ਇਥੇ ਵੀ ਜੰਗ ਵਿਚ ਉਸ ਨੂੰ ਆਸ ਹੋ ਗਈ ਸੀ ਕਿ ਅਬਦਾਲੀ ਉਤੇ ਵਿਜੈ ਦਾ ਸਿਹਰਾ ਇਸੇ ਨੂੰ ਮਿਲ ਜਾਣਾ ਚਾਹੀਦਾ ਹੈ; ਸੋ ਸਾਰੇ ਦਿਨ ਦੇ ਜੰਗ ਤੋਂ ਬਾਦ ਸ਼ਾਮਾ ਵੇਲੇ ਜਦ ਇਕ ਭਾਰੀ ਹੱਲਾ ਕਰਕੇ ਕੌੜਾ ਮਲ ਅਬਦਾਲੀ ਦੀ ਫੌਜ ਤੇ ਜਾ ਪਿਆ ਤਾਂ ਆਪ ਦੇ ਹਾਥੀ ਦਾ ਪੈਰ ਇਕ ਪੁਰਾਣੀ ਕਬਰ ਵਿਚ ਧਸ ਜਾਣ ਤੇ ਹਾਥੀ ਡਿਗ ਪਿਆ। ਆਪ ਝਟ ਉਤਰ ਦੂਸਰੀ ਅਸਵਾਰੀ ਲੈਣ ਹੀ ਲਗੇ ਸਨ ਕਿ ਆਦੀਨਾ ਬੇਗ ਦੇ ਇਸ਼ਾਰੇ ਨਾਲ ਇਕ ਕਸੂਰੀਏ ਪਠਾਣ ਬਾਜ਼ੀਦ ਖਾਨ ਨੇ ਗੋਲੀ ਦਾਗ ਦਿਤੀ, ਦੀਵਾਨ ਸਾਹਿਬ ਉਥੇ ਹੀ ਸ਼ਹੀਦ ਹੋ ਗਏ, ਇਹ ਵਾਕਿਆ ੬ ਮਾਰਚ ੧੭੫੨ ਈ. ਦਾ ਹੈ।

* ਸ੍ਰੀ ਚਰਨ ਹਰੀ ਵਿਸਥਾਰ ਭਾਗ ੧ ਪੰਨਾ ੩

—o—

## ਚੌਧਰੀ ਰਾਮ ਚੰਦ ਜੀ

ਮਹਾਂਰਾਜਾ ਕੌੜਾ ਮਲ ਦੇ ਦੋ ਪੁਤ੍ਰ ਸਨ : ਦੀਵਾਨ ਹਰੀ ਸਿੰਘ ਤੇ ਤੋਖਾ ਰਾਮ। ਦੀਵਾਨ ਹਰੀ ਸਿੰਘ ਮਹਾਂਰਾਜਾ ਕੌੜਾ ਮਲ ਤੋਂ ਪਿਛੋਂ ਜੰਮੂ ਜਾ ਰਹੇ ਪਰ ਓਥੇ ਉਨ੍ਹਾਂ ਦਾ ਸਭ ਕੁਝ ਲੁਟਿਆ ਗਿਆ ਤੇ ਕੈਦ ਹੋ ਗਏ, ਤੋਖਾ ਰਾਮ ਜੀ ਗੜ੍ਹ ਮਹਾਂਰਾਜੇ ਰਹੇ। ਤੋਖਾ ਰਾਮ (ਤਖਤ ਰਾਮ) ਦੇ ਸਪੁਤ੍ਰ ਸਾਵਣ ਮੱਲ ਸਨ ਤੇ ਸਾਵਣ ਮੱਲ ਦੇ ਸਪੁਤ੍ਰ ਹੀਰਾ ਨੰਦ ਤੇ ਹੀਰਾ ਨੰਦ ਜੀ ਦੇ ਸਪੁਤ੍ਰ ਰਾਮ ਚੰਦ ਜੀ ਹੋਏ। ਰਾਮ ਚੰਦ ਜੀ ਬੜੇ ਹੀ ਸਿਧੇ ਸਾਦੇ ਤੇ ਸਾਧੂ ਸੁਭਾਓ ਦੇ ਸਜਣ ਪੁਰਸ਼ ਸਨ, ਜੋ ਚੌਧਰੀ ਜੀ ਕਰਕੇ ਸੱਦੇ ਜਾਂਦੇ ਸਨ। ਗੜ੍ਹ ਮਹਾਂਰਾਜਾ ਚੰਦ੍ਰ ਭਗਾ ਦਰਯਾ ਦੇ ਕਿਨਾਰੇ ਤੇ ਹੋਣ ਕਰਕੇ ਸੈਂਕੜੇ ਸਾਧੂ ਸੰਤਾਂ ਦੇ ਡੇਰੇ ਲਗੇ ਰਹਿੰਦੇ ਸਨ। ਚੌਧਰੀ ਰਾਮ ਚੰਦ ਜੀ ਬੜੇ ਸੰਤ ਸੇਵੀ ਸਨ। ਆਪ ਦੇ ਗ੍ਰਿਹ ਵਡੇਰੀ ਉਮਰਾ ਤਕ ਕੋਈ ਪੁਤ੍ਰ ਨਾ ਹੋਇਆ। ਆਪ ਦੇ ਘਰ ਮੱਝੀਆਂ ਗਾਈਆਂ ਬਹੁਤ ਸਨ ਤੇ ਦੁੱਧ ਇੰਨਾ ਬਹੁਤਾ ਹੁੰਦਾ ਸੀ ਕਿ ਕਈ ਕਈ ਕਾਮੇ ਚਾਟੇ ਰਿੜਕਦੇ ਹੁੰਦੇ ਸਨ। ਘਰ ਵਿਚ ਐਸ਼੍ਵਰਜ ਵੀ ਬੜਾ ਸੀ। ਜਿਸ ਤਰ੍ਹਾਂ ਐਸ਼੍ਵਰਜ ਸੀ ਉਸੇ ਤਰ੍ਹਾਂ ਦਾ ਦਾਨ ਦਾ ਹੱਥ ਵੀ ਚੌਧਰੀ ਜੀ ਦਾ ਖੁਲ੍ਹਾ ਰਹਿੰਦਾ ਸੀ। ਦੱਸਿਆ ਜਾਂਦਾ ਹੈ ਕਿ ਘਰ ਦੇ ਅੱਗੇ ਇਕ ਬਾਰਾਂਦਰੀ ਯਾ ਹਵੇਲੀ ਸੀ, ਓਥੇ ਚੌਧਰੀ ਰਾਮ ਚੰਦ ਜੀ ਦੀ ਸੁਪਤਨੀ ਜੀ ਲੱਸੀ ਦੇ ਚਾਟੇ ਤੇ ਤੰਦੂਰੋਂ ਲਗਵਾ ਕੇ ਰੋਟੀਆਂ ਤੇ ਦਾਲੇ ਰਖ ਕੇ ਬੈਠ ਜਾਂਦੇ। ਅਭਿਆਗਤਾਂ ਅਤਿਥੀਆਂ ਨੂੰ ਵੀ ਪਤਾ ਸੀ ਕਿ ਇਥੋਂ ਰੱਜਵਾਂ ਅੰਨ ਹਰ ਲੋੜਵੰਦ ਨੂੰ ਹਰ ਰੋਜ਼ ਮਿਲ ਜਾਂਦਾ ਹੈ ਸੋ ਆਉਣਾ ਸ਼ੁਰੂ ਕਰਨਾ। ਇਕ ਦਰਵਾਜਿਓਂ ਵੜਨਾ ਤੇ ਮਾਈ ਕੋਲੋਂ ਦੋ ਰੋਟੀਆਂ ਦਾਲਾ ਤੇ ਛੰਨਾ ਲੱਸੀ ਦਾ ਲੈ ਕੇ ਸਾਹਮਣੇ ਦਰਵਾਜਿਓਂ ਨਿਕਲ ਜਾਣਾ। ਇਉਂ ਸਾਰੇ ਦਿਨ ਵਿਚ ਸੈਂਕੜੇ ਅਭਯਾਗਤਾਂ ਨੂੰ ਅੰਨ ਮਿਲ ਜਾਂਦਾ ਤੇ ਓਹ ਅਸੀਸਾਂ ਦੇਂਦੇ ਟੁਰ ਜਾਂਦੇ। ਕਈ ਸਾਲ ਬੀਤ ਗਏ ਦੰਪਤੀ ਦੀ ਇਹ ਕਾਮਨਾ

ਪੂਰਨ ਨਾ ਹੋਈ ਕਿ ਘਰ ਇਕ ਬੇਟਾ ਹੀ ਹੋ ਜਾਏ। ਇਕ ਵਾਰ ਕਹਿੰਦੇ ਹਨ ਕਿ ਕੋਈ ਤੱਕੜੇ ਪੁੱਜੇ ਹੋਏ ਸਾਧੂ ਆਏ। ਆਪ ਇਕ ਦਰਵਾਜਿਓਂ ਲੰਘ ਮਾਈ ਪਾਸੋਂ ਦੋ ਰੋਟੀਆਂ ਦਾਲਾ ਤੇ ਲੱਸੀ ਦਾ ਛੰਨਾ ਲੈ ਕੇ ਸਾਹਮਣਿਓਂ ਨਿਕਲ ਗਏ ਤੇ ਫੇਰ ਪਹਿਲੇ ਦਰਵਾਜ਼ੇ ਵਿਚ ਦੀ ਅੰਦਰ ਆਣ ਵੜੇ, ਦੋ ਰੋਟੀਆਂ ਦਾਲਾ ਤੇ ਛੰਨਾ ਲੱਸੀ ਦਾ ਲੈਕੇ ਚਲੇ ਗਏ, ਤੀਜੀ ਵੇਰ ਫਿਰ ਤੇ ਚੌਥੀ ਵੇਰ ਫਿਰ ਓਵੇਂ ਕੀਤਾ। ਅੰਮਾਂ ਨੇ ਇਹ ਸਭ ਕੁਝ ਵੇਖਦਿਆਂ ਬਿਨਾਂ ਮੱਥੇ ਵੱਟ ਪਾਏ ਦੇ ਹਰ ਵਾਰ ਉਸੇ ਤਰ੍ਹਾਂ ਇਕੋ ਛਾਂਦਾ ਵੰਡੀ ਗਏ। ਚੌਥੀ ਵੇਰ ਜਦ ਮਾਈ ਨੇ ਰੋਟੀਆਂ ਦਿੱਤੀਆਂ ਤਾਂ ਆਪ ਬੜੇ ਪ੍ਰਸੰਨ ਹੋਏ, ਧੰਨ ਮਾਈ ਧੰਨ ਮਾਈ ਕਹਿਣ ਲਗ ਪਏ। ਇੰਨੇ ਨੂੰ ਚੌਧਰੀ ਰਾਮ ਚੰਦ ਵੀ ਓਥੇ ਆ ਗਏ, ਸੰਤਾਂ ਨੇ ਬੜੇ ਪ੍ਰਸੰਨ ਹੋ ਕੇ ਕਿਹਾ, ਚੌਧਰੀ ਜੀ ਤੇ ਮਾਈ ਜੀ! ਮੰਗੋ ਜੋ ਕੁਝ ਮੰਗਣਾਂ ਜੇ। ਤੁਹਾਡਾ ਜਨਮ ਧੰਨ ਹੈ, ਤੁਸਾਂ ਲੋੜਵੰਦਾਂ ਲਈ ਜੋ ਅਤੋਟ ਅੰਨ ਦਾ ਛੇਤਰ ਲਾਇਆ ਹੈ ਉਸ ਨੇ ਫਕੀਰ ਨੂੰ ਪ੍ਰਸੰਨ ਕੀਤਾ ਹੈ, ਫਕੀਰ ਦੇ ਪ੍ਰਸੰਨ ਹੋਣ ਤੇ ਅਕਾਲ ਪੁਰਖ ਤੁਹਾਡੇ ਤੇ ਤ੍ਰੁਠਾ ਹੈ, ਮੰਗੋ ਜੋ ਮੰਗਣਾਂ ਜੇ। ਚੌਧਰੀ ਸਾਹਿਬ ਨੇ ਹੱਥ ਜੋੜ ਬਿਨੈ ਕੀਤੀ ਕਿ ਮਹਾਂਰਾਜ ਜੇ ਸਾਡੇ ਤੇ ਪਰਮਾਤਮਾ ਦੀ ਮੇਹਰ ਹੋਈ ਹੈ ਤਾਂ ਉਸ ਦਰੋਂ ਸਾਡੀ ਪੁਤ੍ਰ ਦੀ ਦਾਤ ਦਿਓ, ਕੁਲ ਰਹਿ ਜਾਏ। ਸੰਤਾਂ ਕਿਹਾ, ਜਾਓ ਗੁਰੂ ਦਰੋਂ ਪੁਤ੍ਰ ਆਏਗਾ, ਕੁਲ ਰਹੇਗੀ, ਪਰ ਉਸ ਨੂੰ ਸਿੰਘ ਸਜਾਉਣਾਂ, ਸਿੰਘ ਨਾਮ ਰਖਣਾਂ, ਗੁਰੂ ਨਾਨਕ ਦਾ ਲਾਡਲਾ ਆਏਗਾ ਉਸ ਨੂੰ ਗੁਰੂ ਦਾ ਸਿੰਘ ਸਜਾਉਣਾਂ। ਪੁਤ੍ਰ ਦੋ ਹੋਰ ਭੀ ਆਉਣਗੇ ਪਰ ਇਹ ਅਸੀਂ ਗੁਰੂ ਨਾਨਕ ਦੇ ਧੂੰਏ ਤੋਂ ਉਠਾ ਕੇ ਭੇਜ ਰਹੇ ਹਾਂ। ਇਹ ਕਹਿੰਦੇ ਤੇ ਹੋਰ ਅਸੀਸਾਂ ਦਿੰਦੇ ਸ੍ਰੀ ਸੰਤ ਜੀ ਵਿਦਾ ਹੋ ਗਏ। ਇਸ ਵਾਕਿਆ ਤੋਂ ਵਰ੍ਹੇ ਡੇਢ ਵਰ੍ਹੇ ਬਾਦ ਆਪ ਦੇ ਗ੍ਰਿਹ ਲੜਕਾ ਪੈਦਾ ਹੋਇਆ। ਚੌਧਰੀ ਜੀ ਦੇ ਘਰ ਵਧਾਈਆਂ ਤੇ ਮੰਗਲਚਾਰ ਰਚੇ ਗਏ। ਬੱਚੇ ਦਾ ਨਾਮ ਕਾਹਨ ਸਿੰਘ ਰਖਿਆ ਗਿਆ ਤੇ ਸਿਕਦੇ ਮਾਤਾ ਪਿਤਾ ਨੇ ਬੱਚੇ ਦੀ ਪਾਲਨਾ ਲਾਡਾਂ ਨਾਲ ਆਰੰਭ ਕਰ ਦਿੱਤੀ।

ਭਾਈ ਕਾਹਨ ਸਿੰਘ ਜੀ ਤੋਂ ਪਿੱਛੋਂ ਚੌਧਰੀ ਰਾਮ ਚੰਦ ਜੀ ਦੇ ਗ੍ਰਿਹ ਦੋ ਬਚੇ ਹੋਰ ਹੋਏ ਉਨ੍ਹਾਂ ਦੇ ਨਾਮ ਲਾਲੂ ਮਲ ਤੇ ਹਾੜੀ ਮਲ ਰਖੇ ਗਏ। ਇਹ ਦੋਨੋ ਭਾਈ ਬੜੇ ਸੂਧੇ ਸੁਭਾਓ ਦੇ ਤੇ ਕੁਝ ਅਲਮਸਤ ਜਿਹੇ ਰਹਿੰਦੇ ਸਨ। ਭਾਈ ਕਾਹਨ ਸਿੰਘ ਜੀ ਦੀ ਅਜੇ ਕੁਮਾਰ ਅਵਸਥਾ ਹੀ ਸੀ ਕਿ ਪਿਤਾ ਰਾਮ ਚੰਦ ਜੀ ਪ੍ਰਲੋਕ ਪਿਆਨਾ ਕਰ ਗਏ। ਭਾਈ ਕਾਹਨ ਸਿੰਘ ਜੀ ਆਪ ਲਿਖਦੇ ਹਨ ਕਿ ਪਿਤਾ ਨਾਲ ਸਾਡਾ ਇਤਨਾ ਪਿਆਰ ਸੀ ਕਿ ਅਸੀਂ ਮੁੱਦਤਾਂ ਤਕ ਉਨ੍ਹਾਂ ਦੀ ਦ੍ਰਵਣਤਾ ਵਿਚ ਰੁੜਦੇ ਤੇ ਰੋਂਦੇ ਰਹੇ

*ਬਹੁਤ ਕਾਲ ਸੋ ਰੋਇ ਕਰ ਹਮ ਕਰੀ ਬਹੁਤ ਪੁਕਾਰ*

---

*1. ਸਾਧੂ ਬ੍ਰਿਤ ਸੁ ਭਲਾ ਹੋਤੈ ਸਰਬ ਪਰਖਨ ਮਾਂਹਿ (ਚਿਠੀ ਬਾਬਾ ਕਾਹਨ ਸਿੰਘ)*

—o—

# ਬਾਬਾ ਕਾਹਨ ਸਿੰਘ

ਅਸੀਂ ਦੱਸ ਆਏ ਹਾਂ ਕਿ ਚੌਧਰੀ ਰਾਮ ਚੰਦ ਜੀ ਦੇ ਜੇਠੇ ਸਪੁਤ੍ਰ ਦਾ ਨਾਮ ਕਾਹਨ ਸਿੰਘ ਸੀ। ਆਪ ਬੜੇ ਜ਼ਹੀਨ ਤੇ ਬਚਪਨ ਤੋਂ ਹੀ ਸੰਤ ਸੁਭਾਵ ਤੇ ਤਿਆਗ ਵੈਰਾਗ ਦੀ ਮੂਰਤ ਸਨ। ਉਨ੍ਹਾਂ ਨੇ ਆਪਣੀ ਜੀਵਨ ਕਥਾ ਇਕ ਪੱਤ੍ਰ ਵਿਚ ਲਿਖੀ ਹੈ ਜੋ ਕਵਿਤਾ ਵਿਚ ਹੈ ਤੇ ਡਾਕਟਰ ਬਲਬੀਰ ਸਿੰਘ ਜੀ ਨੇ ਉਹ ਪਤ੍ਰ ਸ੍ਰੀ ਚਰਨ ਹਰੀ ਵਿਸਥਾਰ ਭਾਗ ੧ ਦੇ ਪੰਨਾ ੬੭ ਤੋਂ ੭੨ ਤਕ ਵਿਚ ਛਾਪ ਦਿਤਾ ਹੈ। ਜਿਸ ਵਿਚ ਉਨ੍ਹਾਂ ਨੇ ਆਪਣੇ ਜੀਵਨ ਦਾ ਹਾਲ ਦੇਂਦਿਆਂ ਲਿਖਿਆ ਹੈ ਕਿ - ਭਾਰਤ ਦੇਸ਼ ਦੇ ਪੰਜਾਬ ਪ੍ਰਾਂਤ ਵਿਚ ਜਿਹਲਮ ਨਦੀ ਦੇ ਕਿਨਾਰੇ ਇਕ ਕਿਲ੍ਹਾ ਵਿਦਮਾਨ ਹੈ, ਉਨ੍ਹਾਂ ਦੀ ਮੁਰਾਦ 'ਗੜ੍ਹ ਮਹਾਂਰਾਜਾ ਕੌੜਾ ਮਲ' ਤੋਂ ਹੈ, ਉਥੇ ਸੰਤ ਬਹੁਤ ਰਹਿੰਦੇ ਹਨ- ਮੇਰੇ ਪਿਤਾ ਜੀ ਸੰਤਾਂ ਦੇ ਸਤਿਸੰਗੀ ਸਨ, ਓਥੇ ਹੀ ਉਨ੍ਹਾਂ ਨੇ ਇਹ ਵਚਨ ਸੰਤਾਂ ਨੂੰ ਦੇ ਦਿਤਾ ਸੀ ਕਿ ਮੇਰੇ ਘਰ ਜੋ ਪੁਤ੍ਰ ਹੋਵੇਗਾ ਉਸਨੂੰ ਮੈਂ ਸਿੰਘ ਸਜਾਵਾਂਗਾ। ਮੇਰਾ ਜਨਮ ਉਨ੍ਹਾਂ ਦੇ ਘਰ ਹੋਇਆ। ਕੁਝ ਸਮੇਂ ਪਿਛੋਂ ਜਦ ਮੇਰੀ ਉਮਰ ਕੁਝ ਵਡੇਰੀ ਹੋਈ ਤਾਂ ਉਥੇ ਇਕ ਭਾਈ ਗੁਰਬਖਸ਼ ਸਿੰਘ ਜੀ ਰਹਿੰਦੇ ਸਨ, ਮੈਂ ਉਨ੍ਹਾਂ ਤੋਂ ਅਖਰ ਬੋਧ ਪ੍ਰਾਪਤ ਕੀਤਾ, ਅਠਾਰਾਂ ਦਿਨਾਂ ਵਿਚ ਉਨ੍ਹਾਂ ਨੇ ਮੈਨੂੰ ਇਤਨਾ ਕੁਝ ਪੜ੍ਹਾ ਦਿਤਾ ਕਿ ਉਨੀਵੇ ਦਿਨ ਉਨ੍ਹਾਂ ਨੇ ਮੈਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਪਾਠ ਲਈ ਬਿਠਾ ਦਿਤਾ, ੫੧ ਦਿਨ ਬੀਤ ਗਏ ਸਨ ਤਾਂ ਮੇਰੇ ਪਿਤਾ ਜੀ ਦੇ ਕੰਨੀ ਭਿਣਕ ਪਈ ਕਿ ਉਨ੍ਹਾਂ ਦਾ ਪੁਤ੍ਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰ ਰਿਹਾ ਹੈ, ਓਹ ਇਕ ਰਾਤ ਨੂੰ ਗੁਰਦਵਾਰੇ ਆਏ, ਦੇਖਿਆ ਪੁਤ੍ਰ ਪਾਠ ਕਰ ਰਿਹਾ ਹੈ ਤੇ ਪਾਠ ਬੜਾ ਰਸੀਲਾ ਹੈ, ਬੜੇ ਖੁਸ਼ ਹੋਏ, ਭਾਈ ਗੁਰਬਖਸ਼ ਸਿੰਘ ਜੀ ਨੂੰ ਇਕ ਸੋ ਸਤ ਰੁਪਏ ਭੇਟਾ ਕੀਤੇ, ਧੰਨਵਾਦ ਕੀਤਾ ਤੇ ਬੜੇ ਚਿਤ ਤੇ ਉਤਸ਼ਾਹ ਨਾਲ ਸੰਤਾਂ ਦਾ ਪ੍ਰਸ਼ਾਦ ਕੀਤਾ।[1] ਸ਼ਾਇਦ ਇਹ ਪਾਠ ਦੇ ਭੋਗ ਦਾ ਸਮਾਗਮ ਸੀ। ਉਨ੍ਹਾਂ ਦਿਨਾਂ ਦਾ ਇਕ ਸੋ ਸਤ ਰੁਪਇਆ ਇਕ ਬੜੀ ਵਡੀ ਰਕਮ ਸੀ ਤੇ ਮਹਾਂਰਾਜ ਕੌੜਾ ਮਲ ਦੇ ਖਾਨਦਾਨ ਦੇ ਵੰਸ਼ਜਾਂ ਦੇ ਐਸ਼ਰਯ ਤੇ ਦਾਨ ਸੁਭਾਵ ਤੇ ਸਿਖੀ ਪ੍ਰੇਮ ਦੀ ਇਕ ਸੋਹਣੀ ਸਾਖ ਸੀ।

ਫੇਰ ਅੱਗੇ ਉਸ ਚਿਠੀ ਵਿਚ ਬਾਬਾ ਜੀ ਲਿਖਦੇ ਹਨ ਕਿ ਕੁਝ ਸਮੇਂ ਪਿਛੋਂ ਮੇਰੇ ਪਿਤਾ ਜੀ ਚੜ੍ਹਾਈ ਕਰ ਗਏ, ਮੈਂ ਬੜਾ ਰੋਇਆ, ਬੜਾ ਉਦਾਸ ਹੋਇਆ। ਫੇਰ ਬਿਮਾਰ ਹੋ ਗਿਆ ਖੰਘ ਤਾਪ ਨੇ ਬੇਹਾਲ ਕਰ ਦਿਤਾ। ਮੈਂ ਸਖਤ ਬੀਮਾਰ ਸਾਂ ਤਾਂ ਇਕ ਸੰਤ ਜਿਸਦਾ ਨਾਮ 'ਬਹਾਦਰ ਸ਼ਾਹ' ਸੀ, ਸਾਡੇ ਘਰ ਆਇਆ, ਉਸ ਨੇ ਮੇਰੀ ਮਾਂ ਤੋਂ ਪੁਛਿਆ, ਤੇਰਾ ਕਾਨ੍ਹ ਸਿੰਘ ਪੁਤ੍ਰ ਕਿਥੇ ਹੈ ? ਮਾਂ ਨੇ ਦੱਸਿਆ ਕਿ ਉਹ ਸਖਤ ਬੀਮਾਰ ਹੈ ਤੇ ਅੰਦਰ ਪਿਆ ਹੈ। ਓਸ ਕਰਨੀ ਵਾਲੇ ਸੰਤ ਨੇ ਕਿਹਾ: ਨਹੀਂ ਉਸਨੂੰ ਕੋਈ ਦੁਖ ਨਹੀਂ। ਮੈਨੂੰ ਕਿਹਾ: -ਉਠੋ ਪੁਤ੍ਰ ! ਸੁਰਜੀਤ ਹੋਵੇ, ਤੇਰੀ ਬਲਾਇ ਦੂਰ ਹੋ ਗਈ। ਉਸ ਦੇ ਇਹ ਕਹਿਣ ਨਾਲ ਮੇਰੀ ਸਾਰੀ ਪੀੜ ਦੂਰ ਹੋ ਗਈ। ਰੋਗ ਨਵਿਰਤ ਹੋ ਗਿਆ ਤੇ ਸਰੀਰ ਨੌ ਬਰ ਨੌ ਹੋ ਗਿਆ। ਉਸ ਸੰਤ ਨਾਲ ਮੇਰੀ ਪ੍ਰੀਤ ਤੇ ਸ਼ਰਧਾ ਹੋ ਗਈ, ਮੈਂ ਉਸ

ਨੂੰ ਮਿਲਦਾ ਰਿਹਾ। ਫਿਰ ਉਸਨੇ ਮੈਨੂੰ ਕਿਹਾ ਤੂੰ ਅੰਮ੍ਰਿਤਸਰ ਜਾਹ, ਉਥੇ ਅਨੇਕਾਂ ਸੰਤ ਹਨ, ਉਨ੍ਹਾਂ ਵਿਚ ਇਕ ਰਾਮਦਿਆਲ ਨਾਮੇ ਸੰਤ ਹਨ। ਬੜੇ ਦਿਆਲੂ ਹਨ, ਤੂੰ ਉਨ੍ਹਾਂ ਨੂੰ ਮਿਲ ਉਹਨਾਂ ਤੋਂ ਤੈਨੂੰ ਮੁਕਤੀ ਮਿਲੇਗੀ। ਉਨ੍ਹਾਂ ਦੀ ਆਗਿਆ ਪਾ ਕੇ ਮੈਂ ਅੰਮ੍ਰਿਤਸਰ ਵਲ ਨੂੰ ਟੁਰ ਪਿਆ ਤੇ ਅਠਾਂ ਦਿਨਾਂ ਵਿਚ ਇਥੇ ਪਹੁੰਚਾ। ਅੰਮ੍ਰਿਤ ਸਰੋਵਰ ਤੇ ਹਰੀ ਮੰਦਰ ਦੇ ਦਰਸ਼ਨ ਕਰਕੇ ਮੋਹਤ ਹੋ ਗਿਆ, ਮੇਰੇ ਸਾਰੇ ਕਲੇਸ਼ ਮਿਟ ਗਏ। ਮੈਂ ਸੱਤ ਮਹੀਨੇ ਇਥੇ ਆਨੰਦ ਮਾਣਦਾ ਸੰਤ ਰਾਮ ਦਿਆਲ ਦੀ ਤਲਾਸ਼ ਕਰਦਾ ਰਿਹਾ, ਪਰ ਉਨ੍ਹਾਂ ਦੇ ਦਰਸ਼ਨ ਨਾ ਹੋਏ। ਇਕ ਦਿਨ ਮੈਨੂੰ ਸੁਪਨੇ ਵਿਚ ਸੰਤਾਂ ਦੇ (ਭਾਵ ਬਹਾਦਰ ਸ਼ਾਹ ਦੇ) ਦਰਸ਼ਨ ਹੋਏ ਉਨ੍ਹਾਂ ਕਿਹਾ ਸੰਤ ਰਾਮ ਦਿਆਲ[2] ਤੇਰੇ ਕੋਲ ਹੀ ਹਨ ਤੇ ਉਨ੍ਹਾਂ ਦਾ ਪਤਾ ਨਿਸ਼ਾਨ ਦੱਸ ਦਿੱਤਾ, ਮੈਂ ਨੰਮ੍ਰ ਹੋ ਕੇ ਉਨ੍ਹਾਂ ਨੂੰ ਜਾ ਮਿਲਿਆ ਤੇ ਬੰਦਨਾ ਕੀਤੀ। ਉਹਨਾਂ ਬੜੇ ਪਿਆਰ ਨਾਲ ਸੁਖ ਸਾਂਦ ਪੁੱਛੀ ਤੇ ਖੁਸ਼ੀ ਬਖਸ਼ੀ। ਕਿਸੇ ਨੇ ਪੁਛਿਆ ਕਿ ਇਹ ਕਿਥੋਂ ਆਇਆ ਹੈ ਤੇ ਕਿਸ ਵੰਸ਼ ਦਾ ਲਾਲ ਹੈ, ਕਿਸ ਦਾ ਪੁਤ੍ਰ ਹੈ ? ਸੰਤ ਰਾਮ ਦਿਆਲ ਜੀ ਨੇ ਕਿਹਾ: ਇਹ ਸੰਤ ਬਹਾਦਰ ਸ਼ਾਹ ਨੇ ਭੇਜਿਆ ਹੈ। ਫੇਰ ਉਨ੍ਹਾਂ ਦੀ ਸਿਖਜਾ ਪਾ ਕੇ ਮੈਂ ਸ੍ਰੀ ਦਰਬਾਰ ਸਾਹਿਬ ਸਰੋਵਰ ਕੰਢੇ ਸਤਿਗੁਰਾਂ ਦੇ ਧਿਆਨ ਵਿਚ ਤੇ ਸਿਮਰਨ ਵਿਚ ਜੁੜਨ ਲਗ ਪਿਆ। ਚੌਥੇ ਦਿਨ ਮੈਨੂੰ ਧਿਆਨ ਵਿਚ ਦਸਮੇ ਸਤਿਗੁਰ ਦੇ ਦਰਸ਼ਨ ਹੋਏ ਭਾਵ ਧਿਆਨ ਸਿਧ ਹੋ ਗਿਆ। ਮੈਂ ਧਿਆਨ ਵਿਚ ਦਸਮ ਪਾਤਸ਼ਾਹ ਜੀ ਨੂੰ ਬੇਨਤੀ ਕੀਤੀ: ਮੇਰੇ ਗਲੇ ਤੋਂ ਆਪ ਜਨੇਊ ਲਾਹ ਦਿਓ। ਇਹ ਨਿਸ਼ਾਨੀ ਆਪਣੇ ਦਰਸ਼ਨ ਦੀ ਪ੍ਰਤੱਖ ਬਖਸ਼ ਦਿਓ। ਉਨ੍ਹਾਂ ਫੁਰਮਾਇਆ, ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰ ਤੇਰਾ ਜਨੇਊ ਉਤਰ ਜਾਏਗਾ, ਮੈਂ ਇਸ਼ਨਾਨ ਕੀਤਾ ਤੇ ਜਨੇਊ ਗ਼ਾਇਬ ਹੋ ਗਿਆ। ਚਿਠੀ ਇਥੇ ਖਤਮ ਹੋ ਜਾਂਦੀ ਹੈ।

ਡਾਕਟਰ ਬਲਬੀਰ ਸਿੰਘ ਜੀ ਨੇ ਇਕ ਬ੍ਰਿਧ ਦੀ ਸਰੋਤ ਦੇ ਹਵਾਲੇ ਨਾਲ ਦੱਸਿਆ ਹੈ ਕਿ ਬਾਬਾ ਜੀ ਫਿਰ ਕਿਸੇ ਅਖਾੜੇ ਨਾਲ ਰਲ ਕੇ ਕੁੰਭ ਦੇ ਮੇਲੇ ਹਰਦਵਾਰ ਗਏ ਤੇ ਉਥੋਂ ਫੇਰ ਸੁਤੰਤਰ ਜੰਗਲਾਂ ਬਨਾਂ ਪਰਬਤਾਂ ਵਿਚ ਵਿਚਰਕੇ ਤਪ ਕਰਦੇ ਤੇ ਦੇਸ਼ਾਟਨ ਕਰਦੇ ਰਹੇ, ਤੇ ਲਗ ਪਗ ਬਾਰਾਂ ਬਰਸ ਇਸੇ ਤਰ੍ਹਾਂ ਬੀਤ ਗਏ। ਕੇਸਾਂ ਦੀਆਂ ਜਟਾਂ ਬਣ ਗਈਆਂ ਜੰਗਲ ਵਿਚ ਵਿਚਰਦਿਆਂ।

ਇਕ ਵਾਰ ਦੀ ਵਿਥਜਾ ਭਾਈ ਸਾਹਿਬ ਜੀ ਨੇ ਸੁਣਾਈ ਸੀ ਕਿ ਬਾਬਾ ਜੀ ਨੂੰ ਜੰਗਲ ਵਿਚ ਵਿਚਰਦਿਆਂ ਮੁਹਰਕਾ ਤਾਪ ਹੋ ਗਿਆ, ਮਰਨ ਮਰਾਂਦ ਹਾਲਤ ਵਿਚ ਇਕ ਨਦੀ ਕਿਨਾਰੇ ਇਕ ਬ੍ਰਿਛ ਹੇਠ ਲੇਟ ਗਏ, ਨਦੀ ਤੋਂ ਪਾਣੀ ਦੀ ਚਿਪੀ[3] ਭਰਕੇ ਕੋਲ ਰੱਖ ਲਈ, ਲੋੜ ਪਵੇ ਤੇ ਪੀ ਲੈਣ ਤੇ ਲੇਟੇ ਰਹਿਣ।

ਇਕ ਪੰਡਤ ਉਥੇ ਰੋਜ਼ ਲੰਘਿਆ ਕਰਦਾ ਸੀ, ਦੋ ਕੁ ਦਿਨ ਤਾਂ ਉਸ ਨੇ ਪ੍ਰਵਾਹ ਨਾ ਕੀਤੀ, ਤੀਸਰੇ ਦਿਨ ਉਸਨੇ ਜਦ ਦੇਖਿਆ ਕਿ ਇਹ ਕੋਈ ਵਿਚਾਰਾ ਦੁਖੀ ਪ੍ਰਤੀਤ ਹੁੰਦਾ ਹੈ ਤਾਂ ਪੰਡਤ ਨੇ ਵੇਖਿਆ, ਤਸ਼ਖੀਸ ਕੀਤੀ ਕਿ ਮੁਹਰਕਾ ਤਾਪ ਹੈ, ਇਲਾਜ ਕਰਨ ਦਾ ਭਰੋਸਾ ਦਿਤਾ ਇਸ ਸ਼ਰਤ ਤੇ ਕਿ ਰਾਜ਼ੀ ਹੋ ਕੇ ਤੂੰ ਮੇਰੀਆਂ ਗਊਆਂ ਵਰ੍ਹਾ ਭਰ ਚਾਰ ਲਿਆਯਾ ਕਰੀਂ।

ਇਹ ਇਕਰਾਰ ਹੋ ਕੇ ਪੰਡਤ ਨੇ ਮੰਤਰ ਪੜ੍ਹਨੇ ਤੇ ਕੁਝ ਦਵਾਈ ਦੇਣੀ ਆਰੰਭ ਦਿਤੀ। ਖੁਰਾਕ ਅਨੂਪਾਨ ਦਾ ਪ੍ਰਬੰਧ ਵੀ ਕਰ ਦਿਤਾ। ਸਤਿਗੁਰੂ ਦੀ ਮਿਹਰ ਨਾਲ ਹਫਤੇ ਕੁ ਪਿਛੋਂ ਬੁਖਾਰ ਉਤਰ ਗਿਆ, ਬਾਬਾ ਜੀ ਰਾਜ਼ੀ ਹੋ ਗਏ। ਪੰਡਤ ਨੇ ਘਰ ਲਿਆਕੇ ਗਊਆਂ ਅਗੇ ਲਾ ਦਿਤੀਆਂ ਤੇ ਕਿਹਾ ਜਾਹ ਚਾਰ ਲਿਆ। ਆਪ ਗਊਆਂ ਚਾਰਨ ਲਗ ਪਏ। ਇਕ ਦਿਨ ਉਹ ਪੰਡਤ ਬਾਹਰ ਉਸੇ ਪਾਸੇ ਅਚਾਨਕ ਜਾ ਨਿਕਲਿਆ ਜਿਧਰ ਬਾਬਾ ਜੀ ਗਊਆਂ ਚਾਰਨ ਗਏ ਹੋਏ ਸਨ। ਅਗੇ ਜਾ ਕੇ ਉਹ ਕੀ ਵੇਖੇ ਕਿ ਇਕ ਮਾਈ ਨੇ ਆਪਣਾ ਤਾਪ ਗ੍ਰਸਤ ਰੋਗੀ ਪੁਤ੍ਰ ਗਊਆਂ ਚਾਰਨ ਵਾਲੇ ਅਗੇ ਲਿਟਾਇਆ ਹੋਇਆ ਹੈ ਤੇ ਬਾਬਾ ਓਹੋ ਮੰਤਰ ਸੰਸਕ੍ਰਿਤ ਦੇ ਉਸ ਲੜਕੇ ਉਤੇ ਪੜ੍ਹ ਰਿਹਾ ਹੈ ਜੋ ਉਸ ਦੇ ਰੋਗ ਪਰ ਪੰਡਤ ਪੜ੍ਹਦਾ ਰਿਹਾ ਸੀ। ਪੰਡਤ ਅੰਚਭਿਤ ਰਹਿ ਗਿਆ, ਪਿਛੇ ਖੜੋ ਕੇ ਸੁਣਦਾ ਰਿਹਾ ਤੇ ਫਿਰ ਹੌਲੀ ਜਿਹੀ ਪਿਛੇ ਹੀ ਮੁੜ ਆਇਆ। ਰਾਤੀਂ ਬਾਬਾ ਜੀ ਗਊਆਂ ਲੈ ਕੇ ਘਰ ਆਏ ਪੰਡਤ ਨੇ ਬੁਲਾ ਕੇ ਪੁਛਿਆ ਕਿ ਭਾਈ ਤੂੰ ਅਜ ਇਕ ਰੋਗੀ ਬਚੇ ਪਰ ਸੰਸਕ੍ਰਿਤ ਦੇ ਸ਼ਲੋਕ ਪੜ੍ਹ ਰਿਹਾ ਸੈਂ ਤੂੰ ਉਹ ਕਿਥੋਂ ਸਿਖੇ। ਬਾਬੇ ਨੇ ਕਿਹਾ ਤੁਸੀਂ ਮੇਰੇ ਰੋਗ ਤੇ ਪੜਦੇ ਹੁੰਦੇ ਸੀ ਓਥੋਂ ਕੰਠ ਹੋ ਗਏ। ਪੰਡਤ ਰੋਹ ਵਿਚ ਆ ਗਿਆ ਕਹਿਣ ਲਗਾ ਤੂੰ ਵਿਦਵਾਨ ਹੋ ਕੇ ਆਪਾ ਛੁਪਾਇਆ ਤੇ ਮੇਰੀ ਗੰਵਾਰਾਂ ਵਾਲੀ ਸੇਵਾ ਕੀਤੀ ਹੈ ਇਸ ਦਾ ਪਾਪ ਮੇਰੇ ਸਿਰ ਚੜ੍ਹਿਆ ਹੈ ਮੈਂ ਤੈਨੂੰ ਸਰਾਪ ਦਿਆਂਗਾ।

ਬਾਬੇ ਨੇ ਮਿੰਨਤ ਤਰਲਾ ਕੀਤਾ ਤੇ ਕਿਹਾ: ਦੇਖੋ ਤੁਸਾਂ ਮੈਨੂੰ ਅਰੋਗਤਾ ਬਖਸ਼ ਕੇ ਪ੍ਰਾਨ ਦਾਨ ਦਿਤੇ ਹਨ, ਪ੍ਰਾਨ ਦਾਨ ਦੇ ਬਦਲੇ ਗਊਆਂ ਚਾਰਨਾ ਤਾਂ ਇਕ ਤੁਛ ਸੇਵਾ ਹੈ, ਜੇ ਮੈਂ ਗਊਆਂ ਚਾਰੀਆਂ ਤਾਂ ਭੀ ਮੈਂ ਆਪ ਦੀਆਂ ਦੇਣੀਆਂ ਨਹੀਂ ਦੇ ਸਕਦਾ, ਕਿਉਂਕਿ ਆਪ ਨੇ ਤਾਂ ਮੈਨੂੰ ਪ੍ਰਾਨ ਦਾਨ ਜੋ ਇਕ ਮਹਾਨ ਦਾਨ ਹੈ ਦਿਤਾ ਹੈ। ਪੰਡਤ ਨੇ ਆਖਰ ਖਿਮਾਂ ਕਰ ਦਿਤੀ।

ਮੰਤਰਾਂ ਵਿਚ ਰੋਗ ਨਵਿਰਤੀ ਦਾ ਅਸਰ ਸੀ ਜਾਂ ਨਹੀਂ, ਸੁਆਲ ਇਹ ਨਹੀਂ, ਗਲ ਤਾਂ ਇਹ ਹੈ ਕਿ ਬਾਬਾ ਜੀ ਦੀ ਬੁੱਧੀ ਕਿੰਨੀ ਤੀਖਣ ਸੀ ਕਿ ਸੰਸਕ੍ਰਿਤ ਦੇ ਸ਼ਲੋਕ ਸੁਣ ਸੁਣ ਕੇ ਕੰਠ ਕਰ ਲਏ। ਬਾਕੀ ਇਹ ਗਲ ਤਾਂ ਅਸੀਂ ਆਮ ਵੇਖਦੇ ਹਾਂ ਕਿ ਸ਼ੁਭ ਬਚਨ, ਅਸੀਸਾਂ ਤੇ ਅਰਦਾਸਾਂ ਆਪਣਾ ਅਸਰ ਕਰਦੀਆਂ ਹਨ। ਕ੍ਰੋਧ ਦੇ ਵਚਨ ਖੂਨ ਨੂੰ ਜੋਸ਼ ਵਿਚ ਲਿਆ ਕੇ ਸਰੀਰ ਵੀ ਰੋਗੀ ਕਰ ਦਿੰਦੇ ਹਨ, ਕੀ ਜਾਣੀਏ ਉਨ੍ਹਾਂ ਸੰਸਕ੍ਰਿਤ ਦੇ ਸ਼ਲੋਕਾਂ ਵਿਚ ਪਰਮਾਤਮਾ ਅਗੇ ਅਰਦਾਸਾਂ ਤੇ ਜੋਦੜੀਆਂ ਹੀ ਹੋਣ ਤੇ ਓਹ ਦਰ ਪ੍ਰਵਾਨ ਹੋ ਗਈਆਂ ਤੇ ਬਾਬਾ ਜੀ ਰਾਜ਼ੀ ਹੋ ਗਏ। ਓਹੋ ਮੰਤ੍ਰ ਉਨ੍ਹਾਂ ਨੇ ਹੋਰਨਾਂ ਰੋਗੀਆਂ ਤੇ ਪੜ੍ਹਨੇ ਆਰੰਭ ਦਿਤੇ ਤਾਂ ਕਿ ਉਹ ਕੀ ਰੋਗਾਂ ਤੋਂ ਖਲਾਸੀ ਪਾ ਲੈਣ।[4]

ਫਿਰ ਦਸਦੇ ਹਨ ਕਿ ਇਕ ਦਿਨ ਬਾਬਾ ਜੀ ਬਾਹਰ ਜੰਗਲ ਵਿਚ ਵਿਚਰ ਰਹੇ ਸਨ, ਆਪ ਨੂੰ ਓਥੋਂ ਕੋਈ ਚੀਜ਼ ਮਿਲੀ, ਲਿਆ ਕੇ ਉਸ ਪੰਡਤ ਦੇ ਹਵਾਲੇ ਕਰਕੇ ਕਿਹਾ ਕਿ ਇਹ ਸੰਭਾਲ ਲਵੋ ਹੀਰੇ ਦੀਆਂ ਕਣੀਆਂ ਹਨ। ਪੰਡਤ ਚਕ੍ਰਿਤ ਹੋ ਕੇ ਪੁੱਛਣ ਲਗਾ ਕਿ ਕੀ ਆਪ ਨੂੰ ਜਵਾਹਰਾਤਾਂ ਦੀ ਪਰਖ ਵੀ ਆਉਂਦੀ ਹੈ? ਆਪ ਨੇ ਉਤਰ ਦਿੱਤਾ ਕਿ ਕੋਈ ਖਾਸ ਨਹੀਂ। ਚੁਨਾਂਚਿ ਉਹ ਨਿਕੇ ਟੁਕੜੇ ਸ਼ਹਿਰ ਭੇਜ ਕੇ ਪਰਖਾਏ ਗਏ ਤਾਂ ਸੱਚ ਮੁਚ ਹੀਰੇ ਦੀਆਂ ਕਣੀਆਂ ਨਿਕਲੀਆਂ। ਪੰਡਤ

ਇਹ ਵੇਖ ਕੇ ਬੜਾ ਹੀ ਆਪ ਜੀ ਦਾ ਗਿਰਵੀਦਾ ਹੋ ਗਿਆ ਤੇ ਜਿਥੇ ਸੇਵਕ ਹੋ ਕੇ ਰਹੇ ਸਨ ਉਥੇ ਉਸ ਵਿਦਵਾਨ ਤੋਂ ਸੇਵਾ ਕਰਵਾਈ।

ਬਾਬਾ ਜੀ ਦੀਆਂ ਐਸੀਆਂ ਹੋਰ ਵੀ ਅਨੇਕ ਸਾਖੀਆਂ ਪ੍ਰਸਿਧ ਹਨ ਤੇ ਡਾ. ਬਲਬੀਰ ਸਿੰਘ ਜੀ ਨੇ ਉਕਤ ਗਰੰਥ ਵਿਚ ਕਲਮ ਬੰਦ ਕੀਤੀਆਂ ਹਨ।

ਬਾਬਾ ਕਾਹਨ ਸਿੰਘ ਜੀ ਦਾ ਜਨਮ ੧੮੪੫ ਬਿ: (੧੭੮੮ ਈ:) ਦਾ ਅਨੁਮਾਨਿਆ ਗਿਆ ਹੈ। ਲਗ ਪਗ ੧੨ ਯਾ ੧੪ ਬਰਸ ਦੀ ਵਰੇਸ ਸੀ ਜਦੋਂ ਘਰ ਬਾਰ ਛਡ ਕੇ ਨਿਕਲ ਟੁਰੇ। ਸ੍ਰੀ ਅੰਮ੍ਰਿਤਸਰ ਕੁਝ ਕਾਲ ਟਿਕ ਕੇ ਅਨੇਕ ਥਾਂਈਂ ਵਿਚਰਦੇ, ਜੰਗਲਾਂ ਬਨਾਂ ਵਿਚ ਤਪ ਸਾਧਦੇ ਚੋਖੇ ਸਾਲਾਂ ਬਾਦ ਆ ਕੇ ਫਿਰ ਅੰਮ੍ਰਿਤਸਰ ਟਿਕ ਗਏ। ਪਿਛੇ ਮਾਂ ਗੜ੍ਹ ਮਹਾਰਾਜਾ ਵਿਚ ਪੁਤ੍ਰ ਵਿਯੋਗ ਵਿਚ ਧੁਖਦੀ ਰਹੀ, ਅਚਾਨਕ ਕਿਸੇ ਗੁਆਂਢਣ ਮਾਈ ਨੇ ਆ ਖਬਰ ਦਿਤੀ ਕਿ ਮੈਂ ਹਰਦੁਆਰੋਂ ਹੋ ਕੇ ਸ੍ਰੀ ਅੰਮ੍ਰਿਤਸਰ ਯਾਤ੍ਰਾ ਤੇ ਗਈ ਸਾਂ ਤੇ ਓਥੇ ਤੇਰਾ ਪੁਤ੍ਰ ਮੈਂ ਦੇਖ ਆਈ ਹਾਂ। ਮਾਂ ਇਹ ਸੋ ਸੁਣ ਕੇ ਸਭ ਕੁਝ ਛਡ ਛਡਾ ਆਪਣੇ ਦੋ ਛੋਟੇ ਪੁਤ੍ਰਾਂ ਲਾਲੂ ਤੇ ਹਾੜੀ ਨੂੰ ਨਾਲ ਲੈ ਕੇ ਤੇ ਇਕ ਹੋਰ ਮਾਈ ਗੁਆਂਢਣ ਜਿਸ ਨੂੰ ਮਾਈ ਕੁਕੜ ਕਿਹਾ ਕਰਦੇ ਸਨ, ਉਸ ਨੂੰ ਵੀ ਉਸ ਦੇ ਦੋ ਬਚਿਆਂ[5] ਸਮੇਤ ਨਾਲ ਲੈਕੇ ਸ੍ਰੀ ਅੰਮ੍ਰਿਤਸਰ ਨੂੰ ਧਾਈ ਕਰ ਟੁਰੀ। ਸੰਤ ਰਾਮ ਦਿਆਲ ਦੇ ਡੇਰੇ ਪੁਤ੍ਰ ਨੂੰ ੨੪ ਸਾਲਾਂ ਬਾਦ ਆ ਮਿਲੀ। ਮਾਂ ਪੁਤ੍ਰ ਦੇ ਮੇਲੇ ਬੜੇ ਰੋਚਕ ਸਨ, ਮਾਂ ਨੇ ਆਪਣੇ ਤਿਆਗੀ ਪੁਤ੍ਰ ਨੂੰ ਆਪਣੇ ਵਾਤਸਲ ਪਿਆਰ ਵਿਚ ਜਕੜ ਲਿਆ ਤੇ ਕਟੜਾ ਗਰਬਾ ਸਿੰਘ ਵਿਚ ਇਕ ਪਸਿੱਤੀ ਜਿਹੀ ਥਾਂ ਲੈਕੇ ਕੋਠਾ ਬਣਾ ਰਹਿਣ ਲਗ ਪਏ। ਮਾਈ ਕੁਕੜ ਨੂੰ ਵੀ ਓਥੇ ਮਕਾਨ ਬਣਾ ਦਿਤਾ, ਬਾਬਾ ਕਾਹਨ ਸਿੰਘ ਆਪਣੀ ਲਗਨ ਵਿਚ ਰੁਝੇ ਰਹੇ, ਹਕੀਮੀ ਕਰਦੇ ਰਹੇ, ਹਿਕਮਤ ਬੜੀ ਚੱਲੀ। ਕਈ ਲਿਖਤੀ ਗਰੰਥ ਉਤਾਰਾ ਕੀਤੇ, ਆਪ ਰਚਨਾਵਾਂ ਕੀਤੀਆਂ। ਛੋਟੇ ਭਰਾ ਜੋ ਬੜੇ ਆਲੇ ਭੋਲੇ ਸਨ, ਵਾਰੀ ਵਾਰੀ ਗੁਜ਼ਰ ਗਏ। ਮਾਂ ਦੀਆਂ ਅਖੀਆਂ ਦਾ ਤਾਰਾ ਇਕੋ ਇਕ ਕਾਹਨ ਸਿੰਘ ਹੀ ਰਹਿ ਗਿਆ ਜਿਸ ਦੀ ਉਮਰ ੪੦ ਸਾਲ ਦੇ ਆਨ ਮਾਨ ਹੋ ਗਈ। ਮਾਈ ਚਾਹੁੰਦੀ ਸੀ ਕਿ ਇਹ ਵਿਆਹ ਕਰ ਲਵੇ ਤੇ ਘਰ ਗ੍ਰਿਹਸਤੀ ਹੋ ਕੇ ਰਹੇ, ਘਰ ਵਿਚ ਬਚਿਆਂ ਦੀ ਚਹਿਲ ਪਹਿਲ ਹੋਵੇ ਪਰ ਬਾਬਾ ਕਾਹਨ ਸਿੰਘ ਨਹੀਂ ਮੰਨ ਰਹੇ ਸਨ। ਆਖਿਰ ਐਸਾ ਸਮਾ ਆਇਆ ਕਿ ਮਾਤਾ ਬੀਮਾਰ ਹੋ ਗਈ, ਕਾਹਨ ਸਿੰਘ ਹਕੀਮ ਸੀ, ਬੜੇ ਇਲਾਜ ਕੀਤੇ ਪਰ ਮਾਂ ਨੂੰ ਕੋਈ ਆਰਾਮ ਨਾ ਆਇਆ, ਇਹ ਜਾਣਦਿਆਂ ਕਿ ਮਾਂ ਹੁਣ ਕੁਝ ਦਿਨਾਂ ਦੀ ਪ੍ਰਾਹੁਣੀ ਹੈ, ਪਛੁਤਾਵੇ ਦੀ ਲਹਿਰ ਦਿਲੋਂ ਲੰਘੀ: ਮੈਂ ਇਸ ਮਾਂ ਨੂੰ ਬੜਾ ਦੁਖ ਦਿਤਾ ਹੈ, ੨੪ ਸਾਲ ਵਿਯੋਗ ਵਿਚ ਤੜਫਾਇਆ ਹੈ, ਕੋਈ ਸੇਵਾ ਨਹੀਂ ਕਰ ਸਕਿਆ। ਇਹ ਸੋਚਕੇ ਮਰਨ ਕਿਨਾਰੇ ਖੜੀ ਮਾਂ ਅਗੇ ਹੱਥ ਜੋੜ ਕੇ ਬੇਨਤੀ ਕੀਤੀ ਮਾਤਾ ਮੈ ਤੈਨੂੰ ਬਹੁਤ ਦੁਖ ਦਿਤਾ ਹੈ, ਤੂੰ ਹੁਣ ਟੁਰ ਰਹੀ ਹੈਂ, ਮੈਨੂੰ ਮਾਫ ਕਰ ਜਾਹ। ਮਾਤਾ ਜੀ ਰੋਹ ਵਿਚ ਆ ਗਈ ਕਹਿਣ ਲਗੀ ਮੈਂ ਤੈਨੂੰ ਕਦੀ ਮਾਫ ਨਹੀਂ ਕਰਨਾ, ਪ੍ਰਲੋਕ ਵਿਚ ਵੀ ਮੈਂ ਤੈਨੂੰ ਬਾਹੋਂ ਫੜ ਕੇ ਮਹਾਰਾਜਾ ਕੌੜਾ ਮਲ ਦੇ ਪੇਸ਼ ਕਰਾਂਗੀ ਕਿ ਇਹ ਮੇਰਾ ਨਾਲਾਇਕ ਪੁਤ੍ਰ ਜਿਸ ਨੇ ਤੇਰੀ ਵੰਸ ਦਾ ਨਾਮੋ ਨਿਸ਼ਾਨ ਮਿਟਾ ਦਿਤਾ ਹੈ।

ਬਾਬਾ ਬੜਾ ਰੋਇਆ ਆਖਰ ਕਿਹਾ:- 'ਮਾਂ ਤੂੰ ਕਿਵੇਂ ਮੈਨੂੰ ਮਾਫ ਵੀ ਕਰ ਸਕਦੀ ਹੈਂ?' ਉਸਨੇ ਕਿਹਾ 'ਇਕ ਸ਼ਰਤ ਤੇ ਕਿ ਤੂੰ ਵਿਆਹ ਕਰਵਾ ਲਵੇਂ ਤੇ ਮਹਾਰਾਜਾ ਕੌੜਾ ਮਲ ਦੀ ਵੰਸ਼ ਅਗੇ ਟੁਰੇ।' ਬਾਬੇ ਕਿਹਾ- 'ਮਾਤਾ ਮੈਂ ਸਾਧਗੀਰੀ ਗ੍ਰਹਿਣ ਕਰਕੇ ਹੁਣ ਗ੍ਰਿਹਸਤੀ ਕਿਵੇਂ ਬਣਾਂ।' ਮਾਤਾ ਨੇ ਕਿਹਾ- 'ਬਾਬੇ ਨਾਨਕ ਵਲ ਵੇਖ ਉਨ੍ਹਾਂ ਸਾਰੇ ਜਗ ਦਾ ਭ੍ਰਮਨ ਕਰ ਕੇ, ਤਿਆਗੀ ਰਹਿ ਕੇ, ਅੰਤ ਕਰਤਾਰਪੁਰ ਆ ਕੇ ਗ੍ਰਿਹਸਤੀ ਬਣ ਕੇ ਰਹੇ, ਉਨ੍ਹਾਂ ਨੇ ਤਿਆਗ ਦਾ ਤਿਆਗ ਕੀਤਾ।' ਬਾਬੇ ਕਿਹਾ, 'ਚਲੋ ਮੈਂ ਵੀ ਵਿਆਹ ਕਰਾ ਲਵਾਂਗਾ' ਪਰ ਇਕ ਸ਼ਰਤ ਤੇ, ਉਹ ਇਹ ਕਿ ਜੇ ਤੂੰ ਅਰੋਗ ਹੋ ਜਾਏਂ ਤਾਂ ਵਿਆਹ ਕਰਾ ਲਵਾਂਗਾ, ਜੇ ਚੜਾਈ ਕਰ ਜਾਏਂ ਤਾਂ ਮੈਨੂੰ ਖਿਮਾ ਕਰ ਛੱਡੀਂ, ਤਾਂ ਮੈਂ ਨਹੀਂ ਵਿਆਹ ਕਰਾਵਾਂਗਾ।' ਮਾਤਾ ਨੇ ਕਿਹਾ 'ਮਨਜ਼ੂਰ ਹੈ।' ਮਾਤਾ ਇਸੇ ਖੁਸ਼ੀ ਵਿਚ ਕਿ ਪੁਤ੍ਰ ਗ੍ਰਿਹਸਤੀ ਬਣੇਗਾ ਦਿਨੋ ਦਿਨ ਚੜ੍ਹਦੀਆਂ ਕਲਾਂ ਵਿਚ ਹੁੰਦੀ ਗਈ ਤੇ ਥੋੜੇ ਦਿਨਾਂ ਪਿਛੋਂ ਨੌ ਬਰ ਨੌ ਹੋ ਗਈ। ੪੦ ਸਾਲ ਦੀ ਉਮਰ ਵਿਚ ਬਾਬੇ ਨੂੰ ਵਿਆਹ ਕਰਵਾਉਣਾ ਪਿਆ। ਲੂਣ ਮੰਡੀ ਮਸਤ ਗੜ੍ਹਾਂ ਦੇ ਸੁਹੇਲ ਸਿੰਘ ਲਿਖਾਰ[6] ਦੀਆਂ ੬ ਭੈਣਾਂ ਵਿਚੋਂ ਬੀਬੀ ਰਾਮ ਨਾਲ ਬਾਬੇ ਦਾ ਵਿਆਹ ਹੋਇਆ। ਆਪ ਦੇ ਗ੍ਰਿਹ ਚੰਦਾ ਸਿੰਘ ਤੇ ਭੀਮਾ ਸਿੰਘ ਦੋ ਲੜਕੇ ਤੇ ਤਿੰਨ ਲੜਕੀਆਂ ਪੈਦਾ ਹੋਏ ਪਰ ਗੁਜ਼ਰ ਗਏ, ਮਾਤਾ ਬੜੀ ਸਿਦਕੀ ਸੀ ਆਖਰ ਅੰਤਲੀ ਉਮਰ ਵਿਚ ਪਹਿਲੇ ਇਕ ਬੀਬੀ ਤੇ ਫੇਰ ਇਕ ਲੜਕੇ ਨੇ ਜਨਮ ਲਿਆ। ਬੀਬੀ ਦਾ ਨਾਮ ਚੰਦ ਕੌਰ ਯਾ ਚੰਦੋ ਰਖਿਆ ਤੇ ਸਪੁਤ੍ਰ ਦਾ ਨਾਮ ਚਰਨ ਸਿੰਘ। ਬਾਬੇ ਦਾ ਦਿਹਾਂਤ ੯੧ ਬਰਸ ਦੀ ਵਰੇਸ ਵਿਚ ੪ ਮਈ ੧੮੭੮ ਈ: ੨੪ ਵੈਸਾਖ ਸੰਮਤ ੧੯੩੫ ਬਿ: ਸ਼ਨੀਵਾਰ ਨੂੰ ਹੋਇਆ, ਜਦ ਕਿ ਬਾਬੇ ਨੇ ਆਪਣੇ ਜੇਠੇ ਪੋਤਰੇ ਵੀਰ ਸਿੰਘ ਜੀ ਨੂੰ ਵੀ ਪੰਜ ਛੇ ਸਾਲ ਆਪਣੀ ਗੋਦੀ ਵਿਚ ਖਿਡਾ ਲਿਆ ਸੀ। ਬਾਬਾ ਜੀ ਦੇ ਚੜ੍ਹਾਈ ਕਰ ਜਾਣ ਤੋਂ ਲਗਪਗ ਪੌਣੇ ਦੋ ਮਹੀਨੇ ਪਿਛੋਂ ਡਾ. ਚਰਨ ਸਿੰਘ ਜੀ ਦੀ ਮਾਤਾ ਦਾ ਸਰੀਰ ੧੬ ਅਸਾੜ੍ਹ ੧੯੩੫ ਬਿ: ਦਿਨ ਸ਼ੁਕਰਵਾਰ, ੨੮ ਜੂਨ ੧੮੭੮ ਈ: ਨੂੰ ਚੜਾਈ ਕਰ ਗਿਆ।

ਬਾਬਾ ਜੀ ਨੇ ਬੀਬੀ ਚੰਦੋ ਦਾ ਵਿਆਹ ਆਪਣੇ ਹਥੀਂ ਕੀਤਾ। ਬੀਬੀ ਦੇ ਪਤੀ ਦੇਵ ਦਾ ਨਾਮ ਭਾਈ ਲਾਲ ਸਿੰਘ ਸੀ, ਮਿਸਰੀ ਬਾਜ਼ਾਰ ਵਿਚ ਉਨ੍ਹਾਂ ਦੀ ਦੁਕਾਨ ਸੀ। ਬੀਬੀ ਚੰਦੋ ਦੇ ਚਾਰ ਪੁਤ੍ਰ ਹੋਏ, ਭਾਈ ਨਰੈਣ ਸਿੰਘ, ਭਾਈ ਸੁੰਦਰ ਸਿੰਘ, ਭਾਈ ਜਵਾਹਰ ਸਿੰਘ ਤੇ ਭਾਈ ਸਾਧੂਸਿੰਘ। ਭਾਈ ਨਾਰਾਇਣ ਸਿੰਘ ਜੀ ਬਾਬਤ ਭਾਈ ਸਾਹਿਬ ਜੀ ਕਿਹਾ ਕਰਦੇ ਸਨ ਕਿ ਭੂਆ ਚੰਦੋ ਦੇ ਇਸ ਸਪੁਤ੍ਰ ਦੀ ਸ਼ਕਲ ਬਾਬਾ ਕਾਹਨ ਸਿੰਘ ਜੀ ਨਾਲ ਮਿਲਦੀ ਸੀ। ਬਾਬਾ ਕਾਹਨ ਸਿੰਘ ਜੀ ਦੀ ਕੋਈ ਤਸਵੀਰ ਘਰ ਨਹੀਂ ਸੀ, ਸੋ ਭਾਈ ਸਾਹਿਬ ਜੀ ਨੇ ਸ. ਨਾਰਾਇਣ ਸਿੰਘ ਜੀ ਦੀ ਫੋਟੋ ਖਿਚਵਾ ਕੇ ਘਰ ਰਖੀ ਤਾਂ ਕਿ ਬਾਬੇ ਦੀ ਨੁਹਾਰ ਦਾ ਕੁਝ ਝਾਂਵਲਾ ਸਿਮ੍ਰਤੀ ਵਿਚ ਰਹੇ। ਇਹ ਫੋਟੋ ਇਨ੍ਹਾਂ ਅਖਰਾਂ ਦੇ ਲੇਖਕ ਨੇ ਹੀ ਖਿਚੀ ਸੀ। ਭਾਈ ਨਾਰਾਇਣ ਸਿੰਘ ਜੀ ਦੀ ਸੰਤਾਨੰ ਅੰਮ੍ਰਿਤਸਰ ਵਿਚ ਵਸਦੀ ਹੈ। ਪ੍ਰਸਿਧ ਡਾਕਟਰ ਪ੍ਰਤਾਪ ਸਿੰਘ ਜੀ ਹੋਮੀਓਪੈਥ ਭਾਈ ਨਾਰਾਇਣ ਸਿੰਘ ਜੀ ਦੇ ਸਪੁਤ੍ਰ ਸਨ।

ਬਾਬਾ ਕਾਹਨ ਸਿੰਘ ਜੀ ਕਵੀ ਬੀ ਸਨ, ਉਨ੍ਹਾਂ ਨੇ ਆਪਣੇ ਮੁੱਢਲੇ ਜੀਵਨ ਦੇ ਸਮਾਚਾਰ ਇਕ ਚਿਠੀ ਵਿਚ, ਜੋ ਉਨ੍ਹਾਂ ਨੇ ਆਪਣੀ ਧਰਮ ਦੀ ਭੈਣ ਨੂੰ ਲਿਖੀ ਵਿਚ ਕਵਿਤਾ ਵਿਚ ਦਿਤੇ ਹਨ। ਉਸ ਦਾ ਸਾਰ ਅਸੀਂ ਇਸ ਲੇਖ ਵਿਚ ਦੇ ਆਏ ਹਾਂ। ਨਮੂਨੇ ਮਾਤ੍ਰ ਇਥੇ ਇਕ ਛੰਦ ਉਨ੍ਹਾਂ ਦਾ ਦੇਂਦੇ ਹਾਂ:

ਹੈ ਤਜਨੀਅ ਸਭਾਸਦ ਭਾਖਤ ਜੋ ਜਗ ਮੈਂ ਤਨ ਕੋ ਅਭਿਮਾਨੀ।
ਬੂਡਤ ਹੈ ਨਰ ਤਾਂਹਿ ਕੀ ਸੰਗਤ ਆਤਮ ਕੀਰਤ ਨਾਹਿ ਪਛਾਨੀ।
ਪਾਥਰ ਨਾਵ ਤਰੈ ਕਿਮ ਬਾਰਧ ਬੋਝ ਅਫ਼ਾਰ ਅਕੱਥ ਕਹਾਨੀ।
ਤਾਂਹੀ ਤੇ ਬੰਧਨ ਸੰਗਮ ਤਾਸਕੋ ਕਾਨ੍ਹ ਮ੍ਰਿਗਿੰਦ ਕਹੀਧਰ ਕਾਨੀ।।੪।।

ਲਓ ਹੁਣ ਏਸੇ ਛੰਦ ਦੇ ਬਾਬਾ ਕਾਹਨ ਸਿੰਘ ਜੀ ਦੇ ਆਪਣੇ ਹੱਥਾਂ ਦੇ ਲਿਖੇ ਦੇ ਦਰਸ਼ਨ ਕਰੋ–

---

1. ਏਕ ਰਾਤ ਮਧ ਸੁ ਆਇਓ ਵਹਿ ਧਰਮਸਾਲ ਰਸਾਲ। ਮੈਂ ਮੁਖ ਤੇ ਪਾਠ ਸੁਨਿਓ ਗਰੰਥ ਜੀ ਕੇ ਭਏ ਪਰਮ ਨਿਹਾਲ। ਇਕ ਸੌ ਸੱਤ ਰੁਪਈਆ ਦੀਏ ਭਾਈ ਗੁਰਬਖਸ਼ ਸਿੰਘ ਜੀ ਕੇ ਪਾਸ। ਸੰਤਨ ਕੋ ਪ੍ਰਸਾਦ ਕੀਓ ਪਰਮ ਚਿਤ ਹੁਲਾਸ।) (ਚਿਠੀ ਬਾਬਾ ਕਾਹਨ ਸਿੰਘ ਲਿਖਤ ਸਵੈ ਜੀਵਨੀ)
2. ਇਹ ਸੰਤ ਰਾਮ ਦਿਆਲ ਜੀ ਠਾਕਰਾਂ ਦੇ ਡੇਰੇ ਵਾਲੇ ਸੇਵਾ ਪੰਥੀ ਕਰਨੀ ਕਹਿਣੀ ਦੇ ਸੂਰੇ ਸੰਤ ਸਨ। ਇਨ੍ਹਾਂ ਦਾ ਹੋਰ ਸਮਾਚਾਰ ਪੜ੍ਹਨ ਲਈ ਦੇਖੋ ਸ੍ਰੀ ਚਰਨ ਹਰੀ ਵਿਸਥਾਰ ਭਾਗ ਪਹਿਲਾ।
3. ਬਾਬੇ ਦੀ ਇਹ ਚਿਪੀ ਅਜੇ ਤਕ ਭਾਈ ਸਾਹਿਬ ਜੀ ਦੇ ਗ੍ਰਿਹ ਸੁਰਖਸ਼ਤ ਹੈ।
4. ਬਾਬਾ ਜੀ ਦੀ ਇਹ ਵਿਥਯਾ ਬਾਬਾ ਜੀ ਦੇ ਪੋਤਰੇ ਸਤਿਕਾਰਯੋਗ ਭਾਈ ਸਾਹਿਬ ਵੀਰ ਸਿੰਘ ਜੀ ਨੇ ੧੯੩੪ ਵਿਚ ਸੁਣਾਈ ਸੀ, ਇਸ ਨੁਕਤੇ ਉਤੇ ਕਿ ਕਈ ਗਲਾਂ ਠੀਕ ਵਾਪਰੀਆਂ ਹੁੰਦੀਆਂ ਹਨ, ਪਰ ਅਜ ਦੇ ਨੁਕਤਾ ਚੀਨ ਉਨ੍ਹਾਂ ਨੂੰ ਮਾੜੇ ਪਾਸੇ ਲੈ ਜਾਂਦੇ ਹਨ ਯਾ ਅਮੰਨਾ ਨਹੀਂ ਕਰਦੇ
5. ਇਨ੍ਹਾਂ ਦੇ ਨਾਮ ਸਨ ਭਾਈ ਜੋਧ ਸਿੰਘ ਤੇ ਭਾਈ ਆਤਮਾ ਸਿੰਘ। ਇਨ੍ਹਾਂ ਦਾ ਵਿਆਹ ਆਦਿ ਬਾਬਾ ਕਾਹਨ ਸਿੰਘ ਜੀ ਨੇ ਕਰਾਏ। ਡਾ. ਮਾਨ ਸਿੰਘ ਤਰਨ ਤਾਰਨ ਤੇ ਸ. ਸਾਹਿਬ ਸਿੰਘ ਇੰਜਨੀਅਰ ਤਰਨ ਤਾਰਨ ਇਸੇ ਮਾਈ ਦੇ ਵੰਸ਼ਜ ਹਨ।
6. ਇਕ ਦਮਦਮੀ ਬੀੜ ਸੰਮਤ ੧੯੧੮ ਦੀ ਬਾਬਾ ਕਾਹਨ ਸਿੰਘ ਤੇ ਡਾ. ਚਰਨ ਸਿੰਘ ਜੀ ਲਈ ਭਾਈ ਸੁਹੇਲ ਸਿੰਘ ਜੀ ਦੀ ਲਿਖੀ ਭਾਈ ਸਾਹਿਬ ਜੀ ਦੇ ਘਰ ਸੀ ਜੋ ਹੁਣ ਦੇਹਰਾਦੂਨ ਚਲੀ ਗਈ ਹੈ।

–o–

# ਡਾਕਟਰ ਚਰਨ ਸਿੰਘ ਜੀ

ਅੰਮ੍ਰਿਤਸਰ ਜੀ ਦੇ ਪ੍ਰਸਿਧ ਹਕੀਮ ਤੇ ਸੰਤ ਬਾਬਾ ਕਾਹਨ ਸਿੰਘ ਜੀ ਦੇ ਗ੍ਰਿਹਿ ਡਾਕਟਰ ਚਰਨ ਸਿੰਘ ਜੀ ਦਾ ੧੯੧੦ ਬਿ: ਫਗਣ ਸੁਦੀ ਅਸ਼ਟਮੀ ਮੰਗਲਵਾਰ ੭ ਮਾਰਚ ਸੰ: ੧੮੫੩ ਈਸਵੀ ਨੂੰ ਜਨਮ ਹੋਇਆ।

ਡਾਕਟਰ ਚਰਨ ਸਿੰਘ ਜੀ ਦੇ ਸਪੁਤ੍ਰ ਭਾਈ ਜੈਰਾਜ ਸਿੰਘ ਜੀ ਨੇ ਆਪਣੇ ਪਿਤਾ ਦਾ ਜੀਵਨ ਲਿਖਣ ਲਈ ਕੁਝ ਨੋਟ ਇਕ ਪੁਸਤਕ ਦੇ ਅਸਤਰ ਤੇ ਲਿਖੇ ਸਨ। ਉਸ ਵਿਚ ਓਹ ਡਾਕਟਰ ਸਾਹਿਬ ਜੀ ਦੀ ਮੁੱਢਲੀ ਵਿਦਜਾ ਪ੍ਰਾਪਤੀ ਬਾਰੇ ਲਿਖਦੇ ਹਨ:-

"ਕਰੀਬਨ ਛੇ ਸਾਲ ਦੇ ਭਾਈ ਦੇ (ਪੜ੍ਹਨੇ) ਬੈਠੇ, ਜੋ ਗੰਢਾਂ ਵਾਲੀ ਗਲੀ ਵਿਚ ਸੀ। ਨਾਮ ਉਸਦਾ 'ਸਾਹਿਬ ਬੇਪਰਵਾਹ' ਸੀ ਲਾਲੇ (ਭਾਵ ਬਾਬੇ ਕਾਹਨ ਸਿੰਘ) ਹੋਰੀਂ ਸਾਰੇ ਪ੍ਰਵਾਰ ਨੂੰ ਨਾਲ ਲੈ ਕੇ ਲੌਂਢੇ ਵੇਲੇ ਬਾਗ ਵਿਚ ਫੁਹਾਰਿਆਂ ਤੇ ਭਾਈ ਸੰਤ ਸਿੰਘ ਦੀ ਕਥਾ ਸੁਣਨ ਜਾਂਦੇ ਸੀ।' ਇਕ ਦਿਨ ਭਾਈਏ (ਡਾ: ਚਰਨ ਸਿੰਘ) ਹੋਰੀਂ ਗਰੰਥੀ ਦੇ ਪਾਸ ਜਾ ਬੈਠੇ, ਉਨ੍ਹਾਂ ਨਾਮ ਪੁਛਿਆ ਤਾਂ ਪਤਾ ਦੱਸਣ ਤੇ ਉਨ੍ਹਾਂ ਕਿਹਾ ਕਿ ਤੁਸੀਂ ਸਾਡੇ ਪਾਸੋਂ ਪੜੋ। ਆਪ ਦੂਸਰੇ ਦਿਨ ਹੀ ਕਸੇਰਿਆਂ ਵਾਲੇ ਬਾਜ਼ਾਰ ਉਨ੍ਹਾਂ ਦੇ ਮਕਾਨ ਤੇ ਪੜ੍ਹਨ ਚਲੇ ਗਏ ਹਿੰਦੀ ਅਖਰ ਪੜ੍ਹਕੇ ਸਹੰਸਰ ਨਾਮਾ ਪੜ੍ਹਿਆ। ਫਾਰਸੀ ਦੇ ਅਖਰਾਂ ਦੀ ਸੂਝ ਕੀਤੀ।"

ਹਿਕਮਤ ਦੀ ਸਿਖਜਾ ਬਾਬੇ ਨੇ ਆਪ ਅਪਨੇ ਸਪੁਤਰ ਨੂੰ ਦਿਤੀ, ਅੰਗਰੇਜ਼ੀ ਬੀ ਪੜ੍ਹਾਈ, ਆਪਣੇ ਪਿਆਰ ਵਾਲੇ ਵਡੇ ਡਾਕਟਰਾਂ ਤੋਂ ਐਲੋਪੈਥਿਕ ਡਾਕਟਰੀ ਦਾ ਗਿਆਨ ਬੀ ਦਿਵਾਇਆ।

ਡਾਕਟਰ ਚਰਨ ਸਿੰਘ ਜੀ ਦਾ ਵਿਆਹ ਪੰਡਤ ਤੇ ਗਜਾਨੀ ਹਜ਼ਾਰਾ ਸਿੰਘ ਜੀ ਦੀ ਸਪੁਤ੍ਰੀ (ਪੇਕਾ ਨਾਮ ਭਗਵਾਨ ਕੌਰ ਤੇ ਸਹੁਰਾ ਨਾਮ ਪ੍ਰਸਿਧ ਬੀਬੀ ਉਤਮ ਕੌਰ ਜੀ) ਨਾਲ ੨੨ ਹਾੜ ੧੯੨੬ ਬਿ: ੧੮੬੯ ਈ: ਨੂੰ ਹੋਇਆ।

ਕੁਝ ਸਮਾਂ ਆਪ ਨੇ ਸਰਕਾਰੀ ਡਿਸਪੈਨਸਰੀਆਂ ਵਿਚ ਕੰਪੋਂਡਰ ਦੀ ਸਰਵਿਸ ਕੀਤੀ। ਜਿਸ ਨਾਲ ਚੋਖਾ ਤਜਰਬਾ ਪ੍ਰਾਪਤ ਕਰ ਲਿਆ, ਓਹ ਆਪਣੀ ਨੌਕਰੀ ਬਾਰੇ ਆਪ ਵੇਰਵਾ ਇਨ੍ਹਾਂ ਅਖਰਾਂ ਵਿਚ ਲਿਖਦੇ ਹਨ:-

"੧ ਅਗਸਤ ੧੮੭੨ ਨੂੰ ਨੌਕਰ ਹੋ ਕੇ ਡਿਸਪੈਂਸਰੀ ਜੇਲ ਅੰਮ੍ਰਿਤਸਰ ਸਿਟੀ ੩੧ ਜਨਵਰੀ ੧੮੭੩ ਤੱਕ। ਫਿਰ ੧ ਫਰਵਰੀ ੧੮੭੩ ਈ: ਨੂੰ ਡਿਸਪੈਨਸਰੀ ਅਜਨਾਲਾ ਵਿਚ ੭ ਅਗਸਤ ੧੮੭੪ ਤੱਕ ਰਿਹਾ। ਫਿਰ ਅਗਸਤ ੮ ਸੰਨ ੧੮੭੪ ਤੋਂ ਓਲਡ ਸਿਟੀ ਬ੍ਰਾਂਚ ਅੰਮ੍ਰਿਤਸਰ ਢਾਬ ਵਸਤੀ ਰਾਮ। ੧੨ ਨਵੰਬਰ ੧੮੮੧ ਨੂੰ ਅਸਤੀਫਾ ਦੇ ਕੇ ਨੌਕਰੀ ਛੱਡ ਦਿਤੀ। ਕੁੱਲ ਨੌਕਰੀ ੯ ਬਰਸ ੩ ਮਹੀਨੇ ੧੨ ਦਿਨ ਕੀਤੀ, ਫਿਰ ਨੌਕਰੀ ਸਚੇ ਪਾਤਸ਼ਾਹ ਦੀ।" ਫਿਰ ਸ੍ਰੀ ਅੰਮ੍ਰਿਤਸਰ ਜੀ ਵਿਖੇ ਆਪਣੇ ਘਰ ਤੇ ਫਿਰ ਆਪਣੀ ਨਿਜ ਦੀ ਦੁਕਾਨ ਬਾਜ਼ਾਰ ਵਿਚ ਖੋਲ੍ਹ ਕੇ ਪ੍ਰੈਕਟਿਸ ਆਰੰਭ ਕਰ ਦਿਤੀ। ਸਤਿਗੁਰੂ ਜੀ ਨੇ ਆਪ ਦੇ ਹੱਥ ਵਿਚ ਸ਼ਫਾ ਦਾ ਖੁਲ੍ਹਾ ਖਜ਼ਾਨਾ ਬਖਸ਼ਿਆ

ਹੋਇਆ ਸੀ। ਭੈਣ ਮਥਰਾ ਦੇਵੀ ਜੀ ਦੱਸਿਆ ਕਰਦੇ ਸਨ ਕਿ ਜਦ ਨੌਕਰੀ ਛੱਡ ਕੇ ਆਪਣੀ ਦੁਕਾਨ ਟੋਰੀ ਤਾਂ ਸਿੰਘ ਸਭਾ ਅੰਮ੍ਰਿਤਸਰ ਨੂੰ ਪ੍ਰੇਰ ਕੇ ਸਿੰਘ ਸਭਾ ਹਸਪਤਾਲ ਟੋਰਿਆ ਤੇ ਆਪਣੀ ਸੇਵਾ ਫਰੀ ਪੇਸ਼ ਕੀਤੀ। ਇਹ ਹਸਪਤਾਲ ਲੌਂਗਾਂ ਵਾਲੀ ਖੂਹੀ ਦੇ ਨੇੜੇ ਚਿਟੇ ਕਟੜੇ ਵਿਚ ਖੋਲ੍ਹਿਆ ਗਿਆ ਸੀ, ਜੋ ਆਪਣੇ ਪੱਲਿਓਂ ਸਾਰਾ ਖਰਚ ਕਰਦਿਆਂ ਕੁਝ ਚਿਰ ਚਲਾਇਆ ਤੇ ਫਿਰ ਸਿੰਘ ਸਭਾ ਦੇ ਉਕਾ ਹੀ ਪੈਰਵੀ ਨਾ ਕਰਨ ਤੇ ਬੰਦ ਕਰ ਦਿਤਾ। ਫੇਰ ਫੁਲਾਂ ਵਾਲੇ ਚੌਂਕ ਚੜਤ ਸਿੰਘ ਦੇ ਕਟੜੇ ਦੁਕਾਨ ਕੀਤੀ। ਓਥੇ ਬੜਾ ਕੰਮ ਚਲਿਆ। ਬੀਮਾਰਾਂ ਨੂੰ ਦੁੱਧ ਫਲ ਦੱਸਣੇ। ਲੋੜਵੰਦਾਂ ਨੂੰ ਦੁੱਧ ਫਲਾਂ ਲਈ ਕੋਲੋਂ ਪੈਸੇ ਬੀ ਦੇਣੇ। ਹੁਕਮ ਆਪਣਾ ਮਨਾਂਦੇ ਸਨ, ਜੋ ਹੁਕਮ ਅਨੁਸਾਰ ਨਾ ਚੱਲੇ ਉਸ ਦਾ ਇਲਾਜ ਹੀ ਨਹੀਂ ਸੀ ਕਰਦੇ। ਬੀਮਾਰਾਂ ਨੂੰ ਘਰੀਂ ਬਿਨਾਂ ਫੀਸ ਲੀਤੇ ਹੀ ਦੇਖਣ ਜਾਂਦੇ। ਛੋਲਿਆਂ ਦੀ ਤਰੀ, ਦੁੱਧ ਸਾਗੂਦਾਨਾ ਬੋਤਲਾਂ ਵਿਚ ਨਾਲ ਲੈ ਜਾਂਦੇ ਤੇ ਲੋੜਵੰਦ ਰੋਗੀਆਂ ਨੂੰ ਖੁਲਾਂਦੇ ਪਿਲਾਂਦੇ। ਰੋਅਬ ਇਤਨਾ ਸੀ ਕਿ ਉਨ੍ਹਾਂ ਦੇ ਗਲੀ ਵਿਚ ਲੰਘਣ ਵੇਲੇ ਮਜਾਲ ਨਹੀਂ ਸੀ ਕਿ ਕੋਈ ਇਸਤ੍ਰੀ ਬਾਹਰ ਗਲੀ ਵਿਚ ਖੜੀ ਹੋਵੇ।

ਡਾਕਟਰ ਚਰਨ ਸਿੰਘ ਜੀ ਬੜੇ ਦਾਨੇ, ਦੂਰ ਅੰਦੇਸ਼ ਰੋਹਬ ਦਾਬ ਵਾਲੇ ਸੁਭਾਵ ਦੇ ਮਾਲਕ ਸਨ ਤੇ ਆਤਮਕ ਰੰਗਾਂ ਦੀਆਂ ਸੂਖਮ ਤਰੰਗਾਂ ਦੇ ਮਰਮੀ। ਬਚਿਆਂ ਨਾਲ ਪਿਆਰ ਬੀ ਆਪ ਦਾ ਕਮਾਲ ਦਾ ਸੀ ਪਰ ਰੋਅਬ ਦਾਬ ਵਾਲਾ ਜਿਸ ਨਾਲ ਬਚਿਆਂ ਦੇ ਵਿਗੜਨ ਦਾ ਡਰ ਨਹੀਂ ਰਹਿੰਦਾ। ਸਤਿਕਾਰਯੋਗ ਭਾਈ ਸਾਹਿਬ ਦਸਿਆ ਕਰਦੇ ਸਨ ਕਿ ਦੋ ਵਾਰੀ ਸਾਨੂੰ ਉਨ੍ਹਾਂ ਨੇ ਜੱਫੀ ਵਿਚ ਲੈ ਕੇ ਬੜਾ ਪਿਆਰ ਕੀਤਾ, ਜੋ ਹੁਣ ਬੀ ਯਾਦ ਆਕੇ ਅਤੀ ਸੁਆਦ ਦੀ ਝਰਨਾਟ ਛਿੜ ਜਾਂਦੀ ਹੈ।

ਸੁਣਿਆ ਹੈ ਕਿ ਜੋ ਗ਼ਰੀਬ ਰੋਗੀ ਆਪ ਪਾਸ ਪੁਜਾ ਹੈ ਉਹ ਕੇਵਲ ਅਰੋਗਤਾ ਹੀ ਨਹੀਂ ਲੈ ਕੇ ਵਾਪਸ ਗਿਆ ਸਗੋਂ ਆਪਣਾ ਦਰਿਦ੍ਰ ਵੀ ਗਵਾਕੇ ਗਿਆ। ਆਪਦੇ ਗ੍ਰਿਹਿ ਇਹ ਮੁੱਢਾਂ ਤੋਂ ਚਲੀ ਆ ਰਹੀ ਸੀ ਕਿ ਵੰਡਣ ਵਾਲੀਆਂ ਚੀਜ਼ਾਂ, ਪੱਗਾਂ, ਕਛਹਿਰੇ, ਕਮੀਜ਼ਾਂ, ਜੋੜੇ, ਗਰਮ ਕਪੜੇ ਆਦਿ ਸੰਦੂਕਾਂ ਵਿਚ ਜਮਾਂ ਰਹਿੰਦੇ ਸਨ ਤੇ ਲੋੜਵੰਦਾਂ ਦੀਆਂ ਲੋੜਾਂ ਆਪ ਉਤਸ਼ਾਹ ਸਹਿਤ ਪੂਰਨ ਕਰਦੇ ਰਹਿੰਦੇ ਸਨ।

ਆਪ ਦਾ ਦਿਨ ਚਰਿਯਾ ਇਹ ਪਤਾ ਲਗਾ ਹੈ ਕਿ ਆਪ ਅੰਮ੍ਰਿਤ ਵੇਲੇ ਇਸ਼ਨਾਨ ਕਰ ਪਾਠ ਕਰਦੇ ਹੋਏ ਸ੍ਰੀ ਦਰਬਾਰ ਸਾਹਿਬ ਦੀ ਯਾਤ੍ਰਾ ਕਰਦੇ ਦਿਨ ਚੜ੍ਹੇ ਵਾਪਸ ਆ ਕੇ ਪ੍ਰਸ਼ਾਦ ਛਕ ਕੇ ਦਸ ਵਜੇ ਦੇ ਆਨਮਾਨ ਆਪਣੀ ਦੁਕਾਨ ਤੇ ਚਲੇ ਜਾਂਦੇ। ਸ਼ਾਮੀ ਸੱਤ ਅੱਠ ਵਜੇ ਵਾਪਸ ਆਉਂਦੇ, ਪ੍ਰਸ਼ਾਦ ਛਕਕੇ ਸ੍ਰੀ ਦਰਬਾਰ ਸਾਹਿਬ ਦੀ ਯਾਤ੍ਰਾ ਕਰਦੇ ਤੇ ਫੇਰ ਘਰ ਆ ਕੇ ਸੂਰਜ ਪ੍ਰਕਾਸ਼ ਦੀ ਕਥਾ ਕਰਦੇ। ਆਪ ਦਾ ਸਪੁਤ੍ਰ ਭਾਈ ਜੈਰਾਜ ਸਿੰਘ ਪਾਠ ਕਰਦਾ ਤੇ ਆਪ ਅਰਥ ਕਰੀ ਜਾਂਦੇ। ਇਸ ਵੇਲੇ ਕਈ ਸਾਧ ਸੰਤ ਬੀ ਆ ਕੇ ਕਥਾ ਸੁਣਦੇ ਤੇ ਸੂਰਜ ਪ੍ਰਕਾਸ਼ ਦੀ ਸੰਥਜਾ ਲਾਉਂਦੇ।

ਡਾਕਟਰੀ ਤੋਂ ਛੁਟ ਆਪ ਬੜੇ ਉੱਚ ਕੋਟੀ ਦੇ ਵਿਦਵਾਨ, ਸੰਸਕ੍ਰਿਤ, ਫਾਰਸੀ, ਹਿੰਦੀ ਭਾਸ਼ਾਵਾਂ ਦੇ ਆਲਮ ਅਤੇ ਅੰਗਰੇਜ਼ੀ ਦੇ ਚੰਗੇ ਵਾਕਫਕਾਰ ਤਥਾ ਬ੍ਰਿਜ ਭਾਸ਼ਾ ਦੇ ਕਵੀ ਤੇ ਮਹਾਨ ਲਿਖਾਰੀ ਸਨ। ਗੁਰਮਤ ਦੇ ਗਰੰਥਾਂ ਤੇ ਜਾਗਤ ਜੋਤ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀਆਂ ਗਿਰਹ ਕੁਸ਼ਾਈਆਂ ਆਪ ਤੋਂ ਹੀ ਪੁੱਛੀਆਂ ਜਾਂਦੀਆਂ ਸਨ, ਬੜੀ ਡੂੰਘੀ ਤੇ

ਮਾਰਮਕ ਸੂਝ ਬੂਝ ਦੇ ਮਾਲਕ ਸਨ। ਆਪ ਦੀਆਂ ਰਚਨਾਂ ਵਿਚੋਂ ਕੁਝ ਪ੍ਰਸਿੱਧ ਪੁਸਤਕਾਂ ਏਹ ਹਨ:-

੧. ਸ੍ਰੀ ਗੁਰੂ ਗਰੰਥ ਬਾਣੀ ਬਿਉਰਾ। ੨. ਮਹਾਰਾਣੀ ਸ਼ਰਾਬ ਕੌਰ।
੩. ਹੀਰ ਭਾਈ ਗੁਰਦਾਸ। ੪. ਅਟਲ ਪ੍ਰਕਾਸ਼।
੫. ਸ਼ਬਦ ਬ੍ਰਿਤੀ ਪ੍ਰਕਾਸ਼। ੬. ਸ਼ਕੁੰਤਲਾ ਨਾਟਕ (ਅਨੁਵਾਦ)
੭. ਜੰਗ ਮੜੌਲੀ। ੮. ਕੇਸਰੀ ਚਰਖਾ।
੯. ਰਮੱਈ ਦੀ ਪੁਸਤਕ 'ਸੁਸ਼ੀਲਾ'।

ਤੇ ਅਨੇਕਾਂ ਟਰੈਕਟ ਜੋ ਖਾਲਸਾ ਟਰੈਕਟ ਸੁਸਾਇਟੀ ਦੁਆਰਾ ਛਪੇ। ਉਨ੍ਹਾਂ ਦੀ ਸਮੁੱਚੀ ਰਚਨਾ ਇਕ ਸੰਚੈ ਵਿਚ ਡਾ. ਬਲਬੀਰ ਸਿੰਘ ਜੀ ਨੇ ਛਪਵਾਈ ਸੀ, ਸ੍ਰੀ ਚਰਣ ਹਰੀ ਵਿਸਥਾਰ ਭਾਗ ਦੂਜਾ।

ਸ੍ਰੀ ਦਰਬਾਰ ਸਾਹਿਬ ਦੀ ਪ੍ਰਕਰਮਾ ਵਿਚ ਆਪਨੇ ਕਵੀ ਦਰਬਾਰਾਂ ਦੀ ਪਰਿਪਾਟੀ ਟੋਰੀ, ਜਿਥੇ ਗੁਰੂ ਮਹਿਮਾ ਤੇ ਕਾਦਰ ਦੀ ਕੁਦਰਤ ਦੀ ਉਪਮਾ ਦੇ ਛੰਦ ਸੁਣਾਏ ਜਾਂਦੇ ਤੇ ਉਘੇ ਉਘੇ ਕਵੀ ਇਸ ਦਰਬਾਰ ਵਿਚ ਹਿੱਸਾ ਲੈਂਦੇ, ਬਹੁਤਾ ਜ਼ੋਰ ਤਦੋਂ ਬ੍ਰਿਜ ਭਾਸ਼ਾ ਦੀ ਰਚਨਾ ਉਤੇ ਹੀ ਹੁੰਦਾ ਸੀ ਉਨ੍ਹਾਂ ਵਿਚ ਸ਼ਾਮਲ ਹੋਣ ਵਾਲੇ ਕਵੀਆਂ ਦੇ ਕੁਝ ਨਾਮ ਇਸ ਪ੍ਰਕਾਰ ਹਨ:-

੧. ਬਾਬਾ ਸੁਮੇਰ ਸਿੰਘ ਜੀ ਮਹੰਤ ਪਟਨਾ ਸਾਹਿਬ (ਜਦ ਸ੍ਰੀ ਅੰਮ੍ਰਿਤਸਰ ਆਏ ਹੁੰਦੇ)
੨. ਬਾਵਾ ਜੈਮਲ ਦਾਸ। ੩. ਭਾਈ ਤਾਰਾ ਸਿੰਘ 'ਤਾਰਾ ਹਰੀ'।
੪. ਕਵੀ ਸਰਦਾਰ ਜੀ। ੫. ਕਵੀ ਰਘੁਨਾਥ ਜੀ।
੬ ਕਵੀ ਕਿਸ਼ੋਰ ਜੀ। ੭. ਕਵੀ ਦੀਨ ਦਿਆਲ ਜੀ।
੮. ਲਾਲਾ ਲੋਕ ਨਾਥ ਜੀ ਦ੍ਵਿਵੇਦੀ
(ਜਿਨ੍ਹਾਂ ਦੀ ਰਚਨਾ ਦੇ ਕਈ ਪੁਸਤਕ ਛਾਪੇ ਦਾ ਜਾਮਾ ਬੀ ਪਹਿਨ ਚੁਕੇ ਹਨ)।
੯. ਗਿਆਨੀ ਗਿਆਨ ਸਿੰਘ (ਕਰਤਾ ਪੰਥ ਪ੍ਰਕਾਸ਼)
੧੦. ਸੰਤ ਨਿਹਾਲ ਸਿੰਘ ਸੰਤ ਖੁਸ਼ੀ ਮ੍ਰਿਗ ਰਾਜ' ਛਾਪ ਵਾਲੇ।
੧੧. ਕਵੀ ਗਵਾਲ। ੧੨. ਲਾਲਾ ਰਾਮ ਲਾਲ ਜੀ।
੧੩. ਭਾਈ ਭਾਗ ਸਿੰਘ ਜੀ ਰਾਜਾ ਸਾਂਸੀ ਵਾਲੇ।

ਇਸੇ ਤਰ੍ਹਾਂ ਕਈ ਹੋਰ। ਆਪਣੇ ਘਰ ਬੀ ਮਿਤ੍ਰ ਮੇਲੇ ਕਰਨੇ, ਪ੍ਰਸ਼ਾਦ ਛਕਾਉਣੇ, ਕਾਵ੍ਯ ਤਰੰਗ ਸੁਣਨੇ ਤੇ ਸੁਨਾਉਣੇ।

ਆਪ ਜੀ ਦੇ ਗ੍ਰਹਿ ਚਾਰ ਸਪੁਤ੍ਰ ਤੇ ਦੋ ਸਪੁਤਰੀਆਂ ਪੈਦਾ ਹੋਈਆਂ। ਜਿਨ੍ਹਾਂ ਦਾ ਜਨਮ ਕਾਲ ਵੇਰਵਾ ਇਸ ਪ੍ਰਕਾਰ ਹੈ:-

੧. ਭਾਈ ਸਾਹਿਬ ਵੀਰ ਸਿੰਘ ਜੀ, ਜਨਮ ੫-੧੨-੧੮੭੨।
੨. ਬੀਬੀ ਮਥਰਾ ਦੇਵੀ, ਜਨਮ ੯-੬-੧੮੭੬ ।

੩. ਬੀਬੀ ਸੰਤ ਕੌਰ (ਸੰਤੀ), ਜਨਮ ੨੫-੧੦-੧੮੮੦ ।

੪. ਭਾਈ ਜੈਰਾਜ ਸਿੰਘ, ਜਨਮ ੨੦-੧੨-੧੮੮੩।

੫. ਭਾਈ ਲਖਬੀਰ ਸਿੰਘ, ਜਨਮ ੧੯-੯-੧੮੮੯।

੬. ਭਾਈ ਬਲਬੀਰ ਸਿੰਘ, ਜਨਮ ੧੩-੧੨-੧੮੯੬।

ਡਾਕਟਰ ਬਲਬੀਰ ਸਿੰਘ ਤੋਂ ਕੁਝ ਸਾਲ ਪਹਿਲੇ ਇਕ ਹੋਰ ਬੀਬੀ ਜਿਸ ਦਾ ਨਾਮ ਲਖਮੀ ਸੀ, ਪੈਦਾ ਹੋਈ, ਪਰ ਉਹ ਬਚਪਨ ਵਿਚ ਹੀ ਚੜ੍ਹਾਈ ਕਰ ਗਈ।

ਭੈਣ ਮਥਰਾ ਦੇਵੀ ਜੀ ਦਾ ਵਿਆਹ ਸਰਦਾਰ ਗੋਪਾਲ ਸਿੰਘ ਜੀ ਨਾਲ ਹੋਇਆ, ਜਿਨ੍ਹਾਂ ਨੇ ਝੋਨਾ ਛੜਨ ਦੀ ਮਸ਼ੀਨ ਲਾਈ ਹੋਈ ਸੀ, ਉਨ੍ਹਾਂ ਦਾ ਦੇਹਾਂਤ ਵਿਆਹ ਪਿਛੋਂ ਛੇਤੀ ਹੀ ਹੋ ਗਿਆ ਤੇ ਭੈਣ ਮਥਰਾ ਦੇਵੀ ਜੀ ਇਕ ਤਰ੍ਹਾਂ ਨਾਲ ਬਾਲ ਵਿਧਵਾ ਹੀ ਹੋ ਗਏ। ਭਾਈ ਸਾਹਿਬ ਜੀ ਨੇ ਉਸੇ ਗਲੀ ਵਿਚ ਹੀ ਇਕ ਪਾਠਸ਼ਾਲਾ ਗੁਰੂ ਹਰਿ ਕ੍ਰਿਸ਼ਨ ਕੰਨਿਆ ਪਾਠਸ਼ਾਲਾ ਨਾਮ ਦੀ ਖੋਲ੍ਹ ਕੇ ਛੋਟੀਆਂ ਛੋਟੀਆਂ ਬਚੀਆਂ ਨੂੰ ਪੜ੍ਹਾਉਣ ਦੀ ਸੇਵਾ ਤੇ ਭੈਣ ਜੀ ਨੂੰ ਲਗਾਕੇ ਰੁਝਾ ਦਿਤਾ। ਭੈਣ ਮਥਰਾ ਦੇਵੀ ਜੀ ਆਪਣੀ ਆਯੂ ਨਾਮ ਬਾਣੀ ਦੇ ਪਿਆਰ ਵਿਚ ਤੇ ਉਪਕਾਰ ਵਿਚ ਰੁਝੇ ਰਹਿਕੇ ਸੁਹਣੀ ਬਿਤਾਈ। ਆਪ ਦਾ ਦੇਹਾਂਤ ੧੬-੭-੫੪ ਨੂੰ ਦਿਲੀ ਵਿਖੇ ਹੋ ਗਿਆ।

ਬੀਬੀ ਸੰਤੀ ਦਾ ਵਿਆਹ ਡਾਕਟਰ ਸਾਹਿਬ ਜੀ ਨੇ ਸਰਦਾਰ ਕਿਸ਼ਨ ਸਿੰਘ, ਜੋ ਮੰਡੀ ਵਿਚ ਦਲਾਲੀ ਦਾ ਕੰਮ ਕਰਦੇ ਸਨ ਨਾਲ ਕੀਤਾ। ਜਿਨਾਂ ਦੀ ਸੰਤਾਨ ਮੌਜੂਦ ਹੈ।

ਅੰਤ ੧੪ ਨਵੰਬਰ ੧੯੦੮ ਈ: ਨੂੰ ਡਾ. ਚਰਨ ਸਿੰਘ ਜੀ ਦਾ ਦੇਹਾਂਤ ਸ੍ਰੀ ਅੰਮ੍ਰਿਤਸਰ ਵਿਖੇ ਹੋਇਆ। ਇਸ ਅਸਹਿ ਖਬਰ ਨੂੰ ਸਾਰੇ ਪੰਥ ਵਿਚ ਵਿਦਵਾਨਾਂ ਵਿਚ ਬੜੇ ਦੁਖ ਨਾਲ ਸੁਣਿਆ ਗਿਆ।

ਸਰਦਾਰ ਸ਼ਾਮ ਸਿੰਘ ਜੀ ਚੱਠਾ ਨੇ ਡਾਕਟਰ ਸਾਹਿਬ ਦੀ ਅੰਗਪਾਲਤਾ ਦੀ ਇਕ ਸਾਖੀ ਸੁਣਾਉਂਦਿਆਂ ਦੱਸਿਆ ਕਿ ਇਕ ਵੇਰ ਮੇਰੇ ਪਿਤਾ ਸਰਦਾਰ ਦੇਵਾ ਸਿੰਘ ਜੀ ਚੱਠਾ ਬੀਮਾਰ ਹੋ ਗਏ ਤੇ ਚਿਰ ਕਾਲ ਬੀਮਾਰ ਰਹੇ, ਡਾਕਟਰ ਜੀ ਪੂਰੀ ਹਮਦਰਦੀ ਨਾਲ ਲਗਾਤਾਰ ਇਲਾਜ ਕਰਦੇ ਰਹੇ ਤੇ ਉਨ੍ਹਾਂ ਦੇ ਇਲਾਜ ਨਾਲ ਰਾਜ਼ੀ ਹੋ ਗਏ। ਰਾਜ਼ੀ ਹੋ ਕੇ ਪਿਤਾ ਜੀ ਨੇ ਮੈਨੂੰ ਕੁਝ ਰੁਪਏ ਦਿਤੇ ਕਿ ਜਾਹ ਡਾਕਟਰ ਸਾਹਿਬ ਜੀ ਨੂੰ ਦੇ ਆ। ਮੈਂ ਗਿਆ ਤਾਂ ਆਪ ਆਪਣੇ ਮਕਾਨ ਦੀ ਡੇਉੜੀ ਵਿਚ ਰੋਗੀਆਂ ਨੂੰ ਦੇਖ ਰਹੇ ਸਨ। ਬੜੀ ਚੋਖੀ ਭੀੜ ਸੀ, ਮੈਂ ਜਾਂ ਵਧਕੇ ਰੁਪਏ ਅੱਗੇ ਜਾ ਰਖੇ ਤਾਂ ਪੁਛਣ ਲਗੇ ਏਹ ਕੇਹੇ ਹਨ? ਮੈਂ ਦੱਸਿਆ ਕਿ ਏਹ ਪਿਤਾ ਜੀ ਨੇ ਆਪ ਵਲ ਭੇਜੇ ਹਨ ਤਾਂ ਬੜੇ ਰੋਹ ਵਿਚ ਭੁਆ ਕੇ ਸੁਟ ਦਿਤੇ ਤੇ ਕਿਹਾ ਜਾ ਲੈ ਜਾਹ ਤੇ ਸ੍ਰ: ਦੇਵਾ ਸਿੰਘ ਹੋਰਾਂ ਨੂੰ ਕਹਿਣਾ ਕਿ ਓਹ ਆਪ ਰੁਪਏ ਲੈ ਕੇ ਆਉਣ, ਫਿਰ ਅਸੀਂ ਪੁਛਾਂਗੇ। ਸੋ ਮੈਂ ਰੁਪਏ ਵਾਪਸ ਲੈ ਆਇਆ ਤੇ ਪਿਤਾ ਜੀ ਨੂੰ ਦਸਿਆ ਕਿ ਡਾਕਟਰ ਸਾਹਿਬ ਨੇ ਕਿਹਾ:- ਹੁਣ ਤੁਹਾਡੇ ਦਿਲ ਵਿਚ ਓਪਰਿਆਂਦ ਆ ਗਈ ਹੈ ਜੋ ਤੁਸੀਂ ਰੁਪਏ ਬਰਖੁਰਦਾਰ ਹੱਥੀਂ ਭੇਜੇ ਸੀ, ਮੈਂ ਤਾਂ ਤੁਹਾਡਾ ਇਲਾਜ ਤੁਹਾਨੂੰ ਆਪਣਾ ਸਮਝ ਕੇ ਕੀਤਾ ਸੀ, ਤੁਸਾਂ ਇਹ ਕੀ ਕੀਤਾ? ਸ੍ਰ: ਦੇਵਾ ਸਿੰਘ ਜੀ ਨੇ ਮਾਫ਼ੀ ਮੰਗੀ।

ਭਾਈ ਸਾਹਿਬ ਜੀ ਨੇ ਬੀ ਇਹ ਵਾਕਿਆ ਸੁਣ ਕੇ ਇਕ ਆਪਣੇ ਸਾਹਮਣੇ ਵਰਤੀ ਗਲ ਸੁਣਾਈ ਕਿ ਚੌਧਰੀ ਗੁਰਦਿਤ ਸਿੰਘ ਲਗਪਗ ਮੇਰਾ ਹਮ ਉਮਰ ਜਾਂ ਕੁਝ ਵਡਾ ਸੀ, ਸਾਡਾ ਪਿਆਰ ਭਰਾਵਾਂ ਵਰਗਾ ਸੀ। ਮੈਂ ਜਦ ਕਦੀ ਸ੍ਰੀ ਤਰਨ ਤਾਰਨ ਸੰਤ ਭੋਲਾ ਸਿੰਘ ਜੀ ਨੂੰ ਮਿਲਣ ਜਾਣਾ ਤਾਂ ਚੌਧਰੀ ਗੁਰਦਿਤ ਸਿੰਘ ਤੇ ਹਕੀਮ ਕਿਸ਼ਨ ਸਿੰਘ ਨੇ ਕਹਿਣਾ ਕਿ ਸਾਨੂੰ ਨਾਲ ਲੈ ਚੱਲਣਾ, ਸੋ ਕਈ ਵਾਰ ਇੱਕਠੇ ਗਏ।

ਇਕ ਵਾਰ ਚੌਧਰੀ ਬਿਮਾਰ ਹੋ ਗਿਆ, ਖੇਚਲ ਤਕੜੀ ਵਧ ਗਈ, ਡਾਕਟਰ ਸਾਹਿਬ ਨੇ ਲਗਾਤਾਰ ਇਲਾਜ ਕੀਤਾ। ਦਵਾਈਆਂ ਭੀ ਕੋਲੋਂ ਦਿੰਦੇ ਰਹੇ ਤੇ ਲਗ ਕੇ ਦਿਨ ਰਾਤ ਇਕ ਕਰਕੇ ਉਸਦੀ ਦਾਰੀ ਕੀਤੀ। ਉਹ ਵੱਲ ਹੋ ਗਿਆ। ਫੇਰ ਇਕ ਦਿਨ ਉਸ ਦੇ ਘਰ ਗਏ ਤਾਂ ਉਹ ਥਾਲ ਵਿਚ ਕੁਝ ਬਾਦਾਮ ਮਿਸਰੀ ਤੇ ਸੌ ਦੋ ਸੌ ਰੁਪਏ ਰਖ ਕੇ ਭੇਟਾ ਲੈ ਆਇਆ। ਵੇਖ ਕੇ ਕਹਿਣ ਲਗੇ- ਗੁਰਦਿਤ ਸਿੰਘ ਤੂੰ ਤਾਂ ਕਹਿੰਦਾ ਸੈਂ ਵੀਰ ਸਿੰਘ ਮੇਰਾ ਭਰਾ ਲਗਦਾ ਹੈ ਤੇ ਮੈਂ ਤਾਂ ਆਪਣਾ ਪੁਤਰ ਸਮਝ ਕੇ ਇਲਾਜ ਕੀਤਾ ਹੈ, ਤੂੰ ਇਹ ਕੀ ਕਰਤੂਤ ਘੋਲੀ ਹੈ? ਗੁਰਦਿਤ ਸਿੰਘ ਨੇ ਮਾਫ਼ੀ ਮੰਗੀ ਤੇ ਸਭ ਕੁਝ ਵਾਪਸ ਅੰਦਰ ਲੈ ਗਿਆ।

ਆਪਦੀ ਕਵਿਤਾ ਦੇ ਕੁਝ ਨਮੂਨੇ ਅਗੇ ਦਿਤੇ ਜਾਂਦੇ ਹਨ। ਕਿਸੇ ਸੰਕਟ ਵੇਲੇ ਅਰਦਾਸ ਕਰਦੇ ਹਨ:-

ਹੈ ਤੇਰੀ ਜਿੰਦ ਮੇਰੀ ਜਿਹੜੀ ਹੋਰ ਕਿਸੇ ਨਾ ਸੰਦੀ,
ਮੈਂ ਬੰਦੀ ਗੰਦੀ ਤੇ ਮੰਦੀ ਪਰ ਤੇਰੀ ਚਾਹ ਵੰਦੀ।
ਤੇਰੇ ਬਾਝ ਨ ਹੈ ਕੋਈ ਮੇਰਾ ਤੇਰਾ ਰੂਪ ਅਨੰਦੀ।
ਤੂੰ ਜਗ ਬੰਦੀ, ਮੈਂ ਵਿਚ ਬੰਦੀ, ਕਟ ਬੰਦੀ ਦੀ ਬੰਦੀ।
ਤੇਰਾ ਦੁਖ ਫਰੀਆਦ ਤੁਹਾਥੇ ਤੂੰਹੇਂ ਦਾਦ ਦਾ ਵਾਲੀ।
ਹੋਰ ਨ ਕੋਈ ਦਿੰਦਾ ਢੋਈ ਹੋਈ ਤੇਰੀ ਸਵਾਲੀ।
ਤੂੰ ਵਾਲੀ ਵਾਲੀ ਸਭ ਜਗ ਦਾ ਮੈਂ ਮਤਵਾਲੀ ਖਾਲੀ।
ਤੂੰ ਪਾਲੀ ਮਾਲੀ ਇਸ ਜਗ ਦਾ, ਮੈਂ ਕਸਰੀ ਮਤਵਾਲੀ।

ਫਿਰ ਇਕ ਹੋਰ ਛੰਦ ਵਿਚ ਇਸੇ ਤਰ੍ਹਾਂ ਦੀ ਸੁਰ ਹੈ:-

ਕੀਤੀ ਕਾਰ ਬਿਕਾਰ ਰਹੀ ਨਹੀ ਹੋਈ ਸਕਾਰਥ ਮੇਰੀ।
ਲਈ ਨ ਸਾਰ ਵਿਸਾਰ ਵਿਸਾਰੀ, ਦੁੱਖਾਂ ਫਿਕਰਾਂ ਘੇਰੀ।
ਕੋਈ ਨ ਵਾਹ ਵਿਵਾਹ ਆਹ ਮੈਂ ਚਾਹ ਦਰਸ ਦੀ ਤੇਰੀ।
ਦੁਨੀ ਨ ਦੀਨ ਰਸੂਲ ਨ ਅੱਲਾ ਉਲਝਣ ਝਾਖ ਕੁਫੇਰੀ।

ਜਗਤ ਦੀ ਪ੍ਰੀਤ ਦੀ ਅਸਾਰਤਾ ਉਪਰ ਲਿਖਦੇ ਹਨ:

ਦਿਲ ਦਾ ਮਹਿਰਮ ਹਰਗਿਜ਼ ਕੋਈ ਨਾ ਮਤਲਬ ਦਾ ਸਭ ਕੋਈ।
ਡਿੱਠੀ ਠੋਕ ਵਜਾ ਕੇ ਦੁਨੀਆਂ ਅਪਦਾ ਨੂੰ ਨਹੀਂ ਢੋਈ।
ਜਬ ਲਗ ਦਾਮ ਕਾਮ ਸਭ ਤਬ ਤਕ ਬਿਨਾ ਦਾਮ ਅਲਗਰਜ਼ੀ।
ਚਰਨ ਸਿੰਘ ਛਡ ਹਾਇ ਪਰੀਤਾਂ ਭਜਨ ਕਰੋ ਇਕ ਹਰਿ ਜੀ।।੧।।
ਕਿਆ ਤੂੰ ਵਫਾ! ਨਹੀਂ ਵਿਚ ਦੁਨੀਆਂ ਹੋਈ ਏਸ ਜ਼ਮਾਨੇ।
ਯਾਕਿ ਤੈਨੂੰ ਕਿਸੇ ਨ ਕੀਤਾ ਰਹੀਓਂ ਧੋਖੇ ਖਾਨੇ।
ਜਿਸ ਨੂੰ ਤੀਰ ਚਲਾਵਣ ਦੱਸੇ ਉਸੇ ਵਿੰਨ੍ਹਿਆਂ ਮੈਨੂੰ।
ਚਰਨ ਸਿੰਘ ਛਡ ਪ੍ਰੀਤ ਮੁਹੱਬਤ ਭਜ ਹਰਿ ਆਖਾਂ ਤੈਨੂੰ।।੨।।
ਪਏ ਨ ਸਾਯਾ ਨੇਕ ਉਨ੍ਹਾਂ ਤੇ ਬਦ ਬੁਨਿਯਾਦ ਜਿਨ੍ਹਾਂ ਦੀ।
ਗੁੰਬਜ਼ ਤੇ ਗੋਲੀ ਨਹੀਂ ਟਿਕਦੀ ਪੱਥਰ ਬੁੱਧ ਉਨ੍ਹਾਂ ਦੀ।
ਦਿਭ ਦੇ ਗੰਨਿਓਂ ਖੰਡ ਨ ਪ੍ਰਾਪਤ ਮਾਸ ਨ ਕਾਉਂ ਛਡੇਂਦੇ।
ਚਰਨ ਸਿੰਘ ਛੱਡ ਪ੍ਰੀਤ ਮੁਹੱਬਤ ਸਚ ਹਮ ਆਖ ਸੁਣੇਂਦੇ।।੩।।
ਫੁਲਦਾ ਫਲਦਾ ਬੈਂਤ ਨ ਹਰਗਿਜ਼ ਭਾਵੇਂ ਅੰਮ੍ਰਿਤ ਵੱਸੇ।
ਸਿੰਙ ਨ ਖੋਤੇ ਦੇ ਸਿਰ ਉਗਦੇ ਭਾਵੇਂ ਕੋਈ ਦੱਸੇ।
ਮੂੜ ਮੀਤ ਦੀ ਪ੍ਰੀਤ ਵਿਚੋਂ ਸਦ ਪ੍ਰਾਪਤ ਸੁਖ ਇਉਂ ਨਾਹੀਂ।
ਚਰਨ ਸਿੰਘ ਛਡ ਪ੍ਰੀਤ ਮੁਹੱਬਤ ਭਜ ਹਰ ਤਾਂ ਸੁਖ ਪਾਂਹੀ।।੪।।
ਨਿਜ ਤਨ ਘਾਲੇਂ ਜੋ ਪ੍ਰਤਿਪਾਲੇ ਧਨ ਭੀ ਜੇ ਦੇ ਦੇਵੇਂ।
ਕਰੇਂ ਖੁਸ਼ਾਮਦ ਲੱਖ ਦਰਾਮਦ ਗਿਰਵੀ ਚਿੱਤ ਧਰੇਵੇਂ।
ਰੁਖ਼ ਰਾਖੇਂ ਖੁਸ਼ ਰਾਖੈਂ ਹਰਦਮ ਫਿਰ ਬੀ ਨਹਿੰ ਖੁਸ਼ ਹੋਂਦੇ।
ਬਾਣ ਅਨੂਠੀ ਦਗ਼ੇ ਕਰਨ ਦੀ ਹਰਗਿਜ਼ ਨਹੀਂ ਗਵੌਂਦੇ।।੫।।

ਫਿਰ ਆਪਣੇ ਇਕ ਕਵੀ ਮਿਤ੍ਰ ਦੀ ਪਿਆਰੀ ਪਤਨੀ ਦੇ ਗੁਜ਼ਰ ਜਾਣ ਤੇ ਹਮਦਰਦੀ ਦਾ ਪਤ੍ਰ ਆਪ ਇਸ ਤਰ੍ਹਾਂ ਚੌਪਈ ਛੰਦ ਵਿਚ ਲਿਖਦੇ ਹਨ, ਯਮਕ ਤੇ ਅਨੁਪ੍ਰਾਸ ਪ੍ਰਸੰਸਾ ਯੋਗ ਹੈ:-

ਮਹਾਂ ਸ਼ੋਕ ਮਈ ਪਾਈ ਪਾਤੀ, ਜਿਹ ਪਠ ਪਠ ਬਿਹਰਤ ਮੁਰ ਛਾਤੀ।
ਭਵ ਪ੍ਰਿਯ ਪ੍ਰਾਨ ਪ੍ਰਿਯਾ ਕੋ ਗਵਨੂੰ, ਪਠਤ ਸ਼ੋਕ ਸੰਗ ਪੁਰ ਮੁਰ ਭਵਨੂੰ।
ਦੈਵਨੇਤ ਈਸ਼੍ਵਰ ਗਤਿ ਕਾਲਾ, ਜਾਂਕੋ ਅਬ ਲੌ ਕਿਨਹੁ ਨ ਟਾਲਾ।
ਭਾਵੀ ਭਵ ਭਵਤੱਬਜਤ ਭਾਈ, ਬਿਨਾ ਭਏ ਨਹਿ ਟਰੈ ਕਦਾਈ।

ਕਾਲ ਆਪਨੋ ਨਾਮ ਛੁਪਾਈ, ਔਰਨ ਕੇ ਸਿਰ ਦੇਤ ਬੁਰਾਈ।
ਕ੍ਰਿਯਾ ਕਾਲ ਜੂਕੀ ਕਿਨਹੂ ਨਾ ਪਛਾਨੀ।। ਘਨੋ ਪੈ ਬਿਹੈ ਹੈ ਘਨੋ ਪੈ ਬਿਹਾਨੀ।
ਸਬੈ ਮੰਤ੍ਰ ਹੀਣ ਸਮੈ ਅੰਤ ਕਾਲੰ।। ਭਜੋ ਏਕ ਚਿਤੰ ਸੁ ਕਾਲੰ ਕ੍ਰਿਪਾਲੰ।।
ਬਿਨ ਧੀਰਜ ਅਬ ਕੋ ਨ ਸਹਾਈ। ਕਹੁ ਕਿਹ ਕਿਹ ਸਿਰ ਹੋਤ ਨ ਆਈ।
ਨੌਕਾਪੂਰ ਅਰ ਪ੍ਰਪਾ ਸਮਾਨਾ। ਜਗਤ ਮੇਲ ਇਮ ਸੰਤ ਬਖਾਨਾ।
ਬ੍ਰਿਛ ਬਿਹੰਗਮ ਰੈਨ ਬਿਹਾਰੂ। ਮੇਲ ਬਿਛੋਹ ਹੋਤ ਸੰਸਾਰੂ।
ਪ੍ਰਿਯ ਪ੍ਰੀਤਮ ਬਿਨ ਜੀਓ ਨ ਜਾਈ। ਪਰ ਮਰਨੋ ਬੀ ਹੈ ਕਠਨਾਈ।
ਤਾਂਤੇ ਜਿਮ ਬੀਤੇ ਤਿਮ ਬੀਤੇ। ਤਜਾਗ ਜਗਤ ਕੀ ਅਧਿਕ ਪਰੀਤੇ।

ਡਾਕਟਰ ਸਾਹਿਬ ਜੀ ਦੀ ਹੱਥ ਲਿਖਤ ਦਾ ਨਮੂਨਾ ਇਸ ਪ੍ਰਕਾਰ ਹੈ:-

[illegible]

ਗੁਰੂ ਪ੍ਰਤਾਪ ਸੂਰਜ ਗਰੰਥ ਦਾ ਇਹ ਇਕ ਬੜਾ ਕਠਨ ਸਵੈਯਾ ਹੈ ਜੋ ਡਾਕਟਰ ਜੀ ਨੇ ਆਪਣੀ ਕਲਮ ਨਾਲ ਲਿਖਕੇ ਨਾਲੋ ਨਾਲ ਹੇਠ ਉਸਦੇ ਅਰਥ ਲਿਖ ਦਿੱਤੇ ਹਨ।

---

*1. ਭਾਈ ਸੰਤ ਸਿੰਘ ਜੀ ਗਿਆਨੀ ਜੋ ਫੁਹਾਰਿਆਂ ਤੇ ਕਥਾ ਕੀਤਾ ਕਰਦੇ ਸਨ ਓਹ ਭਾਈ ਸੰਤੋਖ ਸਿੰਘ ਕਰਤਾ ਗੁਰਪ੍ਰਤਾਪ ਸੂਰਜ ਗਰੰਥ ਦੇ ਵਿਦਯਾ ਦਾਤਾ ਸਨ। ਆਪਣੇ ਸਮੇਂ ਵਿਚ ਬਾਬਾ ਕਾਹਨ ਸਿੰਘ ਜੀ ਕਥਾ ਸੁਣਨ ਜਾਂਦੇ ਹੋਣਗੇ ਪਰ ਇਸ ਵੇਲੇ ਹੋਰ ਮਹਾਨ ਵਯਕਤੀ ਇਥੇ ਕਥਾ ਕਰਦੀ ਹੋਣੀ ਹੈ। ਭਾਈ ਸੰਤ ਸਿੰਘ ਜੀ ਗਿਆਨੀ ਤਾਂ ਸੰਮਤ ੧੯੮੯ ਬਿ: (੧੯੩੨ ਈ:) ਵਿਚ ਚੜ੍ਹਾਈ ਕਰ ਚੁਕੇ ਸਨ। ਉਪਰੋਕਤ ਵਾਕਯਾ ੧੯੬੦ ਈ: ਦੇ ਆਨ ਮਾਨ ਦਾ ਜਾਪਦਾ ਹੈ।*

# ਮਾਤਾ ਉਤਮ ਕੌਰ ਜੀ

ਡਾਕਟਰ ਚਰਨ ਸਿੰਘ ਜੀ ਦੀ ਸਤਿਕਾਰ ਯੋਗ ਅਰਧੰਗੀ ਅਤੇ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੇ ਪਰਮ ਪੂਜਜ ਮਾਤਾ ਜੀ ਦਾ ਪਵਿਤ੍ਰ ਨਾਮ ਸ੍ਰੀ ਮਤੀ ਉੱਤਮ ਕੌਰ ਜੀ ਸੀ। ਮਾਨ ਯੋਗ ਪੰਡਤ ਹਜ਼ਾਰਾ ਸਿੰਘ ਜੀ ਦੇ ਗ੍ਰਿਹ ੧੯੫੬ ਬਿ: ਵਿਚ ਆਪ ਦਾ ਜਨਮ ਹੋਇਆ। ਵਿਵਾਹ ਸ੍ਰੀ ਪੂਜਜ ਡਾਕਟਰ ਜੀ ਨਾਲ ੧੬, ੧੭ ਸਾਲ ਦੀ ਅਵਸਥਾ ਵਿਚ ਹੋਇਆ, ਜਦ ਕਿ ਮਾਤਾ ਜੀ ਦੀ ਆਯੂ ੧੪-੧੫ ਸਾਲ ਦੀ ਸੀ। ਵਿਆਹ ਦੀ ਤ੍ਰੀਕ ੨੨ ਹਾੜ ਕਿਸੇ ਪੁਰਜ਼ੇ ਤੇ ਲਿਖੀ ਮਿਲੀ ਸੀ। ਸੰ: ੧੯੬੯ ਯਾ ੧੯੭੦ ਪੜਿਆ ਜਾਂਦਾ ਸੀ।

ਮਾਤਾ ਉੱਤਮ ਕੌਰ ਜੀ, 'ਧੰਨ ਜਨਨੀ' ਤੇ ਸਤਿਜੁਗੀ ਜੀਉੜੇ ਸਨ, ਜਿਨ੍ਹਾਂ ਦੀਆਂ ਮਮਤਾ ਦੀਆਂ ਪਿਆਰ ਤਰਬਾਂ ਆਤਮਕ ਰੰਗਾਂ ਵਿਚ ਰੰਗੀਆਂ, ਦ੍ਰਵਣਤਾ ਦੇ ਹੁਲਾਰਿਆਂ ਤੇ ਸਦਾ ਝੂਲਦੀਆਂ ਰਹਿੰਦੀਆਂ ਸਨ। ਇਸ ਦੈਵੀ ਮਾਤਾ ਦੀ ਠੰਢੀ ਮਿਠੀ ਛਾਂ ਨੇ ਭਾਈ ਸਾਹਿਬ ਦੇ ਮਨ ਨੂੰ ਦੈਵੀ ਮਿਠਾਸ ਤੇ ਸੀਤਲਤਾ ਦੇ ਰਸ ਨਾਲ ਸਿੰਜ ਕੇ ਪਰਮ ਰਸਾਲ ਬਣਾ ਦਿਤਾ। ਭਾਈ ਸਾਹਿਬ ਜੀ ਦੀ ਰਚਨਾ ਵਿਚ ਮਟਕ ਹੁਲਾਰੇ ਦੀ ਇਹ ਸਤਰ:- 'ਜਿਉਂ ਮਾਂਵਾਂ ਤਿਉਂ ਠੰਢੀਆਂ ਛਾਵਾਂ ਅਸਾਂ ਤੁਧੇ ਦੀਆਂ ਡਿੱਠੀਆਂ।' ਜਿਸ ਠੰਢੀ ਮਿੱਠੀ ਤਸਵੀਰ ਤੇ ਤਾਸੀਰ ਨੂੰ ਇਹ ਸਤਰ ਆਪਣੇ ਵਿਚ ਬੰਨ੍ਹੀ ਬੈਠੀ ਹੈ, ਅਸੀਂ ਇਸਦਾ ਪੂਰਾ ਅੰਦਾਜ਼ਾ ਨਹੀਂ ਲਗਾ ਸਕਦੇ। ਅੰਦਾਜ਼ਾ ਓਹੀ ਲਗਾ ਸਕਦਾ ਹੈ ਜਿਸ ਨੇ ਮਾਤਾ ਉੱਤਮ ਕੌਰ ਜੀ ਜੈਸੀ ਠੰਢੀ ਮਿੱਠੀ ਛਾਂ ਵਾਲੀ ਮਾਤਾ ਦਾ ਮਾਂ ਪਿਆਰ ਮਾਣਿਆ ਹੋਵੇ।

ਇਕ ਵਾਰ ਭਾਈ ਸਾਹਿਬ ਜੀਓ ਕਿਤੇ ਸਫ਼ਰ ਕਰ ਰਹੇ ਸਨ, ਜਿਸ ਗਡੀ ਵਿਚ ਬੈਠੇ ਓਥੇ ਇਕ ਵਾਕਫ ਈਸਾਈ ਪਾਦਰੀ ਆਪ ਦੇ ਸਾਹਮਣੇ ਆ ਬੈਠਾ। ਉਸ ਨਾਲ ਵਾਹਿਗੁਰੂ ਪ੍ਰੇਮ ਦੀਆਂ ਕੁਝ ਚਿਰ ਵੀਚਾਰਾਂ ਹੁੰਦੀਆਂ ਰਹੀਆਂ। ਕੁਝ ਸਫਰ ਲੰਘ ਕੇ ਭਾਈ ਸਾਹਿਬ ਪ੍ਰਸ਼ਾਦ ਛਕਣ ਲਗੇ ਤਾਂ ਆਪ ਨੇ ਪਾਦਰੀ ਨੂੰ ਭੀ ਨਿਉਤਾ ਦਿਤਾ ਕਿ ਆਓ ਖਾਣਾ ਖਾ ਲਓ। ਉਸਨੇ ਕਿਹਾ:- ਬਹੁਤ ਅਛਾ ਲਿਆਓ। ਆਪ ਨੇ ਉਸ ਨੂੰ ਕੁਝ ਪਰਾਉਂਠੇ ਤੇ ਸਬਜ਼ੀ ਦਿਤੀ, ਤੇ ਫਿਰ ਆਪ ਵੀ ਛਕੀ। ਜਦ ਪ੍ਰਸ਼ਾਦ ਛਕ ਰਹੇ ਸਨ ਤਾਂ ਪਾਦਰੀ ਕਹਿਣ ਲਗਾ: 'ਭਾਈ ਸਾਹਿਬ, ਮੈਂ ਇਕ ਗੁਸਤਾਖੀ ਕਰਨੀ ਚਾਹੁੰਦਾ ਹਾਂ, ਆਸ ਹੈ ਆਪ ਬੁਰਾ ਨਹੀਂ ਮਨਾਓਗੇ, ਮੈਂ ਇਕ ਪੁਛ ਕਰਨੀ ਹੈ?' ਭਾਈ ਸਾਹਿਬ ਨੇ ਕਿਹਾ: 'ਬੜੀ ਖੁਸ਼ੀ ਨਾਲ ਪੁਛੋ।' ਤਾਂ ਉਹ ਕਹਿਣ ਲਗਾ: 'ਠੀਕ ਠੀਕ ਦੱਸਣਾ ਕਿ ਇਹ ਪਰਾਉਂਠੇ ਕਿਸ ਦੇ ਪੱਕੇ ਹੋਏ ਹਨ?' ਆਪ ਨੇ ਕਿਹਾ: 'ਆਪ ਨੂੰ ਇਹ ਸੰਸਾ ਕਿਉਂ ਫੁਰਿਆ?' ਤਾਂ ਉਸ ਨੇ ਕਿਹਾ: ਸੰਸਾ ਨਹੀਂ ਮੈਨੂੰ ਇਸ ਖਾਣੇ ਵਿਚੋਂ ਕੋਈ ਸੁਆਦ ਤੇ ਰਸ ਆਇਆ ਹੈ, ਜੋ ਮਾਂ ਦੀ ਮਮਤਾ ਭਰੀ ਖੁਸ਼ਬੂ ਨਾਲ ਸਨਿਗਧ ਹੈ, ਜੇ ਮੈਂ ਗ਼ਲਤ ਨਹੀਂ ਤਾਂ ਇਹ ਆਪ ਦੀ ਮਾਤਾ ਜੀ ਦੇ ਪੱਕੇ ਹੋਏ ਹਨ।' ਆਪ ਨੇ ਕਿਹਾ 'ਆਪ ਦਾ ਖਿਆਲ ਦਰੁਸਤ ਹੈ।' ਪਾਦਰੀ ਦੀਆਂ ਅੱਖਾਂ ਵਿਚ ਅੱਥਰੂ ਆ ਗਏ ਤੇ ਭਰੇ ਦਿਲ ਨਾਲ ਕਹਿਣ ਲਗਾ: 'ਅਜ ਸਤਾਰਾਂ ਸਾਲ ਬਾਦ ਮੈਂ ਮਾਂ ਦੀ ਪੱਕੀ ਰੋਟੀ ਖਾਧੀ ਹੈ, ਸਤਾਰਾਂ

ਸਾਲ ਹੋ ਗਏ ਹਨ ਮੇਰੀ ਮਾਂ ਗੁਜ਼ਰੀ ਨੂੰ, ਮਾਂ ਦਾ ਪਿਆਰ ਅਜ ਆਪ ਦੇ ਦਿੱਤੇ ਭੋਜਨ ਵਿਚੋਂ ਪਾਕੇ ਮੈਨੂੰ ਆਪਣੀ ਮਾਂ ਦਾ ਪਿਆਰ ਮਿਲ ਗਿਆ ਹੈ।

ਭਾਈ ਸਾਹਿਬ ਜੀ ਨੇ ਦੱਸਿਆ ਸੀ ਕਿ ਸਾਡੇ ਮਾਤਾ ਜੀ ਜਿਸ ਪਿਆਰ ਤੇ ਘਾਲ ਨਾਲ ਫੁਲਕਾ ਪਕਾਉਂਦੇ ਸਨ, ਅੱਜ ਕਲ ਦੀਆਂ ਬੀਬੀਆਂ ਵਿਚੋਂ ਬਹੁਤ ਘੱਟ ਬੀਬੀਆਂ ਐਸਾ ਫੁਲਕਾ ਪਕਾ ਸਕਦੀਆਂ ਹਨ। ਮਾਤਾ ਜੀ ਦਾ ਤੇ ਭੂਆ ਚੰਦੋ ਜੀ ਦਾ ਫੁਲਕਾ ਲਗਪਗ ਇਕੋ ਜਿਹਾ ਹੁੰਦਾ ਸੀ, ਪਰ ਮੈਂ ਰੋਟੀ ਖਾਣ ਵੇਲੇ ਸੁਆਦ ਵਿਚੋਂ ਦੱਸ ਦੇਣਾ ਕਿ ਇਹ ਫੁਲਕਾ ਮਾਤਾ ਜੀ ਤੁਹਾਡਾ ਪੱਕਾ ਨਹੀਂ, ਤੇ ਕਹਿਣਾ ਤੁਸੀਂ ਆਪ ਫੁਲਕਾ ਪਕਾ ਕੇ ਦਿਓ ਮੈਨੂੰ ਓਹੋ ਸੁਆਦ ਲਗਦਾ ਹੈ।

ਮਾਤਾ ਜੀ ਦੇ ਮਿਠੇ ਮਿਲ ਵਰਤਨ ਵਾਲੇ ਸੁਭਾਉ ਬਾਬਤ ਇਹ ਪਤਾ ਮਿਲਿਆ ਹੈ ਕਿ ਆਪ ਇੰਨੇ ਹਰ ਮਨ ਪਿਆਰੇ ਸੇ ਕਿ ਜੇ ਦੋ ਤਿੰਨ ਦਿਨਾਂ ਲਈ ਪੇਕੇ ਟੁਰ ਜਾਂਦੇ ਸਨ ਤਾਂ ਸਾਹੁਰੀ ਗਲੀ ਦੀਆਂ ਬੀਬੀਆਂ ਵਯਾਕੁਲ ਹੋ ਉਠਦੀਆਂ ਤੇ ਜਦ ਪਤਾ ਲਗਦਾ ਕਿ ਆਪ ਆ ਰਹੇ ਹਨ ਤਾਂ ਪ੍ਰੇਮ ਨਾਲ ਸੁਆਗਤ ਕਰਦੀਆਂ। ਘਰ ਦਿਆਂ ਦਾ ਪਿਆਰ ਤਾਂ ਹੋਣਾ ਹੀ ਸੀ ਓਪਰੇ ਬੀ ਇਤਨਾ ਪਿਆਰ ਕਰਦੇ ਸਨ।

ਸ੍ਰੀ ਮਾਨ ਡਾਕਟਰ ਸਾਹਿਬ ਜੀ ਦੇ ਘਰ ਆਮ ਤੌਰ ਤੇ ਸਿੰਘਾਂ ਸਾਧੂਆਂ ਦੇ ਪ੍ਰਸ਼ਾਦ ਹੁੰਦੇ ਹੀ ਰਹਿੰਦੇ ਸਨ। ਇਕ ਵਾਰ ਉਸੇ ਤਰ੍ਹਾਂ ਸਿੰਘਾਂ ਦਾ ਪ੍ਰਸ਼ਾਦ ਨਿਉਤਿਆ ਗਿਆ ਤੇ ਮਾਤਾ ਜੀ ਨੇ ਬੜੇ ਭਾਉ ਨਾਲ ਗੁਰਬਾਣੀ ਦਾ ਪਾਠ ਕਰਦਿਆਂ ਤੇ ਨਾਮ ਸਿਮਰਦਿਆਂ ਪ੍ਰਸ਼ਾਦ ਤਿਆਰ ਕੀਤਾ। ਇੰਨੇ ਨੂੰ ਨਿਉਂਦਾ ਦਿਤੇ ਹੋਏ ਸੰਤ ਸਾਧੂ ਆਪੋ ਆਪਣਿਆਂ ਡੇਰਿਆਂ ਤੋਂ ਪਹੁੰਚ ਗਏ। ਡਾਕਟਰ ਜੀ ਨੇ ਪੰਗਤ ਲਗਾਈ, ਇੰਨੇ ਨੂੰ ਦੋ ਹੋਰ ਸਾਧੂ ਜੋ ਗਲੀ ਵਿਚ ਰਾਜਾ ਕਰਨ ਯਾ ਫੇਰੀ ਲਾਉਣ ਆਏ ਡਾਕਟਰ ਜੀ ਨੇ ਦੇਖੇ ਉਹ ਬੀ ਬੁਲਾ ਲਏ ਤੇ ਪੰਗਤ ਵਿਚ ਬਿਠਾ ਦਿਤੇ। ਭੋਜਨ ਪ੍ਰੋਸਿਆ ਤੇ ਛਕਾਇਆ ਗਿਆ ਛਕ ਕੇ ਸਭ ਆਪੋ ਆਪਣੇ ਡੇਰਿਆਂ ਨੂੰ ਵਿਦਾ ਹੋ ਗਏ।

ਅਗਲੇ ਦਿਨ ਜਦ ਓਹੋ ਹੀ ਵੇਲਾ ਹੋਇਆ ਤਾਂ ਗਲੀ ਵਿਚੋਂ ਸੱਦਕੇ ਜੋ ਕੱਲ ਸਾਧੂ ਪ੍ਰਸ਼ਾਦ ਲਈ ਪੰਗਤ ਵਿਚ ਬਿਠਾਏ ਗਏ ਸੇ, ਉਨ੍ਹਾਂ ਵਿਚੋਂ ਇਕ ਆਪ ਦੇ ਦਰ ਅਗੇ ਆ ਗਿਆ ਤੇ ਸਦਾ ਦਿੱਤੀ। ਮਾਤਾ ਜੀ ਭਿਖਿਆ ਆਟਾ ਦੇਣ ਲਈ ਬਾਹਰ ਆਏ ਤਾਂ ਉਸ ਨੇ ਕਿਹਾ ਮਾਤਾ ! ਮੈਂ ਭਿੱਖਯਾ ਨਹੀਂ ਲੈਣੀ, ਮੈਂ ਪ੍ਰਸ਼ਾਦ ਛਕਣ ਆਇਆ ਹਾਂ, ਕੱਲ ਤੁਸਾਂ ਸੱਦ ਕੇ ਛਕਾਇਆ ਸੀ ਅੱਜ ਮੈਂ ਆਪੇ ਛਕਣ ਲਈ ਆ ਗਿਆ ਹਾਂ। ਮਾਤਾ ਜੀ ਨੇ ਕਿਹਾ: ਜੀ ਸਦਕੇ ਆਓ ! ਧੰਨ ਭਾਗ ਰੁੱਖਾ ਮਿੱਸਾ ਜੋ ਤਿਆਰ ਹੈ ਛੱਕੋ। ਇਹ ਕਹਿ ਆਸਣ ਬਿਛਾ ਕੇ ਆਪ ਰਸੋਈ ਵਿਚ ਚਲੇ ਗਏ ਤੇ ਥਾਲ ਪ੍ਰੋਸਕੇ ਲੈ ਆਏ। ਸਾਧੂ ਦੇ ਹੱਥ ਧੁਆਕੇ ਥਾਲ ਅਗੇ ਰਖਿਆ। ਪ੍ਰਸ਼ਾਦ ਛਕਦਿਆਂ ਸਾਧੂ ਨੇ ਕਿਹਾ:-

ਮਾਤਾ ਤੈਨੂੰ ਪਤਾ ਹੈ ਮੈਂ ਕਿਉਂ ਆਪੇ ਤੇਰੇ ਘਰ ਪ੍ਰਸ਼ਾਦ ਛਕਣ ਆਇਆ ਹਾਂ? ਆਪਣੀ ਗੌਂ ਨੂੰ। ਕੱਲ ਜਦ ਪ੍ਰਸ਼ਾਦ ਆਪਦੇ ਗ੍ਰਿਹਿ ਤੋਂ ਛਕਕੇ ਗਿਆ ਹਾਂ ਸਾਰਾ ਦਿਨ ਮੈਂ ਨਾਮ ਸਿਮਰਨ ਵਿਚ ਬੜੇ ਰਸ ਵਿਚ ਜੁੜਿਆ ਰਿਹਾ ਹਾਂ। ਐਸਾ ਰਸ ਮੈਨੂੰ ਅਗੇ

ਉਮਰ ਭਰ ਨਹੀਂ ਆਇਆ। ਮੈਂ ਸਮਝਿਆ ਹੈ ਕਿ ਅਸਲ ਸੱਚੀ ਧਰਮ ਕਿਰਤ ਦਾ ਭੋਜਨ ਹੈ, ਜਿਸ ਦੀ ਤਾਸੀਰ ਪ੍ਰਤੱਖ ਵੇਖੀ ਹੈ ਕਿ ਅੱਠੇ ਪਹਿਰ ਨਾਮ ਨਹੀਂ ਵਿਸਰਿਆ ਮਾਤਾ ! ਮੈਂ ਚਾਹੁੰਦਾ ਹਾਂ ਕਿ ਐਸੇ ਗ੍ਰਿਹ ਵਿਚ ਮਾਇਆ ਦੀ ਥੁੜ ਨਾ ਹੋਵੇ ਜੋ ਮੈਂ ਪ੍ਰਤੀਤ ਕੀਤੀ ਹੈ ਕਿ ਕੁਝ ਹੈ ਸਹੀ। ਇਥੇ ਐਸੇ ਲੰਗਰ ਸਦਾ ਚਲਦੇ ਰਹਿਣੇ ਚਾਹੀਏ। ਇਤਨੇ ਨੂੰ ਭਾਈ ਸਾਹਿਬ ਜੀ ਬੀ ਘਰ ਪ੍ਰਸ਼ਾਦ ਛਕਣ ਆ ਗਏ। ਆਪ ਨੇ ਸਾਧੂ ਦਾ ਸਤਿਕਾਰ ਕਰਦਿਆਂ ਪ੍ਰਸ਼ਾਦ ਛਕਾਉਣ ਦੀ ਸੇਵਾ ਆਪਣੇ ਹੱਥ ਲੈ ਲਈ। ਸਾਧੂ ਨੇ ਫਿਰ ਕਿਹਾ: ਮਾਤਾ ! ਇਹ ਸੁਸ਼ੀਲ ਤੇ ਭਾਗਸ਼ੀਲ ਬੇਟਾ ਮੈਂ ਚਾਹੁੰਦਾ ਹਾਂ ਕਿ ਬੜਾ ਧਨੀ ਹੋਵੇ, ਅਰਦਾਸ ਕਰਨਾ ਚਾਹੁੰਦਾ ਹਾਂ ਕਿ ਸਤਿਗੁਰੂ ਇਸ ਦੇ ਮਾਇਆ ਨਾਲ ਆਰ ਬੁਖਾਰ ਭਰ ਦੇਵੇ। ਮਾਤਾ ਜੀ ਨੇ ਕਿਹਾ: ਸੰਤ ਜੀ, ਇਹ ਨਾ ਕਰਨਾ ਮਾਯਾ ਮੈਲੀ ਹੈ, ਸੁਰਤਾਂ ਮੈਲੀਆਂ ਕਰ ਦੇਂਦੀ ਹੈ ਤੇ ਸਿਰਜਣਹਾਰ ਤੋਂ ਵਿਛੋੜ ਦਿੰਦੀ ਹੈ, ਜੇ ਜ਼ਰੂਰ ਤੁਠੇ ਹੀ ਹੋ ਤਾਂ ਅਰਦਾਸ ਕਰੋ ਸਾਨੂੰ ਨਾਮ ਚਿਤ ਰਹੇ ਤੇ ਕਦੇ ਸਿਮਰਨ ਵਿਚ ਵਿਥ ਨਾਂ ਪਵੇ। ਸਾਧੂ ਇਹ ਸੁਣਕੇ ਚਕ੍ਰਿਤ ਰਹਿ ਗਿਆ। ਮਾਤਾ ਦੇ ਚਰਨਾਂ ਤੇ ਢਹਿ ਪਿਆ, ਤੇ ਕਹਿਣ ਲਗਾ: ਮਾਤਾ ਮੈਨੂੰ ਮਾਫ ਕਰ ਦੇਹ, ਮੈਂ ਨਹੀਂ ਸੀ ਸਮਝ ਸਕਿਆ ਕਿ ਮੈਂ ਕਿਸ ਫਕੀਰ ਮਾਤਾ ਨਾਲ ਆਪਣੀ ਹਉਮੈ ਵਿਚ ਗਲ ਕਰ ਰਿਹਾ ਹਾਂ, ਜਿਸ ਨੂੰ ਸਿਮਰਨ ਦੀ ਵਿੱਥ ਦੀ ਪੀੜਾ ਦਾ ਗਿਆਨ ਹੈ। ਮੈਂ ਨਿਕਾਰਾ ਆਪ ਨੂੰ ਕੀਹ ਲੈ ਕੇ ਦੇਣ ਦਾ ਹੀਆ ਭਰ ਸਕਦਾ ਹਾਂ, ਜਿਸ ਦੇ ਦਰ ਤੋਂ ਆਪ ਭੋਜਨ, ਤੇ ਉਹ ਭੋਜਨ ਜੋ ਨਾਮ ਰਸ ਵਿਚ ਮਖਮੂਰ ਕਰਨ ਵਾਲਾ ਹੈ ਪ੍ਰਾਪਤ ਕਰ ਰਿਹਾ ਹਾਂ। ਅਸੀਸਾਂ ਦੇਹ ਮਾਤਾ ਇਸ ਯਾਚਕ ਸਾਧੂ ਨੂੰ ਕਿ ਇਸਨੂੰ ਬੀ ਨਾਮ ਚਿਤ ਰਹੇ, ਨਾਮ ਵਿਚ ਰਸ ਪ੍ਰਾਪਤ ਰਹੇ ਤੇ ਕਦੇ ਸਿਮਰਨ ਵਿਚ ਵਿੱਥ ਨਾ ਪਵੇ।

ਸੀਸ ਨਿਵਾਉਂਦਾ ਤੇ ਇਉਂ ਕਹਿੰਦਾ ਉਹ ਸਾਧੂ ਵਿਦਾ ਹੋ ਗਿਆ।

ਮਾਤਾ ਜੀ ਦੇ ਸੰਤ ਸੇਵੀ ਤੇ ਫਕੀਰੀ ਰੰਗਣ ਦੀ ਵਾਰਤਾ ਤੋਂ ਇਲਾਵਾ ਉਨ੍ਹਾਂ ਦੀ ਸਪੁਤ੍ਰੀ ਭੈਣ ਮਥਰਾ ਦੇਵੀ ਨੇ ਕੁਝ ਵਾਕਜਾਤ ਆਪਦੇ ਤਰਸ ਭਰੇ ਦਿਲ ਦੇ ਸੁਣਾਏ ਸਨ ਜੋ ਇਸ ਪ੍ਰਕਾਰ ਹਨ:-

ਮਾਤਾ ਜੀ ਦੇ ਗੁਆਂਢ ਵਿਚ ਇਕ ਮਾਈ ਜਮਨਾ ਨਾਮ ਦੀ ਰਹਿੰਦੀ ਸੀ, ਬੜੀ ਦੁਖੀ ਸੀ। ਉਹ ਵਿਧਵਾ ਸੀ, ਇਕੋ ਪੁਤ੍ਰ ਤੇ ਨੂੰਹ ਨਾਲ ਰਹਿੰਦੇ ਸਨ। ਨੂੰਹ ਦਾ ਸੁਭਾਵ ਬੜਾ ਕਉੜਾ ਤੇ ਕਰੜਾ ਸੀ। ਨੂੰਹ ਦੇ ਕਹੇ ਪੁਤ੍ਰ ਦਾ ਵਰਤਾਉ ਬੀ ਮਾਂ ਨਾਲ ਓਪਰਾ ਤੇ ਦੁਪਿਆਰ ਵਾਲਾ ਹੋ ਗਿਆ ਸੀ। ਇਸ ਕਰਕੇ ਮਾਈ ਨੂੰ ਹਮੇਸ਼ਾ ਕਲੇਸ਼ ਦਾ ਸਾਹਮਣਾ ਕਰਨਾ ਪੈਂਦਾ ਸੀ ਤੇ ਅੰਨ ਪਾਣੀ ਤੋਂ ਕਈ ਵਾਰ ਵਿਰਵੇ ਹੀ ਰਹਿਣਾ ਪੈਂਦਾ ਸੀ। ਕਈ ਵਾਰ ਤਾਂ ਰੋਟੀ ਦਿੱਤੀ ਹੀ ਨਾ ਜਾਂਦੀ, ਜੇ ਨੂੰਹ ਦੇਂਦੀ ਤਾਂ ਇਤਨੀ ਕਿ ਜਿਸ ਨਾਲ ਪੇਟ ਨਾਂ ਭਰੇ। ਮਾਈ ਦਾ ਡੇਰਾ ਹੇਠਾਂ ਡੇਉੜੀ ਵਿਚ ਹੁੰਦਾ ਤੇ ਨੂੰਹ ਆਪਣੇ ਪਰਵਾਰ ਸਮੇਤ, ਉਪਰ ਕੋਠੇ ਤੇ। ਮਾਤਾ ਉੱਤਮ ਕੌਰ ਇਸ ਮਾਈ ਦੇ ਦੁੱਖ ਦੀ ਵਾਕਫ ਸੀ। ਦੁਪਹਿਰਾਂ ਵੇਲੇ ਕਦੇ ਮਿਠਾਈ, ਕਦੇ ਚੂਰੀ ਕੁੱਟ, ਕਦੇ ਕੋਈ ਹੋਰ ਉਤਮ ਭੋਜਨ ਗਲਾਸ ਵਿਚ ਪਾ ਕੇ ਤੇ ਨਾਲ ਜਲ ਦਾ ਗੜਵਾ ਲੈ ਕੇ ਗਲੀ ਵਿਚ ਜਾਣਾ ਤੇ ਉਸ ਮਾਈ ਦਾ

ਨਾਮ ਲੈ ਕੇ ਉੱਚੀ ਅਵਾਜ਼ ਦੇਣੀ ਕਿ ਆ ਬੇਬੇ ਠੰਢਾ ਪਾਣੀ ਪੀ ਲੈ। ਇਹ ਕਹਿੰਦੀਆਂ ਉਸ ਦੀ ਡੇਉੜੀ ਵਿਚ ਚਲੇ ਜਾਣਾ। ਉਸ ਦੀ ਝੋਲੀ ਵਿਚ ਖਾਣੇ ਵਾਲਾ ਗਲਾਸ ਉਲਟਾ ਕੇ ਜਲ ਦਾ ਗਲਾਸ ਭਰ ਦੇਣਾ, ਉਸ ਨੇ ਜਲ ਛਕ ਲੈਣਾ ਤੇ ਅਸੀਸਾਂ ਦੇਣੀਆਂ ਤੇ ਮਾਤਾ ਜੀ ਨੇ ਆਪਣੇ ਘਰ ਨੂੰ ਪਰਤ ਜਾਣਾ।

ਇਸੇ ਤਰ੍ਹਾਂ ਦਾ ਦੁਖਿਤ ਮਾਈ ਦਾ ਇਕ ਹੋਰ ਵਾਕਜਾ ਹੈ। ਮਾਤਾ ਜੀ ਦੇ ਘਰ ਦੀ ਕੰਧ ਕਿਸੇ ਹੋਰ ਕਲਜੁਗੀ ਪਰਵਾਰ ਦੇ ਘਰ ਦੇ ਨਾਲ ਸਾਂਝੀ ਸੀ। ਉਸ ਘਰ ਦੀ ਮਾਲਕਿਆਣੀ ਦਾ ਨਾਮ ਸ਼ਾਇਦ ਗੰਗਾ ਸੀ। ਉਸ ਨਾਲ ਬੀ ਉਸ ਦਾ ਪਤੀ ਤੇ ਪੁਤ੍ਰ ਚੰਗਾ ਸਲੂਕ ਨਹੀਂ ਸੀ ਕਰਦੇ। ਮਾਈ ਗੰਗੋ ਆਪ ਬੀ ਸਖਤ ਸੁਭਾਉ ਦੀ ਸੀ ਉਹ ਕਿਸੇ ਦੀ ਗਲ ਨਹੀਂ ਸੀ ਸਹਾਰ ਸਕਦੀ। ਉਸਦੇ ਘਰ ਤਕਰੀਬਨ ਹਰ ਰੋਜ਼ ਕਲਹ ਦਾ ਦੰਗਲ ਮਚਿਆ ਰਹਿੰਦਾ ਸੀ। ਉਸ ਮਾਈ ਨੂੰ ਸਜ਼ਾ ਦੇਣ ਲਈ ਉਸਦੇ ਪਤੀ ਨੇ ਬੜਾ ਅਜੀਬ ਰਾਹ ਕਢਿਆ, ਮਾਰ ਕੁੱਟ ਕੇ ਉਸਨੂੰ ਕੋਠੇ ਚੜਾ ਦੇਣਾ ਤੇ ਪਉੜੀਆਂ ਦਾ ਬੂਹਾ ਹੇਠੋਂ ਬੰਦ ਕਰ ਦੇਣਾ ਫਿਰ ਦੋ ਦੋ ਤਿੰਨ ਤਿੰਨ ਦਿਨ ਉਸ ਦੀ ਸਾਰ ਹੀ ਨਾ ਲੈਣੀ। ਉਸ ਵਿਚਾਰੀ ਕਰਮਾਂ ਦੀ ਮਾਰੀ ਨੇ ਭੁੱਖਣ ਭਾਣੇ ਪਉੜੀਆਂ ਦੀ ਕੈਦ ਵਿਚ ਦਿਨ ਰਾਤ ਕੱਟ ਲੈਣਾ। ਮਾਤਾ ਉੱਤਮ ਕੌਰ ਜੀ ਨੂੰ ਪਤਾ ਲਗ ਜਾਣਾ ਕਿ ਗੁਆਂਢਣ ਅਜ ਪਉੜੀਆਂ ਵਿਚ ਕੈਦ ਹੈ। ਤਦ ਸਵੇਰੇ ਤੇ ਸ਼ਾਮ ਦੋਨੋਂ ਵੇਲੇ ਚੂਰੀ ਕੁੱਟ ਗਲਾਸ ਵਿਚ ਪਾ ਕੋਠੇ ਚੜ ਜਾਣਾ। ਭੈਣ ਮਥਰਾਦੇਵੀ ਜੀ ਦਸਦੇ ਸਨ ਕਿ ਇਹ ਗਲ ਮਾਤਾ ਜੀ ਸਾਥੋਂ ਬੀ ਛਿਪਾਕੇ ਰਖਦੇ ਸਨ। ਉਨ੍ਹਾ ਆਪਣੇ ਕੋਠੇ ਚੜ ਵਿਚਕਾਰਲੀ ਛੋਟੀ ਜਿਹੀ ਕੰਧ ਟੱਪ ਕੇ ਪਉੜੀਆਂ ਵਿਚ ਬੈਠੀ ਕੈਦਣ ਦੀ ਝੋਲੀ ਵਿਚ ਗਲਾਸ ਉਲਟਾ ਕੇ ਵਾਪਸ ਆਪਣੇ ਕੋਠੇ ਆ ਜਾਣਾ। ਇਉਂ ਕੈਦ ਦੇ ਦਿਨਾਂ ਵਿਚ ਮਾਈ ਗੰਗੋ ਦੀ ਖੁਰਾਕ ਦਾ ਬੰਦੋਬਸਤ ਕਰਦੇ ਰਹਿਣਾ। ਆਪਣਿਆਂ ਬਿਗਾਨਿਆਂ ਤੋਂ ਛਿਪਾਉ ਇਸ ਲਈ ਸੀ ਕਿ ਜੇ ਇਹ ਗਲ ਉਸ ਦੇ ਘਰ ਵਾਲੇ ਨੂੰ ਪਤਾ ਲਗ ਗਈ ਤਾਂ ਉਸ ਕੈਦਣ ਦੀ ਕੈਦ ਹੋਰ ਸਖ਼ਤ ਹੋ ਜਾਏਗੀ ਜਿਥੇ ਉਸਨੂੰ ਖੁਰਾਕ ਪੁਚਾਉਣੀ ਹੀ ਔਖੀ ਹੋ ਜਾਏ ਤੇ ਦੂਸਰੇ ਆਪਣੇ ਘਰ ਨਾਲ ਬੀ ਕਲੇਸ਼ ਖੜਾ ਨਾ ਹੋ ਜਾਏ ਇਉਂ ਚੁਪੀਤੇ ਦੁਖੀ ਦੀ ਸੇਵਾ ਹੋ ਜਾਣੀ ਤੇ ਕਿਸੇ ਨੂੰ ਪਤਾ ਨਾ ਲਗਣਾ।

ਡਾਕਟਰ ਬਲਬੀਰ ਸਿੰਘ ਜੀ ਨੇ ਇਕ ਹੋਰ ਮਾਈ ਦੇ ਦਰਦ ਵਿਚ ਮਾਤਾ ਉੱਤਮ ਕੌਰ ਜੀ ਦੀ ਦ੍ਰਵਣਤਾ, ਤਰਸ ਤੇ ਸੇਵਾ ਕਰਨ ਦਾ ਜ਼ਿਕਰ ਆਪਣੀ ਪੁਸਤਕ ਸ੍ਰੀ ਚਰਨਹਰੀ ਵਿਸਥਾਰ ਵਿਚ ਕੀਤਾ ਹੈ। ਡਾਕਟਰ ਜੀ ਲਿਖਦੇ ਹਨ:-

'ਇਕ ਹੋਰ ਮਾਈ ਨੇ, ਜੋ ਗਵਾਂਢ ਵਿਚ ਵਸਦੀ ਸੀ, ਕਿਹਾ ਕਿ "ਮੈਂ ਇਕ ਵੇਰ ਵੱਲ ਨਹੀਂ ਸੀ, ਪੌੜੀਆਂ ਵਿਚੋਂ ਡਿਗ ਪਈ ਤੇ ਹੱਡੀਆਂ ਕੜਕ ਗਈਆਂ। ਮੈਂ ਕਹਿੰਦੀ ਸਾਂ ਕਿ ਪੈਰ ਤਿਲਕਿਆ ਹੈ, ਪਰ ਸੱਚ ਇਹ ਸੀ ਕਿ ਘਰ ਲੜਾਈ ਹੋ ਪਈ ਸੀ ਤੇ ਘਰ ਵਾਲੇ ਨੇ ਧੱਕਾ ਦੇ ਦਿਤਾ ਸੀ: ਘੜੰਮ ਕਰਦੀ ਮੈਂ ਹੇਠ ਆ ਪਈ ਸਾਂ। ਮੈਂ ਕਿਸੇ ਨੂੰ ਦੱਸਦੀ ਕੀ? ਸੱਸ ਨਿਨਾਣ ਅੱਗੇ ਹੀ ਵੈਰਨ ਸਨ। ਪਰ ਮਾਤਾ ਉੱਤਮ ਕੌਰ ਨੇ ਮੇਰੇ ਬੁਸਕਣ ਦੀ ਆਵਾਜ਼ ਸੁਣ ਲਈ ਤੇ ਉਹ ਆ ਗਈ। ਮੈਂ ਭੇਤ ਦੀ ਗੱਲ ਸਿਰਫ ਉਸੇ

ਨੂੰ ਦੱਸੀ। ਉਹ ਰੋ ਪਈ ਤੇ ਤੱਤੇ ਲੋਗੜ ਦੀ ਟਕੋਰ ਮੇਰੇ ਲੱਕ ਉੱਪਰ ਕਰਨ ਲੱਗ ਪਈ: ਪਰ ਟਕੋਰ ਉਹ ਇਕ ਹੱਥ ਨਾਲ ਕਰਦੀ ਸੀ, ਖੱਬੇ ਹੱਥ ਨਾਲ ਉਹ ਆਪਣਾ ਲੱਕ ਟੋਂਹਦੀ ਸੀ, ਨਾਲੇ 'ਸੀ' ਕਰਦੀ ਸੀ, ਜਿਵੇਂ ਉਸ ਦਾ ਆਪਣਾ ਲੱਕ ਦੁੱਖਦਾ ਪਿਆ ਹੈ। ਆਪਣੀਆਂ ਦੁਖਦੀਆਂ ਥਾਂਵਾਂ ਦੀ ਟੋਹ ਨਾਲ ਉਹ ਮੇਰੀ ਟਕੋਰ ਕਰਦੀ ਸੀ। ਰਾਤ ਉਸ ਨੇ ਪੇਕੇ ਜਾਣਾ ਸੀ, ਪਰ ਉਹ ਨਹੀਂ ਗਈ, ਕਹਿ ਭੇਜਿਆ: ਮੇਰਾ ਲੱਕ ਦੁੱਖਦਾ ਹੈ। ਉਹ ਪੂਰੇ ਅੱਠਾਂ ਦਿਨਾਂ ਪਿਛੋਂ ਪੇਕੇ ਗਈ, ਜਿਸ ਵੇਲੇ ਮੈਂ ਟੁਰਨ ਫਿਰਨ ਲਗ ਪਈ।"

ਡਾਕਟਰ ਸਾਹਿਬ ਅਗੇ ਹੋਰ ਲਿਖਦੇ ਹਨ:

"ਮਾਤਾ ਉੱਤਮ ਕੌਰ ਦੀ ਦਰਦ ਤੇ ਖੁਸ਼ੀ ਦੋਨੋਂ ਤੀਬਰ ਵੇਗ ਦੀਆਂ ਚੀਜ਼ਾਂ ਸਨ। ਏਸੇ ਤੀਬਰਤਾ ਨੇ ਉਸ ਦੇ ਅੰਦਰ ਇਕ ਡੂੰਘਾਈ ਪੈਦਾ ਕਰ ਦਿੱਤੀ ਸੀ। ਉਹ ਬਾਹਰੋਂ ਇਕ ਬੜੀ ਗੰਭੀਰ ਤੇ ਦਾਨੀ ਲਗਦੀ ਸੀ ਚਾਹੇ ਅੰਦਰੋਂ ਉਸ ਦਾ ਦਿਲ ਕਿਸਮ ਕਿਸਮ ਦੇ ਤਰਲਿਆਂ ਦੇ ਲਗਾਤਾਰ ਪ੍ਰੀਵਰਤਨ ਵਿਚੋਂ ਲੰਘਦਾ ਰਹਿੰਦਾ ਸੀ।

"ਮਾਤਾ ਉੱਤਮ ਕੌਰ ਦਾ ਸੁਭਾਉ ਆਪਣੀ ਮਾਤਾ ਉਪਰ ਨਹੀਂ ਸੀ ਗਿਆ। ਉਸ ਦੀ ਮਾਂ ਬੜੀ ਸੱਤਿ-ਵਕਤਾ ਸੀ। ਉਹ ਸੱਚ ਨੂੰ ਪਿਆਰ ਕਰਦੀ ਸੀ। ਜੇ ਪਤਾ ਲਗੇ ਕਿ ਕਿਸੇ ਨੇ ਉਸ ਦੇ ਸਾਹਮਣੇ ਝੂਠ ਬੋਲਿਆ ਹੈ ਤਾਂ ਉਹ ਗੁੱਸੇ ਹੋ ਜਾਂਦੀ ਸੀ, ਇਤਨੀ ਕਿ ਉਸ ਨੂੰ ਮਨਾਉਣਾ ਮੁਸ਼ਕਲ ਹੋ ਜਾਂਦਾ ਸੀ। ਉਹ ਹਰ ਗੁਨਾਹ ਨੂੰ ਬੇਸਜ਼ਾ ਛੱਡਣ ਲਈ ਤਿਆਰ ਹੁੰਦੀ ਸੀ, ਪਰ ਝੂਠ ਨੂੰ ਕਦੇ ਮਾਫ ਨਹੀਂ ਸੀ ਕਰਦੀ। ਏਸ ਸੱਚ ਦੇ ਖ਼ਬਤ ਨਾਲ ਉਸਦੀ ਪਵਿਤ੍ਰਤਾ ਵਧ ਗਈ ਸੀ, ਪਰ ਗੰਭੀਰਤਾ ਘਟ ਗਈ ਸੀ। ਉਸਦਾ ਕਾਫੀ ਵਕਤ ਆਪਣੇ ਤੇ ਆਂਢ ਗੁਆਂਢ ਦੇ ਤੇ ਹੋਰ ਰਿਸ਼ਤੇਦਾਰਾਂ ਦੇ ਬੱਚਿਆਂ ਨੂੰ ਸੱਚ ਬੋਲਣ ਦੇ ਉਪਦੇਸ਼ ਦੇਣ ਵਿਚ ਤੇ ਝੂਠ ਬੋਲਣ ਨਾਲ ਸਦਾ ਲਈ ਗੁੱਸੇ ਹੋ ਜਾਣ ਦੇ ਡਰਾਵੇ ਦੇਣ ਵਿਚ ਲੰਘਦਾ ਸੀ।

"ਪਰ ਧੀ ਦਾ ਸੁਭਾ ਵਿਲੱਖਣ ਸੀ। ਉਸ ਵਿਚ ਡਰਾਵੇ ਦੀ ਤਾਕਤ ਨਹੀਂ ਸੀ। ਉਸਦੇ ਅੰਦਰ ਵਸਿਆ ਸੱਚ ਚੋਟ ਲਾਉਣ ਦੇ ਸਮਰੱਥ ਨਹੀਂ ਸੀ। ਉਸ ਦਾ ਅੰਦਰ ਪਿਘਲਿਆ ਰਹਿੰਦਾ ਸੀ। ਹਮਦਰਦੀ ਦੀ ਪੀੜ ਦੀ ਭੱਠੀ ਉਸ ਦੇ ਸੋਨੇ ਨੂੰ ਸ਼ੁਧ ਕਰਦੀ ਰਹਿੰਦੀ ਸੀ।

ਏਸ ਤਰ੍ਹਾਂ ਦਾ ਪੰਘਰ ਕੇ ਨਿਖਾਰਿਆ ਹੋਇਆ ਸਚ, ਜੋ ਉਸ ਨੇ ਧਾਰਨ ਕੀਤਾ ਸੀ, ਉਸਦੇ ਮਨ ਦੀਆਂ ਹੇਠਲੀਆਂ ਤੈਹਾਂ ਵਿਚ ਸਿੰਜਰਦਾ ਰਹਿੰਦਾ ਸੀ! ਕੁਦਰਤ ਇਹ ਡੂੰਘੀ ਘਾੜਤ ਘੜ ਰਹੀ ਸੀ ਐਸ ਤਰ੍ਹਾਂ ਉਹ ਗੋਦ ਪੈਦਾ ਕਰਨ ਲਈ ਜੋ ਪੁਤ੍ਰ ਮਮਤਾ ਵਿਚ ਪੰਘੂੜਾ ਬਣੀ ਉਸ ਹਸਤੀ ਨੂੰ ਝੂਟੇ ਦੇਣ ਲਈ ਜੋ 'ਭਾਈ ਵੀਰ ਸਿੰਘ' ਦੇ ਨਾਮ ਹੇਠ ਪ੍ਰਸਿਧ ਹੋਈ। ਨੈਪੋਲੀਅਨ ਕਹਿੰਦਾ ਹੁੰਦਾ ਸੀ: 'ਬੱਚੇ ਦੀ ਹੋਣਹਾਰ ਕਿਸਮਤ ਮਾਂ ਹੀ ਘੜਦੀ ਹੈ।* ਪਰ ਸ਼ਾਇਦ ਇਹ ਗੱਲ ਐਉਂ ਭੀ ਠੀਕ ਹੋਵੇ ਕਿ 'ਹਰ ਹੋਣਹਾਰ ਕਿਸਮਤ ਵਾਲੇ ਬੱਚੇ ਦੀ ਮਾਂ ਨੂੰ ਕੁਦਰਤ ਪਹਿਲੇ ਖਾਸ ਤਰ੍ਹਾਂ ਨਾਲ ਘੜਦੀ ਹੈ।' ਮਾਤਾ ਉੱਤਮ ਕੌਰ ਨੂੰ ਸਿਰਜਣਹਾਰ ਦੀ ਭੱਠੀ ਨੇ ਕਈ ਤਾਉ ਦੇ ਕੇ ਟਕਸਾਲਿਆ ਸੀ।

"ਮਾਤਾ ਉੱਤਮ ਕੌਰ ਦਾ ਸੱਚ' ਵੱਖਰੀ ਭਾਂਤ ਦਾ ਸੱਚ ਸੀ। ਇਹ ਪਿਘਲਕੇ ਨਿਖਾਰਿਆ ਸੱਚ ਉਸ ਦੀ ਆਪਣੀ ਮਾਂ ਦੇ ਜ਼ੁਬਾਨੀ ਸੱਚ ਕੋਲੋਂ ਨਿਆਰਾ ਸੀ। ਇਹ ਡਾਕਟਰ ਸਾਹਿਬ ਦੇ ਸੱਚ ਕੋਲੋਂ ਵੀ ਹੋਰ ਤਰਾਂ ਦਾ ਸੀ, ਜੋ ਸੱਚ ਨੂੰ ਆਪਣੀ ਮਨ ਦੀ ਕਾਵਜ-ਰਸ, ਦੀ ਰਵਾਨਗੀ ਦੀ ਉਪਜ ਸਮਝਦੇ ਸਨ। ਇਹ ਸੱਚ ਬਾਬੇ ਦੇ 'ਸੱਚ' ਕੋਲੋਂ ਵੀ ਵੱਖਰਾ ਸੀ ਜੋ ਸੱਚ ਕਿ ਇਕ ਅਨੁਭਵ ਪ੍ਰਤੱਖ ਅਵਸਥਾ ਦੀ ਮੋਹ ਵਿਨਾਸ਼ਕ ਸਥਿਤੀ ਸੀ। ਇਹ ਚਾਰ ਕਿਸਮ ਦੇ ਸੱਚ ਮਿਲ ਕੇ ਇਕ ਚਾਰ ਦਿਵਾਰੀ ਬਣ ਗਈ ਸੀ ਉਸ ਚੌਗਿਰਦੇ ਨੂੰ ਪੈਦਾ ਕਰਨ ਲਈ, ਜੋ ਕੁਦਰਤ ਨੇ ਸਾਜੀ ਸੀ ਉਸ ਬੱਚੇ ਦੀ ਪਰਵਰਸ਼ ਲਈ, ਜਿਸ ਨੇ 'ਭਾਈ ਵੀਰ ਸਿੰਘ' ਦਾ ਨਾਮ ਧਾਰਨ ਕੀਤਾ।"

*(ਸ੍ਰੀ 'ਚਰਨ ਹਰਿ ਵਿਸਥਾਰ ਜਿ: ੧ ਸੈਂਚੀ ੨ ਵਿਚੋਂ)*

ਮਾਤਾ ਉੱਤਮ ਕੌਰ ਜੀ ਦਾ ਦੇਹਾਂਤ ੯ ਅਪ੍ਰੈਲ ੧੯੧੮ ਦਿਨ ਦੇ ੧੨.੨੦ ਬਜੇ ਬਾਜ਼ਾਰ ਵਾਲੇ ਮਕਾਨ ਵਿਚ ਹੋਇਆ।

*1. ਸਤਿਕਾਰ ਯੋਗ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀ ਨਾਨੀ, ਪੰਡਤ ਗਿਆਨੀ ਹਜਾਰਾ ਸਿੰਘ ਜੀ ਦੀ ਸਿੰਘਣੀ।*

—o—

## ਭਾਈ ਵੀਰ ਸਿੰਘ ਜੀ ਦਾ ਜਨਮ

ਸ੍ਰੀ ਬਾਬਾ ਕਾਹਨ ਸਿੰਘ ਦੀ ਇਕ ਧਰਮ ਭੈਣ ਲਾਹੌਰ ਵਿਖੇ ਵਿਆਹੀ ਹੋਈ ਸੀ, ਆਪਦਾ ਉਸ ਪਰਵਾਰ ਨਾਲ ਬੜਾ ਪਿਆਰ ਸੀ, ਉਨ੍ਹਾਂ ਦੇ ਦੁਖਾਂ ਸੁਖਾਂ ਨਾਲ ਆਪ ਸਾਂਝੀਵਾਲ ਹੁੰਦੇ ਸਨ ਤੇ ਕਈ ਵਾਰ ਮਹੀਨਾ ਵੀਹ ਦਿਨ ਉਨ੍ਹਾਂ ਪਾਸ ਜਾ ਠਹਿਰਦੇ। ਇਕ ਵਾਰ ਆਪ ਉਨ੍ਹਾਂ ਪਾਸ ਕੁਝ ਦਿਨਾਂ ਤੋਂ ਠਹਿਰੇ ਹੋਏ ਸਨ ਕਿ ਯਕਲਖਤ ਇਕ ਦਿਨ ਸਵੇਰ ਸਾਰ ਭੈਣ ਨੂੰ ਕਹਿਣ ਲਗੇ ਕਿ ਭੈਣ ਜੀ ਹੁਣ ਅਸੀਂ ਘਰ (ਅੰਮ੍ਰਿਤਸਰ) ਚੱਲੇ ਹਾਂ, ਓਥੇ ਜ਼ਰੂਰੀ ਕੰਮ ਹੈ, ਭੈਣ ਜੀ ਨੇ ਕਿਹਾ ਕਿ ਐਡੀ ਛੇਤੀ ਕੀਹ ਹੈ? ਅਜੇ ਤਾਂ ਤੁਹਾਨੂੰ ਆਇਆਂ ਥੋੜੇ ਹੀ ਦਿਨ ਹੋਏ ਹਨ, ਦਸ ਪੰਦਰਾਂ ਦਿਨ ਤਾਂ ਹੋਰ ਠਹਿਰੋ, ਕਿਹੜੇ ਕੰਮ ਘਰ ਆਪ ਖੁਣੋਂ ਅਟਕੇ ਹੋਏ ਹਨ, ਆਪ ਜੀ ਦੇ ਸਪੁਤ੍ਰ ਡਾਕਟਰ ਚਰਨ ਸਿੰਘ ਜੀ ਨੇ ਸਾਰੇ ਕੰਮ ਸੰਭਾਲੇ ਹੋਏ ਹਨ। ਬਾਬਾ ਜੀ ਨੇ ਸੁਣ ਕੇ ਕਿਹਾ: ਨਹੀਂ ਸਾਡਾ ਜਾਣਾ ਜ਼ਰੂਰੀ ਹੈ, ਕਿਉਂ ਜੋ ਸਾਡੇ ਘਰ ਇਕ ਪਵਿਤ੍ਰ ਆਤਮਾ ਆ ਰਹੀ ਹੈ। ਹਾਂ ਇਕ ਮਹਾਂ ਪੁਰਖ ਆ ਰਿਹਾ ਹੈ, ਜਿਸ ਦਾ ਅਸਾਂ ਜਾ ਕੇ ਸੁਆਗਤ ਕਰਨਾ ਹੈ। ਭੈਣ ਹੁਣ ਹੋਰ ਰੋਕ ਪਾ ਨਹੀਂ ਸਕਦੀ ਸੀ, ਇਸ ਲਈ ਇਹ ਸਮਝ ਕੇ ਕਿ ਸ਼ਾਇਦ ਕੋਈ ਸੰਤ ਮਹਾਤਮਾ ਘਰ ਆ ਰਹੇ ਹੋਣਗੇ, ਓਹ ਕਿਤੇ ਇਹਨਾਂ ਦੀ ਗੈਰ ਹਾਜ਼ਰੀ ਵੇਖਕੇ ਮੁੜ ਨਾ ਜਾਣ, ਇਉਂ ਸੋਚ ਕੇ ਚੁਪ ਕਰ ਰਹੀ ਤੇ ਬਾਬਾ ਜੀ ਅੰਮ੍ਰਿਤਸਰ ਨੂੰ ਟੁਰ ਆਏ। ਪਰ ਭੈਣ ਬੀ ਸਾਧੂ ਸੇਵੀ ਸੀ ਤੇ ਨਾਮ ਦੇ ਪਿਆਰ ਵਾਲੀ ਸੀ, ਉਸਦੇ ਹਿਰਦੇ ਵਿਚ ਬੀ ਉਨ੍ਹਾਂ ਸੰਤਾਂ ਦੇ ਦਰਸ਼ਨ ਦੀ ਖਾਹਸ਼ ਉਠਦੀ ਉਠਦੀ ਪ੍ਰਬਲ ਹੋ ਗਈ ਤਾਂ ਇਕ

ਦਿਨ ਛਡ ਕੇ ਤੀਜੇ ਦਿਨ ਉਹ ਬੀ ਅੰਮ੍ਰਿਤਸਰ ਪੁਜ ਗਈ, ਅਗੋ ਦੇਖੇ ਤਾਂ ਸਾਧੂ ਤਾਂ ਕੋਈ ਨਹੀਂ ਆਇਆ ਪਰ ਘਰ ਵਿਚ ਖ਼ੂਬ ਮੰਗਲਚਾਰ ਹੈ ਤੇ ਇਕ ਦਿਨ ਪਹਿਲੋਂ (੫ ਦਸੰਬਰ ੧੯੦੨ ਈ: ਵੀਰਵਾਰ ਨੂੰ) ਸ੍ਰੀ ਮਾਨ ਡਾਕਟਰ ਸਾਹਿਬ ਜੀ ਦੇ ਗ੍ਰਿਹ ਸਭ ਤੋਂ ਪਹਿਲਾ ਲੜਕਾ ਜਨਮ ਧਾਰੀ ਹੋਯਾ ਹੋਯਾ ਹੈ। ਸਮਝ ਗਈ ਕਿ ਇਹੋ ਮਹਾਂ ਪੁਰਖ ਹੈ ਜਿਸ ਦੇ ਸ੍ਵਾਗਤ ਲਈ ਬਾਬਾ ਜੀ ਲਾਹੌਰੋਂ ਕਾਹਲ ਕਰਕੇ ਆਏ ਸਨ। ਭੈਣ ਜੀ ਬੀ ਏਸ ਮੰਗਲਚਾਰ ਵਿਚ ਸ਼ਾਮਲ ਹੋਏ ਤੇ ਖੁਸ਼ੀਆਂ ਮਨਾਈਆਂ ਤੇ ਕੁਝ ਦਿਨ ਰਹਿਕੇ ਵਾਪਸ ਲਾਹੌਰ ਚਲੇ ਗਏ।

ਬਾਬਾ ਕਾਨ੍ਹ ਸਿੰਘ ਜੀ ਇਸ ਹੋਣਹਾਰ ਬੱਚੇ ਨੂੰ ਪਿਆਰ ਕਰਦੇ ਸਨ, ਅਜੇ ੪੦ ਦਿਨਾਂ ਦੇ ਮਸਾਂ ਹੋਏ ਸਾਂ ਕਿ ਬਾਬਾ ਜੀ ਅੰਮ੍ਰਿਤ ਵੇਲੇ ਸਿਮਰਨ ਵਿਚ ਬੈਠਦੇ ਤਾਂ ਇਸ ਬੱਚੇ ਨੂੰ ਇਸ ਦੀ ਮਾਤਾ ਦੀ ਗੋਦੋਂ ਮੰਗਵਾ ਲੈਂਦੇ ਤੇ ਆਪਣੀ ਗੋਦ ਵਿਚ ਲੈ ਕੇ ਬੈਠ ਜਾਂਦੇ, ਅੰਮ੍ਰਿਤ ਵੇਲਾ ਇਸੇ ਤਰ੍ਹਾਂ ਸਿਮਰਨ ਗੋਦ ਵਿਚ ਇਹ ਬੱਚਾ ਰਸ ਮਾਣਦਾ। ਜੇ ਜਾਗਦੇ ਹੁੰਦੇ ਸਨ ਤਾਂ ਚੁਪ ਕੀਤੇ ਪਾਠ ਸੁਣਦੇ ਰਹਿੰਦੇ ਤੇ ਜੇ ਸੁੱਤੇ ਹੁੰਦੇ ਤਾਂ ਬਾਬਾ ਜੀ ਦੀ ਗੋਦ ਦਾ ਬਾਣੀ ਦੀਆਂ ਲੋਰੀਆਂ ਦਾ ਸੁਖ ਮਾਣਦੇ। ਆਪ ਜੀ ਦੀ ਮਾਤਾ ਜੀ ਦੱਸਦੇ ਹੁੰਦੇ ਸਨ ਕਿ ਕਿਤਨੇ ਹੀ ਸਾਲ ਬਚਪਨ ਵਿਚ ਅੰਮ੍ਰਿਤ ਵੇਲੇ ਆਪ ਦੇ ਬਾਬਾ ਜੀ ਦੀ ਗੋਦ ਵਿਚ ਬੀਤੇ ਹਨ, ਉਨ੍ਹਾਂ ਸਾਲਾਂ ਵਿਚੋਂ ਕਦੇ ਕੋਈ ਇਕ ਦਿਨ ਵੀ ਐਸਾ ਨਹੀਂ ਆਇਆ ਜਦ ਆਪ ਉਨ੍ਹਾਂ ਦੀ ਗੋਦ ਵਿਚ ਰੋਏ ਹੋਣ ਯਾ ਆਪ ਨੇ ਕਿਸੇ ਸਮੇਂ ਮਲ ਮੂਤ੍ਰ ਨਾਲ ਬਾਬਾ ਜੀ ਦੇ ਕਪੜੇ ਅਪਵਿਤ੍ਰ ਕੀਤੇ ਹੋਣ। ਚੁਨਾਂਚਿ ਅੰਤਲੇ ਦਿਨ ਤਕ ਬਾਬਾ ਜੀ ਦਾ ਪਿਆਰ ਇਸ ਬਰਖੁਰਦਾਰ ਨਾਲ ਅਕਹਿ ਰਿਹਾ ਹੈ ਆਪ ਛੇ ਸਾਲ ਦੇ ਸਨ ਜਦ ਬਾਬਾ ਜੀ ਗੁਜ਼ਰੇ। ਇਕ ਬੜੀ ਅਨੋਖੀ ਗਲ ਬਾਬਾ ਜੀ ਦੇ ਅੰਤ ਸਮੇਂ ਦੀ ਸੁਣੀ ਗਈ ਹੈ ਕਿ ਜਦ ਆਪ ਅੰਤਲੇ ਸੁਆਸਾਂ ਪਰ ਸਨ ਤਾਂ ਆਪ ਨੇ ਆਪਣੇ ਸਪੁਤ੍ਰ ਡਾ. ਚਰਨ ਸਿੰਘ ਜੀ ਨੂੰ ਕੋਲ ਸੱਦਿਆ ਤੇ ਕਿਹਾ ਕਿ ਦੇਖ ਬੇਟਾ ਇਸ ਲੜਕੇ ਨੂੰ ਗੁੱਸੇ ਨਾ ਹੋਵੀਂ, ਮੈਂ ਤਾਂ ਹੁਣ ਚਲਿਆ ਹਾਂ, ਇਸ ਦਾ ਖਿਆਲ ਤੂੰ ਰਖਣਾ ਹੈ, ਇਹ ਆਮ੍ਹ ਬੱਚਾ ਨਹੀਂ ਇਹ ਮੇਰੀਆਂ ਅਰਦਾਸਾਂ ਨਾਲ ਗੁਰੂ ਨਾਨਕ ਪਿਆਰਾ ਸਿਖ ਆਇਆ ਹੈ। ਡਾਕਟਰ ਜੀ ਨੇ ਕਿਹਾ ਕਿ ਮੈਂ ਆਖਰ ਇਸ ਦਾ ਬਾਪ ਹਾਂ ਕਈ ਮੌਕੇ ਆ ਹੀ ਜਾਂਦੇ ਹਨ ਕਿ ਬਚੇ ਨੂੰ ਤਾੜਨਾ ਪੈਂਦਾ ਹੈ ਪਰ ਆਪ ਕਹਿੰਦੇ ਹੋ ਕਿ ਮੈਂ ਇਸ ਨੂੰ ਗੁੱਸੇ ਨਾ ਹੋਵਾਂ। ਤਦ ਬਾਬਾ ਜੀ ਨੇ ਕਿਹਾ ਕਿ ਇਹ ਬਚਾ ਤੁਹਾਨੂੰ ਐਸਾ ਮੌਕਾ ਘਟ ਦੇਵੇਗਾ ਕਿ ਤੁਹਾਨੂੰ ਨਾਰਾਜ਼ ਕਰੇ, ਪਰ ਫਿਰ ਬੀ ਜੇ ਅਜਾਣੇ ਕੁਝ ਹੋ ਜਾਏ ਤਾਂ ਤੁਸੀਂ ਦਰਗੁਜ਼ਰ ਕਰਨੀ ਪਰ ਜੇ ਤੁਸੀਂ ਨਾ ਸੰਭਾਲ ਸਕੇ ਤਾਂ ਇਕ ਦੋ ਤੇ ਹਦ ਤਿੰਨ ਵਾਰ ਤੁਹਾਡੇ ਗੁੱਸੇ ਨੂੰ ਸਹਾਰ ਜਾਏਗਾ। ਤੀਜੀ ਵਾਰ ਤੋਂ ਵੱਧ ਅਗਾਹ ਗੁਸੇ ਹੋਏ ਤਾਂ ਇਹ ਟੁਰ ਜਾਏਗਾ।

ਇਹ ਗਲ ਸੁਣ ਕੇ ਡਾਕਟਰ ਸਾਹਿਬ ਖਾਮੋਸ਼ ਹੋ ਗਏ ਤੇ ਉਸੇ ਦਿਨ ਯਾ ਉਸ ਤੋਂ ਅਗਲੇ ਦਿਨ ਸ੍ਰੀ ਬਾਬਾ ਜੀ ਦੇ ਸਰੀਰ ਦਾ ਅੰਤ ਹੋ ਗਿਆ।

---

1. *The future destiny of the child is always the work of the mother (Saying of Napoleon)*

# ਗਿਆਨੀ ਹਜ਼ਾਰਾ ਸਿੰਘ ਜੀ

ਭਾਈ ਸਾਹਿਬ ਜੀ ਦੇ ਨਾਨਾ ਜੀ ਦਾ ਸ਼ੁਭ ਨਾਮ ਗਿਆਨੀ ਹਜ਼ਾਰਾ ਸਿੰਘ ਜੀ ਸੀ। ਗਿਆਨੀ ਜੀ ਸੰਸਕ੍ਰਿਤ ਦੇ ਚੰਗੇ ਵਿਦਵਾਨ ਸਨ, ਇਸੇ ਕਰਕੇ ਆਪ ਨੂੰ ਪੰਡਤ ਗਿਆਨੀ ਹਜ਼ਾਰਾ ਸਿੰਘ ਜੀ ਸੱਦਿਆ ਜਾਂਦਾ ਸੀ। ਫਾਰਸੀ ਦੇ ਬੀ ਚੰਗੇ ਆਲਮ ਸਨ। ਸ਼ੇਖ ਸਾਅਦੀ ਦੀ ਬੋਸਤਾਂ ਆਪ ਨੇ ਬ੍ਰਿਜ ਭਾਸ਼ਾ ਦੀ ਕਵਿਤਾ ਵਿਚ ਅਨੁਵਾਦ ਕੀਤੀ ਸੀ। ਹਾਂ ਆਪ ਕਵਿਤਾ ਬੀ ਕਰਦੇ ਸਨ ਪਰ ਬ੍ਰਿਜ ਭਾਸ਼ਾ ਵਿਚ ਤੇ ਕਵੀ ਛਾਪ 'ਹਰੀ ਹਜ਼ੂਰ' ਵਰਤਦੇ ਸਨ। ਸਿੰਘ ਸਭਾ ਲਹਿਰ ਦੇ ਸਮਰਥਕ ਤੇ ਪ੍ਰਤਿਸ਼ਟਤ ਰੁਕਨ ਸਨ। ਪਹਿਲਾਂ ਜਦ 'ਖਾਲਸਾ ਦੀਵਾਨ ਅੰਮ੍ਰਿਤਸਰ' ਬਣਿਆ ਤੇ ਇਸ ਦੇ ਸਕੱਤ੍ਰਾਂ ਦੀ ਚੋਣ ਹੋਈ ਤਾਂ ਪੰਜ ਸਕੱਤ੍ਰ ਚੁਣੇ ਗਏ ਸਨ, ਜਿਨ੍ਹਾਂ ਵਿਚੋਂ ਇਕ ਆਪਜੀ ਸਨ। ਹੋਰ ਸਨ ਪ੍ਰੋਫੈਸਰ ਗੁਰਮਖ ਸਿੰਘ ਜੀ, ਸ੍ਰ: ਨਿਕਾ ਸਿੰਘ, ਸ੍ਰ: ਗਣੇਸ਼ਾ ਸਿੰਘ ਤੇ ਸ੍ਰ: ਜਵਾਹਰ ਸਿੰਘ। ਇਨ੍ਹਾਂ ਪੰਜਾਂ ਦੀ ਫੋਟੋ ਭਾਈ ਸਾਹਿਬ ਜੀ ਦੇ ਫੋਟੋ ਸੰਚਯ ਵਿਚ ਮੌਜੂਦ ਸੀ ਜੋ ਸੰਚਯ ਡਿਹਰਾਦੂਨ ਡਾਕਟਰ ਬਲਬੀਰ ਸਿੰਘ ਜੀ ਪਾਸ ਸੁਰਖਜਤ ਹੋ ਗਿਆ ਸੀ।

ਸਿੰਘ ਸਭਾ ਲਹਿਰ ਚਲੀ ਤਾਂ ਸਭਾ ਦੇ ਪ੍ਰਚਾਰ ਨਾਲ ਸਕੂਲਾਂ ਵਿਚ ਪੰਜਾਬੀ ਦੀ ਪੜ੍ਹਾਈ ਵਿਦਯਾ ਵਿਭਾਗ ਪੰਜਾਬ ਨੇ ਪ੍ਰਵਾਣ ਕਰ ਲਈ। ਪਰ ਪਾਠ ਪੁਸਤਕਾਂ ਤਿਆਰ ਕੋਈ ਨਹੀਂ ਸਨ। ਗਿਆਨੀ ਜੀ ਨੂੰ ਵਿਦਯਾ ਵਿਭਾਗ ਨੇ ਲੜਕੀਆਂ ਦੇ ਸਕੂਲਾਂ ਦੇ ਇਨਸਪੈਕਟਰ ਨਿਯੁਕਤ ਕੀਤਾ ਹੋਇਆ ਸੀ ਸੋ ਮਹਿਕਮੇ ਨੇ ਆਪ ਨੂੰ ਆਗਯਾ ਕੀਤੀ ਕਿ ਉਰਦੂ ਦੇ ਤਿਆਰ ਕੋਰਸਾਂ ਨੂੰ ਹੀ ਪੰਜਾਬੀ ਵਿਚ ਉਲਥਾ ਕੇ ਬੱਚੇ ਬੱਚੀਆਂ ਲਈ ਪਾਠ ਪੁਸਤਕਾਂ ਤਿਆਰ ਕਰ ਲਓ। ਆਪ ਨੇ ਤਕਰੀਬਨ ਸਾਰੇ ਕੋਰਸ ਉਲਥਾ ਕੀਤੇ ਕਰਵਾਏ, ਭੂਗੋਲ ਤੇ ਤਾਰੀਖ ਬੀ ਉਲਥਾ ਕੀਤੀ। ਬਚੀਆਂ ਲਈ ਇਕ ਕਿਤਾਬ 'ਦੁਲਹਨ ਦਰਪਨ' ਬੀ ਲਿਖੀ। ਗੁਰ ਪ੍ਰਤਾਪ ਸੂਰਜ ਗਰੰਥ ਦਾ ਸੰਖੇਪ, 'ਸੂਰਜ ਪ੍ਰਕਾਸ਼ ਚੂਰਣਕਾ' ਵੀ ਲਿਖੀ।

ਪੁਸਤਕਾਂ ਜੋ ਸਕੂਲਾਂ ਦੇ ਬੱਚੇ ਬਚੀਆਂ ਲਈ ਉਰਦੂ ਤੋਂ ਉਲਥਾ ਕੇ ਛਪਵਾਈਆਂ ਗਈਆਂ ਉਨ੍ਹਾਂ ਦੇ ਮੁੱਖ ਪੰਨੇ ਤੇ ਇਹ ਅੱਖਰ ਛਪਦੇ ਰਹੇ ਸਨ:-

"ਸ੍ਰੀ ਯੁਤ ਸਾਈਮ ਸਾਹਿਬ ਬਹਾਦਰ ਡਾਇਰੈਕਟਰ ਮਹਿਕਮਾ ਤਾਲੀਮ ਪੰਜਾਬ ਤੇ ਟੈਕਸਟ ਬੁਕ ਕਮੇਟੀ ਦੀ ਮਨਜ਼ੂਰੀ ਨਾਲ ਗਜਾਨੀ ਹਜ਼ੂਰ ਹਰੀ ਪ੍ਰਸਿਧ ਨਾਮ ਭਾਈ ਹਜ਼ਾਰਾ ਸਿੰਘ ਨੇ ਉਰਦੂ ਤੋਂ ਪੰਜਾਬੀ ਵਿਚ ਉਲਟਾਈ।"

ਏਹ ਪੁਸਤਕਾਂ ਰਾਏ ਸਾਹਿਬ ਮੁਨਸ਼ੀ ਗੁਲਾਬ ਸਿੰਘ ਦੇ ਛਾਪੇ ਖਾਨੇ ਲਾਹੌਰ ਵਿਚ ਛਪੀਆਂ ਸਨ।

ਗਿਆਨੀ ਜੀ ਦੀ ਸੁਪਤਨੀ ਭਾਈ ਸਾਹਿਬ ਜੀ ਦੀ ਨਾਨੀ ਦਾ ਸ਼ੁਭ ਨਾਮ 'ਸੋਭੀ' ਸੀ, ਜੋ ਬਹੁਤ ਪੜ੍ਹੀ ਲਿਖੀ ਮਾਤਾ ਨਹੀਂ ਸੀ ਪਰ ਬੜੀ ਸੁਘੜ ਤੇ ਲਾਇਕ ਸੀ। ਭਾਈ ਸਾਹਿਬ ਜੀ ਦੱਸਿਆ ਕਰਦੇ ਸਨ ਕਿ ਹਿਸਾਬ ਵਿਚ ਨਾਨੀ ਬੜੀ ਸਿਆਣੀ ਸੀ, ਇਥੋਂ ਤਕ ਕਿ ਸੂਦ ਦਰ ਸੂਦ ਦੇ ਸੁਆਲ ਜ਼ਬਾਨੀ ਕੱਢ ਦੇਂਦੀ ਸੀ, ਤੇ ਗ਼ਲਤ ਨਹੀਂ ਸੀ

ਹੁੰਦੇ। ਸੁਖਮਨੀ ਸਾਹਿਬ ਦਾ ਪਾਠ ਉਹ ਰੋਜ਼ ਕੰਠੋਂ ਕਰਦੀ ਹੁੰਦੀ ਸੀ। ਆਚਰਣ ਇਤਨਾ ਸੱਚਾ ਸੀ ਕਿ ਸਾਰੀ ਉਮਰ ਉਸ ਨੇ ਕਦੇ ਝੂਠ ਨਹੀਂ ਬੋਲਿਆ ਹੋਣਾ, ਤੇ ਜਿਸ ਕਿਸੇ ਨੇ ਉਸਦੇ ਸਾਹਮਣੇ ਝੂਠ ਬੋਲਿਆ ਤੇ ਉਸਨੂੰ ਸਹੀ ਹੋ ਗਿਆ ਉਸ ਨਾਲ ਉਸਨੇ ਕਦੇ ਕਲਾਮ ਨਹੀਂ ਕੀਤੀ।

ਨਾਨਾ ਜੀ ਤੇ ਨਾਨੀ ਜੀ ਇਕ ਵਾਰ ਸਹਜ ਸੁਭਾਵ ਗਲਾਂ ਕਰਦੇ ਅਪਣੇ ਅੰਤ ਦੇ ਜ਼ਿਕਰ ਵਿਚ ਆਏ ਤਾਂ ਗਿਆਨੀ ਜੀ ਨੇ ਕਿਹਾ, ਸੋਭੀਏ ! ਤੇਰੇ ਹੱਥਾਂ ਵਿਚ ਅਸੀਂ ਪਹਿਲੇ ਚਲੇ ਜਾਣਾ ਹੈ! ਤਾਂ ਨਾਨੀ ਜੀ ਕਹਿਣ ਲਗੇ: ਨਹੀਂ! ਮੈਂ ਪਹਿਲਾਂ ਜਾਵਾਂਗੀ। ਨਾਨਾ ਜੀ ਨੇ ਕਿਹਾ: ਮੈਂ ਗਿਆਨੀ ਹਾਂ, ਮੇਰਾ ਵਾਕ ਸਤਜ ਹੋਵੇਗਾ ਤੂੰ ਦੇਖ ਲਵੀਂ। ਤਾਂ ਨਾਨੀ ਜੀ ਨੇ ਉਤਰ ਦਿਤਾ, ਠੀਕ ਤੁਸੀਂ ਗਿਆਨੀ ਹੋ, ਸਤਜ ਵਕਤਾ ਹੋ, ਪੰਡਤ ਹੋ, ਪਰ ਮੈਂ ਵੀ ਸਤਜ ਵਕਤਾ ਪੰਡਤ ਦੀ ਪਤਿਬ੍ਰਤਾ ਸਿੰਘਣੀ ਹਾਂ, ਮੇਰਾ ਵਾਕ ਨਹੀਂ ਟਲ ਸਕਦਾ। ਕਰਨਾ ਕਰਤਾਰ ਦਾ ਨਾਨੀ ਜੀ ਦਾ ਵਾਕ ਨਾ ਹੀ ਟਲਿਆ ਤੇ ਓਹ ਸੰਨ ੧੮੮੫ ਈ: ਮਾਘ ਦੇ ਮਹੀਨੇ ਚੜ੍ਹਾਈ ਕਰ ਗਏ। ਉਸ ਵੇਲੇ ਉਨ੍ਹਾਂ ਦੇ ਪੋਤਰੇ ਸ: ਹਰਨਾਮ ਸਿੰਘ ਦੀ ਵਰੇਸ ੪੦ ਦਿਨਾਂ ਦੀ ਦੱਸੀਦੀ ਹੈ। ਪਰ ਨਾਨਾ ਗਿਆਨੀ ਹਜ਼ਾਰਾ ਸਿੰਘ ਜੀ ੨੩ ਸਾਲ ਪਿਛੋਂ ੨੭ ਸਤੰਬਰ ੧੯੦੮ ਈ: ਨੂੰ ੮੦ ਬਰਸ ਦੀ ਵਰੇਸ ਵਿਚ ਗੁਰਪੁਰੀ ਪਧਾਰੇ।

ਗਿਆਨੀ ਜੀ ਦੇ ਘਰ ਇਕੋ ਇਕ ਸਪੁਤ੍ਰ ਹੋਏ, ਸ: ਆਇਆ ਸਿੰਘ ਜੀ, ਜੋ ਉਚੇਰੀ ਵਿਦਜਾ ਪ੍ਰਾਪਤ ਕਰ ਕੇ ਈ. ਏ.ਸੀ. ਤੇ ਡਿਪਟੀ ਦੇ ਅਹੁਦੇ ਪਰ ਰਹੇ ਤੇ ਕਈ ਥਾਂ ਬਦਲ ਬਦਲ ਕੇ ਸਰਕਾਰੀ ਹੁਕਮ ਹੇਠ ਨਿਆਇ ਕਰਤਾ ਤਈਨਾਤ ਹੁੰਦੇ ਰਹੇ। ਨਾਨੀ ਜੀ ਦੇ ਚੜ੍ਹਾਈ ਕਰਨ ਪਿਛੋਂ ਨਾਨਾ ਜੀ ਇੱਕਲੇ ਰਹਿ ਗਏ ਤਾਂ ਉਹਨਾਂ ਨੇ ਆਪਣੇ ਦੋਹਤਰੇ ਵੀਰ ਸਿੰਘ ਨੂੰ, ਜੋ ਤਦੋਂ ਸਕੂਲੇ ਪੜਦੇ ਸਨ, ਆਪਣੇ ਪਾਸ ਰਖ ਲਿਆ। ਭਾਈ ਸਾਹਿਬ ਛੁਟੀ ਵਾਲੇ ਦਿਨ ਆਪਣੇ ਘਰ ਚਲੇ ਜਾਂਦੇ ਤੇ ਅਗਲੇ ਦਿਨ ਸਕੂਲੋਂ ਸਿਧੇ ਨਾਨਾ ਜੀ ਪਾਸ ਉਨ੍ਹਾਂ ਦੇ ਘਰ ਕਟੜਾ ਕਨ੍ਹੱਯਾਂ ਵਿਚ, ਗੁਰਦਵਾਰੇ ਦੇ ਸਾਹਮਣੇ ਵਾਲੇ ਗੁਲਾਈ ਵਾਲੇ ਮਕਾਨ ਵਿਚ ਆ ਜਾਂਦੇ।

—o—

## ਡਿਪਟੀ ਆਇਆ ਸਿੰਘ ਜੀ

ਭਾਈ ਸਾਹਿਬ ਜੀ ਦੇ ਮਾਮਾ ਸਰਦਾਰ ਆਇਆ ਸਿੰਘ ਜੀ ਡਿਪਟੀ ਸਨ। ਆਚਰਨ ਦੇ ਬੜੇ ਸੁੱਚੇ ਤੇ ਬੜੇ ਇਨਸਾਫ ਦੀ ਸੇਧ ਤੇ ਟੁਰਨ ਵਾਲੇ, ਕਿਸੇ ਦੀ ਰੋ ਰਿਆਇਤ ਨਹੀਂ ਸਨ ਕਰਦੇ ਤੇ ਨਾ ਕਿਸੇ ਦੀ ਸਿਫਾਰਸ਼ ਮੰਨਦੇ ਸਨ। ਇਕ ਵਾਰ ਨਾਰੋਵਾਲ ਲੱਗੇ ਹੋਏ ਸਨ, ਨਾਰੋਵਾਲ ਦੇ ਈਸਾਈ ਅਛੂਤਾਂ ਤੇ ਦੂਜੇ ਅਛੂਤਾਂ ਵਿਚ ਲੜਾਈ ਹੋ ਪਈ ਤੇ ਮੁਕੱਦਮਾ ਇਨ੍ਹਾਂ ਦੇ ਪੇਸ਼ ਹੋਇਆ। ਨਾਰੋਵਾਲ ਦਾ ਪਾਦਰੀ, ਜੋ ਕਦੇ ਡਿਪਟੀ ਸਾਹਿਬ ਦਾ ਉਸਤਾਦ ਰਹਿ ਚੁਕਾ ਸੀ, ਆਪ ਨੂੰ ਮਿਲਿਆ ਤੇ ਕਹਿਣ ਲਗਾ: -ਆਇਆ ਸਿੰਘ! ਜੋ ਅਛੂਤ ਈਸਾਈ ਨਹੀਂ ਹਨ, ਉਨ੍ਹਾਂ ਨੂੰ ਐਸੀ ਸਜ਼ਾ ਦੇਣੀ ਕਿ ਹੋਰਨਾਂ ਨੂੰ ਵੀ ਕੰਨ

ਹੋ ਜਾਣ। ਆਪ ਨੇ ਉਸ ਨੂੰ ਕਿਹਾ ਕਿ ਤੁਸੀਂ ਮੇਰੇ ਪ੍ਰਿੰਸੀਪਲ ਰਹਿ ਚੁਕੇ ਹੋ ਕੀ ਤੁਹਾਨੂੰ ਆਸ ਹੈ ਕਿ ਆਪਦਾ ਸ਼ਾਗਿਰਦ ਬੇਇਨਸਾਫੀ ਕਰੇਗਾ? ਪਾਦਰੀ ਨੇ ਕਿਹਾ, ਨਹੀਂ, ਨਹੀਂ, ਯਿਹ ਤੇ ਹਮੇਪੂਰਾ ਯਕੀਨ ਹੈ। ਬਸ ਮੁਕੱਦਮਾ ਚਲਿਆ ਤਾਂ ਆਪਨੇ ਗੈਰ ਈਸਾਈ ਸਾਰੇ ਅਛੂਤ ਬਰੀ ਕਰ ਦਿਤੇ ਤੇ ਈਸਾਈ ਅਛੂਤਾਂ ਨੂੰ ਸਜ਼ਾ ਦੇ ਦਿਤੀ। ਪਾਦਰੀ ਬੜਾ ਪਿੱਟਿਆ ਤੇ ਉਸ ਨੇ ਡੀ.ਸੀ. ਪਾਸ ਸ਼ਿਕਾਇਤ ਕੀਤੀ। ਉਹ ਵੀ ਅੰਗਰੇਜ਼ ਹੀ ਸੀ ਤੇ ਪਾਦਰੀ ਤਬੀਅਤ ਦਾ ਸੀ, ਉਸ ਨੇ ਹਾਈ ਕੋਰਟ ਨੂੰ ਚੁਕ ਸ਼ਿਕਾਇਤ ਕੀਤੀ ਕਿ ਆਇਆ ਸਿੰਘ ਬੇਇਨਸਾਫੀ ਕਰ ਰਿਹਾ ਹੈ, ਇਸ ਨੇ ਗ਼ੈਰ ਈਸਾਈ ਮੁਲਾਜ਼ਮ ਬਰੀ ਕਰ ਦਿਤੇ ਹਨ ਤੇ ਈਸਾਈ ਦੰਡੇ ਹਨ, ਇਉਂ ਦੇਸ਼ ਵਿਚ ਬੇਚੈਨੀ ਫੈਲੇਗੀ, ਇਸਦਾ ਫੌਰਨ ਪ੍ਰਬੰਧ ਕਰਨਾ ਚਾਹੀਦੇ। ਹਾਈ ਕੋਰਟ ਨੇ ਡੀ.ਸੀ. ਨੂੰ ਲਿਖਿਆ ਕਿ ਉਸ ਮੁਕੱਦਮੇ ਦੀ ਮਿਸਲ ਸਾਡੇ ਪਾਸ ਹਾਈ ਕੋਰਟ ਵਿਚ ਭੇਜ ਦਿਓ। ਡੀ.ਸੀ. ਨੇ ਮਿਸਲ ਸ. ਆਇਆ ਸਿੰਘ ਤੋਂ ਮੰਗਵਾ ਕੇ ਹਾਈ ਕੋਰਟ ਨੂੰ ਭੇਜ ਦਿਤੀ। ਹਾਈਕੋਰਟ ਨੇ ਮੁਕੱਦਮਾ ਮੁਤਾਲਿਆ ਕੀਤਾ ਤੇ ਡੀ.ਸੀ. ਨੂੰ ਲਿਖ ਭੇਜਿਆ ਕਿ ਆਇਆ ਸਿੰਘ ਨੇ ਜੋ ਕੁਝ ਕੀਤਾ ਹੈ, ਠੀਕ ਕੀਤਾ ਹੈ ਜੇ ਇਹ ਕੇਸ ਸਾਡੇ ਪੇਸ਼ ਹੁੰਦਾ ਤਾਂ ਅਸਾਂ ਭੀ ਏਹੋ ਫੈਸਲਾ ਦੇਣਾ ਸੀ, ਨਾਲੇ ਡੀ.ਸੀ. ਨੂੰ ਝਾੜ ਬੀ ਮਿਲੀ ਕਿ ਦੇਸ਼ ਦੇ ਇਨਸਾਫ ਦੇ ਪੱਖ ਵਿਚ ਡੀ.ਸੀ. ਨੂੰ ਦਖਲ ਨਹੀਂ ਦੇਣਾ ਚਾਹੀਦੇ। ਸ. ਆਇਆ ਸਿੰਘ ਜੀ ਨੂੰ ਖਿਆਲ ਸੀ ਕਿ ਈਸਾਈਆਂ ਦਾ ਪੱਖ ਨਾ ਕਰਨ ਕਰਕੇ ਹੋ ਸਕਦਾ ਹੈ ਸਾਡੀ ਏਥੋਂ ਬਦਲੀ ਹੋ ਜਾਏ ਪਰ ਹੋਇਆ ਇਹ ਕਿ ਹਾਈ ਕੋਰਟ ਨੇ ਡੀ.ਸੀ. ਨੂੰ ਝਾੜ ਪਾ ਦਿਤੀ।

ਸਰਦਾਰ ਆਇਆ ਸਿੰਘ ਜੀ ਆਚਰਣ ਦੇ ਏਨੇ ਸੁੱਚੇ ਸਨ ਕਿ ਸਚ ਮੁਚ ਆਦਰਸ਼ਕ ਸਿੰਘ ਕਹੇ ਜਾ ਸਕਦੇ ਸਨ। ਇਕ ਵਾਰ ਇਕ ਖੂਨ ਦੇ ਮੁਕੱਦਮੇ ਵਿਚ ਰਈਸ ਮੁਸਲਮਾਨ ਟਿਵਾਣਿਆਂ ਦਾ ਇਕ ਲੜਕਾ ਫਸ ਗਿਆ ਤੇ ਉਸਦਾ ਕੇਸ ਆਪ ਪਾਸ ਚਲਿਆ। ਗੁਆਹੀਆਂ ਹੋ ਹੁਵਾ ਚੁਕੀਆਂ ਤੇ ਫੈਸਲੇ ਲਈ ਤ੍ਰੀਕ ਨਿਯਤ ਹੋ ਗਈ। ਤ੍ਰੀਕ ਤੋਂ ਇਕ ਦਿਨ ਪਹਿਲੇ ਆਪ ਨੇ ਸਾਰੇ ਕੇਸ ਦਾ ਮੁੜ ਮੁਤਾਲਿਆ ਕਰਕੇ ਫੈਸਲਾ ਲਿਖ ਦਿਤਾ ਤੇ ਮੁਲਜ਼ਮ ਨੂੰ ਬਰੀ ਕਰਨ ਹਿਤ ਲਿਖ ਕੇ ਫਾਇਲ ਸਰਿਸ਼ਤੇਦਾਰ ਨੂੰ ਦੇ ਕੇ ਸਾਂਭ ਦਿੱਤੀ, ਤਾਂ ਮੁਲਜ਼ਮ ਦਾ ਪਿਤਾ ਆ ਗਿਆ ਤੇ ਆਪ ਦੇ ਪੈਰਾਂ ਵਿਚ ਹਜ਼ਾਰ ਰੁਪੈ ਦੀ ਥੈਲੀਰੱਖ ਕੇ ਕਹਿਣ ਲਗਾ: ਮੈਂ ਆਪਣੇ ਬੱਚੇ ਦੀ ਜਾਨ ਬਖਸ਼ੀ ਕਰਾਉਣ ਆਇਆ ਹਾਂ, ਬਚਾ ਬੇ ਗੁਨਾਹ ਹੈ। ਗੁਆਹੀਆਂ ਭਾਵੇਂ ਉਸਦੇ ਬਰਖਿਲਾਫ ਭੁਗਤੀਆਂ ਹਨ ਪਰ ਮੈਨੂੰ ਕੋਈ ਗਿਲਾ ਨਹੀਂ, ਵੈਰ ਵਿਚ ਇਹ ਹੋ ਹੀ ਜਾਂਦਾ ਹੈ, ਪਰ ਆਪ ਨੇ ਕਲ ਹੁਕਮ ਸੁਣਾਣਾ ਹੈ, ਜੇ ਇਸ ਨੂੰ ਫਾਂਸੀ ਮਿਲ ਗਈ ਤਾਂ ਸਾਡੇ ਸਾਰੇ ਖਾਨਦਾਨ ਦਾ ਦੀਵਾ ਗੁਲ ਹੋ ਜਾਏਗਾ, ਸਰਵਨਾਸ਼ ਹੋ ਜਾਏਗਾ। ਇਹ ਰੁਪਏ ਤਾਂ ਬਤੌਰ ਨਜ਼ਰਾਨਾ ਹੈ ਮੈਂ ਲੱਖਾਂ ਹੋਰ ਆਪਦੇ ਹਾਜ਼ਰ ਕਰ ਦਿਆਂਗਾ। ਕਿਵੇਂ ਮੇਰੇ ਪੁਤ੍ਰ ਦੀ ਜਾਨ ਬਚਾ ਦਿਓ।

ਡਿਪਟੀ ਸਾਹਿਬ ਨੇ ਕਿਹਾ- ਖਾਂ ਸਾਹਿਬ! ਇਹ ਰੁਪੱਯਾ ਉਠਾ ਲਓ। ਤੁਹਾਨੂੰ ਪਤਾ ਹੈ ਕਿ ਇਹ ਰੁਪਏ ਜੋ ਤੁਸੀਂ ਦੇ ਰਹੇ ਹੋ ਇਹ ਵੱਢੀ ਹੈ ਤੇ ਵੱਢੀ ਦੇਣਾ ਜੁਰਮ ਹੈ, ਪਰ ਮੈਂ ਤੁਹਾਡੇ ਤੇ ਨਾਰਾਜ਼ ਨਹੀਂ ਕਿਉਂਕਿ ਦੁਨੀਆਂ ਏਸੇ ਰਾਹ ਟੁਰ ਰਹੀ ਹੈ ਤੇ

ਤੁਸੀਂ ਦੁਨੀਆਂ ਦੀ ਵੇਖਾ ਵੇਖੀ ਏਹੋ ਕੀਤਾ ਹੈ। ਤੁਹਾਡੇ ਇਸ ਕਰਤੱਵ ਦਾ ਮੇਰੇ ਤੇ ਨਾ ਚੰਗਾ ਅਸਰ ਹੈ ਤੇ ਨ ਮਾੜਾ; ਮੈਂ ਜੋ ਕੁਝ ਕਰਨਾ ਹੈ, ਮੈਂ ਇਨਸਾਫ ਕਰਨਾ ਹੈ, ਤੁਸੀਂ ਰੁਪੱਯਾ ਸੰਭਾਲੋ ਤੇ ਕੱਲ ਅਦਾਲਤ ਵਿਚ ਪੇਸ਼ ਹੋ ਜਾਓ।

ਉਹ ਟਿਵਾਣਾ ਰੁਪੱਯਾ ਉਠਾ ਕੇ ਢਠੇ ਦਿਲ ਚਲਾ ਗਿਆ। ਉਸ ਨੂੰ ਆਸ ਸੀ ਕਿ ਉਸਦਾ ਰੁਪੱਯਾ ਉਹਦੇ ਪੁਤ੍ਰ ਨੂੰ ਬਚਾ ਲਵੇਗਾ, ਪਰ ਡਿਪਟੀ ਸਾਹਿਬ ਨੇ ਪਾਈ ਬੀ ਅੰਗੀਕਾਰ ਨਾ ਕੀਤੀ। ਜਦ ਓਹ ਚਲਾ ਗਿਆ ਤਾਂ ਸਰਿਸ਼ਤੇਦਾਰ ਕਹਿਣ ਲਗਾ: ਡਿਪਟੀ ਸਾਹਿਬ ! ਆਪ ਹੁਕਮ ਤਾਂ ਲਿਖ ਹੀ ਚੁਕੇ ਸਾਓ, ਜੇ ਇਹ ਰੁਪੱਯਾ ਲੈ ਲੈਂਦੇ ਤਾਂ ਕੀ ਹਰਜ ਸੀ? ਇਹ ਵੱਢੀ ਤਾਂ ਹੋ ਸਕਦੀ ਸੀ ਜੇ ਆਪ ਨੇ ਅਜੇ ਹੁਕਮ ਲਿਖਣਾ ਹੁੰਦਾ ਤੇ ਯਾ ਲਿਖੇ ਹੁਕਮ ਨੂੰ ਰੱਦ ਕੇ ਨਵਾਂ ਲਿਖਦੇ। ਆਪ ਨੇ ਕਿਹਾ ਜਦ ਮੇਰਾ ਅੰਤ ਸਮਾਂ ਆਵੇਗਾ ਉਸ ਵੇਲੇ ਤਾਂ ਇਸ ਰੁਪਏ ਨੇ ਮੇਰੀ ਸਹੈਤਾ ਨਹੀਂ ਕਰਨੀ, ਨਾ ਨਿਰੇ ਪੈਸੇ ਨੇ ਸਗੋਂ ਪੁਤ੍ਰ ਧੀ ਸਾਕ ਸਨੇਹੀ ਕਿਸੇ ਨੇ ਬੀ ਸੁਖ ਸ਼ਾਂਤੀ ਨਹੀਂ ਬਖਸ਼ਣੀ; ਓਥੇ ਤੇ ਮੈਂ ਹੋਵਾਂਗਾ ਯਾ ਮੇਰੇ ਕਰਮਾਂ ਦਾ ਚਿਠਾ ਤੇ ਮੇਰਾ ਵਾਹਿਗੁਰੂ, ਕੀ ਅੱਜਦਾ ਲਿਆ ਖੋਟਾ ਪੈਸਾ ਉਸ ਵੇਲੇ ਮੇਰੇ ਮਨ ਵਿਚ ਚੈਨ ਤੇ ਸ਼ਾਂਤੀ ਆਉਣ ਦੇਵੇਗਾ? ਹਰਗਿਜ਼ ਨਹੀਂ।

ਏਸੇ ਤਰ੍ਹਾਂ ਸਰਦਾਰ ਵਜ਼ੀਰ ਸਿੰਘ (ਭਾਈਵਾਲ ਵਜ਼ੀਰ ਹਿੰਦ ਪ੍ਰੈਸ) ਦੇ ਪਿਤਾ ਜੀ ਨੇ ਇਕ ਵਾਰ ਹਾਸ ਨਾਲ ਕਿਹਾ: ਆਇਆ ਸਿੰਘ! ਮੈਨੂੰ ਦੋ ਤਿੰਨ ਸਾਲ ਆਪਣੇ ਨਾਲ ਰਖ ਲੈ, ਮੈਂ ਤੈਨੂੰ ਮਾਇਆ ਏਨੀ ਕੱਠੀ ਕਰ ਦਿਆਂਗਾ ਕਿ ਜਿਹੜੀ ਤੇਰੀਆਂ ਸੱਤਾਂ ਪੀੜੀਆਂ ਤੋਂ ਨਾ ਮੁੱਕੇ। ਤਾਂ ਆਪਨੇ ਅਗੋਂ ਕਿਹਾ: ਜਦੋਂ ਮੇਰਾ ਘੋਰੜੂ ਵੱਜਣ ਲਗਾ ਉਸ ਵੇਲੇ ਤੂੰ ਮੇਰੀ ਕੋਈ ਮਦਦ ਕਰ ਸਕੇਂਗਾ? ਓਦੋਂ ਤਾਂ ਮੇਰੀ ਆਤਮਾ ਇੱਕਲੀ ਨੂੰ ਆਪਣੇ ਸਿਰ ਆਈ ਸਹਿਣੀ ਪਏਗੀ।

ਹਾਂ ਜੀ, ਅਗਲਾ ਦਿਨ ਆਇਆ ਤੇ ਆਪ ਨੇ ਫੈਸਲਾ ਸੁਣਾ ਦਿਤਾ ਤੇ ਟਿਵਾਣਾ ਬੱਚਾ ਬਰੀ ਕਰ ਦਿਤਾ, ਤਦ ਤਾਂ ਫਿਰ ਟਿਵਾਣੇ, ਜੋ ਢੱਠੇ ਦਿਲ ਨਾਲ ਆਏ ਸਨ, ਪੈਰੀਂ ਪੈਣ। ਉਨ੍ਹਾਂ ਦੇ ਦਿਲ ਦੀ ਖੁਸ਼ੀ ਅਮੇਵੀਂ ਹੋ ਰਹੀ ਸੀ, ਤੇ ਕਹਿ ਰਹੇ ਸਨ ਕਿ ਸਾਡੇ ਭਾ ਦਾ ਤਾਂ ਆਇਆ ਸਿੰਘ ਨੌਸ਼ੇਰਵਾਂ ਹੋ ਢੁੱਕਾ ਤੇ ਓਥੇ ਫਿਰ ਆਪ ਦਾ ਨਾਮ ਨੌਸ਼ੇਰਵਾਂ ਹੀ ਪੈ ਗਿਆ। ਪਰ ਆਪ ਨੇ ਉਨ੍ਹਾਂ ਤੋਂ ਇਕ ਪਾਈ ਵੀ ਅੰਗੀਕਾਰ ਨਹੀਂ ਕੀਤੀ।

ਡਿਪਟੀ ਆਇਆ ਸਿੰਘ ਜੀ ਬੀ ਸਾਹਿਤਕ ਪ੍ਰੇਮ ਵਾਲੀ ਰੁਚੀ ਵਾਲੇ ਵਿਦਵਾਨ ਸਨ। ਆਪ ਨੇ ਬਿੰਦ ਸਤਿਸਈ ਦਾ ਪੰਜਾਬੀ ਵਿਚ ਅਨੁਵਾਦ ਕੀਤਾ ਸੀ ਤੇ ਉਹ ਛਾਪਿਆ ਵੀ ਗਿਆ ਸੀ।

ਡਿਪਟੀ ਆਇਆ ਸਿੰਘ ਜੀ ਦਾ ਦੇਹਾਂਤ ੧੦ ਮਈ ੧੯੦੫ ਈ* (੨੯ ਵੈਸਾਖ ਸੰ: ੧੯੩੨ ਬਿ:) ਵੈਸਾਖ ਸੁਦੀ ਪੰਚਮੀ ਨੂੰ ਹੋਇਆ।

ਡਿਪਟੀ ਆਇਆ ਸਿੰਘ ਜੀ ਦੀ ਸੁਪਤਨੀ ਦਾ ਨਾਮ ਸ੍ਰੀਮਤੀ ਮੇਹਰ ਕੌਰ ਜੀ ਸੀ ਤੇ ਆਪ ਦੇ ਗ੍ਰਿਹ ਇਕ ਸਪੁਤ੍ਰ ਸਰਦਾਰ ਹਰਨਾਮ ਸਿੰਘ ਅਤੇ ਦੋ ਸਪੁਤ੍ਰੀਆਂ ਬੀਬੀ

ਹਰਨਾਮ ਕੌਰ ਤੇ ਬੀਬੀ ਗਿਆਨ ਕੌਰ ਜੀ ਪੈਦਾ ਹੋਏ। ਬੀਬੀ ਹਰਨਾਮ ਕੌਰ ਜੀ ਦਾ ਵਿਆਹ ਸਰਦਾਰ ਰਾਮ ਸਿੰਘ ਜੀ ਕਾਬਲੀ ਠੇਕੇਦਾਰ ਦਿਲੀ ਨਾਲ ਹੋਇਆ ਤੇ ਬੀਬੀ ਗਿਆਨ ਕੌਰ ਦਾ ਸਰਦਾਰ ਮਨੋਹਰ ਸਿੰਘ ਜੀ ਰਾਵਲ ਪਿੰਡੀ ਵਾਲਿਆਂ ਨਾਲ। ਸਰਦਾਰ ਹਰਨਾਮ ਸਿੰਘ ਜੀ ਦਾ ਵਿਆਹ ਬੀਬੀ ਪ੍ਰਤਾਪ ਕੌਰ ਨਾਲ ਹੋਇਆ। ਆਪ ਦੇ ਘਰ ਕੋਈ ਸੰਤਾਨ ਨਹੀਂ ਹੋਈ। ਇਸ ਲਈ ਅਪਣੇ ਚੜ੍ਹਾਈ ਕਰਨ ਤੋਂ ਪਹਿਲੇ ਆਪ ਨੇ ਆਪਣਾ ਮਕਾਨ ਵਸੀਅਤ ਦੁਆਰਾ ਭਾਈ ਵੀਰ ਸਿੰਘ ਸਾਹਿਤਯ ਸਦਨ ਨਵੀਂ ਦਿੱਲੀ ਨੂੰ ਅਰਪਣ ਕਰ ਦਿੱਤਾ। ਆਪ ਦਾ ਦੇਹਾਂਤ ੨੧ ਜਨਵਰੀ ੧੯੬੫ ਈ: ਨੂੰ ਨਵੀਂ ਦਿਲੀ ਵਿਖੇ ਹੋਇਆ।

---

*1. ਅਖਬਾਰ ਖਾਲਸਾ ਸਮਾਚਾਰ ਮਿਤੀ ੧੦, ੧੯੦੫ ਈ:*

—o—

## ਵਿਦਿਆ ਪ੍ਰਾਪਤੀ

ਭਾਈ ਸਾਹਿਬ ਜੀ ਦਾ ਵਿਦਯਾ ਪ੍ਰਾਪਤੀ ਦਾ ਸਮਾਂ ਪੰਜ ਸਾਲ ਦੀ ਆਯੂ ਤੋਂ ਹੀ ਆਰੰਭ ਹੋ ਜਾਂਦਾ ਹੈ, ਪਰ ਸਕੂਲ ਵਿਚ ਆਪ ਅੱਠ ਨੌਂ ਸਾਲ ਦੀ ਉਮਰਾ ਵਿਚ ਦਾਖਲ ਹੋਏ ਸਨ। ਵਿਚਕਾਰਲੇ ਚਾਰ ਕੁ ਸਾਲ ਘਰੋਗੀ ਪੜ੍ਹਾਈ ਤੇ ਤਰਬੀਅਤ ਵਿਚ ਖਰਚ ਹੋਏ। ਪਹਿਲੇ ਇਕ ਭਾਈ ਦੇ ਪੜ੍ਹਨੇ ਬੈਠੇ ਫਿਰ ਪਾਂਧੇ ਪਾਸ, ਲੰਡੇ ਤੇ ਹਿਸਾਬ ਸਿਖਿਆ, ਮੁੱਲਾਂ ਪਾਸ ਬੀ ਬੈਠੇ ਉਰਦੂ ਫਾਰਸੀ ਪੜ੍ਹਨ ਹਿਤ। ਫਿਰ ਇਕ ਅਡਣਸ਼ਾਹੀ ਸੰਤ ਪਾਸ ਕੁਝ ਸਮਾਂ ਲਾਯਾ। ਆਖਰ ਸ੍ਰੀ ਮਾਨ ਭਾਈ ਹਰਭਜਨ ਸਿੰਘ ਜੀ ਪ੍ਰਸਿੱਧ ਗਿਆਨੀ ਪਾਸ ਬੈਠੇ, ਜਿਥੇ ਆਪ ਜੀ ਨੇ ਬਾਕੀਆਂ ਨਾਲੋਂ ਜ਼ਿਆਦਾ ਸਮਾਂ ਬਿਤਾਯਾ ਤੇ ਅੱਠ ਸਾਲ ਦੀ ਵਰੇਸ ਵਿਚ ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਭੋਗ ਇਨ੍ਹਾਂ ਪਾਸ ਹੀ ਪਾਯਾ। ਏਹ ਗਿਆਨੀ ਜੀ ਕੁਝ ਸਖਤ ਸੁਭਾਉ ਦੇ ਹੈ ਸਨ। ਜਿਨ੍ਹਾਂ ਦੇ ਡਰ ਕਾਰਨ ਕੋਈ ਵਿਦਿਆਰਥੀ ਸ਼ਰਾਰਤ ਗੁਸਤਾਖੀ ਯਾ ਨੱਸ ਭੱਜ ਨਹੀਂ ਸੀ ਕਰ ਸਕਦਾ। ਇਥੇ ਜਦ ਆਪ ਜੀ ਨੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਪਾਠ ਦਾ ਭੋਗ ਪਾ ਲਿਆ ਤਾਂ ਫਿਰ ਲਾਹੌਰ, 'ਰੰਗ ਮਹਲ ਸਕੂਲ' ਵਿਚ ਦਾਖਲ ਹੋਏ, ਓਥੇ ਮਾਮਾ ਆਇਆ ਸਿੰਘ ਜੀ ਡਿਪਟੀ ਲਗੇ ਹੋਏ ਸਨ। ਪਰ ਦਾਣੇ ਪਾਣੀ ਦੇ ਵੱਸ ਓਥੇ ਕੁਝ ਦਿਨ ਹੀ ਰਹੇ, ਫਿਰ ਆਕੇ ਚਰਚ ਮਿਸ਼ਨ ਹਾਈ ਸਕੂਲ ਸ੍ਰੀ ਅੰਮ੍ਰਿਤਸਰ ਵਿਚ, ਜੋ ਬਾਜ਼ਾਰ ਕਸੇਰਿਆਂ ਵਿਚ ਹੁੰਦਾ ਸੀ, ਆ ਦਾਖਲ ਹੋਏ। ਇਥੇ ਹੀ ਆਪ ਜੀ ਨੇ ਮਿਡਲ ੧੮੮੯ ਵਿਚ ਤੇ ਐਂਟਰੈਨਸ ੧੮੯੧ ਵਿਚ ਪਾਸ ਕੀਤਾ। ਐਂਟਰੈਨਸ ਵਿਚ ਜ਼ਿਲੇ ਭਰ ਵਿਚ ਅੱਵਲ ਰਹਿਣ ਤੇ ਡਿਸਟਰਿਕਟ ਬੋਰਡ ਅੰਮ੍ਰਿਤਸਰ ਵਲੋਂ ੭ ਤੋਲੇ ਸੋਨੇ ਦਾ ਤਮਗ਼ਾ ਆਪ ਜੀ ਨੂੰ ਇਨਾਮ ਮਿਲਿਆ।

ਪੜ੍ਹਾਈ ਦੇ ਦਿਨਾਂ ਵਿਚ ਪੜ੍ਹਾਈ ਨਾਲੋਂ ਵਿਸ਼ੇਸ਼ ਖਿੱਚ ਆਪ ਦੀ ਪਰਮਾਰਥ ਵੱਲ ਸੀ, ਪਰ ਪੜ੍ਹਾਈ ਵਿਚ ਕਿਸੇ ਸਮੇਂ ਕਮਜ਼ੋਰੀ ਨਹੀਂ ਦਿਖਾਈ ਤੇ ਕੋਈ ਇਮਤਿਹਾਨ ਖਾਲੀ ਨਹੀਂ ਜਾਣ ਦਿਤਾ ਜਿਸ ਵਿਚ ਕਿ ਆਪ ਨੇ ਇਨਾਮ ਨਾ ਲਿਆ ਹੋਵੇ। ਆਪ ਦੇ ਨਾਨਾ

ਜੀ ਗਜਾਨੀ ਤੇ ਪੰਡਤ ਸਨ। ਉਨ੍ਹਾਂ ਦੀ ਅਸੀਸ ਤੇ ਪਿਆਰ ਭਰੀ ਤਰਬੀਅਤ, ਭਾਵੇਂ ਉਹ ਭੀ ਇਕ ਸਖਤ ਤੇ ਕਰੜਾ ਸਾਧਨ ਰੂਪ ਸੀ, ਪਰ ਆਪਣਾ ਫਲ ਲਾ ਰਹੀ ਸੀ। ਜਦ ਸਕੂਲ ਵਿਚ ਪੜ੍ਹਦੇ ਸਨ ਤਾਂ ਅਸੀਂ ਦੱਸ ਆਏ ਹਾਂ ਕਿ ਬਹੁਤ ਕਰਕੇ ਆਪ ਕਟੜਾ ਕਨ੍ਹੱਯਾਂ ਵਿਚ (ਗੁਰਦੁਵਾਰੇ ਦੇ ਸਾਹਮਣੇ ਵਾਲੇ ਮਕਾਨ ਵਿਚ) ਆਪਣੇ ਨਾਨਾ ਜੀ ਪਾਸ ਰਹਿਆ ਕਰਦੇ ਸਨ। ਨਾਨੀ ਗੁਜ਼ਰ ਚੁਕੀ ਸੀ। ਦੁਪਿਹਰਾਂ ਵੇਲੇ ਸਕੂਲੋਂ ਆ ਕੇ ਨੌਕਰ ਦੇ ਹੁੰਦਿਆਂ ਸੁੰਦਿਆਂ ਆਪ ਜੀ ਨੇ ਪ੍ਰਸ਼ਾਦਾ ਪਕਾਉਣਾ ਤੇ ਨਾਨਾ ਜੀ ਨੂੰ ਛਕਾਉਣਾ ਤੇ ਫਿਰ ਆਪ ਛਕਣਾ। ਨਾਨਾ ਜੀ ਦੀ ਆਪ ਨੇ ਬੜੀ ਸੇਵਾ ਕੀਤੀ ਹੈ। ਆਪ ਦੇ ਮਾਮਾ ਡਿਪਟੀ ਆਇਆ ਸਿੰਘ ਜੀ ਨੇ ਆਪਣੇ ਪਿਤਾ ਜੀ ਨੂੰ ਕਈ ਬਾਰ ਕਿਹਾ ਕਿ 'ਆਪ ਕਾਕੇ ਨੂੰ ਇੰਨੀ ਖੇਚਲ ਨਾ ਦਿੱਤਾ ਕਰੋ, ਥਕਿਆ ਸਕੂਲੋਂ ਆਉਂਦਾ ਹੈ ਤੇ ਤੁਸੀਂ ਪ੍ਰਸ਼ਾਦਾ ਪਕਾਉਣ ਲਾ ਦਿੰਦੇ ਹੋ। ਨੌਕਰ ਦੇ ਹੁੰਦਿਆਂ ਸੁੰਦਿਆਂ ਇਸ ਨੂੰ ਤਕਲੀਫ ਦੇਣੀ ਚੰਗੀ ਗਲ ਨਹੀਂ।' ਤਦ ਨਾਨਾ ਜੀ ਨੇ ਉਤਰ ਦੇਣਾ ਕਿ 'ਬਈ ਤੂੰ ਇਸ ਨੂੰ ਬਾਬੂ ਬਨਾਉਣ ਦਾ ਖਿਆਲ ਰਖਦਾ ਹੈਂ, ਪਰ ਮੈਂ ਚਾਹੁੰਦਾ ਹਾਂ ਕਿ ਵੀਰ ਸਿੰਘ ਸੇਵਾ ਦਾ ਪੁੰਜ ਪੂਰਨ ਗੁਰ ਸਿੱਖ ਦਾ ਨਮੂਨਾ ਬਣੇ। ਸਿੱਖੀ ਵਿਚ ਸੇਵਾ ਮੁੱਖ ਹੈ, ਜੇ ਹੁਣ ਤੋਂ ਸੇਵਾ ਇਸ ਦੇ ਰੋਮ ਰੋਮ ਵਿਚ ਨਾ ਰਚੀ ਤਾਂ ਵਡੇ ਹੋ ਕੇ ਸੇਵਾ ਨੂੰ ਸ਼ਰਮ ਵਾਲੀ ਗਲ ਸਮਝੇਗਾ।

ਡਾਕਟਰ ਜੀ ਦੇ ਵਿਦਵਾਨ ਤੇ ਸੰਤ ਸੇਵੀ ਹੋਣ ਕਾਰਨ ਘਰ ਵਿਚ ਵਿਦਵਾਨ ਸਾਧੂ-ਸੰਤ ਆਮ ਆਉਂਦੇ ਜਾਂਦੇ ਸਨ, ਉਨ੍ਹਾਂ ਦੇ ਚਰਚਾ, ਵਾਦ ਤੇ ਪਰਮਾਰਥਕ ਵੀਚਾਰਾਂ ਤੇ ਅਨੇਕ ਮੁਸ਼ਕਲਾਂ ਤੇ ਗੁੰਝਲਾਂ ਦੀਆਂ ਹੱਲਾਂ ਭਾਈ ਸਾਹਿਬ ਜੀ ਨੂੰ, ਜਦ ਘਰ ਜਾਂਦੇ, ਸੁਣਨ ਦਾ ਮੌਕਾ ਮਿਲਦਾ ਰਹਿੰਦਾ ਸੀ। ਪਿਤਾ ਡਾਕਟਰ ਸਾਹਿਬ ਇਸ ਨਿਕੇ ਜਿਹੇ ਹਿਰਦੇ ਵਿਚ ਜੋ ਵਰਤ ਰਿਹਾ ਸੀ ਜਾਣਦੇ ਸਨ ਤੇ ਚਾਹੁੰਦੇ ਸਨ ਕਿ ਇਹ ਬੀਜ ਚੰਗੀ ਤਰ੍ਹਾਂ ਜੜ ਪਕੜ ਲਵੇ, ਇਹੀ ਕਾਰਨ ਸੀ ਕਿ ਆਪਣੇ ਘਰ ਆਏ ਸਾਧ-ਸੰਤਾਂ ਦੇ ਆਪਣੇ ਸਾਹਮਣੇ ਦੇ ਸਤਿਸੰਗ ਤੋਂ ਹੋੜਦੇ ਨਹੀਂ ਸਨ, ਪਰ ਬਾਹਰ ਚੱਲਕੇ ਨਾਂ ਆਪ ਕਿਸੇ ਸੰਤ ਸਾਧ ਪਾਸ ਜਾਂਦੇ ਸਨ ਤੇ ਨਾਂ ਇਨ੍ਹਾਂ ਨੂੰ ਜਾਣ ਦੀ ਆਗਜਾ ਦਿੰਦੇ ਸਨ। ਕਿਹਾ ਕਰਦੇ ਸਨ ਕਿ ਬੜੇ ਫਿਰ ਫਿਰ ਕੇ ਤੱਕੇ ਹਨ, ਕੋਈ ਖੁਸ਼ਬੂ ਵਾਲਾ ਸਾਧੂ ਨਹੀਂ ਮਿਲਦਾ, ਜਿਨ੍ਹਾਂ ਨੂੰ ਜਾ ਕੇ ਮਿਲੋ ਅਭੋਲ ਹੀ ਉਨ੍ਹਾਂ ਦੇ ਲੋਕਾਂ ਨੂੰ ਫਸਾਉਣ ਦੇ ਸੂਚੀ ਪਤ੍ਰ ਵਿਚ ਆਪਣਾ ਨਾਮ ਹੋਰ ਵਧ ਜਾਂਦਾ ਹੈ। ਬਹੁਤੇ ਜਾਲ ਲਾਈ ਬੈਠੇ ਹਨ ਤੇ ਪੱਲੇ ਕੁਝ ਹੈ ਨਹੀਂ ਘਰ ਆਏ ਸਾਧੂ ਸੰਤਾਂ ਦੀ ਆਓ ਭਗਤ ਬੜੀ ਹੁੰਦੀ ਸੀ ਤੇ ਉਨ੍ਹਾਂ ਨੂੰ ਸਿੱਧੇ ਰਸਤੇ ਦੀ ਸੋਝੀ, ਡਾਕਟਰ ਜੀ ਦੇ ਸਤਿਸੰਗ ਤੋਂ ਮਿਲਦੀ ਸੀ। ਬਚਪਨ ਆਪ ਜੀ ਦਾ ਇਸ ਤਰ੍ਹਾਂ ਬੈਰੂਨੀ ਤੇ ਰੂਹਾਨੀ ਵਿਦਜਾ ਦੀ ਪ੍ਰਾਪਤੀ ਵਿਚ ਗੁਜ਼ਰਿਆ।

—o—

## ਬਾਲ ਅਵਸਥਾ

ਭਾਈ ਸਾਹਿਬ ਜੀ ਦੀ ਬਾਲ ਅਵਸਥਾ ਦੇ ਕੁਝ ਵਾਕਜਾਤ ਕੰਨੀ ਪਏ ਹਨ ਜਿਨ੍ਹਾਂ ਤੋਂ ਆਪ ਦੀ ਦਲੇਰੀ, ਹਮਦਰਦੀ, ਉਚੇ ਦਾਈਏ ਤੇ ਨਿਰਭੈਤਾ ਦੀ ਝਲਕ ਮਿਲਦੀ ਹੈ।

ਦਸ ਗਿਆਰਾਂ ਸਾਲ ਦੀ ਆਯੂ ਹੋਵੇਗੀ ਕਿ ਆਪ ਆਪਣੇ ਬ੍ਰਿਧ ਨਾਨਾ ਗਜਾਨੀ ਹਜ਼ਾਰਾ ਸਿੰਘ ਜੀ ਪਾਸ ਬੈਠੇ ਸਨ, ਬ੍ਰਿਧ ਨਾਨਾ ਜੀ ਕੋਈ ਕਿਤਾਬ ਉਲਥਾ ਰਹੇ ਸਨ। ਉਨ੍ਹਾਂ ਦੇ ਰਚੇ ਬਹੁਤ ਕਰਕੇ ਤਰਜਮੇ ਯਾ ਟੀਕੇ ਹੀ ਹਨ, ਕੋਈ ਮੌਲਿਕ ਰਚਨਾ ਸ਼ਾਇਦ ਨਹੀਂ ਹੈ। ਇਕ ਦਿਨ ਭਾਈ ਸਾਹਿਬ ਜੀ ਨੇ ਆਪਣੇ ਨਾਨਾ ਜੀ ਤੋਂ ਪੁਛਿਆ– "ਨਾਨਾ ਜੀ ਇਹ ਜੋ ਕਿਤਾਬਾਂ ਤੁਸੀਂ ਲਿਖਦੇ ਹੋ ਆਪਣੇ ਅੰਦਰੋਂ ਸੋਚ ਕੇ ਲਿਖਦੇ ਹੋ?" ਉਨ੍ਹਾਂ ਨੇ ਉਤਰ ਦਿੱਤਾ– "ਨਹੀਂ ਬੱਚਾ ! ਇਹ ਕਿਤਾਬਾਂ ਕਿਸੇ ਨਾ ਕਿਸੇ ਕਿਤਾਬ ਦਾ ਤਰਜਮਾਂ ਹਨ, ਅੰਦਰੋਂ ਸੋਚ ਕੇ ਕੋਈ ਨਹੀਂ ਲਿਖੀ ਗਈ।" ਫਿਰ ਆਪ ਨੇ ਕਿਹਾ:– "ਫਿਰ ਕੀ ਸੁਆਦ ਹੋਇਆ ਪੁਸਤਕ ਰਚਣ ਦਾ? ਦੂਜਿਆਂ ਦੀਆਂ ਕਿਤਾਬਾਂ ਲੈ ਕੇ ਤਰਜਮੇਂ ਕਰ ਛੱਡੇ, ਆਪਣੇ ਦਿਮਾਗ ਵਿਚੋਂ ਕਿਉਂ ਨਹੀਂ ਬਣਾਉਂਦੇ?" ਨਾਨਾ ਜੀ ਨੇ ਹੱਸ ਕੇ ਕਿਹਾ– "ਬੱਚੂ ਅਸੀਂ ਨਹੀਂ ਲਿਖ ਸਕੇ, ਪਰ ਤੇਰੇ ਖਿਆਲਾਂ ਤੋਂ ਮੈਂ ਅਨੁਭਵ ਕਰਦਾ ਹਾਂ ਕਿ ਤੂੰ ਜ਼ਰੂਰ ਲਿਖੇਂਗਾ।" ਆਪ ਜੀ ਨੇ ਮਾਨ ਨਾਲ ਕਿਹਾ, "ਹਾਂ, ਜੇ ਮੈਂ ਕੋਈ ਕਿਤਾਬ ਲਿਖੀ ਤਾਂ ਅੰਦਰੋਂ ਹੀ ਲਿਖਾਂਗਾ।

੨. ਘਰ ਵਿਚ ਕਿਸੇ ਨੂੰ ਦਰਦ ਹੋਣਾ ਤਾਂ ਆਪ ਜੀ ਦੇ ਪਿਤਾ ਡਾਕਟਰ ਸਾਹਿਬ ਜੀ ਨੇ ਹਾਜ਼ਮੇ ਦੀਆਂ ਪੈਪਰ ਮਿੰਟ ਦੀਆਂ ਗੋਲੀਆਂ ਖੁਲਾਣੀਆਂ, ਇਕ ਦਿਨ ਆਪ ਦੇ ਚਿਤ ਵਿਚ ਆਈ ਕਿ ਬਜ਼ਾਰੋਂ ਪੈਪਰਮਿੰਟ ਦੀਆਂ ਗੋਲੀਆਂ ਪੈਸੇ ਖਰਚ ਕੇ ਅਸੀਂ ਮੰਗਵਾਂਦੇ ਹਾਂ, ਕਿਉਂ ਨਾ ਘਰ ਬਣਾ ਲਿਆ ਕਰੀਏ, ਪੈਪਰਮਿੰਟ ਤੇ ਖੰਡ ਘਰ ਹੈ ਹੀ। ਚੁਨਾਂਚਿ ਤਜਰਬਾ ਕਰਨ ਵਾਸਤੇ ਇਕ ਦਿਨ ਜਦ ਸ੍ਰੀ ਡਾਕਟਰ ਸਾਹਿਬ ਜੀ ਦੁਕਾਨ ਤੇ ਗਏ ਹੋਏ ਸਨ, ਆਪ ਨੇ ਇਕ ਕੌਲੀ ਵਿਚ ਥੋੜੀ ਜਿਹੀ ਖੰਡ ਪਾ ਕੇ ਡਾਕਟਰ ਸਾਹਿਬ ਜੀ ਦੀ ਦਵਾਈਆਂ ਵਾਲੀ ਅਲਮਾਰੀ ਵਿਚੋਂ ਪੈਪਰਮਿੰਟ ਵਾਲੀ ਸ਼ੀਸ਼ੀ ਕੱਢੀ ਤੇ ਉਸ ਵਿਚੋਂ ਥੋੜਾ ਜਿਹਾ ਪੈਪਰਮਿੰਟ ਖੰਡ ਉਪਰ ਪਾਇਆ, ਸ਼ੀਸ਼ੀ ਬੰਦ ਕਰਕੇ ਰਖ ਦਿੱਤੀ, ਥੋੜਾ ਜਿਹਾ ਪਾਣੀ ਪਾਕੇ ਮਲਣ ਬੈਠ ਗਏ ਤਾਂ ਕਿ ਖੰਡ ਗੁੰਨੀ ਜਾਏ ਤੇ ਗੋਲੀਆਂ ਵੱਟੀਆਂ ਜਾਣ, ਪਰ ਖੰਡ ਕਿਥੋਂ ਗੁੰਨੀ ਜਾਂਦੀ, ਬਥੇਰੀ ਕੋਸ਼ਿਸ਼ ਕੀਤੀ ਗੋਲੀਆਂ ਨਾ ਵੱਟੀਆਂ ਗਈਆਂ। ਉਤੋਂ ਪਿਤਾ ਜੀ ਆ ਗਏ, ਤੱਕਿਆ; ਆਪ ਦੀ ਸੋਚ ਤੇ ਪ੍ਰਸੰਨ ਹੋਏ ਪਰ ਨਾਲ ਦੱਸਿਆ ਕਿ ਬੇਟਾ! ਖੰਡ ਇਸ ਤਰ੍ਹਾਂ ਨਹੀਂ ਗੁੰਨ੍ਹੀ ਜਾ ਸਕਦੀ, ਇਸ ਵਿਚ ਕੁਝ ਹੋਰ ਚੀਜ਼ਾਂ ਪਾ ਕੇ ਗੋਲੀਆਂ ਬਣਾਈਆਂ ਜਾਂਦੀਆਂ ਹਨ, ਜੋ ਘਰੇ ਬਨਾਉਣੀਆਂ ਔਖੀਆਂ ਹਨ।

੩. ਆਪ ਮਿਸ਼ਨ ਸਕੂਲ ਵਿਚ ਪੜ੍ਹਦੇ ਹੁੰਦੇ ਸਨ, ਇਕ ਦਿਨ ਮੌਜ ਜੋ ਆਈ, ਚਿਤ ਨੇ ਕਿਹਾ ਅੱਜ ਸਕੂਲ ਨਹੀਂ ਜਾਣਾ, ਤੇ ਇਹ ਪਹਿਲੀ ਵਾਰ ਸੀ ਜਿਸ ਦਿਨ ਕਿ ਆਪ ਨੇ ਸਕੂਲੋਂ ਗ਼ੈਰ ਹਾਜ਼ਰ ਹੋਣ ਦੀ ਧਾਰੀ ਸੀ। ਸ੍ਰੀ ਡਾਕਟਰ ਸਾਹਿਬ ਜੀ ਇਸ ਗਲ ਤੋਂ ਉਦਾਸ ਹੋਏ, ਪਰ ਕਹਿਆ ਕੁਝ ਨਾਂ, ਜਾਣਦੇ ਸਨ ਕਿ ਇਨ੍ਹਾਂ ਨੂੰ ਝਿੜਕਣ ਦੀ ਲੋੜ ਨਹੀਂ, ਬਾਬਾ ਕਾਨ੍ਹ ਸਿੰਘ ਜੀ ਵਲੋਂ ਵੀ ਰੋਕ ਸੀ। ਉਦਾਸ ਬੈਠੇ ਸਨ ਕਿ ਉਨ੍ਹਾਂ ਦਾ ਇਕ ਮਿਤ੍ਰ ਆ ਗਿਆ। ਉਹ ਆਣ ਕੇ ਪੁੱਛਣ ਲੱਗਾ ਕਿ ਡਾਕਟਰ ਸਾਹਿਬ ਜੀ ਅੱਜ ਆਪ ਕਿਉਂ ਉਦਾਸ ਹੋ? ਡਾਕਟਰ ਸਾਹਿਬ ਨੇ ਉਤਰ ਦਿੱਤਾ, 'ਕੀ ਉਦਾਸ ਹੋਣਾ ਹੈ, ਆਹ ਇਕ ਅਲਮਾਰੀ ਕਿਤਾਬਾਂ ਦੀ ਜ਼ੋਰ ਲਾ ਲਾ ਕੇ ਆਪਣੀ ਤੇ ਪਿੰਤਾ

ਜੀ ਦੀ ਇਕੱਠੀ ਕੀਤੀ ਹੋਈ ਜਾਇਦਾਦ ਬਣਾਈ ਸੀ, ਫਿਕਰ ਪਿਆ ਹੋਇਆ ਹੈ ਕਿ ਇਹ ਕਵਾੜੀਆਂ ਦੀ ਹੱਟੀ ਵਿਕਣੀ ਹੈ।" ਡਾਕਟਰ ਸਾਹਿਬ ਜੀ ਦੇ ਮਿਤ੍ਰ ਨੇ ਪੁਛਿਆ, "ਇਹ ਕਿਉਂ?" ਡਾਕਟਰ ਸਾਹਿਬ ਨੇ ਕਿਹਾ: "ਆਹ ਦੇਖੋ ਵੀਰ ਸਿੰਘ ਬੈਠਾ ਹੈ, ਔਹ ਬਸਤਾ ਪਿਆ ਹੈ, ਔਹ ਫੱਟੀ ਪਈ ਹੈ। ਅਜ ਇਹ ਪੜ੍ਹਨ ਨਹੀਂ ਗਿਆ ਸਕੂਲੇ ਤੇ ਕਹਿੰਦਾ ਹੈ ਅੱਜ ਨਹੀਂ ਚਿਤ ਕਰਦਾ ਸਕੂਲੇ ਜਾਣ ਨੂੰ, ਤੇ ਐਉਂ ਕਰਨ ਨਾਲ ਇਸ ਨੇ ਪੜ੍ਹਨਾਂ ਨਹੀਂ, ਪੁਸਤਕਾਂ ਦੀ ਗੌਰਵਤਾ ਤੇ ਮੇਰੀ ਮਿਹਨਤ ਦੀ ਕਿ ਪੁਸਤਕਾਂ ਮੈਂ ਕਿਵੇਂ ਇਕਤ੍ਰ ਕੀਤੀਆਂ ਹਨ, ਇਸ ਨੂੰ ਸੂਝ ਨਹੀਂ ਹੋਣੀ ਤਾਂ ਮੇਰੇ ਪਿਛੋਂ ਫਿਰ ਰੱਦੀ ਦੇ ਭਾ ਹੀ ਵਿਕਣੀਆਂ ਹਨ ਨਾਂ?" ਆਪ ਜੀ ਇਹ ਸੁਣ ਰਹੇ ਸਨ, ਇਹਨਾਂ ਲਫਜ਼ਾਂ ਨੇ ਹਿਰਦੇ ਵਿਚ ਬੜੀ ਚੋਭ ਦਿੱਤੀ, ਝੱਟ ਉਠੇ, ਫੱਟੀ ਬਸਤਾ ਚੁਕਿਆ ਤੇ ਸਕੂਲ ਨੂੰ ਟੁਰ ਗਏ, ਤੇ ਫੇਰ ਕਦੀ ਗੈਰ ਹਾਜ਼ਰ ਨਹੀਂ ਹੋਏ।

੪. ਸੰਨ ੧੮੯੧ ਤੋਂ ਪਹਿਲਾਂ ਦੀ ਗਲ ਹੈ ਜਦ ਕਿ ਭਾਈ ਸਾਹਿਬ ਜੀ ਸਕੂਲ ਵਿਚ ਪੜ੍ਹਦੇ ਹੁੰਦੇ ਸਨ। ਇਕ ਦਿਨ ਆਪ ਘਰੋਂ ਰਾਮ ਬਾਗ ਵਲ ਜਾ ਰਹੇ ਸਨ, ਰਾਮ ਬਾਗ ਦਰਵਾਜ਼ਿਓਂ ਬਾਹਰ ਜਿਥੇ ਗਿਰਜਾ ਘਰ ਹੈ, ਇਸ ਗਿਰਜੇ ਦੇ ਅਗੇ ਹਿੰਦੂ ਮੁਸਲਮਾਨਾਂ ਦੀ ਭੀੜ ਕੱਠੀ ਸੀ ਤੇ ਇਕ ਪਾਦਰੀ ਪ੍ਰਚਾਰ ਕਰ ਰਿਹਾ ਸੀ ਤੇ ਈਸਾ ਜੀ ਦੇ ਗੁਣ ਦੱਸ ਦੱਸ ਕੇ ਉਨ੍ਹਾਂ ਦੀ ਮਹਿਮਾ ਸਾਰੇ ਅਵਤਾਰਾਂ ਤੋਂ ਵਡੀ ਦਰਸਾ ਰਿਹਾ ਸੀ। ਜਿਸ ਵੇਲੇ ਆਪ ਪਹੁੰਚੇ ਤਾਂ ਉਹ ਕਹਿ ਰਿਹਾ ਸੀ ਕਿ ਦੇਖੋ ਕਿ ਸਾਰੇ ਮਜ਼ਹਬਾਂ ਵਿਚ ਅਡ ਅਡ ਤਰ੍ਹਾਂ ਦੱਸਿਆ ਹੈ ਕਿ ਜੇ ਕੋਈ ਭੁੱਲੇ ਤਾਂ ਤਿੰਨ ਵਾਰ ਮਾਫ ਕਰੋ; ਕੋਈ ਕਹਿੰਦਾ ਹੈ ਸਤ ਵਾਰ ਮਾਫ ਕਰੋ, ਕੋਈ ਦਸ ਵਾਰ, ਪਰ ਈਸਾ ਜੀ ਕਹਿੰਦੇ ਹਨ ਕਿ ਕੋਈ ਜੇ ਸੱਤਰ ਵਾਰ ਭੁੱਲੇ ਤਾਂ ਸੱਤਰ ਵਾਰ ਹੀ ਮਾਫ ਕਰੋ, ਦੇਖੋ ਕਿੰਨੇ ਵਡੇ ਹਨ ਈਸਾ ਜੀ। ਆਪ ਨੇ ਉਥੇ ਉੱਚੀ ਅਵਾਜ਼ ਵਿਚ ਕਿਹਾ- ਪਾਦਰੀ ਜੀ ! ਵਡਿੱਤ ਨਾਪਣ ਦਾ ਏਹੋ ਮੇਚਾ ਹੈ ਤਾਂ ਏਸ ਤੋਂ ਵੱਧ ਵਾਰ ਜਿਹੜਾ ਮਾਫ ਕਰੇ ਦੱਸੋ ਕੀ ਓਹ ਈਸਾ ਜੀ ਤੋਂ ਵਡਾ ਨਹੀਂ ਹੋਵੇਗਾ? ਉਸ ਨੇ ਕਿਹਾ ਦੱਸੋ ਹੋਰ ਕਿਹੜਾ ਹੈ ਜੋ ਵੱਧ ਵਾਰ ਭੁਲੇ ਨੂੰ ਯਾ ਕਸੂਰਵਾਰ ਨੂੰ ਮਾਫ ਕਰਦਾ ਹੈ। ਆਪ ਨੇ ਕਿਹਾ ਕਿ ਉਹ ਹਨ ਗੁਰੂ ਨਾਨਕ ਸਾਹਿਬ ਜੋ ਕਹਿੰਦੇ ਹਨ ਕਿ ਮਨੁਖ ਭੁੱਲਣਹਾਰ ਹੈ ਇਹ ਜਿੰਨੀ ਵਾਰ ਵੀ ਭੁੱਲੇ, ਪਛਤਾਵਾ ਕਰੇ ਉਤਨੀ ਵੇਰ ਹੀ ਮਾਫ ਕਰ ਦਿਓ, ਗਿਣਤੀ ਲੇਖਾ ਹੀ ਛੋੜ ਦਿਓ, ਆਪ ਨੇ ਗੁਰਬਾਣੀ ਦੀਆਂ ਤੁਕਾਂ ਸੁਣਾਈਆਂ:-

"ਲੇਖੈ ਕਤਹਿ ਨ ਛੂਟੀਐ ਖਿਨੁ ਖਿਨੁ ਭੂਲਨਹਾਰ।
ਬਖਸਨਹਾਰ ਬਖਸਿ ਲੈ ਨਾਨਕ ਪਾਰਿ ਉਤਾਰ।।"

*(ਬਾਵਨ ਅਖਰੀ ਮ: ੫-੫੨)*

**ਲੇਖੈ ਗਣਤ ਨ ਛੂਟੀਐ ਕਾਚੀ ਭੀਤਿ ਨ ਸੁਧਿ।।**
**ਜਿਸਹਿ ਬੁਝਾਏ ਨਾਨਕਾ ਤਿਹ ਗੁਰਮੁਖ ਨਿਰਮਲ ਬੁਧਿ।।**

*(ਗਉ ਬਾ ਅਖਰੀ ੯)*

ਇਸ ਤਰ੍ਹਾਂ ਦੀਆਂ ਹੋਰ ਤੁਕਾਂ ਗੁਰਬਾਣੀ ਦੀਆਂ ਸੁਣਾਈਆਂ ਤਾਂ ਹਜੂਮ ਵਿਚ ਖੂਬ ਤਾੜੀਆਂ ਵੱਜੀਆਂ ਤੇ ਪਾਦਰੀ ਸਾਹਿਬ ਸ਼ਰਮਿੰਦੇ ਹੋ ਕੇ ਗਿਰਜੇ ਦੇ ਅੰਦਰ ਜਾ ਵੜੇ ਤੇ ਆਪ ਅਗੇ ਰਾਮ ਬਾਗ ਦੀ ਸੈਰ ਨੂੰ ਚਲੇ ਗਏ।

੫. ਸਕੂਲ ਵਿਚ ਆਪ ਆਪਣੀ ਜਮਾਤ ਵਿਚ ਸਦਾ ਚੋਟੀ ਤੇ ਹੁੰਦੇ ਸਨ, ਤੇ ਉਸਤਾਦ ਆਪ ਪਰ ਫ਼ਖ਼ਰ ਕੀਤਾ ਕਰਦੇ ਸਨ। ਆਪ ਦਾ ਸਕੂਲ ਵਿਚਲੇ ਦਿਨਾਂ ਦਾ ਇਕ ਵਾਕਜਾ ਬੜਾ ਦਿਲਚਸਪ ਹੈ, ਜੋ ਇਸ ਪ੍ਰਕਾਰ ਹੈ:-

ਇਕ ਵਾਰ ਆਪ ਦੀ ਜਮਾਤ ਦਾ ਇਨਸਪੈਕਸ਼ਨ ਹੋ ਰਿਹਾ ਸੀ, ਇਨਸਪੈਕਟਰ ਆਫ ਸਕੂਲਜ਼ ਨੇ ਜਦ ਆਪਜੀ ਦੀ ਵਾਰੀ ਆਈ ਤਾਂ ਆਪਣੀ ਮੇਜ਼ ਦੇ ਕੋਲ ਬੁਲਾਕੇ ਜਿਵੇਂ ਅਗੇ ਹਰ ੧ ਲੜਕੇ ਦਾ ਇਮਤਿਹਾਨ ਲੈ ਰਿਹਾ ਸੀ ਆਪ ਦੀ ਪ੍ਰੀਖਿਯਾ ਬੀ ਆਰੰਭ ਕਰ ਦਿਤੀ। ਪੰਜ ਛੇ ਸਵਾਲ ਪੁਛੇ, ਆਪ ਨੇ ਬਿਲਕੁਲ ਠੀਕ ਤੇ ਬੜੇ ਛੇਤੀ ਉਤਰ ਦੇ ਦਿਤੇ, ਇਨਸਪੈਕਟਰ ਖੁਸ਼ ਹੋਯਾ ਤੇ ਥਾਪੀ ਤੇ ਸ਼ਾਬਾਸ਼ ਦਿੱਤੀ ਤੇ ਫਿਰ ਆਪਣੇ ਸਾਹਮਣੇ ਮੇਜ਼ ਤੇ ਪਏ ਕਾਗਜ਼ ਤੇ ਭਾਈ ਸਾਹਿਬ ਜੀ ਦੇ ਨਾਮ ਦੇ ਅਗੇ ਨੰਬਰ ਲਿਖੇ ੯/੧੦ ਆਪ ਇਹ ਦੇਖ ਰਹੇ ਸਨ, ੯ ਨੰਬਰ ਦੇਖਦਿਆਂ ਸਾਰ ਅੱਖਾਂ ਵਿਚ ਅੱਥਰੂ ਭਰ ਆਏ। ਇਨਸਪੈਕਟਰ ਨੇ ਤਕਿਆ ਤੇ ਹੈਰਾਨ ਹੋਕੇ ਪੁੱਛਿਆ, ਕਾਕਾ! ਇਹ ਕਿਉਂ? ਅੱਖਾਂ ਵਿਚ ਅੱਥਰੂ ਕਿਉਂ ਭਰ ਲਏ?

ਆਪ ਨੇ ਪੁਛਿਆ:- ਕ੍ਰਿਪਾ ਕਰ ਕੇ ਦੱਸੋ ਕਿ ਮੇਰਾ ਕਿਹੜਾ ਜਵਾਬ ਗ਼ਲਤ ਸੀ?

ਇੰਸਪੈਕਟਰ- ਤੇਰਾ ਜਵਾਬ ਕੋਈ ਗ਼ਲਤ ਨਹੀਂ, ਸਾਰੇ ਸਹੀ ਸਨ। ਇਸੇ ਲਈ ਤਾਂ ਤੈਨੂੰ ਸ਼ਾਬਾਸ਼ ਤੇ ਥਾਪੀ ਦਿੜੀ ਹੈ।

ਆਪ- ਤਾਂ ਫਿਰ ਨੰਬਰ ੯ ਕਿਉਂ ਮਿਲੇ, ੧੦ ਕਿਉਂ ਨਾ ਮਿਲੇ।

ਇਹ ਸੁਣ ਕੇ ਇਨਸਪੈਕਟਰ ਬੜਾ ਹੱਸਿਆ ਤੇ ਆਪ ਨੂੰ ਪਿਆਰ ਨਾਲ ਜੱਫੀ ਵਿਚ ਲੈ ਕੇ ਕਹਿਣ ਲਗਾ, ਬਰਖੁਰਦਾਰ ! ਤੇਰੇ ਨੰਬਰ ਤਾਂ ਦਸ ਹੀ ਹਨ, ਤੇਰੇ ਜਵਾਬ ਸਾਰੇ ਠੀਕ ਸਨ, ਇਹ ਇਕ ਨੰਬਰ ਤੇਰੀ ਗ਼ਲਤੀ ਕਰਕੇ ਨਹੀਂ ਕੱਟਿਆ ਪਰ ਮੈਂ ਆਪਣੀ ਉਸਤਾਦੀ ਦਾ ਕੱਟਿਆ ਹੈ, ਮੈਂ ਬੀ ਤਾਂ ਸਵਾਲ ਪੁਛੇ ਸਨ, ਉਸ ਗਲ ਦਾ ਮਿਹਨਤਾਨਾ ਮੈਂ ਵੀ ਤਾਂ ਲੈਣਾ ਸੀ। ਮੈਂ ਆਪਣਾ ਮਿਹਨਤਾਨਾ ਇਕ ਨੰਬਰ ਲਿਆ ਹੈ। ਇਉਂ ਪਿਆਰ ਨਾਲ ਆਪ ਨੂੰ ਤਸੱਲੀ ਦਿਤੀ ਤੇ ਅਗੋਂ ਆਪਣਾ ਕੰਮ ਆਰੰਭਿਆ।

—o—

## ਹਮਦਰਦੀ ਦਾ ਰੰਗ

ਭਾਈ ਵੀਰ ਸਿੰਘ ਜੀ ਦੇ ਸਕੂਲ ਜੀਵਨ ਦਾ ਇਕ ਵਾਕਿਆ ਹੋਰ ਯਾਦ ਆਇਆ ਹੈ ਕਿ ਆਪ ਦਾ ਕੋਈ ਜਮਾਤੀ ਬੀਮਾਰ ਹੋ ਗਿਆ, ਵੱਲ ਹੋ ਕੇ ਉਹ ਜਦ ਸਕੂਲ ਆਇਆ ਤਾਂ ਕਾਫੀ ਕਮਜ਼ੋਰ ਸੀ। ਡਾਕਟਰ ਨੇ ਸਲਾਹ ਦਿਤੀ ਕਿ ਉਹ ਕੁਝ ਸਮਾਂ ਲਗਾਤਾਰ ਦੁੱਧ ਪੀਵੇ ਤਾਂ ਕਮਜ਼ੋਰੀ ਚਲੀ ਜਾਵੇਗੀ। ਉਸ ਨੇ ਸਕੂਲ ਦੇ ਸਾਹਮਣੇ ਜੋ

ਹਲਵਾਈ ਦੀ ਦੁਕਾਨ ਸੀ, ਉਸ ਤੋਂ ਅਧ ਸੇਰ, ਯਾ ਡੇੜ੍ਹ ਪਾ, ਦੁੱਧ ਰੋਜ਼ ਉਧਾਰ ਪੀਣਾ ਸ਼ੁਰੂ ਕਰ ਦਿਤਾ। ਲੱਗਪਗ ਡੇੜ ਦੋ ਮਹੀਨੇ ਪੀਂਦਾ ਰਿਹਾ, ਉਧਾਰ ਸਿਰ ਡੇੜ ਕੁ ਰੁਪੱਯਾ ਹੋ ਗਿਆ। ਮਾਪੇ ਉਸ ਦੇ ਗ਼ਰੀਬ ਸਨ ਜਿਨ੍ਹਾਂ ਤੋਂ ਉਹ ਲਿਆ ਨਾ ਸਕਿਆ ਤੇ ਇਹ ਡੇੜ੍ਹ ਰੁਪਏ ਦੀ ਰਕਮ ਕੁਝ ਚਿਰ ਹੋਰ ਖੜੀ ਰਹਿ ਗਈ। ਹਲਵਾਈ ਤਕਰਾਰ ਕਰਨ ਲੱਗ ਪਿਆ। ਇਕ ਦਿਨ ਜਦ ਉਹ ਤਕਰਾਰ ਕਰ ਰਿਹਾ ਸੀ, ਭਾਈ ਸਾਹਿਬ ਨੇ ਸੁਣ ਲਿਆ। ਚਿੱਤ ਦ੍ਰਵ ਗਿਆ ਤੇ ਉਸ ਸਾਥੀ ਦੀ ਅਸਮੰਜਸ ਦਸ਼ਾ ਨੂੰ ਐਉਂ ਪਰਤੀਤ ਕੀਤਾ ਜਿਵੇਂ ਆਪਦੇ ਨਾਲ ਵਾਪਰ ਰਹੀ ਹੁੰਦੀ ਹੈ। ਸੋਚਿਆ ! ਇਹ ਰਕਮ ਕਿਵੇਂ ਚੁਕਾਈ ਜਾਵੇ। ਆਪਣੇ ਨਾਨਾ ਜੀ ਨੂੰ ਯਾ ਪਿਤਾ ਜੀ ਨੂੰ ਅਕਾਰਣ ਖੇਚਲ ਨਹੀਂ ਸੀ ਦੇਣਾ ਚਾਹੁੰਦੇ,,, ਆਪ ਨੂੰ ਜੋ ਜੇਬ ਖਰਚ ਮਿਲਦਾ ਸੀ, ਭਾਵੇਂ ਆਪ ਬਾਜ਼ਾਰੀ ਚੀਜ਼ਾਂ ਖਾਣ ਤੋਂ ਮੁਢ ਤੋਂ ਪ੍ਰਹੇਜ਼ ਵਿਚ ਰਹਿੰਦੇ ਸਨ, ਪਰ ਉਹ ਜੇਬ ਖਰਚ ਕਿਸੇ ਹੋਰ ਨੇਕ ਕੰਮ ਵਿਚ ਖ਼ਰਚ ਹੋ ਚੁਕਾ ਸੀ। ਤੇ ਉਹਨਾਂ ਦਿਨਾਂ ਵਿੱਚ ਮਾਸਕ ਜੇਬ ਖ਼ਰਚ ਵੀ ਪੈਸਿਆਂ ਧੇਲਿਆਂ ਵਿੱਚ ਵੀ ਹੁੰਦਾ ਸੀ ਰੁਪੱਯਾਂ ਵਿਚ ਨਹੀਂ। ਨਾਨਕ ਦਾਦਕ ਸਾਕਾਂ ਤੋਂ ਇਕ ਹੋਰ ਵੱਡਾ ਸਾਕ ਆਪਦੇ ਹਿਰਦੇ ਦੇ ਅਤਿ ਨੇੜੇ ਸੀ। ਜੋ ਗਲ ਆਪ ਆਪਣੇ ਮਾਤਾ ਪਿਤਾ ਯਾ ਨਾਨਾ ਨਾਨੀ ਨੂੰ ਕਹਿਣੋਂ ਝਿਜਕ ਸਕਦੇ ਸਨ, ਓਹ ਆਪਣੇ ਉਸ ਪ੍ਰੀਤਮ ਨੂੰ ਬੇ-ਝਿਜਕ ਕਹਿ ਦਿਤਾ ਕਰਦੇ ਸਨ! ਉਹ ਸੀ ਜਾਗਤ ਜੋਤ ਸਤਿਗੁਰੂ ਜੋਤੀ ਸਰੂਪ ਦਸੋ ਪਾਤਸ਼ਾਹ। ਸੋ ਆਪ ਨੇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਤੇ ਕਲਗੀਧਰ ਪਾਤਸ਼ਾਹ ਦੇ ਹਜ਼ੂਰ ਅਰਦਾਸ ਕੀਤੀ ਕਿ ਹੇ ਸੱਚੇ ਪਾਤਸ਼ਾਹ ਕੋਈ ਢੋ ਢੁਕਾਓ ਤਾਂ ਜੋ ਇਸ ਗ਼ਰੀਬ ਸਾਥੀ ਦਾ ਕਰਜ਼ਾ ਚੁੱਕ ਜਾਏ, ਇਸ ਨੇ ਜੋ ਕਰਜ਼ਾ ਸਿਰ ਚਾਇਆ ਹੈ ਨੇਕ ਨਿਯਤੀ ਨਾਲ ਸਰੀਰਕ ਕਮਜ਼ੋਰੀ ਨੂੰ ਦੂਰ ਕਰਨ ਲਈ ਚੁੱਕਿਆ ਹੈ, ਮਿਹਰ ਕਰੋ ਤੇ ਇਸ ਨੂੰ ਸੁਰਖਰੂ ਕਰੋ। ਸੱਚੇ ਦਿਲੋਂ ਆਪਣੇ ਅਤਿ ਨੇੜੇ ਵੱਸਦੇ ਪ੍ਰੀਤਮ ਦੇ ਹਜ਼ੂਰ ਕੀਤੀ ਅਰਦਾਸ ਖਾਲੀ ਨਹੀਂ ਜਾਂਦੀ, ਇਹ ਆਪ ਦਾ ਵਿਸ਼੍ਵਾਸ ਸੀ।

ਇਸ ਵਾਕਿਆ ਤੋਂ ਪਿਛੋਂ ਇਕ ਦਿਨ ਬਾਗ ਦੀ ਸੈਰ ਨੂੰ ਆਪ ਪਧਾਰੇ ਤਾਂ ਬਾਗ਼ ਵਿੱਚ ਦੂਰੋ ਇਕ ਥਾਵੇਂ ਕੁਝ ਚਮਕਦੀ ਚੀਜ਼ ਡਿੱਠੀ, ਕੋਲ ਗਏ ਤਾਂ ਡੇੜ੍ਹ ਰੁਪੱਯਾ ਪਿਆ ਹੋਇਆ ਸੀ। ਆਪ ਨੇ ਖਿਆਲ ਕੀਤਾ ਕੋਈ ਸੈਲ ਕਰਨ ਆਇਆ ਇਥੇ ਬੈਠਾ ਹੋਣਾ ਹੈ ਤੇ ਉਸ ਕੋਲੋਂ ਡਿਗ ਪਿਆ ਹੈ ਯਾ ਉਹ ਭੁੱਲ ਗਿਆ ਹੈ, ਜਦ ਯਾਦ ਆਏਗਾ, ਆਪੇ ਲੈ ਜਾਏਗਾ। ਇਹ ਸੋਚ ਕੇ ਅਗੇ ਲੰਘ ਗਏ। ਅਗਲੇ ਦਿਨ ਫਿਰ ਜਦ ਓਧਰ ਦੀ ਲੰਘੇ ਤਾਂ ਅਚਾਨਕ ਨਜ਼ਰ ਉਸ ਥਾਵੇਂ ਪਈ ਤਾਂ ਡੇੜ੍ਹ ਰੁਪੱਯਾ ਅਜੇ ਬੀ ਓਥੇਂ ਹੀ ਪਿਆ ਹੋਇਆ ਸੀ।

ਕੱਲ ਵਾਲਾ ਹੀ ਖਿਆਲ ਆਕੇ ਆਪ ਫਿਰ ਅੱਗੇ ਲੰਘ ਗਏ ਤੇ ਉਹ ਪੈਸੇ ਉਸ ਦਿਨ ਬੀ ਓਥੇ ਹੀ ਪਏ ਰਹੇ। ਤੀਜੇ ਦਿਨ ਆਪ ਫਿਰ ਆਏ, ਪੈਸੇ ਅਜ ਬੀ ਓਥੇ ਹੀ ਪਏ ਹੋਏ ਸਨ। ਬਾਗ਼ ਵਿੱਚ ਬੇਸ਼ੁਮਾਰ ਲੋਕ ਰੋਜ਼ ਸਵੇਰੇ ਸ਼ਾਮ ਸੈਲ ਨੂੰ ਆਉਂਦੇ ਹਨ, ਕਿਉਂ ਕਿਸੇ ਹੋਰ ਦੀ ਨਜ਼ਰ ਨਹੀਂ ਚੜ੍ਹਦੇ ਪਰ ਆਪਨੂੰ ਸਾਹਮਣੇ ਪਏ ਦਿਸ ਪੈਂਦੇ ਹਨ? ਆਪ ਜੀ ਦੇ ਮਨ ਅੰਦਰ ਉਹਨਾਂ ਨੂੰ ਉਠਾਉਣ ਤੋਂ ਪ੍ਰਹੇਜ਼ ਹੈ, ਇਹ ਬੀ

ਯਾਦ ਹੈ ਕਿ ਮੈਂ ਉਸ ਹਮਜਮਾਤੀ ਦੇ ਉਧਾਰ ਉਤਾਰਨ ਲਈ ਗੁਰੂ ਹਜ਼ੂਰ ਅਰਦਾਸ ਕੀਤੀ ਹੋਈ ਹੈ, ਸੰਸਾ ਹੈ ਖ਼ਬਰੇ ਦਾਤੇ ਸਤਿਗੁਰੂ ਨੇ ਹੀ ਇਹ ਢੋ ਢੁਕਾਇਆ ਹੋਵੇ। 'ਮਨ ਹੀ ਨਾਲਿ ਝਗੜਾ ਮਨ ਹੀ ਨਾਲਿ ਸਥ' ਦੇ ਮਹਾਂਵਾਕ ਅਨੁਸਾਰ ਆਪ ਦੇ ਹਿਰਦੇ ਵਿਚ ਵੀਚਾਰ ਦਾ ਰੇੜਕਾ ਦੋ ਤਿੰਨ ਦਿਨ ਪਿਆ ਰਿਹਾ, ਪਰ ਆਖ਼ਰ ਗੁਰੂ ਸਿਦਕ ਨੇ ਇਤਮੀਨਾਨ ਦਿੱਤਾ ਕਿ ਇਹ ਰਕਮ ਪੂਰੀ ਉਤਨੀ ਹੋਣੀ ਜਿਤਨਾ ਹਲਵਾਈ ਦਾ ਉਧਾਰ ਹੈ, ਤੇ ਇਤਨੇ ਦਿਨ ਕਿਸੇ ਨੇ ਨਾ ਚੁਕਣੀ ਜ਼ਰੂਰ ਗੁਰੂ ਮਿਹਰ ਹੈ। ਠੀਕ ਹੈ, ਤੇਰਾ ਮਾਲ ਨਹੀਂ, ਪਰਾਇਆ ਹੈ ਪਰ ਤੂੰ ਜੋ ਅਰਦਾਸ ਕੀਤੀ ਹੈ ਉਹ ਬੀ ਤਾਂ ਪਰਾਏ ਦੇ ਉਧਾਰ ਉਤਾਰਨ ਲਈ ਹੀ ਕੀਤੀ ਹੈ ਆਪਣੇ ਲਈ ਇਹ ਪੈਸੇ ਤੂੰ ਨਹੀਂ ਖਰਚ ਕਰਨੇ, ਤੈਨੂੰ ਆਪਣੇ ਲਈ ਸੰਕੋਚ ਹੈ, ਇਹ ਪਰਾਇਆ ਮਾਲ ਪਰਾਏ ਕਰਜ਼ੇ ਵਿੱਚ ਅਦਾ ਹੁੰਦਾ ਹੈ ਤਾਂ ਤੈਨੂੰ ਕੀ ਸੰਗ ਦੋਸ਼ ! ਐਸੇ ਵੀਚਾਰਾਂ ਦੇ ਆਉਣ ਤੇ ਆਪ ਨੇ ਉਹ ਡੇੜ੍ਹ ਰੁਪੱਯਾ ਉਠਾਇਆ ਤੇ ਉਸ ਹਲਵਾਈ ਨੂੰ ਜਾ ਦਿੱਤਾ ਤੇ ਕਿਹਾ, ਇਹ ਅਮਕੇ ਲੜਕੇ ਦੇ ਦੁੱਧ ਦੇ ਉਧਾਰ ਦੇ ਪੈਸੇ ਹਨ, ਤੂੰ ਹੁਣ ਉਸ ਤੋਂ ਨਹੀਂ ਮੰਗਣੇ।

ਆਪ ਦੇ ਬਾਲ ਜੀਵਨ ਦੇ ਇਹ ਸਮਾਚਾਰ ਦੱਸਦੇ ਹਨ ਕਿ ਮੁੱਢ ਤੋਂ ਹੀ ਆਪ ਦਾ ਜੀਵਨ ਪਰਾਏ ਲਈ ਹਮਦਰਦੀ ਭਰਿਆ ਅਰਦਾਸ-ਮਈ ਸੱਚ ਦੀ ਸੇਧ ਉਤੇ ਸੇਧਿਆ ਹੋਇਆ ਜੀਵਨ ਸੀ। ਸੁੱਚਾ ਆਚਰਨ, ਤੇ ਵਾਹਿਗੁਰੂ ਭਗਤੀ ਦੀ ਕਮਾਈ ਵਾਲਾ ਸੰਤ ਜੀਵਨ ਐਸਾ ਸੀ, ਜਿਸ ਤੋਂ ਮਿਸ਼ਨ ਸਕੂਲ ਦੇ ਪ੍ਰਿੰਸੀਪਲ ਰੈਵਰੈਂਡ ਨਾਰਮਨ ਤੇ ਮਕੈਨਜ਼ੀ ਜੈਸੇ ਵਿਦ੍ਵਾਨ, ਈਸਾਈ-ਮਤ ਦੇ ਮੰਨੇ ਪ੍ਰਮੰਨੇ ਧਾਰਮਕ ਰੁਚੀ ਵਾਲੇ ਪਾਦਰੀ ਬੀ ਪ੍ਰਭਾਵਿਤ ਹੋਣੋਂ ਨਾ ਰਹਿ ਸਕੇ।

—o—

## ਪ੍ਰਿੰਸੀਪਲ ਨਾਰਮਨ ਅਤੇ ਮਕੈਨਜ਼ੀ

ਭਾਈ ਸਾਹਿਬ ਜੀ ਨੇ ਐਂਟਰੈਂਸ ਤਕ ਵਿੱਦਿਆ, ਪਿਛੇ ਦੱਸ ਆਏ ਹਾਂ, ਕਿ 'ਚਰਚ ਮਿਸ਼ਨ ਹਾਈ ਸਕੂਲ ਅੰਮ੍ਰਿਤਸਰ' ਵਿਚ ਪਾਈ ਸੀ, ਤੇ ਨੌਂ ਬਰਸ ਇਸੇ ਈਸਾਈ ਧਰਮ ਭਾਵ ਵਾਲੇ ਸਕੂਲ ਵਿਚ ਲਗਾਤਾਰ ਪੜ੍ਹਦੇ ਰਹੇ ਸੀ; ਜਿਥੇ ਲਾਜ਼ਮੀ ਧਾਰਮਕ ਪੜ੍ਹਾਈ ਬਾਈਬਲ ਤੇ ਈਸਾਈ ਧਰਮ ਦੀ ਹੁੰਦੀ ਸੀ; ਉਸਤਾਦ ਮਿਸ਼ਨਰੀ ਹੋਣ ਕਰਕੇ ਉਹਨਾਂ ਦਾ ਪ੍ਰਚਾਰ ਬੜਾ ਜ਼ੋਰਦਾਰ ਸੀ। ਸਕੂਲਾਂ ਤੋਂ ਬਾਹਰ ਬੀ ਇਹ ਪ੍ਰਚਾਰ ਘੱਟ ਨਹੀਂ ਸੀ। ਜਿਸਦਾ ਅਸਰ ਵਿਦਿਆਰਥੀਆਂ ਅਤੇ ਆਮ ਲੋਕਾਂ ਤੇ ਐਸਾ ਪੈਂਦਾ ਕਿ ਉਹ ਆਪਣਾ ਧਰਮ ਤਿਆਗ ਕੇ ਈਸਾਈ ਹੋ ਜਾਂਦੇ। ਉਹਨਾਂ ਦਿਨਾਂ ਦੇ ਹਾਲਾਤ ਵਾਚੋ ਤਾਂ ਪਤਾ ਲਗ ਜਾਂਦਾ ਹੈ ਕਿ ਅਨੇਕਾਂ ਹਿੰਦੂ ਸਿਖ ਮੁਸਲਮਾਨ ਤਦੋਂ ਇਸੇ ਪ੍ਰਚਾਰ ਸਦਕਾ ਆਪਣਾ ਪਿਆਰਾ ਧਰਮ ਤਿਆਗ ਕੇ ਈਸਾਈ ਹੋ ਗਏ। ਭਾਈ ਸਾਹਿਬ ਜੀ ਬੀ ਇਸੇ ਸਕੂਲ ਦੇ ਵਿਦਿਆਰਥੀ ਸਨ ਤੇ ਈਸਾਈ ਮਜ਼ਹਬ ਦਾ ਮੁਤਾਲਿਆ ਬੜੀ ਘੋਖ ਨਾਲ ਕੀਤਾ ਕਰਦੇ ਸਨ। ਇਸ ਖਿਆਲ ਨਾਲ ਨਹੀਂ ਕਿ ਈਸਾਈ ਧਰਮ ਉਹਨਾਂ ਨੂੰ ਪਿਆਰਾ ਲਗ ਗਿਆ ਸੀ, ਉਹਨਾਂ ਦਾ ਨੁਕਤਾ ਨਜ਼ਰ ਹੋਰ ਸੀ, ਓਹ ਈਸਾਈ ਧਰਮ ਦੇ ਡੂੰਘੇ ਮੁਤਾਲਿਆ ਵਿਚ ਖੋਜਦੇ

ਸਨ ਕਿ ਇਸ ਵਿਚ ਅਸਲੀਅਤ ਤੇ ਸਚਾਈ ਕਿਥੋਂ ਤਕ ਹੈ, ਧਰਮ ਭਾਵ ਕਿੰਨੇ ਡੂੰਘੇ ਤੇ ਅਸੂਲ ਕਿੰਨੇ ਉਚੇਰੇ ਤੇ ਸੱਚੇ ਹਨ, ਤੇ ਉਹਨਾਂ ਦੇ ਟਾਕਰੇ ਤੇ ਸਿਖ ਮਜ਼ਹਬ ਦੇ ਧਰਮ ਭਾਵ ਤੇ ਅਸੂਲ ਅਕੀਦੇ ਕੀ ਦਰਜਾ ਰਖਦੇ ਹਨ। ਆਪ ਦੀ ਇਸ ਧਾਰਮਕ ਇਅਤਕਾਦਾਂ ਦੇ ਟਾਕਰਿਆਂ ਦੀ ਘੋਖ ਨੇ ਤੱਕ ਲਿਆ ਸੀ ਕਿ ਸਿਖ ਧਰਮ ਦੇ ਅਸੂਲ ਤੇ ਅਕੀਦੇ ਈਸਾਈ ਮਤ ਦੇ ਧਰਮ ਭਾਵਾਂ ਤੋਂ ਕਈ ਦਰਜੇ ਉਚੇ ਤੇ ਮਹਾਨ ਆਦਰਸ਼ਕ ਹਨ, ਸੋ ਈਸਾਈ ਮਤ ਦਾ ਪੂਰਾ ਸਤਿਕਾਰ ਰਖਦੇ ਹੋਏ, ਆਪਣੇ ਮਜ਼ਹਬ ਨੂੰ ਉਚਾ ਸਝਮਦੇ ਆਪਣੇ ਧਾਰਮਕ ਟੀਚਰ ਦੀ ਸਿਖਜਾ ਦੇ ਪੀਰੀਅਡ ਵਿਚ ਕਈ ਵਾਰ ਆਪ ਸਿਖ ਧਰਮ ਦੇ ਅਸੂਲਾਂ ਅਕੀਦਿਆਂ ਨੂੰ ਬੀ ਟਾਕਰੇ ਤੇ ਪੇਸ਼ ਕਰ ਦਿੰਦੇ ਤਾਂ ਉਹਨਾਂ ਦੀ ਉਚਤਾ Sublimity ਦਾ ਪ੍ਰਭਾਵ ਟੀਚਰ ਤੇ ਬੀ ਪਾ ਦਿੰਦੇ। ਬਾਈਬਲ ਦੇ ਬੀ ਕਈ ਅਧਜਾਤਮਕ ਭਾਵਾਂ ਨੂੰ ਮੇਮ ਟੀਚਰ ਦੇ ਦੱਸੇ ਭਾਵਾਂ ਤੋਂ ਉਲਟ ਆਪਣੇ ਸਿਖੀ ਵਿਸ਼ਵਾਸ ਦੇ ਨੁਕਤੇ ਤੋਂ ਕਦੇ ਜੇ ਸਪਸ਼ਟ ਕਰਦੇ ਤਾਂ ਟੀਚਰ ਅਸ਼ ਅਸ਼ ਕਰ ਉਠਦੀ ਤੇ ਮੰਨ ਜਾਂਦੀ ਕਿ ਜੋ ਭਾਵ ਇਸ ਵਿਦਜਾਰਥੀ ਨੇ ਦੱਸੇ ਹਨ ਓਹ ਵਧੇਰੇ ਉਚੇ ਤੇ ਗ੍ਰਹਣਸ਼ੀਲ ਹਨ। ਪਤਾ ਲਗਾ ਹੈ ਕਿ ਸਕੂਲ ਵਿਚ ਬਾਈਬਲ ਦੀ ਪੜ੍ਹਾਈ ਪ੍ਰਿੰਸੀਪਲ ਸਾਹਿਬ ਦੀ ਮੇਮ ਆਪ ਕਰਵਾਇਆ ਕਰਦੀ ਸੀ। ਤੇ ਉਸ ਨੇ ਆਪਣੇ ਇਸ ਵਿਦਿਆਰਥੀ ਵੀਰ ਸਿੰਘ ਦੀ ਧਾਰਮਿਕ ਭਾਵਾਂ ਦੇ ਗਜਾਨ ਵਿਚ ਡੂੰਘੀ ਦਸਤ-ਰਸ ਇਉਂ ਅਨੁਭਵ ਕਰ ਲਈ ਸੀ।

ਸੰਨ ੧੮੮੮-੮੯ ਈ: ਦੀ ਗਲ ਹੈ ਕਿ ਭਾਈ ਸਾਹਿਬ ਮਿਡਲ ਵਿਚ ਵਿਦਜਾ ਪ੍ਰਾਪਤ ਕਰ ਰਹੇ ਸਨ। ਸਕੂਲ ਦੇ ਪ੍ਰਿੰਸੀਪਲ ਸਨ ਰੈਵਰੈਂਡ ਨਾਰਮਨ। ਚਰਚ ਮਿਸ਼ਨ ਸਕੂਲ ਹੋਣ ਕਾਰਨ ਇਸਦੇ ਮੁੱਖ ਅਧਜਾਪਕ ਈਸਾਈ ਧਰਮ ਦੇ ਚੰਗੇ ਵਿਦਵਾਨ ਪਾਦਰੀ ਹੀ ਹੋਇਆ ਕਰਦੇ ਸਨ। ਰੈਵਰੈਂਡ ਨਾਰਮਨ ਬੜੇ ਨੇਕ ਤੇ ਸਮਝਦਾਰ ਸੱਜਣ ਸਨ, ਪਰ ਸਨ ਕੁਝ ਸਖਤ ਸੁਭਾਉ ਦੇ ਮਾਲਕ। ਸ਼ਰਾਰਤੀ ਮੁੰਡਿਆਂ ਨੂੰ ਬੈਂਤਾਂ ਨਾਲ ਸਿਧਿਆਂ ਕੀਤਾ ਕਰਦੇ ਸਨ ਤੇ ਮੁੰਡੇ ਉਹਨਾਂ ਤੋਂ ਥਰ ਥਰ ਕੰਬਿਆ ਕਰਦੇ ਤੇ ਕੋਈ ਵਿਦਜਾਰਥੀ ਬੀ ਕੋਈ ਸ਼ਰਾਰਤ ਕਰਨ ਦੀ ਜੁਰਅਤ ਨ ਾਂ ਸੀ ਕਰ ਸਕਦਾ। ਸਕੂਲੋਂ ਬਾਹਰ ਬੀ ਜਾਂਦੇ ਆਉਂਦਿਆਂ ਬਚਿਆਂ ਦੇ ਆਚਰਣ ਪਰ ਾਂਹ ਬੜੀ ਕੜੀ ਨਿਗਰਾਨੀ ਰਖਦੇ ਹੁੰਦੇ ਸਨ।

ਇਹਨਾਂ ਦਿਨਾਂ ਦੀ ਹੀ ਗੱਲ ਹੈ ਕਿ ਵਿਦਜਾਰਥੀ ਵੀਰ ਸਿੰਘ (ਉਮਰ ਲਗ ਪਗ ੧੭ ਸਾਲ ਹੋਸੀ) ਇਕ ਦਿਨ ਸ਼ਾਮ ਵੇਲੇ ਪ੍ਰਸਿੱਧ ਬਾਗ਼ 'ਰਾਮ ਬਾਗ' ਵਿਚ ਸੈਰ ਕਰਨ ਚਲੇ ਗਏ। ਓਥੇ ਕੋਈ ਵਾਕਫ ਲੜਕੇ ਮਿਲ ਗਏ, ਜਿਨ੍ਹਾਂ ਦੀਆਂ ਪੱਗਾਂ ਕੁਝ ਅਟਪਟੀਆਂ ਜੇਹੀਆਂ ਬੱਧੀਆਂ ਹੋਈਆਂ ਸਨ ਤੇ ਹੱਥੀਂ ਬੁਲਬੁਲਾਂ ਦੇ ਪਿੰਜਰੇ ਫੜੇ ਹੋਏ ਸਨ। ਉਹਨਾਂ ਦਾ ਇਕ ਪਿੰਜਰਾ ਆਪ ਫੜ ਕੇ ਬੁਲਬੁਲ ਵੇਖ ਹੀ ਰਹੇ ਸਨ ਕਿ ਅਚਾਨਕ ਓਸੇ ਵੇਲੇ ਪ੍ਰਿੰਸੀਪਲ ਰੈਵਰੈਂਡ ਨਾਰਮਨ ਦੀ ਫਿੱਟਣ (ਗੱਡੀ) ਆਪਣੀ ਕੋਠੀ ਨੂੰ ਜਾਂਦੀ ਕੋਲ ਦੀ ਲੰਘ ਪਈ। ਨਾਰਮਨ ਸਾਹਿਬ ਨੇ ਆਪ ਨੂੰ ਤੱਕ ਲਿਆ ਤੇ ਆਪ ਦੀ ਨਜ਼ਰ ਬੀ ਉਹਨਾਂ ਨਾਲ ਦੋ ਚਾਰ ਹੋ ਗਈ। ਪ੍ਰਿੰਸੀਪਲ ਸਾਹਿਬ ਨੇ ਜ਼ਬਾਨੋਂ ਤਾਂ ਭਾਵੇਂ ਕੁਝ ਨਾ ਆਖਿਆ, ਪਰ ਭਾਈ ਸਾਹਿਬ ਸਮਝ ਗਏ ਕਿ ਪ੍ਰਿੰਸੀਪਲ ਸਾਹਿਬ ਨੂੰ ਮੇਰਾ ਇਨ੍ਹਾਂ ਮੁੰਡਿਆਂ ਕੋਲ ਹੋਣਾ ਤੇ ਬੁਲਬੁਲ ਪਿੰਜਰਾ ਵੇਖਣਾ ਪਸੰਦ ਨਹੀਂ। ਆਪ ਆਪਣੇ ਨਾਨਾ ਗਿਆਨੀ

ਹਜ਼ਾਰਾ ਸਿੰਘ ਜੀ ਪਾਸ ਹਾਲ ਬਾਜ਼ਾਰ ਲਾਗੇ ਕਟੜਾ ਕਨ੍ਹਯਾਂ ਵਿਚ ਰਿਹਾ ਕਰਦੇ ਸਨ, ਉਹਨਾਂ ਨੂੰ ਸਾਰੀ ਵਿਥਜਾ ਆ ਦੱਸੀ। ਅਗਲੇ ਦਿਨ ਸਕੂਲ ਗਏ ਕਲਾਸ ਵਿਚ ਬੈਠੇ ਪੜਦਿਆਂ ਸਾਰਾ ਦਿਨ ਬੀਤ ਗਿਆ। ਛੁੱਟੀ ਦੀ ਘੰਟੀ ਵਜਣ ਹੀ ਵਾਲੀ ਸੀ ਕਿ ਪ੍ਰਿੰਸੀਪਲ ਸਾਹਿਬ ਦਾ ਸਦੇਸ਼ ਭੀ ਆ ਗਿਆ ਕਿ ਸਾਰੀ ਕਲਾਸ ਜਾ ਸਕਦੀ ਹੈ ਪਰ ਵੀਰ ਸਿੰਘ ਨੂੰ ਛੁੱਟੀ ਨਹੀਂ, ਉਹ ਬੈਠਾ ਰਹੇ।

ਪ੍ਰਿੰਸੀਪਲ ਨਾਰਮਨ ਸਾਹਿਬ ਦਫਤਰੀ ਕੰਮ ਤੋਂ ਵਿਹਲੇ ਹੋਏ ਤਾਂ ਗੱਡੀ ਬੁਲਾਈ ਗਈ, ਤੇ ਉਡੀਕ ਰਹੇ ਵਿਦਜਾਰਥੀ ਨੂੰ ਕਿਹਾ 'ਬੈਠੋ ਗਾੜੀ ਮੇਂ।' ਆਪ ਪ੍ਰਿੰਸੀਪਲ ਸਾਹਿਬ ਨਾਲ ਬੈਠੇ ਤੇ ਗੱਡੀ ਟੁਰ ਪਈ, ਪ੍ਰਿੰਸੀਪਲ ਨੇ ਕੁਛ ਨਹੀਂ ਕਿਹਾ, ਹਾਲ ਬਾਜ਼ਾਰ ਆਪ ਦੇ ਨਾਨਾ ਦੇ ਘਰ ਨੇੜੇ ਗੱਡੀ ਰੋਕੀ ਗਈ ਤੇ ਆਪ ਨੂੰ ਕਿਹਾ ਗਿਆ ਕਿ 'ਜਾਓ ਗਿਆਨੀ ਹਜ਼ਾਰਾ ਸਿੰਘ ਜੀ ਕੋ ਬੁਲਾ ਲਾਓ।' ਗਿਆਨੀ ਜੀ ਓਹਨਾਂ ਦਿਨਾਂ ਵਿਚ ਲੜਕੀਆਂ ਦੇ ਸਕੂਲਾਂ ਦੇ ਇਨਸਪੈਕਟਰ ਨਿਯੁਕਤ ਸਨ ਤੇ ਰਸੂਖ ਵਾਲੀ ਇਕ ਪ੍ਰਸਿੱਧ ਹਸਤੀ ਸਨ। ਭਾਈ ਸਾਹਿਬ ਜੀ ਆਪਣੇ ਨਾਨਾ ਜੀ ਨੂੰ ਬੁਲਾ ਕੇ ਪ੍ਰਿੰਸੀਪਲ ਸਾਹਿਬ ਕੋਲ ਲੈ ਆਏ। ਰੈਵਰੈਂਡ ਨਾਰਮਨ ਨੇ ਸ੍ਰੀ ਗਜਾਨੀ ਜੀ ਨੂੰ ਰਾਮਬਾਗ ਵਾਲੀ ਕੱਲ ਦੀ ਗਲ ਦੱਸੀ ਕਿ ਮੈਂ ਇਸਦੇ ਹੱਥ ਵਿਚ ਕੱਲ ਬੁਲਬੁਲ ਵਾਲਾ ਪਿੰਜਰਾ ਡਿੱਠਾ ਹੈ, ਤੇ ਸੰਗਤ ਚੰਗੇ ਮੁੰਡਿਆਂ ਦੀ ਮੈਨੂੰ ਨਹੀਂ ਜਾਪੀ। ਗਿਆਨੀ ਜੀ ਨੇ ਦੱਸਿਆ ਕਿ ਇਸ ਗਲ ਦਾ ਮੈਨੂੰ ਪਹਿਲੇ ਪਤਾ ਲਗ ਚੁੱਕਾ ਹੈ, ਓਹ ਲੜਕੇ ਮਾੜੇ ਨਹੀਂ ਸਨ, ਤੇ ਉਹਨਾਂ ਨਾਲ ਇਸ ਦਾ ਬਹੁਤਾ ਬਹਿਣ ਉਠਣ ਤੇ ਮੇਲ ਜੋਲ ਬੀ ਨਹੀਂ ਹੈ, ਬੁਲਬੁਲ ਪਿੰਜਰਾ ਬੀ ਉਹਨਾਂ ਦਾ ਹੀ ਸੀ, ਇਹ ਬੁਲਬੁਲ ਬਾਜ਼ ਨਹੀਂ ਹੈ। ਪ੍ਰਿੰਸੀਪਲ ਸਾਹਿਬ ਨੇ ਕਿਹਾ: 'ਗਿਆਨੀ ਜੀ ਇਸ ਲੜਕੇ ਕੋ ਆਪ ਨਹੀਂ ਸਮਝਤੇ, ਮੈਂ ਸਮਝਤਾ ਹੂੰ, ਇਸ ਕਾ ਖਿਆਲ ਰਖੋ, ਹਰਗਿਜ਼ ਕਿਸੇ ਕੇ ਸਾਥ ਸੈਰ ਕੋ ਮਤ ਜਾਨੇ ਦੋ, ਯਾ ਤੋ ਖੁਦ ਲੇ ਕਰ ਜਾਇਆ ਕਰੋ ਯਾ ਮੇਰੇ ਪਾਸ ਭੇਜ ਦੀਆ ਕਰੋ, ਮੈਂ ਜਬ ਸੈਰ ਕੋ ਜਾਇਆ ਕਰੂੰਗਾ ਇਸ ਕੋ ਸਾਥ ਲੇ ਜਾਇਆ ਕਰੂੰਗਾ। ਮੈਂ ਇਸ ਬੱਚੇ ਕੀ ਕਦਰ ਕਰਤਾ ਹੂੰ ਔਰ ਸਮਝਤਾ ਹੂੰ ਕਿ ਯਿਹ ਕਿਆ ਚੀਜ਼ ਹੈ, ਯਿਹ ਆਮ ਬੱਚਾ ਨਹੀਂ ਹੈ।'

ਇਸ ਤੋਂ ਪਿਛੋਂ ਰੈਵਰੈਂਡ ਨਾਰਮਨ ਥੋੜਾ ਚਿਰ ਹੀ ਪ੍ਰਿੰਸੀਪਲ ਰਹੇ, ਫਿਰ ਉਹਨਾਂ ਦੀ ਥਾਵੇਂ ਰੈਵਰੈਂਡ ਡਾਨਲਡ ਜੇ.ਮਕੈਨਜ਼ੀ ਆ ਗਏ। ਪਰ ਜਿੰਨਾਂ ਚਿਰ ਨਾਰਮਨ ਸਾਹਿਬ ਰਹੇ, ਹਰ ਰੋਜ਼ ਸਾਰੇ ਸਕੂਲ ਨੂੰ ਤਾਂ ਛੁੱਟੀ ਹੋ ਜਾਂਦੀ ਪਰ ਵਿਦਜਾਰਥੀ ਵੀਰ ਸਿੰਘ ਲਈ ਛੁੱਟੀ ਬੰਦ ਸੀ। ਪ੍ਰਿੰਸੀਪਲ ਸਾਹਿਬ ਜਦ ਆਪ ਵਿਹਲੇ ਹੁੰਦੇ ਨਾਲ ਗੱਡੀ ਤੇ ਬਿਠਾ ਲੈਂਦੇ ਤੇ ਨਾਨਾ ਜੀ ਦੇ ਘਰ ਛੱਡ ਕੇ ਜਾਂਦੇ।[1]

ਨਵਾਂ ਪ੍ਰਿੰਸੀਪਲ ਰੈਵਰੈਂਡ ਮਕੈਨਜ਼ੀ ਬੀ ਧਾਰਮਕ ਖਿਆਲਾਂ ਵਾਲੀ ਮਿਸ਼ਨਰੀ ਹਸਤੀ ਸੀ ਤੇ ਓਹ ਸ਼ੀਲ ਗੁਣਾਂ ਵਾਲੇ ਤੇ ਗੁਣੀਆਂ ਲਈ ਕਦਰ ਵਾਲੀ ਦ੍ਰਿਸ਼ਟੀ ਰਖਦੇ ਸਨ। ਭਾਈ ਸਾਹਿਬ ਜੀ ਨੇ ਆਪ ਦੇ ਸਮੇਂ ਵਿਚ ਹੀ ਪੰਜਾਬ ਯੂਨੀਵਰਸਿਟੀ ਦਾ ਐਂਟਰੈਂਸ ਦਾ ਇਮਤਿਹਾਨ ਪਾਸ ਕੀਤਾ ਹੈ। ਇਸ ਦੌਰਾਨ ਪ੍ਰਿੰਸੀਪਲ ਮਕੈਨਜ਼ੀ ਦਾ ਭਾਈ ਸਾਹਿਬ ਨਾਲ ਉਸਤਾਦ ਸ਼ਾਗਿਰਦ ਵਾਲੇ ਸੰਬੰਧ ਦਾ ਸਮਾ ਬਣਿਆ ਰਿਹਾ। ਜਦ ਆਪ ਇਮਤਿਹਾਨ

ਪਾਸ ਕਰਕੇ ਆਪਣੇ ਕਾਰ ਵਿਹਾਰ ਵਿਚ ਸੁਤੰਤਰ ਲਗ ਗਏ ਤਾਂ ਰੈਵਰੈਂਡ ਮਕੈਨਜ਼ੀ ਫੇਰ ਬੀ ਮਿਲਦੇ ਰਹੇ। ਪੰਜ ਛੇ ਸਾਲ ਬਾਅਦ ਆਪ ਜਦ ਏਥੋਂ ਵਲੈਤ ਜਾਣ ਲਗੇ ਤਾਂ ਉਹਨਾਂ ਨੇ ਭਾਈ ਸਾਹਿਬ ਜੀ ਨੂੰ ਆਪਣੀ ਕੋਠੀ ਬੁਲਾਇਆ ਤੇ ਆਪਣੇ ਗੋਲ ਕਮਰੇ ਵਿਚ ਬੜੇ ਪਿਆਰ ਨਾਲ ਮਿਲੇ ਤੇ ਸਨੇਹ ਸਤਿਕਾਰ ਨਾਲ ਪਾਸ ਬਿਠਾਲ ਕੇ ਕਹਿਣ ਲਗੇ:- ਦੇਖੋ ਵੀਰ ਸਿੰਘ ਅਬ ਹਮਾਰਾ ਰਿਸ਼ਤਾ ਉਸਤਾਦ ਸ਼ਾਗਿਰਦ ਕਾ ਨਹੀਂ ਹੈ, ਆਜ ਹਮ ਨੇ ਤੁਮ ਕੋ ਕੁਝ ਧਰਮ ਕੀ ਬਾਤ ਕਰਨੇ ਕੇ ਲਿਏ ਬੁਲਾਇਆ ਹੈ। ਤੁਮ ਨੇ ਹਮਾਰੇ ਪਾਸ ਬਾਈਬਲ ਪੜ੍ਹਾ, ਹਮਾਰੇ ਧਰਮ ਕੇ ਖਿਆਲ ਸੁਨੇ, ਤੁਮ ਈਸਾਈ ਨਹੀਂ ਬਨੇ ਫਿਰ ਬੀ ਹਮ ਤੁਮਾਰੀ ਕਦਰ ਕਰਤੇ ਹੈਂ। ਜਾਨਤੇ ਹੋ ਕਿਉਂ?' ਭਾਈ ਸਾਹਿਬ ਨੇ ਕਿਹਾ:-ਆਪ ਕੀ ਮਿਹਰਬਾਨੀ ਹੈ'। ਕਹਿਣ ਲੱਗੇ, 'ਮੈਂ ਏਕ ਮਿਸ਼ਨਰੀ ਆਦਮੀ ਹੂੰ ਔਰ ਤੁਮ ਕੋ ਬੀ ਹਮ ਨੇ ਅਪਣੇ ਸਿਖ ਧਰਮ ਕਾ ਅੱਛਾ ਵਾਕਫਕਾਰ ਔਰ ਅਮਲੀ ਜ਼ਿੰਦਗੀ ਵਾਲਾ ਦੇਖਾ ਹੈ। ਅਪਨੇ ਧਰਮ ਪਰ ਕਾਇਮ ਰਹਿਤੇ ਹੁਏ ਬਾਈਬਲ ਕੀ ਸਿਖਯਾ, ਬਗੈਰ ਕਿਸੀ ਮਜ਼ਹਬੀ ਤਅੱਸਬ ਯਾ ਹੀਲ ਹੁੱਜਤ ਕੇ ਪੜ੍ਹੀ, ਹਮ ਆਪ ਕੀ ਇਸ ਦਾਨਸ਼ਮੰਦੀ ਕੀ ਤਾਰੀਫ ਕਰਤੇ ਹੈਂ, ਮਗਰ ਆਜ ਮੈਂ ਨੇ ਕੁਛ ਔਰ ਪੂਛਨਾ ਹੈ। ਮੈਂ ਅਬ ਯਹਾਂ ਸੇ ਅਪਨੇ ਦੇਸ਼ ਇੰਗਲੈਂਡ ਜਾ ਰਹਾ ਹੂੰ, ਤੁਮਾਰੀ ਹਸਤੀ ਮੇਂ ਹਮ ਨੇ ਇਕ ਚੀਜ਼ ਦੇਖੀ ਹੈ, ਤੁਮਾਰੇ ਚਿਹਰੇ ਸੇ ਸ਼ਾਂਤੀ ਟਪਕਤੀ ਰਹਿਤੀ ਹੈ, ਖਿਲੇ ਫੂਲ ਕੀ ਖ਼ੂਬਸੂਰਤੀ ਦੂਸਰੇ ਮਿਲਨੇ ਵਾਲੋਂ ਪਰ ਠੰਢੇ ਅਰ ਮੀਠੇ ਪਿਆਰ ਕਾ ਅਸਰ ਡਾਲ ਕਰ ਅਪਨੀ ਤਰਫ ਖੈਂਚਤੀ ਹੈ। ਮੇਰੀ ਖਾਹਸ਼ ਹੈ ਕਿ ਯਿਹ Joy (ਖੇੜਾ) ਮੁਝ ਮੇਂ ਬੀ ਹੋ। ਇਸ ਕਾ ਕਿਆ ਰਾਜ਼ ਹੈ? ਮੈਂ ਉਸਤਾਦੀ ਸ਼ਾਗਿਰਦੀ ਕੋ ਏਕ ਤਰਫ ਰਖ ਕਰ ਬਤੌਰ ਏਕ Sincere missionary ਕੇ ਏਕ Sincere religious minded personality ਸੇ ਇਸ ਰੂਹਾਨੀ ਭੇਦ ਕੀ ਬਾਤ ਪੂਛਤਾ ਹੂੰ।'

ਭਾਈ ਸਾਹਿਬ ਜੀ ਨੇ, ਜਿਸ ਆਦਰਸ਼ਕ ਧਰਮ ਦੇ ਉਪਦੇਸ਼ਾਂ ਪਰ ਆਪ ਚੱਲਕੇ ਅਮਲੀ ਜੀਵਨ ਜੀਉ ਰਹੇ ਸਨ ਉਸ ਦੇ ਅਸੂਲ, ਅਕੀਦੇ, ਨਾਮ ਬਾਣੀ ਦੀ ਟੇਕ, ਨਾਮ ਦੀ ਫਿਲਾਸਫੀ, ਆਨੰਦ ਸਰੂਪ ਵਾਹਿਗੁਰੂ ਨਾਲ ਲਗਾਤਾਰੀ ਯਾਦ ਪ੍ਰਵਾਹ ਦੁਆਰਾ ਜੁੜ ਕੇ ਆਨੰਦੀ ਖੇੜੇ ਮਾਣਨੇ ਆਦਿ ਵਿਸਥਾਰ ਸਹਿਤ ਦੱਸੇ। ਮਕੈਨਜ਼ੀ ਸਾਹਿਬ ਦੀ ਮੇਮ ਬੀ ਕੋਲ ਹੀ ਬੈਠੀ ਸੀ, ਦੋਹਾਂ ਨੇ ਬੜੇ ਹੀ ਗਹੁ ਨਾਲ ਆਪ ਦੇ ਖਿਆਲ ਸੁਣੇ, ਬਾਰ ਬਾਰ ਸੁਣੇ, ਸਮਝੇ,ਸ਼ੰਕੇ ਨਵਿਰਤ ਕੀਤੇ ਤੇ ਫੇਰ ਦੋਹਾਂ ਨੇ ਜੱਫੀ ਵਿਚ ਲੈ ਕੇ ਬੜਾ ਘੁੱਟਕੇ ਪਿਆਰ ਕੀਤਾ। ਮਕੈਨਜ਼ੀ ਸਾਹਿਬ ਫਿਰ ਆਪਣੀ ਮੇਮ ਨੂੰ ਕਹਿਣ ਲੱਗੇ ! 'ਦੇਖਾ! ਹਮ ਨ ਕਹਿਤੇ ਥੇ ਕਿ ਵੀਰ ਸਿੰਘ ਰੂਹਾਨੀ ਧਰਮ ਕੇ ਏਕ ਖਾਸ ਖਜ਼ਾਨੇ ਕਾ ਮਾਲਕ ਹੈ, ਇਸ ਕੇ ਪਾਸ ਜੋ ਸ਼ਾਂਤੀ ਔਰ Joy ਹੈ, ਕਾਸ਼ ਵੋਹ ਹਮਾਰੇ ਪਾਸ ਬੀ ਹੋਤਾ, ਯਹੀ ਖਾਹਸ਼ ਹਮ ਕੋ ਇਸ ਕੀ ਤਰਫ ਖੈਂਚਤੀ ਰਹੀ ਹੈ। ਹਮ ੀ ਅਪਨੇ ਕ੍ਰਾਈਸਟ ਕੋ ਪਿਆਰ ਕਰਤੇ ਹੈਂ, ਉਸ ਕੀ ਪੂਜਾ ਕਰਤੇ ਹੈਂ ਔਰ ਯਿਹ ਬੀ ਅਪਨੇ ਗੁਰੂ ਕੋ ਪਿਆਰ ਕਰਤਾ ਹੈ, ਮਗਰ ਇਸ ਕਾ ਅਪਨੇ ਗੁਰੂ ਕੇ ਸਾਥ ਪਿਆਰ ਹਮਾਰੇ ਪਿਆਰ ਸੇ Sublime ਹੈ, ਹਮ ਕੋ ਬੀ ਆਪਨੇ ਪੂਜ ਕ੍ਰਾਈਸਟ ਕੇ ਸਾਥ ਐਸਾ ਹੀ ਪਿਆਰ ਕਰਨਾ ਚਾਹੀਏ, ਔਰ

ਐਸੇ ਵਸਫ ਇਖਤੀਆਰ ਕਰਨੇ ਚਾਹੀਏ ਜੋ ਇਸ ਧਰਮ ਮੇਂ Sublimity ਕਾ ਦਰਜਾ ਰਖਤੇ ਹੈਂ। ਰੈਵਰੈਂਡ ਮਕੈਨਜ਼ੀ ਫਿਰ ਉਠੇ ਤੇ ਅਪਣੀ ਅਲਮਾਰੀ ਵਿੱਚੋਂ ਬਾਈਬਲ ਦੀ ਇਕ ਬੜੀ ਖ਼ੂਬਸੂਰਤ ਜਿਲਦ ਕੱਢ ਲਿਆਏ, ਕਲਮ ਫੜੀ ਤੇ ਉਸ ਦੇ ਅੰਦਰ ਅਸਤਰ ਤੇ ਅਪਣੇ ਪਿਆਰ ਭਰੇ ਭਾਵਾਂ ਨਾਲ ਕੁਝ ਸ਼ਬਦ ਲਿਖੇ ਤੇ ਦਸਖਤ ਕਰਕੇ ਭਾਈ ਸਾਹਿਬ ਜੀ ਨੂੰ ਭੇਟ ਕੀਤੀ ਤੇ ਕਿਹਾ, 'ਜੋ ਪਵਿਤ੍ਰ ਕਿਤਾਬ ਹਮ ਕੋ ਬਹੁਤ ਹੀ ਪਿਆਰੀ ਹੈ ਵੋਹ ਹਮ ਤੁਮ ਕੋ ਬਤੌਰ ਤੁਹਫਾ ਪੇਸ਼ ਕਰਤੇ ਹੈਂ, ਇਸ ਲੀਏ ਨਹੀਂ ਕਿ ਆਪ ਇਸ ਕੇ ਮੁਤਾਲਿਆ ਸੇ ਈਸਾਈ ਧਰਮ ਕੀ ਤਰਫ ਰੁਖ਼ ਕਰੇਂ, ਮਗਰ ਇਸ ਲੀਏ ਕਿ ਜਬ ਹਮ ਯਹਾਂ ਨਹੀਂ ਹੋਂਗੇ, ਆਪ ਕੀ ਨਜ਼ਰ ਜਬ ਕਭੀ ਭੀ ਇਸ ਪਵਿਤ੍ਰ ਪੁਸਤਕ ਪਰ ਪੜੇਗੀ ਆਪ ਕੇ ਦਿਲ ਮੇਂ ਹਮਾਰੀ ਯਾਦ ਆਏਗੀ, ਆਪ ਕੇ ਦਿਲ ਮੇਂ ਆਏ ਹਮਾਰੇ ਲੀਏ ਮੁਹੱਬਤ ਭਰੇ ਜਜ਼ਬਾਤ ਹਮਾਰੀ ਰੂਹੋਂ ਕੋ ਹਮੇਸ਼ਾ ਠੰਢ ਔਰ ਸ਼ਾਂਤੀ ਭੇਜਤੇ ਰਹੇਂਗੇ।'

ਜਦ ੧੮੯੧ ਦੇ ਸੈਸ਼ਨ ਵਿੱਚ ਭਾਈ ਸਾਹਿਬ ਜੀ ਨੇ ਐਨਟਰਸ ਦਾ ਇਮਤਿਹਾਨ ਪਾਸ ਕੀਤਾ ਸੀ ਤਾਂ ਇਸੇ ਪ੍ਰਿੰਸੀਪਲ ਜੀ ਨੇ ਆਪ ਨੂੰ ਕੈਰੈਕਟਰ ਸਰਟੀਫਿਕੇਟ ਦਿੱਤਾ ਸੀ, ਉਨ੍ਹਾਂ ਲਫਜ਼ਾਂ ਵਿੱਚ ਜੋ ਉਸ ਦੀ ਦੀਰਘ ਦ੍ਰਿਸ਼ਟੀ, ਆਤਮਕ ਪਰਖ ਵਾਲੀ ਸੂਝ ਤੇ ਦਿਲੀ ਪਿਆਰ ਦਾ ਸਬੂਤ ਹਨ ਤੇ ਉਸ ਦੇ ਅੰਦਰੋਂ ਹਾਰਦਿਕ ਅਸੀਸਾਂ ਅਰਦਾਸਾਂ ਲੈ ਕੇ ਨਿਕਲੇ ਹਨ, ਉਸਦੇ ਆਪਣੇ ਲਿਖੇ ਅੱਖਰ ਇਹ ਹਨ-

Church Mission High School<br>
Amritsar<br>
May 14.1891.

This is to certify that the bearer of this-Vir Singh-read in our School for nine years, taking the Lower, Upper Primary, Middle and High School Classes. He was sucessful in the recent Punjab Entrance Examination and stood first boy in the second class, only losing his first class by two marks. During the time he was with us, he was always one of the examplary boys of his class, and it is with the greatest pleasure and confidence that I give him this certificate of good conduct. He is a strictly honest & upright lad,comes from a very good family, and gives evidence of usefulness in this world, I trust that God's blessing will follow him in all he does.

Sd. Donald J. Mckenzie<br>
Principal Ch. Mission School,<br>
Amritsar.

ਤਰਜਮਾ:-

ਚਰਚ ਮਿਸ਼ਨ ਹਾਈ ਸਕੂਲ,<br>
ਅੰਮ੍ਰਿਤਸਰ<br>
ਮਈ ੧੪, ੧੮੯੧

ਪ੍ਰਮਾਣਤ ਕੀਤਾ ਜਾਂਦਾ ਹੈ ਕਿ ਇਸ ਪ੍ਰਮਾਣ ਪੱਤ੍ਰ ਨੂੰ ਰੱਖਣ ਵਾਲਾ 'ਵੀਰ ਸਿੰਘ' ਸਾਡੇ ਸਕੂਲ ਵਿਚ ਨੌਂ ਸਾਲ ਤਕ ਪੜ੍ਹਦਾ ਰਿਹਾ, ਲੋਅਰ, ਅਪਰ ਪ੍ਰਾਇਮਰੀ, ਮਿਡਲ ਤੇ ਹਾਈ ਸਕੂਲ ਕਲਾਸਾਂ ਵਿਚ। ਹੁਣੇ ਹੋਈ ਪੰਜਾਬ ਐਂਟਰੈਨਸ ਦੀ ਪ੍ਰੀਖਜਾ ਵਿੱਚ ਇਹ ਪਾਸ ਹੋਇਆ ਤੇ ਸੈਕੰਡ ਕਲਾਸ ਵਿੱਚ ਚੋਟੀ ਤੇ ਰਿਹਾ[2] ਕੇਵਲ ਦੋ ਨੰਬਰਾਂ ਦੀ ਥੁੜ ਕਾਰਨ ਫਸਟ ਕਲਾਸ ਰਹਿ ਗਈ। ਉਸ ਸਮੇਂ ਵਿਚ ਜਦ ਕਿ ਇਹ ਮੇਰੀ ਅਜ਼ਹੱਦ ਖੁਸ਼ੀ ਤੇ ਦਿਲੀ ਨਿਸ਼ਠਾ ਹੈ ਕਿ ਮੈਂ ਇਸ ਦੇ ਪਵਿਤ੍ਰ ਚਰਿਤ੍ਰ ਦਾ ਸਰਟੀਫਿਕੇਟ ਦੇ ਰਿਹਾ ਹਾਂ। ਇਹ ਨਿਰੋਲ ਸੱਚਾ ਖਰਾ ਤੇ ਈਮਾਨਦਾਰ ਲੜਕਾ ਹੈ ਤੇ ਚੰਗੇ ਖਾਨਦਾਨ ਦਾ ਬੱਚਾ ਹੈ। ਸਹੀ ਹੁੰਦਾ ਹੈ ਕਿ ਇਸ ਦੁਨੀਆਂ ਲਈ ਇਹ ਬੜਾ ਉਪਕਾਰੀ ਸਾਬਤ ਹੋਏਗਾ। ਮੈਨੂੰ ਪੱਕਾ ਭਰੋਸਾ ਹੈ ਕਿ ਇਹ ਜੋ ਕੁਝ ਬੀ ਕਰੇਗਾ ਅਕਾਲ ਪੁਰਖ ਦੀ ਮਿਹਰ ਸਦਾ ਇਸ ਦੇ ਉਪਰ ਰਹੇਗੀ।

ਸਹੀ. ਡਾਨਲਡ ਜੇ. ਮਕੈਨਜ਼ੀ
ਪ੍ਰਿੰਸੀਪਲ ਚ: ਮਿਸ਼ਨ ਸਕੂਲ, ਅੰਮ੍ਰਿਤਸਰ।

---

1. *ਪ੍ਰਿੰਸੀਪਲ ਸਾਹਿਬ ਦੀ ਕੋਠੀ ਰਾਮਬਾਗ ਲੰਘਕੇ ਸੰਸਾ ਹੈ ਕਿ ਏਹੀ ਹੋਵੇਗੀ ਜੋ ਮਗਰੋਂ ਭਾਈ ਸਾਹਿਬ ਜੀ ਦਾ ਨਿਵਾਸ ਅਸਥਾਨ ਬਣੀ। ਸੁਣਿਆ ਸੀ ਕਿ ਇਹ ਕੋਠੀ ਪਾਦਰੀਆਂ ਲਈ ਬਣੀ ਸੀ, ਤੇ ਸਕੂਲ ਦੇ ਪ੍ਰਿੰਸੀਪਲ ਬੀ ਪਾਦਰੀ ਹੀ ਹੁੰਦੇ ਸਨ। ਏਸ ਇਲਾਕੇ ਵਿਚ ਸਭ ਤੋਂ ਪੁਰਾਣੀ ਕੋਠੀ ਏਹੀ ਹੈ।*
2. *ਚੋਟੀ ਦਾ ਸੈਕੰਡ ਡਿਵੀਯਨ ਹੋਣ ਤੇ ਬੀ ਆਪ ਜ਼ਿਲੇ ਵਿਚ ਅੱਵਲ ਰਹੇ ਤੇ ਡਿਸਟ੍ਰਿਕਟ ਬੋਰਡ ਵਲੋਂ ਆਪ ਨੂੰ ਸੋਨੇ ਦਾ ਤਮਗਾ ਇਨਾਮ ਮਿਲਿਆ।*

—o—

## ਵਿਆਹ ਤੇ ਸੰਤਾਨ

ਅਜੇ ਆਪ ਸ਼ਾਇਦ ਸਕੂਲ ਵਿਚ ਹੀ ਪੜ੍ਹ ਰਹੇ ਸਨ ਕਿ ਆਪ ਜੀ ਦਾ ਵਿਆਹ ਦੇਵੀ ਵਾਲੀ ਗਲੀ ਅੰਮ੍ਰਿਤਸਰ, ਦੀ ਇਕ ਮਾਨਯੋਗ ਹਸਤੀ, ਸਰਦਾਰ ਨਾਰਾਇਣ ਸਿੰਘ ਜੀ ਤੇ ਸ੍ਰੀਮਤੀ ਜਯ ਕੌਰ ਜੀ ਦੀ ਸਪੁਤ੍ਰੀ, ਦੈਵੀ ਗੁਣਾ ਦਾ ਭੰਡਾਰ, ਬੀਬੀ ਚਤੁਰ ਕੌਰ ਜੀ ਨਾਲ ਹੋਇਆ। ਨਾਮ ਤਾਂ ਭਾਵੇਂ ਇਸ ਸਾਡੇ ਮਾਤਾ ਜੀ ਦਾ 'ਚਤਰ ਕੌਰ' ਸੀ, ਪਰ ਸਨਗੇ ਆਪ ਨਿਰੋਲ ਸਾਧੂ ਸੁਭਾਵ, ਵਿਸ਼ੁੱਧ ਸੇਵਾ ਸਰੂਪ, ਅਪਣੇ ਸੁਆਮੀ ਜੀ ਦੇ ਪਰਮ ਆਗਜ਼ਾਕਾਰ ਤੇ ਹਰ ਇਕ ਲਈ ਮਾਂ ਵਾਲਾ ਪਰਮ ਮ੍ਰਿਦੁਲ, ਮਧੁਰ ਤੇ ਦਰਦ ਤਰਸ ਵਾਲਾ ਹਿਰਦਾ ਰਖਣ ਵਾਲੇ।

ਸ੍ਰੁਤ ਹੈ ਕਿ ਪਰਮ ਸਤਿਕਾਰ ਯੋਗ ਭਾਈ ਸਾਹਿਬ ਜੀ ਨਾਲੋਂ ਆਪ ਦੋ ਸਾਲ ਉਮਰ ਵਿੱਚ ਛੋਟੇ ਸਨ ਤੇ ਵਿਆਹ ਬੀ ਛੋਟੀ ਉਮਰੇ ਹੀ ਹੋ ਗਿਆ ਸੀ। ਸੰਮਤ ਯਾਦ ਨਹੀਂ ਪਰ ਮੌਸਮ ਸਰਦੀਆਂ ਦਾ ਸੀ ਤੇ ਦਿਨ ਮੱਘਰ ਦੇ। ਤਦੋਂ ਇਹ ਰਿਵਾਜ ਸੀ ਕਿ ਬੱਚਿਆਂ ਦੇ ਵਿਆਹ ਮਾਪੇ ਛੋਟੀ ਉਮਰੇ ਹੀ ਕਰ ਦਿਤਾ ਕਰਦੇ ਸਨ, ਪਰ ਮੁਕਲਾਵਾ ਕਈ ਸਾਲਾਂ ਬਾਦ ਦਿੰਦੇ ਹੁੰਦੇ ਸਨ।

ਆਪ ਜੀ ਦੇ ਗ੍ਰਿਹ ਦੋ ਸਪੁਤ੍ਰੀਆਂ ਹੋਈਆਂ: ਬੀਬੀ ਕਰਤਾਰ ਕੌਰ ਤੇ ਬੀਬੀ ਸੁਸ਼ੀਲ ਕੌਰ। ਵਡੀ ਬੀਬੀ ਕਰਤਾਰ ਕੌਰ ਜੀ ਦਾ ਜਨਮ ੫-੧੦-੧੮੯੨ ਨੂੰ ਹੋਇਆ ਤੇ ਫਿਰ ਇਨ੍ਹਾਂ ਦਾ ਸ਼ੁਭ ਵਿਆਹ ਸਰਦਾਰ ਸੁੰਦਰ ਸਿੰਘ ਜੀ ਧੂਪੀਏ ਨਾਲ ੨੬ ਜੇਠ ੧੯੬੫ ਬਿ: (੧੯੦੮ ਈ:) ਨੂੰ ੧੬ ਸਾਲ ਦੀ ਉਮਰ ਵਿਚ ਹੋਇਆ। ਸ. ਸੁੰਦਰ ਸਿੰਘ ਜੀ ਸਤਿਕਾਰ ਯੋਗ ਭਾਈ ਸਾਹਿਬ ਜੀ ਦੇ ਸਾਥੀ ਭਾਈ ਕੌਰ ਸਿੰਘ, ਜਿਨ੍ਹਾਂ ਨਾਲ ਰਲ ਕੇ ਖਾਲਸਾ ਟਰੈਕਟ ਸੁਸਾਇਟੀ ਦੀ ਨੀਂਹ ਧਰੀ ਸੀ, ਦੇ ਛੋਟੇ ਭਰਾਤਾ ਸਨ। ਅਤੇ ਪ੍ਰਸਿੱਧ ਪੰਥ ਸੇਵਕ ਸਰਦਾਰ ਸਾਧੂ ਸਿੰਘ ਜੀ ਧੂਪੀਏ, ਅਫਸਰ ਮਹਿਕਮਾ ਜੰਗਲਾਤ ਦੇ ਸਪੁਤ੍ਰ ਸਨ। ਛੋਟੀ ਬੀਬੀ ਸੁਸ਼ੀਲ ਕੌਰ ਜੀ ਦਾ ਵਿਆਹ ਸਰਦਾਰ ਗੁਰਬਖਸ਼ ਸਿੰਘ ਜੀ ਘਰਜਾਖੀਏ ਨਾਲ ਹੋਇਆ ਜੋ ਸਰਦਾਰ ਤੀਰਥ ਸਿੰਘ ਜੀ ਵਜ਼ੀਰੇ ਵਜ਼ਾਰਤ ਕਸ਼ਮੀਰ ਦੇ ਸਾਹਿਬਜ਼ਾਦੇ ਸਨ।

ਸੰਨ ੧੮੯੩ ਦੀ ਗੱਲ ਹੈ ਜਦ ਕਿ ਮਾਤਾ ਜੀ ਦੀ ਵੱਡੀ ਬੱਚੀ ਬੀਬੀ ਕਰਤਾਰ ਕੌਰ ਜੀ (ਲਭਾਂ ਜੀ) ਲਗਪਗ ਇਕ ਵਰੇ ਯਾ ਘੱਟ ਉਮਰ ਦੇ ਹੋਸਣ ਮਾਤਾ ਚਤੁਰ ਕੌਰ ਜੀ ਬੀਮਾਰ ਹੋ ਗਏ। ਟਾਈਫਾਈਡ ਹੋ ਗਿਆ ਤੇ ਬੜਾ ਸਖਤ। ਸ਼ਹਿਰ ਦੇ ਦਰਜਨਾਂ ਹਕੀਮ ਵੈਦ ਕੱਠੇ ਹੋ ਕੇ ਨੁਸਖਾ ਤਿਆਰ ਕਰਦੇ ਤੇ ਇਲਾਜ ਕਰਦੇ ਸਨ, ਪਰ ਫਰਕ ਕੋਈ ਨਾ ਪਿਆ। ਘਰ ਵਿਚ ਪਾਠ ਰਖਿਆ ਗਿਆ, ਜਿਸ ਦਾ ਭੋਗ ਉਸ ਦਿਨ ਰਾਤ ਨੂੰ ੯ ਵਜੇ ਪਾਇਆ ਗਿਆ ਜਿਸ ਦਿਨ ਆਸਾਂ ਚੁੱਕ ਗਈਆਂ ਸਨ ਕਿ ਇਹ ਰਾਤ ਨਹੀਂ ਕੱਢਣ ਲੱਗੇ, ਸੰਗਤ ਚੋਖੀ ਕੱਠੀ ਹੋਈ ਸੀ, ਅਰਦਾਸਾ ਹੋਇਆ, ਕੜਾਹ ਪ੍ਰਸ਼ਾਦ ਵਰਤਿਆ ਤੇ ਸੰਗਤ ਘਰੋ ਘਰੀ ਚਲੀ ਗਈ।

ਇਸੇ ਬੀਮਾਰੀ ਵੇਲੇ ਹੀ ਕੁਝ ਸਜਣਾਂ ਨੇ ਡਾਕਟਰ ਸਾਹਿਬ ਜੀ ਨੂੰ ਕਿਹਾ ਕਿ ਆਪ ਨੂੰਹ ਦੇ ਇਲਾਜ ਪਰ ਕਿਉਂ ਇਤਨਾ ਖਰਚ ਤੇ ਫਿਕਰ ਕਰਦੇ ਹੋ ਜੇ ਟੁਰ ਜਾਏ ਤਾਂ ਕਾਕੇ ਦਾ ਹੋਰ ਵਿਆਹ ਕਰ ਦੇਣਾ। ਪਰ ਡਾਕਟਰ ਸਾਹਿਬ ਨੇ ਕਿਹਾ ਕਿ ਇਕ ਖਾਸ ਗਲ ਹੈ ਜਿਸ ਕਰਕੇ ਮੈਂ ਵਾਹ ਲਾ ਰਿਹਾ ਹਾਂ ਕਿ ਇਹ ਬੱਚੀ ਕਿਸੇ ਤਰ੍ਹਾਂ ਬਚ ਜਾਏ। ਜੇ ਇਹ ਚੜ੍ਹਾਈ ਕਰ ਗਈ ਤਾਂ ਕਾਕੇ ਨੇ ਵਿਆਹ ਉਕਾ ਹੀ ਨਹੀਂ ਕਰਾਣਾ, ਮੈਂ ਤਾਂ ਕਾਕੇ ਨੂੰ ਇਸ ਗੁਡੀ ਨਾਲ ਬੰਨ੍ਹਿਆ ਹੋਇਆ ਹੈ, ਇਸ ਲਈ ਮੈਨੂੰ ਇਸ ਦੇ ਜੀਵਨ ਦੀ ਬਹੁਤ ਸਖਤ ਲੋੜ ਹੈ।

ਸਾਡੇ ਸਤਿਕਾਰ ਯੋਗ ਮਾਤਾ, ਚਤੁਰ ਕੌਰ ਜੀ, ਦਾ ਦੇਹਾਂਤ ਪਰਮ ਸਤਿਕਾਰਯੋਗ ਭਾਈ ਸਾਹਿਬ ਜੀ ਦੇ ਗੁਰਪੁਰੀ ਗਮਨ ਤੋਂ ਨੌਂ ਸਾਲ ਬਾਅਦ ੨੮-੫-੧੯੬੬ ਨੂੰ ੯੧ ਬਰਸ ਦੀ ਵਰੇਸ ਵਿੱਚ, ਦਿਲੀ ਵਿਖੇ ਹੋਇਆ, ਜਿਥੇ ਕਿ ਭਾਈ ਸਾਹਿਬ ਜੀ ਦੇ ਦੇਹਾਂਤ ਉਪ੍ਰਾਂਤ ਓਹ ਅਪਣੀ ਵੱਡੀ ਬੱਚੀ ਬੀਬੀ ਕਰਤਾਰ ਕੌਰ ਜੀ ਪਾਸ ਜਾ ਟਿਕੇ ਸਨ।

ਇਸ ਆਦਰਸ਼ਕ ਮਾਤਾ ਨੇ ਜਨਮ ਤਾਂ ਭਾਵੇਂ ਦੋ ਬੱਚੀਆਂ ਨੂੰ ਦਿੱਤਾ, ਪਰ ਮਾਤਾ ਵਾਲੀ ਮਿੱਠੀ ਛਾਂ ਤੇ ਹਾਰਦਿਕ ਮਿੱਠੀਆਂ ਅਸੀਸਾਂ ਭਰਿਆ ਮਾਤ੍ਰੀ ਪਿਆਰ ਅਨੰਤਾਂ ਨੂੰ ਅਖੁੱਟ ਵੰਡਿਆ। ਇਸ ਮਾਂ ਦੀ ਛਾਂ ਹੇਠ ਹਰ ਇਕ ਨੂੰ ਆਪਣੇ ਜਨਮ ਦਾਤਾ ਮਾਂ ਬਾਪ ਭੁੱਲ ਜਾਂਦੇ ਸਨ। ਪੂਜਨੀਕ ਭਾਈ ਸਾਹਿਬ ਜੀ ਦੀ ਆਗਯਾ ਨੂੰ ਸਦਾ 'ਸਤਿ ਬਚਨ'

ਦੇ ਰੰਗ ਵਿਚ ਖਿੜੇ ਮੱਥੇ ਲੀਤਾ ਤੇ ਆਯੂ ਪ੍ਰਯੰਤ ਲੰਗਰ ਦੀ, ਆਈ ਸਾਧ ਸੰਗਤ ਦੀ, ਸੇਵਾ ਉਤਸ਼ਾਹ ਤੇ ਹਰ ਇਕ ਦੇ ਪੂਰੇ ਫਿਕਰ ਨਾਲ ਕਰਦੇ ਕਰਾਂਦੇ ਰਹੇ। ਨਿਤ ਨੇਮ ਵਿਚ ਸਦਾ ਸਾਵਧਾਨ, ਸੁਖਮਨੀ ਸਾਹਿਬ ਦੇ ਆਸ਼ਕ ਤੇ ਜਿੰਨੇ ਵਧ ਤੋਂ ਵਧ ਪਾਠ ਰੋਜ਼ ਕਰ ਸਕਣੇ ਕਰਦੇ ਰਹੇ।

—o—

## ਉਸ ਸਮੇਂ ਦੀ ਪੰਥਕ ਦਸ਼ਾ

ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਦਾ ਤਕਰੀਬਨ ਸਰਵ ਨਾਸ਼ ਹੋ ਕੇ ਸੰਨ ੧੮੪੯ ਈ: ਵਿਚ ਪੰਜਾਬ ਅੰਗਰੇਜ਼ੀ ਰਾਜ ਵਿਚ ਸ਼ਾਮਲ ਹੋ ਗਿਆ ਤੇ ਸਿਖ ਇਹ ਮਰਨਾਊ ਸੱਟ ਖਾ ਕੇ ਮੂਧੜੇ ਮੂੰਹ ਬੇਸੁਰਤ ਹੋ ਗਏ ਸਨ। ਅੰਦਰ ਭਾਵੇਂ ਗੁੱਸੇ ਦੀ ਅਗਨੀ ਪ੍ਰਚੰਡ ਸੀ ਪਰ ਉਭਾਸਰਨ ਦੀ ਤਾਕਤ ਨਾਸ਼ ਹੋ ਚੁਕੀ ਸੀ। ਇਸ ਅਸਹਿ ਸੱਟ ਦੀ ਪੀੜਾ ਵਿਚ ਬਸੁਰਤ ਹੋਇਆਂ ਵੇਲੇ ਇਨ੍ਹਾਂ ਦੇ ਘਰ ਚੋਰ ਲਗੇ, ਧਨ ਧਾਮ ਤੋਂ ਸਿਵਾ ਧਰਮ ਬੀ ਲੁਟੀਣਾ ਸ਼ੁਰੂ ਹੋ ਗਿਆ। ਸ੍ਰੀ ਦਰਬਾਰ ਸਾਹਿਬ ਦੀਆਂ ਪਰਕਰਮਾਂ ਵਿਚ ਨਾਸਤਕਾਂ ਦੇ ਪ੍ਰਚਾਰ, ਬੁੱਤਾਂ ਦੀ ਪੂਜਾ, ਠਾਕਰਾਂ ਨੂੰ ਮਿਟੀਆਂ ਮਲ ਮਲ ਕੇ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰਾਉਣੇ, ਈਸਾਈਆਂ ਦੇ ਪ੍ਰਚਾਰ ਤੇ ਈਸਾ ਦੀਆਂ ਤਸਵੀਰਾਂ ਦਾ ਪਰਕਰਮਾ ਵਿਚ ਵਿਕਣਾ ਵੰਡੀਣਾ ਸ਼ੁਰੂ ਹੋ ਗਿਆ। ਗੁਰੂ ਕੇ ਬਾਗ ਵਿਚ ਅਨਜਮਤੀਆਂ ਦੇ ਡੇਰੇ, ਪ੍ਰਚਾਰ, ਕਥਾ ਵਖਯਾਨ ਜ਼ੋਰ ਵਿਚ ਹੋ ਗਏ। ਪਰਿਕਰਮਾਂ ਵਿਚ ਈਸਾਈਆਂ ਨੇ ਬੀ ਬੁੰਗਾ ਕਿਰਾਏ ਤੇ ਲੈ ਕੇ ਈਸਾਈ ਮਤ ਦੇ ਪ੍ਰਚਾਰ ਦਾ ਅੱਡਾ ਥਾਪ ਲਿਆ। ਵੀਹ ਬਾਈ ਸਾਲ ਦੀ ਕੌਮ ਦੀ ਬੇਸੁਰਤੀ ਨੇ ਅਪਣੇ ਕੇਂਦ੍ਰੀ ਧਰਮ ਮੰਦਰ ਵਿਚ ਅਨਜਮਤੀ ਪ੍ਰਚਾਰ ਨੂੰ ਜ਼ੋਰਾਂ ਤੇ ਕਰ ਦਿਤਾ। ਅਨੋਖੀਆਂ ਵਾਰਦਾਤਾਂ, ਮਿਸ਼ਨਰੀਆਂ ਦੇ ਪ੍ਰਚਾਰ ਦੇ ਅਸਰ ਦੇ ਨਤੀਜੇ ਸਿਖੀ ਪਤਿਤਾਈ ਦੇ ਰੂਪ ਵਿਚ ਪ੍ਰਤੱਖ ਹੋਣ ਲਗੇ ਤੇ ਪਿਛਲੀ ਸੱਟ ਦੀ ਪੀੜਾ ਕੁਝ ਮੱਧਮ ਹੋਈ ਤਾਂ ਸਿਖ ਦਿਮਾਗ ਵਿਚ ਕੁਝ ਸੰਭਲਣ ਦੀ ਸੋਚ ਫੁਰੀ। ੧੮੭੩ ਈਸਵੀ ਦੀ ਗਲ ਹੈ ਕਿ ਸ਼ਰਧਾ ਰਾਮ ਫਲੌਰੀ, ਜੋ ਸਨਾਤਨੀ ਖਿਆਲ ਦਾ ਸੀ, ਤੇ ਜਿਸ ਨੇ 'ਸਿਖਾਂ ਦੇ ਰਾਜ ਦੀ ਵਿਥਯਾ' ਪੋਥੀ ਲਿਖੀ ਸੀ, ਨੇ ਗੁਰੂ ਕੇ ਬਾਗ਼ ਵਿਚ ਕਥਾ ਕੀਤੀ, ਜਿਸ ਵਿਚ ਉਸ ਨੇ ਸ੍ਰੀ ਗੁਰੂ ਸਾਹਿਬਾਨ ਦੀ ਸ਼ਾਨ ਵਿਚ ਬੇ-ਅਦਬੀ ਭਰੇ ਵਾਕ ਕਹੇ, ਜਿਸ ਨਾਲ ਸਿਖਾਂ ਵਿਚ ਰੌਲਾ ਪੈ ਗਿਆ ਤੇ ਸਿਖ ਜੋ ਆਏ ਦਿਨ ਇਹੋ ਜਿਹੀਆਂ ਘਟਨਾ ਸੁਣਕੇ ਦੁਖਿਤ ਹੋ ਰਹੇ ਸਨ, ਅਪਣੀ ਅਣਗਹਿਲੀ ਨੂੰ ਤੱਕਕੇ ਜੁੰਬਸ਼ ਵਿਚ ਆ ਗਏ ਤੇ ਸ਼ਹਿਰ ਦੇ ਚੋਣਵੇਂ ਸਰਕਰਦੇ ਸਿਖਾਂ ਨੇ ਇਕਤ੍ਰ ਹੋ ਕੇ ਸੋਚ ਕੀਤੀ ਕਿ ਹੋਰਨਾਂ ਦੇ ਧਰਮ ਮੰਦਰਾਂ ਵਿਚ ਤਾਂ ਕਿਸੇ ਅਨਜਮਤੀ ਨੂੰ ਪੈਰ ਧਰਨ ਦੀ ਵੀ ਆਗਯਾ ਨਹੀ, ਪਰ ਸਾਡੇ ਧਰਮ ਮੰਦਰ ਦਾ ਚੁਗਿਰਦਾ ਹੀ ਅਨਜਮਤੀਆਂ ਨੇ ਮੱਲ ਲਿਆ ਹੋਇਆ ਹੈ ਤੇ ਸਾਡੇ ਘਰ ਬੈਠ ਕੇ ਸਾਡੇ ਬਜ਼ੁਰਗਾਂ ਦੀ ਸ਼ਾਨ ਵਿਚ ਹੀ ਮੰਦਾ ਬੋਲਦੇ ਤੇ ਸਿਖੀ ਵਿਚ ਪਤਿਤਾਈ ਫੈਲਾ ਰਹੇ ਹਨ, ਖਾਲਸਾ ਕਦ ਤਕ ਸੁੱਤਾ ਰਹੇਗਾ! ਸਾਨੂੰ ਹੁਣ ਅੱਖਾਂ ਖੋਹਲਣੀਆਂ ਤੇ ਆਪਣਾ ਆਪ ਸੰਭਾਲਣਾ ਚਾਹੀਦਾ ਹੈ।

ਇਸ ਇੱਕਤ੍ਰਤਾ ਦੇ ਪ੍ਰਧਾਨ ਸਰਦਾਰ ਠਾਕਰ ਸਿੰਘ ਜੀ ਸੰਧਾਵਾਲੀਏ ਸਨ, ਜੋ ਮਹਾਂਰਾਜਾ ਰਣਜੀਤ ਸਿੰਘ ਦੇ ਹੀ ਖਾਨਦਾਨ ਦੀ ਇਕ ਸਾਖ ਦੇ ਵੰਸ਼ਜ ਸਨ ਤੇ ਆਪਣਾ ਰਾਜ ਗੁਆ ਲੈਣ ਦੀ ਦਿਲ ਵਿਚ ਅਜੇ ਵੀ ਪੀੜਾ ਰਖਦੇ ਸਨ, ਜੋ ਪਿਛੋਂ ੧੮੮੫ ਵਿਚ ਨੌਂ ਕੁ ਮਹੀਨੇ ਬਦਕਿਸਮਤ ਮਹਾਂਰਾਜਾ ਦਲੀਪ ਸਿੰਘ, ਜਿਨ੍ਹਾਂ ਨੂੰ ਅੰਗਰੇਜ਼ਾਂ ਨੇ ਵਲੈਤ ਲਿਜਾ ਕੇ ਧਰਮ ਛੀਨ ਕਰ ਈਸਾਈ ਬਣਾ ਲਿਆ ਸੀ, ਦੇ ਕੋਲ ਬੀ ਵਲੈਤ ਰਹਿ ਆਏ ਸਨ। ਇਨ੍ਹਾਂ ਦੇ ਨਾਲ ਭਾਈ ਪ੍ਰਤਾਪ ਸਿੰਘ ਜੀ ਗਿਆਨੀ ਬੀ ਗਏ ਸਨ ਤੇ ਮਹਾਰਾਜਾ ਨੂੰ ਸਿਖੀ ਧਰਮ ਵਿਚ ਦ੍ਰਿੜ ਕਰਾ ਕੇ ਅੰਮ੍ਰਿਤ ਛਕਣ ਲਈ ਤਿਆਰ ਕਰ ਆਏ ਸਨ ਤੇ ਇਹ ਬੀ ਦੱਸਿਆ ਜਾਂਦਾ ਹੈ ਕਿ ਗਿਆਨੀ ਪ੍ਰਤਾਪ ਸਿੰਘ ਜੀ ਨੇ ਅਤਿ ਆਵੱਸ਼ਜਕ ਹਾਲਤ ਵਿਚ ਮਹਾਰਾਜਾ ਨੂੰ ਅੰਮ੍ਰਿਤ ਬੀ ਛਕਾ ਦਿਤਾ ਸੀ ਤੇ ਇਹ ਆਪਣੇ ਦੇਸ਼-ਪਿਆਰ ਦੀ ਬੁਝ ਰਹੀ ਚਿਣੰਗ ਨੂੰ ਫੂਕਾਂ ਮਾਰ ਮਹਾਰਾਜਾ ਦਲੀਪ ਸਿੰਘ ਦੇ ਰਿਦੇ ਵਿਚ ਸੁਲਗਾ ਆਏ ਤੇ ਮੁੜ ਦੇਸ਼ ਆ ਕੇ ਆਪਣਾ ਰਾਜ ਵਾਪਸ ਲੈਣ ਦੀ ਪੱਟੀ ਪੜ੍ਹਾ ਆਏ ਸਨ।[1]

ਇਸ ਇਕੱਤ੍ਰਤਾ ਵਿਚ ਹੋਰ ਮੁਖੀਏ ਸਿਖ ਸਨ: ਸਰਦਾਰ ਲਹਿਣਾ ਸਿੰਘ ਮਜੀਠੀਏ, ਸਰਦਾਰ ਮਾਨ ਸਿੰਘ ਰਸਾਲਦਾਰ ਸਰਬਰਾਹ ਸ੍ਰੀ ਦਰਬਾਰ ਸਾਹਿਬ, ਭਾਈ ਹਰਸਾ ਸਿੰਘ, ਬਾਬਾ ਸੁਜਾਨ ਸਿੰਘ ਜੀ ਬੇਦੀ ਊਨਾਂ, ਸ. ਗੁਲਾਬ ਸਿੰਘ ਜੀ ਕਪਤਾਨ ਰਈਸ ਅਟਾਰੀ, ਭਾਈ ਗਿਆਨ ਸਿੰਘ ਗਿਆਨੀ, ਭਾਈ ਸਾਹਿਬ ਵੀਰ ਸਿੰਘ ਜੀ ਦੇ ਬਜ਼ੁਰਗ ਅਤੇ ਹੋਰ ਪੰਥ ਦਰਦੀ ਪ੍ਰਤਿਸ਼ਟਤ ਵਿਅਕਤੀਆਂ ਸ਼ਾਮਲ ਸਨ। ਤੇ ਤਦੋਂ ਹੀ ਸਰਵ ਸੰਮਤੀ ਨਾਲ ਫੈਸਲਾ ਕਰ ਕੇ ਤਖਤ ਸਾਹਿਬਾਂ ਦੀਆਂ ਮਨਜ਼ੂਰੀਆਂ ਲੀਤੀਆਂ ਗਈਆਂ ਤੇ ੧੮੭੩ ਈ: (ਸੰਮਤ ਗੁਰੂ ਨਾਨਕ ਸਾਹਿਬ ੪੦੪, ਸਾਵਣ ਦੀ ੧੫ ਸੰ: ੧੯੩੦ ਬਿ:) ਨੂੰ ਸ੍ਰੀ ਗੁਰੂ ਸਿੰਘ ਸਭਾ ਅੰਮ੍ਰਿਤਸਰ ਦੀ ਨੀਂਹ ਰਖੀ ਗਈ।

ਇਸ ਸਿੰਘ ਸਭਾ ਦੀ ਕਾਇਮੀ ਨੂੰ ਪੰਜਾਬ ਦੇ ਸਿਖਾਂ ਨੇ ਜੀ ਆਇਆਂ ਆਖਿਆ, ਲਾਹੌਰ ਦੇ ਪ੍ਰਤਿਸ਼ਟਤ ਤੇ ਮੰਨੇ ਪ੍ਰਮੰਨੇ ਸਿੰਘ ਬੀ ਇਸ ਵਿਚ ਸ਼ਾਮਲ ਹੋ ਗਏ, ਦੋਹਾਂ ਵੱਡੇ ਸ਼ਹਿਰਾਂ ਦੇ ਸੰਮਿਲਤ ਜੱਥੇ ਨੇ ਪ੍ਰਚਾਰ ਸ਼ੁਰੂ ਕੀਤਾ, ਥਾਂ ਥਾਂ ਸਿੰਘ ਸਭਾਵਾਂ ਬਨਾਉਣ ਦੀ ਪ੍ਰੇਰਨਾ ਆਰੰਭੀ ਗਈ। ਅੰਮ੍ਰਿਤਸਰ ਸਿੰਘ ਸਭਾ ਦੇ ਪਿਛੋਂ ਦੂਸਰੀ ਸਿੰਘ ਸਭਾ ੧੮੭੯ ਈ: ਦੇ ਆਰੰਭ ਵਿੱਚ ਲਾਹੌਰ ਦੀ ਬਣਾਈ ਗਈ ਤੇ ਫਿਰ ਹੌਲੀ ਹੌਲੀ ਬਾਕੀਆਂ ਜ਼ਿਲਿਆਂ ਦੇ ਨਗਰਾਂ ਵਿੱਚ ਸਿੰਘ ਸਭਾਵਾਂ ਬਣਨੀਆਂ ਸ਼ੁਰੂ ਹੋ ਗਈਆਂ ਤਾਂ ਲੋੜ ਪਈ ਇਕ ਸ਼੍ਰੋਮਣੀ ਜੱਥੇ (Governing Body) ਦੀ, ਜੋ ਸਾਰੀਆਂ ਸਿੰਘ ਸਭਾਵਾਂ ਦੀ ਰਹਿਨੁਮਾਈ ਕਰੇ, ਉਹਨਾਂ ਦੇ ਰਾਹ ਵਿਚ ਆਉਣ ਵਾਲੀਆਂ ਮੁਸ਼ਕਲਾਂ ਦੂਰ ਕਰੇ ਤੇ ਸਾਂਝੀਆਂ ਕੌਮੀ ਲੋੜਾਂ ਨੂੰ ਸਰਕਾਰ ਪਾਸ ਪੇਸ਼ ਕਰੇ। ਸੋ ਇਸ ਲੋੜ ਦੀ ਪੂਰਤੀ ਲਈ ੧੮੮੩ ਈ: ਵਿਚ 'ਖਾਲਸਾ ਦੀਵਾਨ ਅੰਮ੍ਰਿਤਸਰ' ਦੀ ਸਥਾਪਨਾ ਕੀਤੀ ਗਈ। ਇਸ ਦੇ ਪ੍ਰਧਾਨ ਸਰਪ੍ਰਸਤ ਸਨ ਮਹਾਂਰਾਜਾ ਬਿਕ੍ਰਮਾ ਸਿੰਘ ਸਾਹਿਬ ਫਰੀਦਕੋਟ ਅਤੇ ਬਾਬਾ ਖੇਮ ਸਿੰਘ ਜੀ ਬੇਦੀ ਊਨਾਂ ਸਾਹਿਬ ਵਾਲੇ ਤੇ ਇਸ ਦੇ ਦੋ ਚੀਫ ਸਕਤ੍ਰ ਭਾਈ ਗੁਰਮੁਖ ਸਿੰਘ ਜੀ ਅਤੇ ਭਾਈ ਗਣੇਸ਼ਾ ਸਿੰਘ ਜੀ ਥਾਪੇ ਗਏ ਸਨ। ਕਿਸੇ ਵੇਲੇ ਇਸ ਦੇ ਪੰਜ ਸਕਤ੍ਰ ਬੀ ਸਨ, ਜਿਨ੍ਹਾਂ ਵਿਚੋਂ ਇਕ

ਸਨ ਗਿਆਨੀ ਹਜ਼ਾਰਾ ਸਿੰਘ ਜੀ ਸਤਿਕਾਰ ਯੋਗ ਭਾਈ ਸਾਹਿਬ ਜੀ ਦੇ ਨਾਨਾ ਜੀ। ੧੮੮੪ ਨਵੰਬਰ ਤਕ, ਵੱਡੇ ਵੱਡੇ ਸ਼ਹਿਰਾਂ ਵਿਚ ੨੧ ਸਿੰਘ ਸਭਾਵਾਂ ਬਣਕੇ ਇਸ 'ਖਾਲਸਾ ਦੀਵਾਨ ਅੰਮ੍ਰਿਤਸਰ' ਨਾਲ ਸਬੰਧਤ ਹੋ ਗਈਆਂ ਸਨ। ਪਰ ਪਤਾ ਨਹੀਂ ਇਸ ਦੀ ਬੁਨਿਯਾਦ ਕਿਹੜੇ ਅਸ਼ੁਭ ਮੁਹੂਰਤ ਰਖੀ ਗਈ ਸੀ ਕਿ ਛੇਤੀ ਹੀ ਇਸ ਦੇ ਕਾਰਯ ਕਰਤਾਵਾਂ ਵਿਚ ਫੁੱਟ ਪੈ ਗਈ। ਪਹਿਲਾਂ ਝਗੜਾ ਚੀਫ ਸਕਤ੍ਰੀ ਤੋਂ ਉਠਿਆ, ਜਿਸ ਨੇ ਦੋ ਪਾਰਟੀਆਂ ਬਣਾ ਦਿੱਤੀਆਂ: ਇਕ ਲਾਹੌਰ ਪਾਰਟੀ ਤੇ ਦੂਜੀ ਅੰਮ੍ਰਿਤਸਰ ਪਾਰਟੀ। ਬਜਾਏ ਇਸ ਦੇ ਕਿ ਕੌਮ ਦੀ ਸੰਮਿਲਤ ਸ਼ਕਤੀ ਕੌਮ ਦੀ ਬਿਹਤਰੀ ਦਾ ਕੋਈ ਬਾਨ੍ਹਣੂ ਬੰਨ੍ਹਦੀ, ਇਨ੍ਹਾਂ ਦੀ ਸ਼ਕਤੀ ਨੇ ਇਕ ਦੂਜੀ ਪਾਰਟੀ ਦੇ ਵਿਰੁੱਧ ਬਲ ਖਰਚ ਕਰਕੇ ਆਪਣੀ ਹਾਨੀ ਦਾ ਮੁੱਢ ਬੰਨ੍ਹ ਦਿਤਾ। ੧੮੮੪ ਵਿਚ ਭਾਈ ਗੁਰਮੁਖ ਸਿੰਘ ਜੀ ਨੇ ਦੀਵਾਨ ਦੀ ਮਰਜ਼ੀ ਅਨੁਸਾਰ ਦੀਵਾਨ ਦੀ ਨਿਯਮਾਵਲੀ ਦਾ ਖਰੜਾ ਤਿਆਰ ਕੀਤਾ, ਜਿਸ ਵਿਚ ਹੋਰਨਾਂ ਗੱਲਾਂ ਤੋਂ ਛੁੱਟ ੧ ਗਲ ਇਹ ਬੀ ਸੀ ਕਿ ਚੀਫ ਸਕਤ੍ਰ ਓਹੋ ਹੀ ਹੋ ਸਕੇਗਾ ਜੋ ਅੰਗਰੇਜ਼ੀ ਪੜ੍ਹਿਆ ਹੋਇਆ ਸਜਣ ਹੋਵੇ ਤੇ ਉਹ ਚਾਰ ਸਾਲ ਚੀਫ ਸਕਤ੍ਰੀ ਕਰਕੇ ਪ੍ਰਧਾਨ ਬਣ ਸਕੇਗਾ। ਪਰ ਇਹ ਹੋਰ ਸਾਥੀਆਂ ਨੂੰ, ਜੋ ਅੰਗਰੇਜ਼ੀ ਪੜ੍ਹੇ ਹੋਏ ਨਹੀਂ ਸਨ, ਪ੍ਰਵਾਨ ਨਹੀਂ ਸੀ।

ਲਾਹੌਰ ਦੀ ਸਿੰਘ ਸਭਾ, ਜਿਸ ਦੇ ਪ੍ਰਧਾਨ ਸਰ ਸਰਦਾਰ ਅਤਰ ਸਿੰਘ ਜੀ ਰਈਸ ਭਦੌੜ ਤੇ ਸਕੱਤ੍ਰ ਸਰਦਾਰ ਜਵਾਹਰ ਸਿੰਘ ਤੇ ਭਾਈ ਨਿਕਾ ਸਿੰਘ ਜੀ ਸਨ, ਮੀਤ ਸਕੱਤ੍ਰ ਭਾਈ ਬਸੰਤ ਸਿੰਘ ਤੇ ਖਜ਼ਾਨਚੀ ਭਾਈ ਪ੍ਰਤਾਪ ਸਿੰਘ ਜੀ ਸਨ ੧੮੭੯ ਵਿਚ ਬਣ ਕੇ 'ਖਾਲਸਾ ਦੀਵਾਨ ਅੰਮ੍ਰਿਤਸਰ' ਦੇ ਅਧੀਨ ਹੋ ਚੁੱਕੀ ਸੀ, ਇਸ ਤ੍ਰੇੜ ਦੇ ਵਧਣ ਤੇ ਹੁਣ ਉਹ ਦੀਵਾਨ ਵਿਚ ਅੰਮ੍ਰਿਤਸਰ ਸਿੰਘ ਸਭਾ ਦੀ ਵਿਰੋਧੀ ਪਾਰਟੀ ਦਾ ਪੱਖ ਪੂਰਨ ਲੱਗ ਪਈ। ਖਾਲਸਾ ਦੀਵਾਨ ਅੰਮ੍ਰਿਤਸਰ ਦਾ ਕੰਮ ਸੀ ਸਾਲ ਵਿੱਚ ਦੋ ਵਿਸ਼ਾਲ ਪੰਥਕ ਸਮਾਗਮ ਵੈਸਾਖੀ ਤੇ ਦੀਵਾਲੀ ਪਰ ਅੰਮ੍ਰਿਤਸਰ ਗੁਰੂ ਕੇ ਬਾਗ ਵਿੱਚ ਕਰਨੇ, ਉਸ ਵਿਚ ਸਿੰਘ ਸਭਾਵਾਂ ਦੇ ਮੁਖੀਏ ਮਿਲਕੇ ਬੈਠਣੇ, ਧਰਮ ਪ੍ਰਚਾਰ ਅਤੇ ਕੌਮੀ ਭਲਾਈ ਦੇ ਸਾਧਨ ਸੋਚਣੇ ਤੇ ਸਿੰਘ ਸਭਾਵਾਂ ਦੀ ਅਗੁਵਾਈ ਕਰਨੀ। ਇਨ੍ਹਾਂ ਕੰਮਾਂ ਵਿਚ ਕਿਸੇ ਨੂੰ ਬੀ ਕੋਈ ਇਤਰਾਜ਼ ਨਹੀਂ ਸੀ। ਪਹਿਲਾਂ ਤਾਂ ਕੁਝ ਸਮਾਂ ਇਹ ਕੰਮ ਰਲ ਬੈਠਿਆਂ ਯਥਾ ਯੋਗ ਹੁੰਦਾ ਰਿਹਾ ਪਰ ਛੇਤੀ ਹੀ ਫਿਰ ਨੋਕ ਟੋਕ ਸ਼ੁਰੂ ਹੋ ਗਈ।

ਖਾਲਸਾ ਦੀਵਾਨ ਅੰਮ੍ਰਿਤਸਰ ਦੇ ਅਜੇ ਦੋ ਕੁ ਸਾਲ ਹੀ ਛਿਮਾਹੀ ਸਮਾਗਮ ਸਿਰੇ ਚੜੇ ਸਨ ਕਿ ਮੁਖਾਲਫ਼ਤ ਬਹੁਤ ਵਧ ਗਈ ਤੇ ੧੮੮੬ ਦੇ ਦੀਵਾਨ ਸਬੰਧੀ ਇਕਤ੍ਰਤਾ ਵਿਚ, ਜੋ ਗਿਆਨੀਆਂ ਦੇ ਬੁਰਜ ਵਿਚ ਹੋ ਰਹੀ ਸੀ, ਲਾਹੌਰ ਪਾਰਟੀ ਨੂੰ ਉਨ੍ਹਾਂ ਦੀ ਸਖਤ ਵਿਰੋਧਤਾ ਦੇ ਕਾਰਨ ਇਕੱਤ੍ਰਤਾ ਵਿਚੋਂ ਉਠਾ ਦਿੱਤਾ ਗਿਆ, ਇਸ ਦਾ ਨਤੀਜਾ ਇਹ ਹੋਇਆ ਕਿ ਲਾਹੌਰ ਪਾਰਟੀ ਅੰਮ੍ਰਿਤਸਰ ਪਾਰਟੀ ਤੋਂ ਹਮੇਸ਼ਾਂ ਲਈ ਵੱਖ ਹੋ ਗਈ ਤੇ ਉਹਨਾਂ ਨੇ ਲਾਹੌਰ ਵਿਚ ਆਪਣਾ 'ਲਾਹੌਰ ਖਾਲਸਾ ਦੀਵਾਨ' ੧੮੮੮ ਵਿਚ ਵੱਖਰਾ ਬਨਾ ਲਿਆ ਤੇ ਸੁਤੰਤਰ ਕੰਮ ਕਰਨਾ ਸ਼ੁਰੂ ਕਰ ਦਿੱਤਾ। ਲਾਹੌਰ ਖਾਲਸਾ ਦੀਵਾਨ ਦੇ ਪ੍ਰਧਾਨ-ਸਰ-ਸਰਦਾਰ ਅਤਰ ਸਿੰਘ ਜੀ ਤੇ ਚੀਫ ਸਕੱਤ੍ਰ ਭਾਈ ਗੁਰਮੁਖ ਸਿੰਘ ਜੀ ਬਣੇ।

ਅੰਮ੍ਰਿਤਸਰ ਖਾਲਸਾ ਦੀਵਾਨ ਵਲੋਂ ਸਪਤਾਹਕ 'ਗੁਰਮੁਖੀ ਅਖਬਾਰ' ਜੋ ਪਹਿਲਾਂ ਭਾਈ ਗੁਰਮੁਖ ਸਿੰਘ ਜੀ ਨੇ ਲਾਹੌਰ ਤੋਂ ਜਾਰੀ ਕੀਤਾ ਸੀ ਤੇ ਹੁਣ ਭਾਈ ਝੰਡਾ ਸਿੰਘ ਦੀ ਐਡੀਟਰੀ ਹੇਠ ਅੰਮ੍ਰਿਤਸਰੋਂ ਨਿਕਲਦਾ ਸੀ, ਚਲ ਰਿਹਾ ਸੀ ਤੇ ਲਾਹੌਰ ਦੀਵਾਨ ਨੇ 'ਖਾਲਸਾ ਅਖਬਾਰ' ਆਪਣਾ ਲਾਹੌਰ ਤੋਂ ਜਾਰੀ ਕਰ ਲਿਆ, ਜਿਸ ਦੀ ਐਡੀਟਰੀ ਗਿਆਨੀ ਦਿਤ ਸਿੰਘ ਜੀ ਦੇ ਸਪੁਰਦ ਸੀ। ਇਕ ਉਰਦੂ ਅਖਬਾਰ 'ਖਾਲਸਾ ਗਜ਼ਟ' ਬੀ ਭਾਈ ਮਈਆ ਸਿੰਘ ਦੀ ਐਡੀਟਰੀ ਹੇਠ ਜਾਰੀ ਕੀਤਾ ਗਿਆ ਤੇ ਇਨ੍ਹਾਂ ਅਖਬਾਰਾਂ ਰਾਹੀਂ ਇਕ ਦੂਜੇ ਪਰ ਗੋਲਾ ਬਾਰੀ ਸ਼ੁਰੂ ਹੋ ਗਈ। ਇਸ ਧੜੇਬੰਦੀ ਦਾ ਅਸਰ ਇਹ ਹੋਇਆ ਕਿ ਸਿੰਘ ਸਭਾਵਾਂ ਜਿਸ ਜਿਸ ਖਿਆਲ ਨਾਲ ਸਹਿਮਤ ਸਨ, ਓਸ ਪਾਸੇ ਝੁਕ ਗਈਆਂ ਤੇ ਇਉਂ ਪਾਟਕ ਸਾਰੀ ਕੌਮ ਵਿੱਚ ਫੈਲ ਗਿਆ। ਨਤੀਜਾ ਇਹ ਹੋਇਆ ਕਿ ਦੋਵੇਂ ਦੀਵਾਨ ਲੜ ਝਗੜਕੇ ਬੜੀ ਛੇਤੀ ਹੀ ਸਦਾ ਦੀ ਨੀਂਦੇ ਸੌਂ ਗਏ। ਸੁਧਾਰ ਦਾ ਇਕ ਸੋਹਣਾ ਉੱਦਮ ਸ਼ੁਰੂ ਹੋਕੇ ਚੌਧਰਤਾ ਦੀ ਭੁੱਖ ਦੇ ਕਾਰਨ ਛੇਤੀ ਹੀ ਸਮਾਪਤ ਹੋ ਗਿਆ।

ਮਗਰੋਂ ਦੀ ਤਵਾਰੀਖ ਸੰਖੇਪ ਇਹੀ ਹੈ ਕਿ ਭਾਵੇਂ ਦੋਵੇਂ ਦੀਵਾਨ ਸਮਾਪਤ ਹੋ ਗਏ ਸਨ ਪਰ ਸੁੱਚੇ ਪੰਥ ਦਰਦੀਆਂ ਦੇ ਦਿਲਾਂ ਵਿਚ ਆਈ ਜਾਗ੍ਰਤ ਸੁਰਜੀਤ ਸੀ ਤੇ ਓਹ ਆਪਣੀ ਪੰਥਕ ਮੁਖੀ ਸੰਸਥਾ ਦੀ ਲੋੜ ਵੀ ਬੁਰੀ ਤਰ੍ਹਾਂ ਅਨੁਭਵ ਕਰ ਰਹੇ ਸੀ, ਅੰਮ੍ਰਿਤਸਰ ਸਿੰਘ ਸਭਾ ਦੇ ਮੁਖੀ ਸਨ ਸਰਦਾਰ ਸੁੰਦਰ ਸਿੰਘ ਜੀ ਮਜੀਠੀਆ ਤੇ ਆਪ ਉਸ ਤ੍ਰਿਸੰਗਮ ਦੇ ਮੈਂਬਰ ਹਨ ਜੋ ਕਈ ਸਾਲ ਪਹਿਲੇ ਬਣਕੇ ਪੰਥਕ ਉਸਾਰੀ ਦੇ ਕੰਮਾਂ ਵਿਚ ਜੁੱਟ ਰਿਹਾ ਸੀ। ਅਸੀਂ ਦਸ ਆਏ ਹਾਂ ਕਿ ਇਸ ਤ੍ਰਿਸੰਗਮ ਦੇ ਮੈਂਬਰ ਸਨ ਭਾਈ ਸਾਹਿਬ ਭਾਈ ਵੀਰ ਸਿੰਘ ਜੀ, ਸਰਦਾਰ ਤਿਰਲੋਚਨ ਸਿੰਘ ਜੀ ਤੇ ਸਰਦਾਰ ਸੁੰਦਰ ਸਿੰਘ ਜੀ ਮਜੀਠੀਏ। ਸਿੰਘ ਸਭਾ ਅੰਮ੍ਰਿਤਸਰ ਦੇ ਬਣਨ ਵੇਲੇ ਤੋਂ ਭਾਈ ਸਾਹਿਬ ਜੀ ਦੇ ਬਜ਼ੁਰਗ ਨਾਨਾ ਗਿਆਨੀ ਹਜ਼ਾਰਾ ਸਿੰਘ ਜੀ ਤੇ ਪਿਤਾ ਡਾਕਟਰ ਚਰਨ ਸਿੰਘ ਜੀ, ਮਾਮਾ ਡਿਪਟੀ ਆਇਆ ਸਿੰਘ ਜੀ ਤੇ ਹੋਰ ਗੁਰੂ ਪਿਆਰੇ ਸ਼ਾਮਲ ਸਨ। ਸਰਦਾਰ ਸੁੰਦਰ ਸਿੰਘ ਜੀ ਮਜੀਠੀਏ ਦੇ ਉਦਮ ਫਲੀਭੂਤ ਹੋਏ ਤੇ ਨਵੰਬਰ ੧੯੦੧ ਵਿਚ ਇਕਠ ਕਰਕੇ ਨਵਾਂ ਦੀਵਾਨ ਬਨਾਉਣ ਦਾ ਮਤਾ ਪਾਸ ਕੀਤਾ ਗਿਆ ਤੇ ਪਾਟੀ ਹੋਈ ਕੌਮ ਨੂੰ ਜੋੜਨ ਲਈ ਪਹਿਲੀਆਂ ਦੋਹਾਂ ਦੇ ਵਿਤਕਰੇ ਵਾਲੇ ਨਾਵਾਂ ਤੋਂ ਨਿਖੇੜਨ ਲਈ ਸਾਰੇ ਖਾਲਸੇ ਦਾ ਸਾਂਝਾ "ਚੀਫ ਖਾਲਸਾ ਦੀਵਾਨ" ਬਣਾਇਆ ਗਿਆ। ਜਿਸ ਨੇ ਚੌਧਰਤਾ ਨੂੰ ਤਿਲਾਂਜਲੀ ਦੇ ਕੇ ਪੰਥ ਦੀ ਸੇਵਾ ਨੂੰ ਹਰ ਸੇਵਕ ਦੇ ਦਿਲਾਂ ਦਾ ਨਿਸ਼ਾਨਾ ਬਣਾਇਆ ਤੇ ਜੋ ਹੁਣ ਤਕ ਸੇਵਾ ਪਰ ਤਤਪਰ ਹੈ। ਭਾਈ ਸਾਹਿਬ ਨੇ ਆਪਣੇ ਸਾਥੀਆਂ ਨਾਲ ਮਿਲ ਕੇ ਇਹ ਪਹਿਲਾ ਕੰਮ ਕੌਮੀ ਪਾਟਕ ਨੂੰ ਮੇਲਨ ਦਾ ਕੀਤਾ ਤੇ ਫਿਰ ਖਾਲਸਾ ਸਮਾਚਾਰ ਅਖਬਾਰ ਜਾਰੀ ਕੀਤਾ। ਪੰਥ ਵਿਚ ਜਾਗ੍ਰਤ ਅਤੇ ਅਨਜਮਤੀਆਂ ਦੇ ਹਮਲਿਆਂ ਦਾ ਬਾ-ਦਲੀਲ ਉਤਰ ਦੇ ਕੇ ਪੰਥ ਦੀ ਰਾਖੀ ਦਾ ਬੀੜਾ ਉਠਾਇਆ ਤੇ ਸੁਹਣੀ ਤਰ੍ਹਾਂ ਨਿਬਾਹਿਆ।

---

1. *ਇਹ ਸਰਦਾਰ ਸਾਹਿਬ ਮਗਰੋਂ ਫਿਰ ਇਹ ਸੁੰਧਕ ਪਾ ਕੇ ਕਿ ਅੰਗਰੇਜ਼ੀ ਸਰਕਾਰ ਉਹਨਾਂ ਤੇ ਸ਼ੱਕ ਦੀ ਨਜ਼ਰ ਰਖਦੀ ਹੈ, ਪਰਵਾਰ ਸਮੇਤ ਪੰਜਾਬ ਛਡਕੇ ਪਾਂਡੀਚਰੀ ਜਾ ਵਸੇ ਸਨ ਤੇ ਓਥੇ ਹੀ ਪ੍ਰਲੋਕ ਪਧਾਰ ਗਏ ਸਨ।*

## ਪੰਥ ਜਗਾਵੇ ਵਿਚ ਆਪ ਜੀ ਦੀ ਘਾਲ

ਅਸੀਂ ਦੱਸ ਆਏ ਹਾਂ ਕਿ ਦੇਸ਼ ਵਿਚ ਉਸ ਵੇਲੇ ਈਸਾਈ ਮਿਸ਼ਨਰੀਆਂ ਦਾ ਪ੍ਰਚਾਰ ਜ਼ੋਰਾਂ ਤੇ ਸੀ ਤੇ ਉਹ ਹਰ ਕੌਮ ਨੂੰ ਆਪਣੇ ਵਿਚ ਮਿਲਾਉਣ ਤੇ ਤੁਲੇ ਹੋਏ ਤੇ ਭਾਰੀ ਮਨਸੂਬੇ ਬੰਨ੍ਹ ਚੁਕੇ ਸਨ। ਇਕ ਦਿਨ ਦਾ ਜ਼ਿਕਰ ਹੈ ਕਿ ਭਾਈ ਸਾਹਿਬ ਕਿਧਰੇ ਜਾ ਰਹੇ ਸਨ, ਰਾਹ ਵਿਚ ਅੰਮ੍ਰਿਤਸਰ ਦਾ ਇਕ ਪਾਦਰੀ ਮਿਲਿਆ, ਜੋ ਆਪ ਦਾ ਵਾਕਫ ਸੀ। ਓਹ ਉਨ੍ਹਾਂ ਦਿਨਾਂ ਵਿਚ ਇਕ ਗਿਰਜਾ ਬਣਵਾ ਰਿਹਾ ਸੀ। ਗਿਰਜਾ ਬਣ ਚੁਕਾ ਸੀ, ਉਸ ਨੇ ਆਪ ਨੂੰ ਬੁਲਾਇਆ, ਤੇ ਪੁਛਣ ਲਗਾ– 'ਤੁਮ ਨੇ ਹਮਾਰਾ ਗਿਰਜਾ ਦੇਖਾ ਹੈ?' ਆਪ ਨੇ ਕਿਹਾ: 'ਹਾਂ ਬਾਹਰੋਂ ਵੇਖਿਆ ਹੈ, ਅੰਦਰੋਂ ਨਹੀਂ।' ਉਸ ਨੇ ਫਿਰ ਪੁਛਿਆ, 'ਆਪ ਕੋ ਕੈਸਾ ਲਗਾ? ਅਛਾ ਹੈ?' ਆਪ ਨੇ ਉਤਰ ਦਿਤਾ ਕਿ 'ਸੁਹਣਾ ਹੈ, ਪਰ ਛੋਟਾ ਹੈ।' ਇਸ ਦੇ ਉਤਰ ਵਿਚ ਪਾਦਰੀ ਨੇ ਮੁੜ ਕਿਹਾ ਕਿ ਯਿਹ ਗਿਰਜਾ ਤੋਂ ਆਰਜ਼ੀ (Temporary) ਹੈ, ਥੋੜੇ ਅਰਸੇ ਲਈ ਹੈ। ਬੜਾ ਗਿਰਜਾ ਤੋਂ ਬਨਾ ਬਨਾਯਾ ਹੈ।' ਆਪ ਨੇ ਪੁੱਛਿਆ, 'ਉਹ ਕਿਹੜਾ ਹੈ?' ਤਾਂ ਪਾਦਰੀ ਕਹਿਣ ਲਗਾ Golden Temple (ਦਰਬਾਰ ਸਾਹਿਬ) ਆਪ ਨੇ ਹੱਸਕੇ ਗਲ ਟਾਲ ਦਿਤੀ ਪਰ ਦਿਲ ਵਿਚ ਇਕ ਜ਼ੋਰ ਦੀ ਚੂੰਢੀ ਵੱਢੀਜ ਗਈ ਕਿ ਹੈਂ ਇਨ੍ਹਾਂ ਦਾ ਮਨਸ਼ਾ ਸ੍ਰੀ ਦਰਬਾਰ ਸਾਹਿਬ ਨੂੰ ਗਿਰਜਾ ਬਨਾਉਣ ਦਾ ਹੈ। ਚੁਨਾਂਚਿ ਇਸ ਗਲ ਦਾ ਆਰੰਭ ਹੁੰਦਾ, ਆਪ ਜੀ ਨੇ ਡਿੱਠਾ ਕਿ ਘੜਿਆਲੀਆਂ ਦੇ ਬੁੰਗੇ ਦੇ ਕੋਲ ਜਿੱਥੇ ਕਦੇ ਬੁਤ ਹੁੰਦੇ ਸਨ, ਜੰਗਲੇ ਵਿਚ ਉਥੇ ਕੱਚੇ ਕੋਠੇ ਸਨ ਜੋ ਕਿਰਾਏ ਤੇ ਲੈ ਕੇ ਈਸਾਈਆਂ ਨੇ ਆਪਣੇ ਮਿਸ਼ਨ ਦੇ ਪ੍ਰਚਾਰ ਦਾ ਅੱਡਾ ਕਾਇਮ ਕੀਤਾ। ਇਕ ਮੇਮ ਉਥੇ ਬਿਠਾ ਦਿਤੀ। ਪ੍ਰਤੱਖ ਇਹ ਤਮਾਸ਼ਾ ਹੋਯਾ ਕਿ ਮੇਮ ਨੇ ਪ੍ਰਕਰਮਾ ਵਿਚ ਆਪਣੀ ਜੁੱਤੀ ਸੁੱਟਣੀ ਤੇ ਉਸ ਦੇ ਰਾਖਵੇਂ ਕੁੱਤੇ ਨੇ ਛਾਲ ਮਾਰਕੇ ਪਰਕਰਮਾਂ ਵਿਚੋਂ ਜਾ ਕੇ ਜੁੱਤੀ ਚੁਕ ਲਿਆਉਣੀ। ਇਹ ਦਿਲ-ਸੋਜ਼ ਸ਼ਰਾਰਤ ਨਾਕਾਬਲੇ ਬਰਦਾਸ਼ਤ ਹੋ ਗਈ ਤੇ ਸ਼ਹਿਰ ਦੇ ਕੁਝ ਕੁ ਸਰਕਰਦੇ ਸਿੰਘ ਇਕੱਠੇ ਹੋ ਕੇ ਡੀ.ਸੀ. ਦੇ ਪਾਸ ਪੁੱਜੇ ਤੇ ਜਾ ਦੁਖ ਰੋਣਾ ਰੋਯਾ। ਰੌਲਾ ਜ਼ਜਾਦਾ ਮੱਚ ਜਾਣ ਦੇ ਭੈ ਤੋਂ ਉਨ੍ਹਾਂ ਨੂੰ ਉਥੋਂ ਆਪਣਾ ਅੱਡਾ ਚੁੱਕਣਾ ਪਿਆ। ਇਹ ਦੁਖਦਾਈ ਘਟਨਾ ਆਪਨੇ ਆਪਣੀਆਂ ਅੱਖਾਂ ਨਾਲ ਦੇਖੀ ਤੇ ਦਿਲ ਪੀੜਾ ਅਸਹਿ ਹੋ ਗਈ। ਚਿਤ ਨੇ ਪ੍ਰਣ ਕੀਤਾ, ਕਿ ਆਪਣੇ ਵਿਤ ਮੂਜਬ ਕੌਮ ਦੀ ਸੇਵਾ ਕਰਨੀ ਹੈ, ਕੌਮ ਨੂੰ ਜਗਾਉਣਾ ਹੈ। ਜਦ ਕੌਮ ਨੂੰ ਆਪਣੇ ਆਪ ਦੀ ਹੋਸ਼ ਹੋ ਜਾਏਗੀ, ਤਾਂ ਸੰਭਲ ਜਾਏਗੀ ਨਹੀਂ ਤਾਂ ਜੇ ਐਸੀਆਂ ਸ਼ਰਾਰਤਾਂ ਨੂੰ ਨਜ਼ਰ-ਅੰਦਾਜ਼ ਕਰਦੀ ਰਹੀ ਤਾਂ ਗਿਰ ਜਾਏਗੀ ਤੇ ਕਿਸੇ ਦਿਨ ਹੋਰਨਾਂ ਵਿਚ ਮਿਲ ਜਾਏਗੀ। ਗੁਰੂ ਚਾਹੇ ਤਾਂ ਮੈਂ ਆਪਣਾ ਜੀਵਨ ਆਪਣੀ ਕੌਮ ਨੂੰ ਜਗਾਉਣ ਵਿਚ ਲਗਾ ਦਿਆਂਗਾ, ਯਤਨ ਕਰਾਂਗਾ ਕਿ ਕੌਮ ਨੂੰ ਦੱਸਾਂ ਕਿ ਤੁਸੀਂ ਕਿੰਨਾਂ ਮਰਜੀਵੜਿਆਂ ਦੀ ਸੰਤਾਨ ਹੋ, ਤੁਹਾਡਾ ਕਿੱਡਾ ਉਚਾ ਆਦਰਸ਼ ਹੈ, ਸੰਭਲੋ ਆਪਣੇ ਪੈਰਾਂ ਤੇ ਖੜੇ ਹੋਵੋ। ਇਹ ਕੌਮੀ ਦਸ਼ਾ ਡਾਕਟਰ ਚਰਨ ਸਿੰਘ ਸਾਹਿਬ ਬੀ ਪ੍ਰਤੀਤ ਕਰ ਰਹੇ ਸਨ, ਆਪ ਜੀ ਨੇ ਪਿਤਾ ਨਾਲ ਸਲਾਹ ਮੇਲਦਿਆਂ ਇਸ ਦੇ ਹੱਲ ਦੱਸੇ ਕਿ ਸਾਡਾ ਪ੍ਰਚਾਰ ਵੀ ਈਸਾਈਆਂ ਵਾਕਰ

ਜ਼ੋਰਦਾਰ ਹੋਣਾ ਚਾਹੀਦਾ ਹੈ। ਸਿੰਘ ਸਭਾ ਲਹਿਰ ਚਲ ਰਹੀ ਹੈ ਇਸ ਵਿਚ ਵੱਧ ਤੋਂ ਵੱਧ ਜ਼ੋਰ ਭਰ ਕੇ ਪ੍ਰਚਾਰ ਕਰਨ ਦੀ ਲੋੜ ਹੈ।

ਮੈਟ੍ਰਿਕ ਪਾਸ ਕੀਤਾ ਤਾਂ ਜ਼ਿਲੇ ਵਿਚ ਚੋਟੀ ਤੇ ਰਹਿਣ ਤੇ ਡਿਸਟ੍ਰਿਕਟ ਬੋਰਡ ਵਲੋਂ ਸੋਨੇ ਦਾ ਤਮਗਾ ਇਨਾਮ ਪ੍ਰਾਪਤ ਕੀਤਾ, ਸਰਕਾਰੀ ਚਿਠੀ ਵੀ ਨਾਇਬ ਤਹਿਸੀਲਦਾਰੀ ਲਈ ਆ ਗਈ ਪਰ ਅੰਗਰੇਜ਼ ਸਰਕਾਰ ਦੀ ਨੌਕਰੀ ਤੋਂ ਸਾਫ ਨਾਂਹ ਕਰ ਦਿਤੀ।

ਆਪ ਨੇ ਆਪਣੇ ਜ਼ੁੰਮੇ ਕੌਮੀ ਸਾਹਿਤਜ ਪੈਦਾ ਕਰਨ ਦੀ ਸੇਵਾ ਲੀਤੀ ਤੇ ਇਕ ਇੱਕਲੇ ਸਾਹਿਤਜ ਦੇ ਮੈਦਾਨ ਵਿਚ ਕੁੱਦ ਪਏ। ਮਿਸ਼ਨਰੀਆਂ ਦੇ ਹੀ ਨਮੂਨੇ ਤੇ ਆਪ ਨੇ "ਖਾਲਸਾ ਟਰੈਕਟ ਸੁਸਾਇਟੀ" ਦੀ ਨੀਂਹ ਰਖੀ ਤਾਂ ਜੋ ਹਰ ਮਹੀਨੇ ਛੋਟੇ ਛੋਟੇ ਟਰੈਕਟ ਪ੍ਰਚਾਰਕ ਬਣ ਕੇ ਕੌਮ ਨੂੰ ਜਗਾਉਣਾ ਕੁਝ ਸਾਲਾਂ ਪਿਛੋਂ ਅਖਬਾਰ 'ਖਾਲਸਾ ਸਮਾਚਾਰ' ਸਪਤਾਹਕ ਪੱਤ੍ਰ ਦਾ ਆਰੰਭ ਕੀਤਾ, ਤੇ ਮੁਰਦਾ ਦਿਲਾਂ ਨੂੰ ਜਿਵਾਉਣ ਵਾਲੀਆਂ ਪੁਸਤਕਾਂ, ਸੁੰਦਰੀ, ਬਿਜੈ ਸਿੰਘ ਲਿਖੀਆਂ ਤੇ ਸਤਵੰਤ ਕੌਰ ਆਰੰਭੀ ਗਈ ਤੇ ਸੁਭਾਗ ਜੀ (ਬਾਬਾ ਨੌਧ ਸਿੰਘ) ਦੇ ਆਦਰਸ਼ਕ ਸਿਖੀ ਨਮੂਨੇ ਨੇ ਤਾਂ ਉਹ ਕਾਰਜ ਕੀਤਾ, ਜੋ ਅਜ ਕਲ ਦੇ ਨੁਕਤਾਚੀਨ ਬੀ ਕਹਿੰਦੇ ਹਨ ਕਿ ਸੈਂਕੜੇ ਪ੍ਰਚਾਰਕ ਬੀ ਐਸਾ ਪ੍ਰਚਾਰ ਨਾ ਕਰ ਸਕਦੇ ਜੈਸਾ ਇਨ੍ਹਾਂ ਪੁਸਤਕਾਂ ਨੇ ਕੀਤਾ ਹੈ। ਸਿੰਘ ਸਭਾ ਮੂਵਮੈਂਟ ਜਿਸ ਨੇ ਕੌਮ ਨੂੰ ਬੇਦਾਰ ਕੀਤਾ, ਇਸ ਦੇ ਪ੍ਰਚਾਰ ਨੂੰ ਸਰਗਰਮੀਆਂ ਨਾਲ ਆਪ ਨੇ ਆਪਣੇ ਮੋਢਿਆਂ ਤੇ ਚਾਇਆ। ਆਪ ਦੇ ਸਾਹਿਤਜ ਨੇ ਭੁੱਲ ਚੁਕੇ ਆਪਣੇ ਸਿਖੀ ਆਦਰਸ਼ ਨੂੰ ਮੁੜ ਸੁਰਜੀਤ ਕੀਤਾ। ਅਲਜਮਤੀ ਰੀਤਾਂ, ਰਸਮਾਂ, ਜਿਨ੍ਹਾਂ ਵਿਚ ਸਾਡੀ ਕੌਮ ਗ੍ਰਸੀ ਗਈ ਸੀ, ਤੋਂ ਸੁਚੇਤ ਕਰ ਕੇ ਉਨ੍ਹਾਂ ਰੀਤਾਂ ਤੋਂ ਆਜ਼ਾਦ ਕੀਤਾ। ਗੁਰਮਤਿ ਰਹੁਰੀਤਾਂ ਪ੍ਰਚਾਰੀਆਂ, ਜਾਗ੍ਰਤ ਲਿਆਂਦੀ, ਖਾਲਸਾ ਸਮਾਚਾਰ ਦੇ ਆਰੰਭ ਦੇ ਆਪ ਦੇ ਸੰਪਾਦਕੀ ਲੇਖਾਂ ਨੇ ਤੇ ਖਾਲਸਾ ਟਰੈਕਟ ਸੁਸਾਇਟੀ ਦੇ ਆਪ ਦੇ ਲਿਖੇ ਟਰੈਕਟ ਜੋ ਹਜ਼ਾਰਾਂ ਦੀ ਗਿਣਤੀ ਵਿਚ ਛਾਪ ਕੇ ਮੁਫਤ ਵੰਡੇ ਜਾਂਦੇ ਰਹੇ ਉਨ੍ਹਾਂ ਨੇ ਕੌਮ ਲਈ ਸੰਜੀਵਨੀ ਦਾ ਕੰਮ ਕੀਤਾ। ਆਪ ਦੀ ਇਸ ਹਿੰਮਤ ਨੇ ਡਿਗ ਚੁਕਿਆਂ ਨੂੰ ਉਠਾਇਆ ਤੇ ਆਪਣੇ ਪੈਰਾਂ ਤੇ ਖੜਾ ਕਰ ਦਿਤਾ।

ਇਹ ਗਲ ਕੋਈ ਗੁਝੀ ਛਿਪੀ ਨਹੀਂ ਕਿ ਜਿਤਨਾ ਕੌਮ ਨੂੰ ਹਲੂਣਾ ਆਪਦੇ ਜੀਉਂਦੇ ਸਾਹਿਤਜ ਨੇ ਦਿਤਾ ਹੈ ਉਹ ਹਜ਼ਾਰਾਂ ਪ੍ਰਚਾਰਕ ਬੀ ਨਾ ਕਰ ਸਕਦੇ, ਮਾਤ ਭਾਸ਼ਾ ਪੰਜਾਬੀ ਦਾ ਇਕ ਨਿੱਗਰ ਸਾਹਿਤਜ ਨਾਲ ਇਕ ਖਜ਼ਾਨਾ ਭਰ ਦਿਤਾ ਜਿਸ ਤੋਂ ਪ੍ਰਚਾਰਕ ਬੀ ਝੋਲੀਆਂ ਭਰ ਭਰ ਕੇ ਲੈ ਜਾਣ ਤੇ ਦੁਖੀ ਤੇ ਤਪਤ ਹਿਰਦਿਆਂ ਉਪਰ ਵਰਖਾ ਕਰਨ: ਫਿਰ ਭਰ ਭਰ ਲੈ ਜਾਣ ਤੇ ਵਰਖਾ ਕਰਨ ਤੇ ਕੋਈ ਟੋਟ ਨਾ ਆਵੇ। ਗੁਰੂ ਸਾਹਿਬਾਂ ਦੇ ਚਮਤਕਾਰ ਆਦਿ ਇਸੇ ਹੀ ਦੁਖ ਪੀੜਾ ਨੇ ਟੁੰਬ ਕੇ ਲਿਖਵਾਏ ਹਨ, ਜੋ ਇਸ ਵੇਲੇ ਪੰਥ ਦਾ ਅਨਮੋਲ ਖਜ਼ਾਨਾ ਸਮਝੇ ਜਾਂਦੇ ਹਨ। ਹਾਂ ਇਹ ਹੈ ਆਪ ਦੇ ਛੋਟੇ ਹੁੰਦਿਆਂ ਦੇ ਦਿਮਾਗ ਦੀ ਕਾਢ ਤੇ ਉਸ ਦੀ ਸਫਲਤਾ। ਜੋ ਆਦਿ ਵਿਚ ਆਪਨੇ ਸੋਚਿਆ ਉਹ ਅੰਤ ਵਿਚ ਆ ਕੇ ਕਿਨਾ ਸੁਖਦਾਈ ਫਲੀ-ਭੂਤ ਹੋਯਾ। ਹੁਣ ਇਸ ਵੇਲੇ ਸਾਡੀਆਂ ਅੱਖਾਂ ਅਗੇ ਉਹ ਜ਼ਮਾਨਾ ਨਹੀਂ ਪਰ ਉਸ ਵੇਲੇ ਦੇ ਦਰਸ਼ਨ ਕਰਕੇ ਹੁਣ ਦੇ ਸਮੇਂ ਨਾਲ ਟਾਕਰਾ ਕਰੀਏ ਤਾਂ ਦੇਖ ਲਈਦਾ ਹੈ ਕਿ ਕਿੰਨਾ ਜ਼ਮੀਨ ਅਸਮਾਨ ਦਾ ਫਰਕ ਹੈ, ਇਹ ਸਾਰਾ ਅੰਦੋਲਨ ਆਪ ਦੇ ਦਿਮਾਗ

ਤੇ ਕਲਮ ਦਾ ਪ੍ਰਤਾਪ ਹੈ। ਫਿਰ ਨਿਰਮਾਣਤਾ ਕਿੰਨੀ ਹੈ ਕਿ ਵਡੇ ਵਡੇ ਮਾਅਰਕੇ ਦੇ ਕੰਮ ਕਰਕੇ ਸਦਾ ਪਿਛੇ ਰਹਿੰਦੇ ਰਹੇ ਹਨ ਤੇ ਕਦੇ ਆਪਣਾ ਆਪ ਨਹੀਂ ਲਖਾਯਾ ਤੇ ਕਦੇ ਕਿਸੇ ਨੂੰ ਪਤਾ ਨਹੀਂ ਹੋਣ ਦਿੱਤਾ, ਕਿ ਇਹ ਸੁਹਣੀ ਕਾਢ, ਹਾਂ ਕੌਮ ਦੀ ਬਿਹਤਰੀ ਦੀ ਅਥਾਹ ਸੇਵਾ ਕਿਸ ਦਿਮਾਗ ਵਿਚੋਂ ਨਿਕਲੀ ਤੇ ਹੋ ਰਹੀ ਹੈ। ਜੇ ਕਿਸੇ ਨੇ ਆਪਦੀ ਇਸ ਘਾਲ ਦੀ ਆਪ ਦੇ ਸਾਹਮਣੇ ਪ੍ਰਸੰਸਾ ਕੀਤੀ ਤਾਂ ਇਹੋ ਕਹਿੰਦੇ-

**"ਕਾਠ ਕੀ ਪੁਤਰੀ ਕਹਾ ਕਰੈ ਬਪੁਰੀ ਖਿਲਾਵਨ ਹਾਰੋ ਜਾਨੈ।"**

ਪੰਜਾਬ ਦੇ ਵੰਡਾਰੇ ਵੇਲੇ ਜੋ ਪੱਛਮੀ ਪਾਕਿਸਤਾਨ ਵਿਚ ਸਿੱਖ ਬੀਬੀਆਂ ਨੇ ਧਰਮ ਨਹੀਂ ਹਾਰੇ ਪਰ ਜਾਨਾਂ ਕੁਰਬਾਨ ਕਰ ਦਿਤੀਆਂ, ਛਾਲਾਂ ਮਾਰ ਮਾਰ ਖੂਹ ਭਰ ਦਿਤੇ, ਤਦੋਂ ਆਮ ਪੰਥ ਪ੍ਰੇਮੀ ਇਹ ਕਹਿੰਦੇ ਸੁਣੀਦੇ ਸਨ ਕਿ ਕੌਮ ਵਿਚ ਮੌਤ ਨਾਲੋਂ ਧਰਮ ਨੂੰ ਮੁੱਖਤਾ ਦੇਣੀ ਤੇ ਕੁਰਬਾਨੀ ਜੀ ਆਇਆਂ ਆਖਣਾ ਇਹ ਅਸਰ ਭਾਈ ਸਾਹਿਬ ਰਚਿਤ ਸਾਹਿਤ ਸੁੰਦਰੀ ਬਿਜੈ ਸਿੰਘ ਤੇ ਸਤਵੰਤ ਕੌਰ ਆਦਿ ਪੁਸਤਕਾਂ ਦਾ ਹੈ।

ਮਿਸ਼ਨਰੀਆਂ ਦੇ ਮਨਸੂਬੇ ਕੀਹ ਸਨ, ਉਪਰਲੀਆਂ ਸਤਰਾਂ ਤੋਂ ਕੁਝਕ ਪਤਾ ਲਗ ਸਕਦੇ ਹਨ, ਕਿਵੇਂ ਇਨ੍ਹਾਂ ਦਾ ਇਰਾਦਾ ਸ੍ਰੀ ਦਰਬਾਰ ਸਾਹਿਬ ਨੂੰ ਹੀ ਆਪਣਾ ਗਿਰਜਾ ਬਨਾਉਣ ਦਾ ਸੀ। ਇਹ ਤਾਂ ਸੀ ਇਨ੍ਹਾਂ ਦੀ ਮਜ਼ਹਬੀ ਪਾਲਿਸੀ, ਪੋਲੀਟੀਕਲ ਚਾਲ ਦਾ ਇਕ ਨਮੂਨਾ ਬੀ ਭਾਈ ਸਾਹਿਬ ਜੀ ਨੇ ਇਕ ਵਾਰ ਸੁਣਾਇਆ ਸੀ ਕਿ ਮਿਸਟਰ ਚਾਰਲਸ ਨੇਪੀਅਰ ਸਿੰਧ ਗਿਆ ਕਿ ਉਥੇ ਆਪਣੇ ਮਿਸ਼ਨ ਦੀ ਇਕ ਕੋਠੀ ਪਾਵੇ। ਇਜਾਜ਼ਤ ਬੀ ਇਹੋ ਲੈ ਕੇ ਗਿਆ ਸੀ, ਪਰ ਉਥੇ ਜਾ ਕੇ ਦੇਖਿਆ, ਕਿ ਮਹਾਰਾਜਾ ਰਣਜੀਤ ਸਿੰਘ ਦਾ ਦੌਰ ਦੌਰਾ ਸਿੰਧ ਦੇ ਨੇੜੇ ਨੇੜੇ ਪੁਜ ਰਿਹਾ ਸੀ, ਸਿੰਧ ਦੇ ਤਿੰਨ ਮੀਰ ਤਾਂ ਹੈਦਰਾਬਾਦ, ਮੀਰਪੁਰ ਖਾਸ ਤੇ ਖੈਰ ਪੁਰ ਬਰਾਏ ਨਾਮ ਹਨ ਤੇ ਕਿਸੇ ਦਿਨ ਸਿੰਧ ਮਹਾਰਾਜਾ ਨੇ ਲੈ ਲੈਣਾ ਹੈ। ਜੇ ਸਿੰਧ ਮਹਾਰਾਜਾ ਰਣਜੀਤ ਸਿੰਘ ਨੇ ਲੈ ਲਿਆ ਤਾਂ ਸਮੁੰਦਰ ਦੀ ਬੰਦਰਗਾਹ ਇਨ੍ਹਾਂ ਦੇ ਹਥ ਆ ਜਾਵੇਗੀ, ਫਿਰ ਵਪਾਰ ਬੀ ਇਨ੍ਹਾਂ ਦੇ ਹਥ ਚਲਾ ਜਾਏਗਾ। ਇਸ ਲਈ ਬਿਹਤਰ ਹੈ ਕਿ ਮੈਂ ਸਿੰਧ ਤੇ ਕਬਜ਼ਾ ਕਰ ਲਵਾਂ, ਤੇ ਮਹਾਰਾਜੇ ਨੂੰ ਰੋਕ ਹੋ ਜਾਵੇ। ਚੁਨਾਂਚਿ ਝਟ ਕਬਜ਼ਾ ਕਰ ਲਿਆ, ਪਰ ਆਪ ਸਿੰਧ ਤੇ ਕਬਜ਼ਾ ਕਰਨ ਨਹੀਂ ਸੀ ਆਯਾ, ਇਸ ਲਈ ਆਪਣੀ ਕੌਮ ਦੇ ਲਈ ਇਹ ਕੁਝ ਫਰੇਬ ਕਰਨਾ ਬੀ ਰਵਾ ਖਯਾਲ ਕੀਤਾ ਤੇ ਲਾਰਡ ਐਲਨਬਰੋ ਨੂੰ ਤਾਰ ਦੇ ਦਿਤੀ, I have sinned ਮੈਂ ਗੁਨਾਹ ਕੀਤਾ ਹੈ। ਦੂਜੇ ਪਾਸੇ ਇਸ ਤਾਰ ਦਾ ਇਹ ਬੀ ਅਰਥ ਨਿਕਲਦਾ ਸੀ ਕਿ ਮੈਂ ਸਿੰਧ ਲੈ ਲਿਆ ਹੈ। ਅਗੇ ਚਲਕੇ ਨੇਪੀਅਰ ਲਿਖਦਾ ਹੈ:-

we have no right to seize Sind, yet we shall do so and a very advantageous useful, human piece of rascality it will be.....

ਜ਼ਾਹਰਾ ਦਿਖਾਵੇ ਮਾਤ੍ਰ ਕੁਛ ਪੁਛ ਗਿਛ ਹੋਈ ਪਰ ਦੇਸ਼ ਹਥ ਆਯਾ ਕੌਣ ਛੱਡੇ। ਹਿੰਦ ਦੀ ਚੋਟੀ ਦੀ ਬੰਦਰਗਾਹ ਆਪਣੇ ਹਥ ਆ ਗਈ ਤੇ ਮਹਾਰਾਜੇ ਦੇ ਘਰ ਦਾ ਫਿਕਰ ਸ਼ੁਰੂ ਕਰ ਦਿਤਾ ਤੇ ਚਾਰ ਚੁਫੇਰਿਓਂ ਘੇਰ ਘਾਰ ਕੇ ਵਿਚੋਂ ਖੋਖਲਾ ਕਰਕੇ ਮਗਰੋਂ

ਪੰਜਾਬ ਬੀ ਆਪਣੇ ਹੱਥ ਲੈ ਲਿਆ। ਮਿਸ਼ਨ ਦੇ ਪ੍ਰਚਾਰ ਦੇ ਨਾਲ ਨਾਲ ਪੋਲੀਟੀਕਲ ਚਾਲਾਂ ਬੀ ਇਹ ਮੁੱਢ ਤੋਂ ਇਨ੍ਹਾਂ ਦੀਆਂ ਰਹੀਆਂ।

ਨਿਰਾ ਇਹੋ ਕੌਮ ਵਿਚ ਜਾਗ੍ਰਤ ਲਿਆਉਣ ਦਾ ਹੀ ਕਾਰਜ ਆਪ ਦੇ ਰਚੇ ਸਾਹਿਤ ਨੇ ਨਹੀਂ ਕੀਤਾ ਸਗੋਂ ਕਾਦਰ ਦੀ ਸੁੰਦਰਤਾ ਦਾ ਸੁਆਦ ਮਾਣਦਿਆਂ ਸੁੰਦਰਾਂ ਦੇ ਸੁੰਦਰ ਕਾਦਰ ਦਾ ਪ੍ਰੇਮ ਪ੍ਰਾਪਤ ਕਰਨ ਦਾ ਪੱਲੂ ਫੇਰਿਆ। ਅਨੇਕ ਕਾਵਯ ਰਚਨਾਵਾਂ ਆਪ ਦੇ ਅਨੋਖੇ ਅਛੂਤੇ ਤੇ ਵਿਸਮਯ ਕਰਨ ਵਾਲੇ ਭਾਵਾਂ ਦੀਆਂ ਮੂਰਤਾਂ ਚਿਤ੍ਰਤ ਹਨ। ਇਉਂ ਆਪਦਾ ਸਾਰਾ ਜੀਵਨ ਮੁੱਢ ਵਿਚ ਕੀਤੇ ਪ੍ਰਣ ਅਨੁਸਾਰ ਪੰਥਕ ਜਗਾਵੇ ਵਿਚ ਖਰਚ ਹੋਇਆ।

—o—

## ਦਇਆ—ਨਿਧ ਉਪਕਾਰੀ

ਅਸੀਂ ਪਿੱਛੇ ਦੱਸ ਆਏ ਹਾਂ ਕਿ ਪਰਮ ਸਤਿਕਾਰ ਯੋਗ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੇ ਤਿੰਨ ਛੋਟੇ ਭਰਾ ਸਨ: ਭਾਈ ਜੈਰਾਜ ਸਿੰਘ, ਭਾਈ ਲਖਬੀਰ ਸਿੰਘ ਤੇ ਡਾਕਟਰ ਬਲਬੀਰ ਸਿੰਘ ਤੇ ਦੋ ਭੈਣਾਂ ਸਨ: ਭੈਣ ਮਥਰਾ ਦੇਵੀ ਜੀ ਤੇ ਭੈਣ ਸੰਤੀ। ਛੋਟੀ ਭੈਣ ਸੰਤੀ, ਜੋ ਭਾਈ ਸਾਹਿਬ ਜੀ ਤੋਂ ਅੱਠ ਸਾਲ ਛੋਟੇ ਸਨ, ਦਾ ਵਿਆਹ ਦਾ ਸਮਾਂ ਆਇਆ, ਘਰ ਵਿਚ ਖੂਬ ਗਹਿਮਾ ਗਹਿਮੀ ਸੀ, ਕਿਧਰੇ ਮਠਿਆਈਆਂ ਪੱਕ ਰਹੀਆਂ ਸਨ, ਕਿਧਰੋਂ ਮਧੁਰ ਧੁਨੀ ਵਿਚ ਸ਼ਬਦ ਗਾਏ ਜਾ ਰਹੇ ਸਨ। ਗਲ ਕੀ ਡਾਕਟਰ ਚਰਨ ਸਿੰਘ ਜੀ ਦੇ ਘਰ ਖੁਸ਼ੀਆਂ ਦਾ ਸਾਗਰ ਠਾਠਾਂ ਮਾਰ ਰਿਹਾ ਸੀ। ਥਾਂ ਥਾਂ ਤੋਂ ਮੇਲ ਆਏ ਹੋਏ ਸਨ, ਇਨ੍ਹਾਂ ਆਏ ਪਰਵਾਰਾਂ ਵਿਚ ਇਕ ਸੱਜਣ ਪਰਵਾਰ ਸਮੇਤ ਲਾਹੌਰ ਤੋਂ ਆਏ ਹੋਏ ਸਨ। ਜੋ ਪਹਿਲੋਂ ਤਾਂ ਕਦੀ ਰੋਗੀ ਦੀ ਹਾਲਤ ਵਿਚ ਡਾਕਟਰ ਸਾਹਿਬ ਜੀ ਨੂੰ ਮਿਲੇ ਸਨ ਪਰ ਫਿਰ ਸਹਿਚਾਰ ਐਸਾ ਵਧਿਆ ਕਿ ਮਾਨੋ ਸਕੇ ਸੰਬੰਧੀ ਹਨ, ਤਦੇ ਹੀ ਇਸ ਵਿਆਹ ਤੇ ਸੱਦੇ ਹੋਏ ਆ ਸ਼ਾਮਲ ਹੋਏ ਸਨ।

ਇਹੋ ਜੇਹੇ ਮੰਗਲ ਸਮੇਂ ਵਿਚ ਉਪ੍ਰੋਕਤ ਸਜਣ ਜੀ ਦੀ ਸੁਪਤਨੀ ਦਾ ਸੋਨੇ ਦਾ ਇਕ ਜੜਾਉ ਗੋਖੜੂ ਚੋਰੀ ਗਿਆ। ਲਾਹੌਰ ਵਾਲੇ ਸਜਣ ਜੀ ਇਸ ਚੋਰੀ ਤੇ ਬਹੁਤ ਦੁਖੀ ਹੋਏ। ਝੋਲੀਆਂ ਝਾਲੀਆਂ ਬੀ ਪਵਾਈਆਂ ਪਰ ਕੋਈ ਸੂਹ ਨਾ ਲੱਗੀ ਤੇ ਗੋਖੜੂ ਨਾ ਲਭਾ।

ਡਾਕਟਰ ਸਾਹਿਬ ਜੀ ਦੇ ਵੱਡੇ ਸਪੁਤ੍ਰ ਭਾਈ ਸਾਹਿਬ ਜੀ, ਕਿਸੇ ਕੰਮ ਬਜ਼ਾਰ ਗਏ ਹੋਏ ਸਨ, ਇਸ ਮੌਕੇ ਤੇ ਜਾਂ ਘਰ ਆਏ ਤਾਂ ਪਿਤਾ ਜੀ ਨੂੰ ਚਿੰਤਾਤੁਰ ਵੇਖਿਆ। ਆਪ ਜੀ ਨੇ ਪਿਤਾ ਜੀ ਨੂੰ ਰਾਇ ਦਿਤੀ "ਭਾਈਆ ਜੀ ! ਫਿਕਰ ਕਰਨ ਦੀ ਲੋੜ ਨਹੀਂ ਇਸੇ ਵਿਆਹ ਵਿਚ ਜਿਥੇ ਹੋਰ ਖਰਚ ਕਰ ਰਹੇ ਹੋ ਓਥੇ ੫੦੦) ਦੀ ਰਕਮ ਇਨ੍ਹਾਂ ਦੀ ਝੋਲੀ ਪਾਓ ਤੇ ਸਮਾਂ ਖੁਸ਼ੀਆਂ ਨਾਲ ਸੁਹਾਉਣਾ ਨਿਭਾਓ।" ਡਾਕਟਰ ਜੀ ਸ਼ਸ਼ੋ ਪੰਜ ਵਿਚ ਸਨ ਕੁਝ ਹੌਂਸਲਾ ਕਰ ਆਏ ਪਰ ੫੦੦) ਦੀ ਰਕਮ ਉਸ ਸਮੇਂ ਪੈਦਾ ਕਰ ਸਕਣੀ ਸੌਖੀ ਗਲ ਨਹੀਂ ਸੀ, ਇਹ ਭੀ ਇਕ ਅੜਾਉਣੀ ਆ ਬਣੀ ਪਰ ਇਸ ਤੋਂ ਡਾਕਟਰ

ਸਾਹਿਬ ਜੀ ਨੂੰ ਇਕ ਰਾਹ ਜ਼ਰੂਰ ਮਿਲ ਗਿਆ, ਉਨ੍ਹਾਂ ਨੂੰ ਸ਼ਾਂਤ ਕਰਾਉਣ ਦਾ ਕਿ ਅਸੀਂ ਤੁਹਾਡਾ ਨੁਕਸਾਨ ਜਿਵੇਂ ਹੋ ਸਕਿਆ ਭਰ ਦਿਆਂਗੇ।

ਭਾਈ ਸਾਹਿਬ ਜੀ ਨੂੰ ਕੋਈ ਕੰਮ ਬਾਜ਼ਾਰ ਜਾਣ ਦਾ ਪੈ ਗਿਆ। ਓਹ ਬਾਜ਼ਾਰੋਂ ਹੁੰਦੇ ਹੋਏ ਆਪਣੇ ਨਾਲ ਗਿਆਨੀ ਟੈਕਸਟ ਬੁਕ ਕਮੇਟੀ ਲਾਹੌਰ ਦੀ ਆਗਯਾ ਹੇਠ ਉਰਦੂ ਦੇ ਕੋਰਸਾਂ ਨੂੰ ਲੜਕੀਆਂ ਲਈ ਪੰਜਾਬੀ ਵਿਚ ਉਲਥਾਉਣ ਦਾ ਜ਼ੁੰਮਾ ਲਿਆ ਹੋਇਆ ਸੀ। ਕੁਝ ਪੁਸਤਕਾਂ ਭਾਈ ਸਾਹਿਬ ਜੀ ਨੇ ਬੀ ਤਰਜਮਾਂ ਕੀਤੀਆਂ ਸਨ। ਇਹ ਤਦੋਂ ਦਾ ਵਾਕਯਾ ਹੈ ਜਦੋਂ ਆਪ ਸਕੂਲੇ ਪੜ੍ਹਦੇ ਹੁੰਦੇ ਸਨ। ਸੋ ਨਾਨਾ ਜੀ ਨੇ ਜਦ ਇਹ ਪੁੱਛ ਕੀਤੀ ਤਾਂ ਆਪ ਨੇ ਕਿਹਾ, "ਜਿਵੇਂ ਆਪ ਦੀ ਰਜ਼ਾ"। ਚੁਨਾਂਚਿ ਗਿਆਨੀ ਜੀ ਨੇ ਤਿੰਨ ਸੌ ਰੁਪੱਯਾ ਗਿਣਕੇ ਭਾਈ ਸਾਹਿਬ ਜੀ ਦੀ ਝੋਲੀ ਪਾ ਦਿਤਾ। ਆਪ ਇਹ ਰਕਮ ਲੈ ਕੇ ਘਰ ਆਏ ਤੇ ਰਕਮ ਪਿਤਾ ਜੀ ਦੇ ਹਵਾਲੇ ਕਰ ਦਿਤੀ ਤੇ ਕਿਹਾ ਤਿੰਨ ਸੌ ਇਹ ਲਓ ਤੇ ਦੋ ਸੌ ਹੋਰ ਪਾਕੇ ਪੰਜ ਸੌ ਉਸ ਸਜਣ ਨੂੰ ਦੇ ਦਿਓ ਜਿਸ ਦਾ ਗੋਖੜੂ ਚੋਰੀ ਹੋਯਾ ਹੈ, ਤਾਂਕਿ ਉਸਦਾ ਦਿਲ ਠੰਢਾ ਹੋਵੇ। ਉਨ੍ਹਾਂ ਨੂੰ ਕਿਹਾ ਗਿਆ ਤਾਂ ਉਨ੍ਹਾਂ ਨੇ ੨੫੦) ਸ੍ਵੀਕਾਰ ਕੀਤੇ, ਕਿਉਂਕਿ ਗੋਖੜੂ ਇਕ ੨੫੦ ਦਾ ਸੀ ਜੋ ਗੁੰਮ ਹੋਇਆ ਸੀ। ਸੋ ਉਸ ਰਕਮ ਵਿਚੋਂ ੨੫੦) ਦੀ ਰਕਮ ਉਨ੍ਹਾਂ ਨੂੰ ਦੇ ਦਿਤੀ ਗਈ, ਫਿਕਰ ਸ਼ਾਂਤ ਹੋ ਗਿਆ ਤੇ ਵਿਆਹ ਦੀਆਂ ਮੰਗਲਮਈ ਰਸਮਾਂ ਸ਼ੁਰੂ ਹੋ ਗਈਆਂ।

ਵਿਆਹ ਹੋ ਗਿਆ ਤੇ ਦਿਨ ਬੀਤਦੇ ਗਏ ਜਿਵੇਂ ਸਦਾ ਬੀਤਦੇ ਹਨ। ਇਕ ਦਿਨ ਇਕ ਗੋਟੇ ਕਿਨਾਰੀ ਖਰੀਦਣ ਵਾਲਾ ਗਲੀ ਵਿਚ ਆ ਗਿਆ, ਉਸਨੇ ਆਪਣਾ ਹੋਕਾ ਦਿਤਾ। ਦੋ ਤਿੰਨ ਸੁਆਣੀਆਂ ਆਪਣਾ ਵਣਜ ਵਿਹਾਰ ਕਰਨਾ ਆਰੰਭਿਆ, ਤਾਂ ਐਵੇਂ ਗਲਾਂ ਗਲਾਂ ਵਿਚ ਇਕ ਬੀਬੀ ਨੇ ਦੂਜੀ ਨੂੰ ਕਿਹਾ "ਲੈ ਨੀ ਭੈਣੇ, ਡਾਕਟਰ ਜੀ ਦੇ ਘਰੋਂ ਚੋਰੀ ਹੋਇਆ ਗੋਖੜੂ ਕਿਸੇ ਨੇ ਪਚਾ ਹੀ ਲਿਆ, ਜ਼ਰਾ ਨਹੀਂ ਸੁੰਧਕ ਨਿਕਲੀ।" ਕਿਨਾਰੀ ਗੋਟੇ ਵਾਲਾ ਕਹਿਣ ਲਗਾ "ਐਵੇਂ ਅਲਜ਼ਾਮ ਜਿਸ ਨੂੰ ਕੋਈ ਮਰਜ਼ੀ ਏ ਪਿਆ ਦੇਵੇ, ਗੋਖੜੂ ਤਾਂ ਉਨ੍ਹਾਂ ਦੀ ਅਮਕੀ ਗੁਆਂਢਣ ਨੇ ਹੀ ਗੁਪਤ ਕੀਤਾ ਸੀ।" ਬਸ ਇੰਨੀ ਗਲ ਕਹਿਣ ਤੇ ਉਨ੍ਹਾਂ ਬੀਬੀਆਂ ਨੇ ਉਸ ਕੋਲੋਂ ਸਾਰਾ ਭੇਤ ਪੁੱਛ ਲਿਆ। ਉਸ ਨੇ ਦੱਸਿਆ ਕਿ ਡਾਕਟਰ ਸਾਹਿਬ ਦੇ ਘਰ ਬਹੁਤਾ ਆਉਣ ਜਾਣ ਵਾਲੀ ਜੋ ਅਮਕੀ ਬੀਬੀ ਹੈ ਉਸ ਨੇ ਮੈਨੂੰ ਗੋਖੜੂ ਦਿਤਾ ਸੀ ਕਿ ਵੇਚ ਦੇਹ। ਮੈਂ ਓਹ ਬਜ਼ਾਰ ਵੇਚ ਕੇ ਆਪਣੀ ਦਲਾਲੀ ਕੱਟ ਕੇ ਬਾਕੀ ਰਕਮ ਉਸ ਦੇ ਹਵਾਲੇ ਕਰ ਦਿੱਤੀ ਸੀ। ਗਲ ਨਿਕਲ ਗਈ, ਹੁਣ ਕੌਣ ਰੋਕ ਸਕਦਾ ਸੀ। ਡਾਕਟਰ ਸਾਹਿਬ ਜੀ ਦੇ ਘਰ ਵੀ ਪੁੱਜ ਗਈ ਤੇ ਉਸ ਬੀਬੀ ਨੂੰ ਬੀ ਪਤਾ ਲਗ ਗਿਆ ਕਿ ਮੇਰੀ ਚੋਰੀ ਉਜਾਗਰ ਹੋ ਗਈ ਹੈ ਤੇ ਡਾਕਟਰ ਸਾਹਿਬ ਦੇ ਘਰ ਬੀ ਇਹ ਖਬਰ ਪਹੁੰਚ ਗਈ ਹੈ।

ਭਾਈ ਸਾਹਿਬ ਜੀ ਨੇ ਇਹ ਗਲ ਸੁਣ ਕੇ ਆਪਣੇ ਘਰ ਦੇ ਸਾਰੇ ਜੀਆਂ ਨੂੰ ਸਮਝਾ ਦਿਤਾ ਤੇ ਮਾਤਾ ਜੀ ਨੂੰ ਵੀ ਬੇਨਤੀ ਕਰ ਦਿਤੀ ਕਿ ਤੁਸੀਂ ਬੀਬੀ ਨਾਲ ਪਿਆਰ ਤੇ ਮੇਲ ਗੇਲ ਪਹਿਲੇ ਜੈਸਾ ਹੀ ਰਖਣਾ ਹੈ, ਨਫਰਤ ਉਕਾ ਨਹੀਂ ਕਰਨੀ, ਆਪਣਾ ਦਿਲ ਪ੍ਰੇਮ-ਮਈ ਤੇ ਸਾਫ ਰਖਣਾ ਹੈ। ਘਰ ਦਾ ਕੋਈ ਬੰਦਾ ਉਸ ਗੋਖੜੂ ਦੀ ਕੋਈ ਗਲ

ਉਸ ਨਾਲ ਨਾ ਕਰੇ। ਸਾਰਿਆਂ ਨੇ ਇਹ ਗਲ ਪੱਕੀ ਕਰ ਲਈ, ਪਰ ਉਸ ਬੀਬੀ ਦਾ ਉਸ ਦਿਨ ਤੋਂ ਇਸ ਘਰ ਆਉਣਾ ਜਾਣਾ ਘਟਣ ਲਗ ਪਿਆ, ਮਿਲਣਾ ਤਾਂ ਨਜ਼ਰ ਨੀਵੀਂ ਕਰਕੇ ਲੰਘ ਜਾਣਾ। ਇਉਂ ਬੀਤ ਗਏ ਕਈ ਮਹੀਨੇ ਤੇ ਸ਼ਾਇਦ ਕੁਝ ਵਰ੍ਹੇ ਬੀ।

ਉਸ ਬੀਬੀ ਦੀ ਸਿਹਤ ਵਿਗੜ ਗਈ, ਦਿਨੋ ਦਿਨ ਖੀਨ ਹੋਣ ਲੱਗ ਪਈ। ਮਾਤਾ ਉਤਮ ਕੌਰ ਜੀ ਨੂੰ ਪਤਾ ਲਗਾ ਉਨ੍ਹਾਂ ਦੇ ਘਰ ਗਏ। ਹਾਲ ਚਾਲ ਦੇਖਿਆ, ਘਰ ਦਿਆਂ ਨੂੰ ਤਸੱਲੀ ਦਿਤੀ, ਹੌਸਲਾ ਬਨਾਇਆ ਤੇ ਘਰ ਆ ਗਏ। ਭਾਈ ਸਾਹਿਬ ਘਰ ਆਏ ਤਾਂ ਮਾਤਾ ਜੀ ਨੇ ਦੱਸਿਆ ਕਿ ਉਹ ਬੀਬੀ ਬੜੀ ਸਖਤ ਬੀਮਾਰ ਹੈ, ਮੈਂ ਵੇਖ ਆਈ ਹਾਂ, ਬਚਣ ਦੀ ਆਸ ਨਹੀਂ ਦਿਸਦੀ। ਆਪ ਨੇ ਪੁੱਛਿਆ ! ਹੋਸ਼ ਹੈ ਕਿ ਨਹੀਂ? ਮਾਤਾ ਜੀ ਨੇ ਦੱਸਿਆ ਕਿ ਹੋਸ਼ ਨਹੀਂ ਹੈ, ਤਾਂ ਆਪ ਨੇ ਮਾਤਾ ਜੀ ਨੂੰ ਕਿਹਾ: ਤੁਸੀਂ ਉਨ੍ਹਾਂ ਦੇ ਘਰ ਫੇਰ ਜਾਓ, ਜੇ ਤਾਂ ਉਸ ਨੂੰ ਹੋਸ਼ ਆ ਗਈ ਹੋਵੇ ਤਾਂ ਪਿਆਰ ਨਾਲ ਉਸ ਨੂੰ ਕਹਿਣਾ ਬੀਬੀ ਗੋਖੜੂ ਦੀ ਚੋਰੀ ਦਾ ਜੇ ਖਿਆਲ ਤੇਰੇ ਦਿਲ ਵਿਚ ਹੈ ਤਾਂ ਉਹ ਕੱਢ ਦੇਹ, ਅਸਾਂ ਸਾਰਿਆਂ ਨੇ ਮਾਫ ਕਰ ਦਿਤਾ ਹੈ। ਉਸ ਵਲੋਂ ਦਿਲ ਸਾਫ ਕਰਕੇ ਵਾਹਿਗੁਰੂ ਦੇ ਧਿਆਨ ਵਿਚ ਜੁੜ ਤੇ ਸਿਮਰਨ ਵਿਚ ਹੋ ਜਾਹ। ਜੇ ਉਹ ਬੇਹੋਸ਼ ਹੋਵੇ ਤਾਂ ਉਸ ਦੇ ਕੰਨ ਵਿਚ ਇਹੋ ਗਲ ਚਾਰ ਪੰਜ ਵੇਰੀ ਕਹਿਕੇ ਉਸ ਦੇ ਕਮਰੇ ਵਿਚ ਗੁਰੂ ਮਹਾਰਾਜ ਦੇ ਹਜ਼ੂਰ ਅਰਦਾਸਾ ਸੋਧ ਆਓ ਕਿ ਸਚੇ ਪਾਤਸ਼ਾਹ ਇਸ ਬੀਬੀ ਦੀ ਭੁੱਲ ਨੂੰ ਮਾਫ ਕਰ ਦਿਓ, ਇਸ ਨੂੰ ਆਪਣੇ ਨਾਮ ਦੀ ਦਾਤ ਬਖਸ਼ ਕੇ ਇਸ ਦਾ ਪ੍ਰਲੋਕ ਸੁਧਾਰ ਦਿਓ ਤੇ ਆਪਣੀ ਸ਼ਰਨ ਸਮਾ ਲਓ।

ਮਾਤਾ ਜੀ ਨੇ ਪੁੱਛਿਆ ਕਿ ਬਰਖੁਰਦਾਰ ਜੀ ! ਤੁਸੀਂ ਇਹ ਕਿਉਂ ਕਰਵਾਉਣਾ ਚਾਹੁੰਦੇ ਹੋ? ਤਾਂ ਆਪ ਨੇ ਦੱਸਿਆ ਕਿ ਉਸ ਦੇ ਝਿਜਕਵੇਂ ਮੇਲ ਮਿਲਾਪ ਤੋਂ ਮੈਨੂੰ ਸ਼ੱਕ ਹੈ ਕਿ ਉਸ ਦੇ ਦਿਲ ਵਿਚ ਗੋਖੜੂ ਦੀ ਚੋਰੀ ਦਾ ਖਿਆਲ ਖਟਕਦਾ ਰਿਹਾ ਹੈ ਤੇ ਖਟਕ ਰਿਹਾ ਹੈ। ਇਤਨਾ ਅਰਸਾ ਬੀਤ ਜਾਣ ਤੇ ਬੀ ਉਸਨੂੰ ਇਹ ਗੱਲ ਭੁੱਲੀ ਨਹੀਂ ਜਾਪਦੀ। ਇਹ ਖਿਆਲ ਜੇ ਮੌਤ ਵੇਲੇ ਉਸ ਦੀ ਆਤਮਾ ਵਿਚ ਰਹਿ ਜਾਵੇ ਤਾਂ ਉਸ ਦੀ ਰੂਹ ਸੁਖੀ ਨਹੀਂ ਹੋਣ ਲੱਗੀ, ਉਸ ਦਾ ਪ੍ਰਲੋਕ ਵਿਗੜ ਜਾਏਗਾ, ੨੫੦) ਦੀ ਰਕਮ ਪਿਛੇ ਕਿਸੇ ਪ੍ਰਾਣੀ ਦੀ ਆਕਬਤ ਵਿਗੜਨ ਦੇਣੀ ਸ਼ੁਭ ਨਹੀਂ, ਉਸਦੇ ਕੰਨੀਂ ਇਹ ਗਲ ਪੈਣੀ ਚਾਹੀਦੀ ਹੈ ਕਿ ਅਸਾਂ ਮਾਫ ਕਰ ਦਿੱਤਾ ਹੈ ਤਾਂ ਕਿ ਉਹ ਹਲਕੇ ਦਿਲ ਪ੍ਰਲੋਕ ਪਧਾਰੇ ਤੇ ਉਸ ਦੀ ਆਤਮਾ ਸੁਖੀ ਹੋਵੇ।

ਮਾਤਾ ਜੀ ਇਹ ਵਿਆਖਯਾ ਸੁਣ ਕੇ ਬੜੇ ਖੁਸ਼ ਹੋਏ, ਉਸ ਬੀਬੀ ਦੇ ਘਰ ਗਏ, ਬੀਬੀ ਅਜੇ ਵੀ ਬੇਹੋਸ਼ ਸੀ। ਮਾਤਾ ਜੀ ਨੇ ਘਰਦਿਆਂ ਨੂੰ ਉਸ ਕਮਰੇ ਵਿਚੋਂ ਬਾਹਰ ਭੇਜ ਕੇ ਆਪ ਉਸ ਬੀਬੀ ਦੇ ਕੰਨ ਵਿਚ ਉਹ ਸੰਦੇਸ਼ ਚਾਰ ਪੰਜ ਵੇਰ ਕਿਹਾ ਤੇ ਫਿਰ ਇਕਾਗਰ ਚਿਤ ਹੋ ਅਰਦਾਸਾ ਸੋਧਿਆ ਜਿਵੇਂ ਭਾਈ ਸਾਹਿਬ ਜੀ ਨੇ ਸਮਝਾਇਆ ਸੀ। ਦਸਦੇ ਹਨ ਕਿ ਬੀਬੀ ਭਾਵੇਂ ਬੇਹੋਸ਼ ਸੀ ਪਰ ਆਤਮਾ ਤਾਂ ਜਾਗਦੀ ਸੀ ਉਸ ਦੇ ਚਿਹਰੇ ਤੇ ਖੁਸ਼ੀ ਦੀ ਲੋ ਆ ਦਮਕੀ ਸੀ, ਮਾਨੋਂ ਕਿਸੇ ਭਾਰੀ ਬੋਝ ਹੇਠੋਂ ਨਿਕਲ ਕੇ ਉਸਦੀ ਆਤਮਾ ਹਲਕੀ ਤੇ ਸੁਖੀ ਹੋ ਗਈ ਹੈ।

# ਸਾਹਿਤ ਰਚਨਾ ਦੇ ਰਾਹ ਤੇ ਮੁਢਲੇ ਕਦਮ

ਸੰਨ ੧੮੮੯-੯੦ ਦੀ ਗੱਲ ਹੈ, ਜਦ ਕਿ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਮੈਟ੍ਰਿਕ ਵਿਚ ਵਿਦਯਾ ਪ੍ਰਾਪਤ ਕਰ ਰਹੇ ਸਨ, ਆਪ ਦੇ ਨਾਨਾ ਗਿਆਨੀ ਹਜ਼ਾਰਾ ਸਿੰਘ ਜੀ, ਜੋ ਪੰਥ ਵਿਚ ਤੇ ਵਿਦਯਕ ਖੇਤਰ ਵਿਚ ਪ੍ਰਸਿੱਧ ਹਸਤੀ ਸਨ, ਅਸੀਂ ਪਿਛੇ ਦਸ ਆਏ ਹਾਂ ਕਿ ਓਹ ਕੰਨਯਾ ਪਾਠਸ਼ਾਲਾਵਾਂ ਦੇ ਇਨਸਪੈਕਟਰ ਨਿਯੁਕਤ ਸਨ। ਮਹਿਕਮਾਂ ਤਾਲੀਮ ਪੰਜਾਬ ਤੇ ਟੈਕਸਟ ਬੁਕ ਕਮੇਟੀ ਲਾਹੌਰ ਦੇ ਕਹਿਣ ਤੇ ਪੰਜਾਬੀ ਪਾਠ ਪੁਸਤਕਾਂ ਦੀ ਤਿਆਰੀ ਦਾ ਕੰਮ ਕਰ ਰਹੇ ਸਨ। ਉਨ੍ਹਾਂ ਨੇ ਆਪਣੇ ਦੋਹਤਰ ਭਾਈ ਵੀਰ ਸਿੰਘ ਜੋ ਮੈਟ੍ਰਿਕ ਵਿਚ ਪੜ੍ਹਦੇ ਸਨ; ਨੂੰ ਬੀ ਕਿਹਾ ਕਿ ਕਿਤਾਬਾਂ ਉਲਥਾਏ। ਉਰਦੂ ਨਜ਼ਮਾਂ ਦੇ ਕਵਿਤਾ ਤਰਜਮੇ ਕੁਝ ਆਪ ਕੀਤੇ ਤੇ ਕੁਝ ਸ੍ਰੀ ਮਾਨ ਡਾਕਟਰ ਚਰਨ ਸਿੰਘ ਜੀ ਤੋਂ ਕਰਵਾਏ। ਏਹ ਤਰਜਮੇ ਕਰ ਕੇ ਮਹਿਕਮਾ ਤਾਲੀਮ ਨੂੰ ਲਾਹੌਰ ਭੇਜੇ ਗਏ, ਜਿਥੇ ਇਹ ਰਾਏ ਸਾਹਿਬ ਮੁਨਸ਼ੀ ਗੁਲਾਬ ਸਿੰਘ ਦੇ ਛਾਪੇ ਖਾਨੇ ਵਿਚ ਛਪੇ ਤੇ ਸਕੂਲਾਂ ਵਿਚ ਕੋਰਸ ਲਗੇ।

ਭਾਈ ਸਾਹਿਬ ਜੀ ਨੇ ਕਿਹੜੀ ਕਿਹੜੀ ਕਿਤਾਬ ਉਲਥਾ ਕੀਤੀ, ਪੂਰਾ ਪਤਾ ਨਹੀਂ ਚਲਦਾ ਪਰ ਜਾਪਦਾ ਹੈ ਕਿ ਤਰਜਮੇ ਵਿਚ ਚੋਖਾ ਹਿੱਸਾ ਆਪਦਾ ਸੀ ਤੇ ਪੰਜਵੀਂ ਪੋਥੀ ਤਾਂ ਸਹੀ ਹੁੰਦੀ ਹੈ ਕਿ ਉਨ੍ਹਾਂ ਦੀ ਹੀ ਉਲਥਾਈ ਹੋਈ ਸੀ। ਇਸ ਦੇ ਅੰਤ ਵਿਚ ਆਪ ਦੀ ਇਕ ਕਵਿਤਾ ਹੈ, ਜਿਸ ਪਰ ਨਾਮ ਦਿਤਾ ਹੈ, "ਕ੍ਰਿਤ ਭਾਈ ਵੀਰ ਸਿੰਘ।"

ਗਿਆਨੀ ਜੀ ਨੇ ਆਪ ਨੂੰ ਕਿਹਾ ਬਰਖ਼ੁਰਦਾਰ ਤੂੰ ਬੀ ਆਪਣੀ ਕੋਈ ਕਵਿਤਾ ਰਚ ਦੇਹ ਯਾ ਕਿਸੇ ਉਰਦੂ ਯਾ ਅੰਗਰੇਜ਼ੀ ਨਜ਼ਮ ਦਾ ਤਰਜਮਾ ਕਰ ਕੇ ਦੇਹ ਤਾਂ ਜੋ ਉਹ ਬੀ ਇਸ ਪੁਸਤਕ ਵਿਚ ਛਪਵਾ ਦੇਈਏ। ਭਾਈ ਸਾਹਿਬ ਦੇ ਮੈਟ੍ਰਿਕ ਦੇ ਅੰਗਰੇਜ਼ੀ ਦੇ ਕੋਰਸ ਵਿਚ ਇਕ ਅੰਗਰੇਜ਼ੀ ਕਵਿਤਾ ਸੀ Glow worm and the Nightingale ਇਹ ਕਵਿਤਾ ਮਗਰੋਂ ਵੀ ਦੇਰ ਤਕ ਮੈਟ੍ਰਿਕ ਦੇ ਕੋਰਸਾਂ ਵਿਚ ਛਪਦੀ ਚਲੀ ਆਈ ਹੈ। ਭਾਈ ਸਾਹਿਬ ਜੀ ਨੂੰ ਇਹ ਪਿਆਰੀ ਲਗਦੀ ਸੀ, ਕਿਉਂਕਿ ਇਸ ਵਿਚੋਂ ਪਰਸਪਰ ਪ੍ਰੇਮ ਪਿਆਰ ਤੇ ਮੈਤ੍ਰੀ ਮਿਲਾਪ ਦੇ ਵਰਤਾਉ ਦੀ ਸੁਸਿਖਯਾ ਮਿਲਦੀ ਸੀ, ਸੋ ਆਪਨੇ ਪੰਜਾਬੀ ਦੇ ਦੋਹਰਿਆਂ ਵਿਚ ਇਸ ਦਾ ਖੁੱਲ੍ਹਾ ਅਨੁਵਾਦ ਕੀਤਾ ਤੇ ਇਸ ਤਰ੍ਹਾਂ ਲਿਖਿਆ-

## ਬੁਲਬੁਲ ਤੇ ਟਿਟਾਣਾ

ਇਕ ਛੋਟਾ ਹੀ ਪਿੰਡ ਸੀ ਕਿਸੇ ਸ਼ਹਿਰ ਤੋਂ ਦੂਰ,
ਹਤੋਂ ਬਾਗ ਸੁੰਦਰ ਤਹਾ ਫੁੱਲ ਲਗੇ ਭਰਪੂਰ।
ਇੱਕ ਦਿਵਸ ਉਸ ਬਾਗ ਵਿਚ ਬੈਠੀ ਬੁਲਬੁਲ ਆਇ,
ਗਾਵਤ ਆਸਾ ਭੈਰਵੀ ਦੀਨਾ ਦਿਵਸ ਬਿਤਾਇ।
ਸੰਝ ਭਈ ਖਾਇਆ ਨ ਕੁਝ, ਕੀਨਾ ਭੁਖ ਬਿਹਾਲ,

ਦੂਰ ਧਰਾ ਪਰ ਤਾੜਿਆ ਇੱਕ ਚਮਕਦਾ ਲਾਲ।
ਮਾਰ ਉਡਾਰੀ ਬ੍ਰਿਛ ਤੋਂ ਪਹੁੰਚੀ ਜੁਗਨੂੰ ਪਾਸ,
ਮਨ ਮੈਂ ਇਹ ਆਸਾ ਹੁਤੀ ਕਰੂੰ ਇਸੇ ਇਕ ਗ੍ਰਾਸ।
ਜੁਗਨੂੰ ਨੇ ਜਦ ਜਾਣਿਆ ਇਹ ਲੈਗੀ ਮੁਹਿ ਖਾਹਿ,
ਹਾਥ ਜੋੜ ਇਉਂ ਬੋਲਿਆ: "ਜ਼ਰਾ ਦੇਰ ਲੈ ਸਾਹਿ।
"ਦੇਖ ਵਡਾਈ ਪ੍ਰਭੂ ਦੀ ਲਿਖੇ ਲੇਖ ਜਿਨ ਮਾਥ,
"ਮੈਨੂੰ ਦੀਆ ਪ੍ਰਕਾਸ਼ ਜਹਿ, ਤੁਝੇ ਰਾਗ ਗੁਨ ਸਾਥ।
"ਤੂੰ ਸਲਾਹੁ ਮਮ ਚਾਨਣਾ, ਮੈਂ ਸਲਾਹੁੰ ਤਵ ਰਾਗ,
"ਸਮਝ ਸਿਆਣਪ ਹੈ ਇਹੀ ਪ੍ਰਭੂ ਦੀ ਸਿਫਤੀ ਲਾਗ।
"ਤੂੰ ਗਾਵਤ ਹੈਂ ਰਾਤ ਨੂੰ ਮੈਂ ਭੀ ਚਮਕਾਂ ਰਾਤ,
"ਇੰਮ ਕਿੰਮ ਪ੍ਰਭੂ ਨੇ ਕੀਆ? ਕਿ ਸੋਭਾ ਪਾਵੇ ਰਾਤ।"
ਜਦ ਚਮਕੀਲੇ ਕੀਟ ਦੀ ਬੁਲਬੁਲ ਸੁਣ ਲਈ ਕੂਕ,
ਉਡੀ ਤੁਰੰਤ ਅਰ ਭੁੱਖ ਦੀ ਰਹੀ ਨ ਰੰਚਕ ਹੂਕ।
ਤਾਤਪਰਜ ਇਸ ਬਾਤ ਦਾ ਸੁਣੋ ਕਾਨ ਦੇ ਮੀਤ !
ਝਗੜੇ ਝਾਂਜੇ ਛੋੜ ਕੇ ਕਰੋ ਸਭਨ ਸੋ ਪ੍ਰੀਤ।

ਅੰਗਰੇਜ਼ੀ ਕਵਿਤਾ ਦਾ ਖੁੱਲ੍ਹਾ ਅਨੁਵਾਦ ਇਥੇ ਮੁਕਾਕੇ ਆਪਨੇ ਆਪਣੇ ਨਾਨਾ ਜੀ ਨੂੰ ਦਿਖਾਈ ਉਹ ਪੜ੍ਹ ਕੇ ਕਹਿਣ ਲਗੇ, ਬੜੀ ਚੰਗੀ ਹੈ, ਪਰ ਇਸ ਵਿਚ ਤੁਸਾਂ ਆਪਣਾ ਨਾਮ ਨਹੀਂ ਦਿੱਤਾ। ਭਾਈ ਸਾਹਿਬ ਨੇ ਕਿਹਾ, ਉਸਦੀ ਲੋੜ ਨਹੀਂ ਤੇ ਨਾਲੇ ਇਹ ਮੇਰੀ ਸ਼ੈ ਨਹੀਂ। ਨਾਨਾ ਜੀ ਨੇ ਸਮਝਾਯਾ ਕਿ ਉਰਦੂ ਤੇ ਪੰਜਾਬੀ ਦੇ ਸਾਰੇ ਕਵੀ ਜੋ ਆਪਣੀ ਰਚਨਾ ਕਰਨਾ ਯਾ ਤਰਜਮਾ ਕਰਨ ਉਸ ਵਿਚ ਜ਼ਰੂਰ ਆਪਣਾ ਨਾਮ ਦਿੰਦੇ ਹਨ, ਦੇਖ ਮੌਲਾਨਾ ਅਲਤਾਫ ਹੁਸੈਨ ਹਾਲੀ ਦੀ ਨਜ਼ਮ "ਨਿਆਉਂ ਤੇ ਦਇਆ ਦਾ ਸੰਬਾਦ" ਤੁਸਾਡੇ ਪਿਤਾ ਨੇ ਅਨੁਵਾਦ ਕਵਿਤਾ ਵਿਚ ਕਰ ਕੇ ਦਿਤਾ ਹੈ ਤਾਂ ਉਨ੍ਹਾਂ ਨੇ ਬੀ ਉਸ ਕਵਿਤਾ ਵਿਚ ਮੌਲਾਨਾ ਹਾਲੀ ਦੇ ਨਾਮ ਦੇ ਨਾਲ ਆਪਣਾ ਬੀ ਨਾਮ ਇਉਂ ਦੇ ਦਿਤਾ ਹੈ:-

ਦਇਆ ਨਿਆਉਂ ਨੂੰ ਅਕਲ ਨੇ ਜਦ ਆਖ ਸੁਣਾਯਾ,
ਸਾਖੀ 'ਹਾਲੀ' ਹੋਇਆ 'ਹਰਿ ਚਰਨ' ਮਨਾਇਆ।

ਭਾਈ ਸਾਹਿਬ ਨੇ ਕਿਹਾ: ਠੀਕ ਹੈ ਨਾਨਾ ਜੀਓ! ਉਰਦੂ ਦੀ ਨਜ਼ਮ ਵਿਚ 'ਹਾਲੀ' ਦਾ ਨਾਮ ਹੈਸੀ ਤੇ ਪਿਤਾ ਜੀ ਨੇ ਉਨ੍ਹਾਂ ਦਾ ਨਾਮ ਕਵਿਤਾ ਵਿਚ ਰਖ ਕੇ ਦੱਸ ਦਿਤਾ ਕਿ ਇਹ ਕਵਿਤਾ ਅਸਲ ਵਿਚ ਮੌਲਾਨਾਂ ਹਾਲੀ ਦੀ ਹੈ, ਮੇਰੀ ਨਹੀਂ, ਮੈਂ ਤਾਂ ਅਨੁਵਾਦ

ਕਰਨਹਾਰ ਹਾਂ, ਪਰ ਮੈਂ ਅੰਗਰੇਜ਼ੀ ਕਵਿਤਾ ਤਰਜਮਾ ਕੀਤੀ ਹੈ ਉਸ ਵਿਚ ਉਸਦੇ ਰਚਣਹਾਰ ਨੇ ਆਪਣਾ ਨਾਮ ਅਗਰੇਜ਼ੀ ਕਵਿਤਾ ਵਿਚ ਨਹੀਂ ਦਿੱਤਾ, ਸੋ ਮੇਰਾ ਹੱਕ ਨਹੀਂ ਬਣਦਾ ਕਿ ਪਰਾਈ ਸ਼ੈ ਵਿਚ ਮੈਂ ਆਪਣਾ ਨਾਮ ਦੇਵਾਂ। ਨਾਨਾ ਜੀ ਕੁਝ ਸੋਚ ਵਿਚ ਪੈ ਕੇ ਗੰਭੀਰ ਹੋ ਕੇ ਕਹਿਣ ਲੱਗੇ ਹੱਛਾ ਕਾਕਾ, ਜੇ ਤੂੰ ਨਹੀਂ ਲਿਖਣਾ ਚਾਹੁੰਦਾ ਤਾ ਲਿਆ ਮੈਂ ਇਕ ਦੋਹਾ ਵਧਾਕੇ ਤੇਰਾ ਨਾਮ ਦੇ ਦਿੰਦਾ ਹਾਂ, ਮੇਰੇ ਖਿਆਲ ਵਿਚ ਇਹ ਦੇਣਾ ਜ਼ਰੂਰੀ ਹੈ ਸੋ ਨਾਨਾ ਜੀ ਨੇ ਇਹ ਦੋਹਰਾ ਕਵਿਤਾ ਦੇ ਅਖੀਰ ਰਚ ਕੇ ਲਿਖ ਦਿਤਾ:-

**ਬਿਨੈ ਕਰਤ ਹੈ ਬੀਰ ਸਿੰਘ ਰਹੋ ਬੀਰ ਸਮ ਬੀਰ,**
**ਕਰੋ ਰਾਰ ਨਹਿੰ ਕਿਸੁ ਸੋਂ, ਬਨੋ ਖੀਰ ਔ-ਨੀਰ।**

ਭਾਈ ਸਾਹਿਬ ਆਪਣਾ ਸ਼ੁਭ ਨਾਮ ਹਮੇਸ਼ਾ 'ਵਵੇ' ਨਾਲ ਹੀ ਲਿਖਦੇ ਸਨ 'ਬਬੇ' ਨਾਲ ਨਹੀਂ। ਇਹ 'ਬੀਰ ਸਿੰਘ' ਬਬੇ ਨਾਲ ਨਾਨਾ ਜੀ ਦੀ ਕ੍ਰਿਤ ਸਪਸ਼ਟ ਹੈ। ਭਾਈ ਸਾਹਿਬ ਜੀ ਦਾ ਮੁੱਢ ਤੋਂ ਹੀ ਇਹ ਨਿਸ਼ਾਨਾ ਰਿਹਾ ਹੈ ਕਿ ਆਪਣਾ ਨਾਮ ਨਹੀਂ ਦੇਣਾ, ਨਾ ਨਿਰਾ ਕਵਿਤਾ ਵਿਚ ਸਗੋਂ ਆਯੂ ਪ੍ਰਯੰਤ ਕਿਸੇ ਰਚਨਾ ਉਪਰ ਬੀ ਦੇਣੋਂ ਸੰਕੋਚ ਕੀਤਾ ਤੇ "ਮੇਰੀ ਛੁਪੇ ਰਹਿਣ ਦੀ ਚਾਹ" ਪਰ ਆਯੂ ਪ੍ਰਯੰਤ ਦ੍ਰਿੜ ਰਹੇ।

ਪੁਸਤਕਾਂ ਦੇ ਤਰਜਮੇਂ ਦੇ ਕੰਮ ਤੋਂ ਆਪ ਨੂੰ ੩ ਸੌ ਰੁਪਏ ਆਪਣੇ ਨਾਨਾ ਜੀ ਰਾਹੀਂ ਮਿਲੇ, ਜੋ ਰਕਮ ਅੱਜ ਦੇ ਜ਼ਮਾਨੇ ਵਿਚ ੩ ਹਜ਼ਾਰ ਤੋਂ ਵੀ ਵਧ ਗਿਣੀ ਜਾ ਸਕਦੀ ਹੈ, ਇਸ ਤੋਂ ਜਾਪਦਾ ਹੈ ਕਿ ਬਹੁਤੇ ਤਰਜਮੇ ਆਪਨੇ ਹੀ ਕੀਤੇ ਸਨ ਤੇ ਇਹ ਰਕਮ ਬੀ ਆਪ ਨੇ ਇਕ ਉਪਕਾਰ ਅਧੀਨ ਦਰਦ ਦੁਖ ਨਵਿਰਤੀ ਵਿਚ ਖਰਚ ਕਰ ਦਿਤੀ, ਜੋ ਅਸੀਂ ਇਸ ਤੋਂ ਪਹਿਲੇ ਲੇਖ ਵਿਚ ਦੱਸ ਆਏ ਹਾਂ।

ਇਨ੍ਹਾਂ ਦਿਨਾਂ ਵਿਚ ਹੀ ਆਪਣੇ, ਆਪਣੇ ਪਿਤਾ ਡਾਕਟਰ ਚਰਨ ਸਿੰਘ ਜੀ ਨੂੰ ਕਿਹਾ ਕਿ ਕੋਈ 'ਵਿਸ਼ਾ' ਦੱਸੋ, ਜਿਸ ਤੇ ਮੈਂ ਲੇਖ ਲਿਖ ਕੇ ਆਪ ਨੂੰ ਦਿਖਾਵਾਂ। ਡਾਕਟਰ ਜੀ ਨੇ ਕਿਹਾ, ਚੰਗੀ ਗੱਲ ਹੈ, ਸ਼ਰਾਬ ਤੇ ਲੇਖ ਲਿਖੋ, ਪਰ ਐਸਾ ਕਿ ਪੜ੍ਹਨ ਵਾਲੇ ਨੂੰ ਸ਼ਰਾਬ ਪੀਣ ਤੋਂ ਨਫਰਤ ਹੋ ਜਾਏ ਤੇ ਉਹ ਪੀਣੀ ਛੱਡ ਜਾਵੇ। ਐਸ ਵੇਲੇ ਇਸ ਗੱਲ ਦੀ ਬੜੀ ਲੋੜ ਹੈ, ਬੋਤਲ ਬਸਨੀ ਦਾ ਬੜਾ ਦੌਰ ਦੌਰਾ ਵਧ ਗਿਆ ਹੈ, ਜੋ ਕੌਮ ਲਈ ਬੜਾ ਹਾਨੀਕਾਰਕ ਹੈ। ਭਾਈ ਸਾਹਿਬ ਜੀ ਨੇ ਲੇਖ ਲਿਖਣਾ ਸ਼ੁਰੂ ਕਰ ਦਿੱਤਾ ਤੇ ਕੁਝ ਦਿਨਾਂ ਪਿਛੋਂ ਇਕ ਲੇਖ ਆਪਣੇ ਪੂਜਨੀਕ ਪਿਤਾ ਜੀ ਦੇ ਹੱਥਾਂ ਵਿਚ ਦਿਤਾ। ਡਾਕਟਰ ਸਾਹਿਬ ਨੇ ਪੜ੍ਹਿਆ ਤੇ ਕਿਹਾ:- ਹੈ ਤਾਂ ਠੀਕ ਪਰ ਛੋਟਾ ਹੈ ਤੇ ਇਸ ਨੂੰ ਜ਼ੋਰਦਾਰ ਤੇ ਪੁਰਅਸਰ ਕਰਨ ਲਈ ਇਸ ਵਿਚ ਅਜੇ ਹੋਰ ਬੜਾ ਕੁਝ ਪਾਉਣ ਵਾਲਾ ਹੈ। ਸੋ ਡਾਕਟਰ ਸਾਹਿਬ ਜੀ ਨੇ ਇਕ ਤਰ੍ਹਾਂ ਨਾਲ ਇਸ ਲੇਖ ਨੂੰ ਨਵੇਂ ਸਿਰਿਓਂ ਆਪ ਲਿਖਣਾ ਆਰੰਭਿਆ, ਭਾਈ ਸਾਹਿਬ ਜੀ ਦਾ ਲਿਖਿਆ ਲੇਖ ਭੀ ਸਾਰਾ ਵਰਤਿਆ। ਅਨੋਖੇ ਰੰਗ ਵਿਚ ਉਸ ਦੀ ਵਿਉਂਤ ਕਰਕੇ ਪ੍ਰਸ਼ਨੋਤਰੀ ਦੇ ਢੰਗ ਵਿਚ ਅਨੇਕ ਨਵੀਨ ਤੇ ਪ੍ਰਾਚੀਨ ਲਿਖਤਾਂ ਦਾ ਮਹਾਨ ਗਿਆਨ ਭਰ ਦਿਤਾ ਤੇ ਅਨੇਕ ਹਾਸ ਰਸੀ ਵਾਰਤਾਵਾਂ ਦੀ ਥਾਂ ਪਰ ਥਾਂ ਜੜਤਕਾਰੀ ਕਰ ਦਿਤੀ, ਨਾ ਨਿਰਾ ਸ਼ਰਾਬ ਸਗੋਂ ਸਾਰੇ ਨਸ਼ਿਆਂ ਬਾਰੇ ਚੋਖਾ ਮਸਾਲਾ ਵਧਾ ਕੇ ਇਸਨੂੰ ਇਕ ਮਨੋਰੰਜਕ ਰਚਨਾ ਬਣਾ ਦਿਤਾ ਤੇ ਫਿਰ ਆਪਣੇ ਬਰਖੁਰਦਾਰ

ਨੂੰ ਦੇ ਕੇ ਕਿਹਾ ਇਸ ਨੂੰ ਪੜ੍ਹ, ਦੇਖ ਇਸ ਤਰ੍ਹਾਂ ਲੇਖ ਲਿਖੀਦੇ ਹਨ। ਇਹ ਦਿਲਚਸਪ ਵਾਕਫੀ ਭਰਪੂਰ ਰਚਨਾ ਦੋ ਤਿੰਨ ਸਾਲ ਪਿਛੋਂ ਪੁਸਤਕ ਦੇ ਆਕਾਰ ਵਿਚ ਛਾਪੀ ਗਈ, ਨਾਮ ਰਖਿਆ, "ਮਹਾਰਾਣੀ ਸ਼ਰਾਬ ਕੌਰ।"

—o—

## ਗੁਰਮੁਖ ਜੀ ਦੇ ਗੁਰਮੁਖ

ਭਾਈ ਸਾਹਿਬ ਜੀ ਦੇ ਪੂਜਯ ਗੁਰਮੁਖ ਜੀ ਜਿਨ੍ਹਾਂ ਤੋਂ ਆਪ ਨੇ ਆਤਮਕ ਲਾਭ ਉਠਾਇਆ, ਜਾਪਦਾ ਹੈ ਕਿ ਕੋਈ ਗੈਬੀ ਸ਼ਕਤੀ ਵਾਲੀ ਬਖਸ਼ੀ ਹੋਈ ਰੂਹ ਸਨ ਉਨ੍ਹਾਂ ਦਾ ਕੀਹ ਨਾਮ ਸੀ, ਕਿਥੋਂ ਦਾ ਜੰਮ ਪਲ ਸੀ, ਕਿਸੇ ਨੂੰ ਕੁਛ ਨਹੀਂ ਪਤਾ। ਭਾਈ ਸਾਹਿਬ ਜੀ ਨੇ ਬੀ ਕਦੀ ਉਨ੍ਹਾਂ ਦਾ ਸ਼ੁਭ ਨਾਮ ਨਹੀਂ ਸੀ ਲੀਤਾ ਪਰ ਉਨ੍ਹਾਂ ਦਾ ਜ਼ਿਕਰ 'ਦਾਤਾ ਲੋਕ' ਕਹਿਕੇ ਬੜੇ ਅਦਬ ਨਾਲ ਕੀਤਾ ਕਰਦੇ ਸਨ, ਜਦੋਂ ਕਦੇ ਕਿਸੇ ਖਾਸ ਅਵਸਰ ਪਰ ਆਪਣੇ ਨਾਲ ਹੋਏ ਉਨ੍ਹਾਂ ਦੇ ਵਾਕਯਾਤ ਸੁਣਾਇਆ ਕਰਦੇ ਸਨ। ਉਨ੍ਹਾਂ ਨੇ ਦਸਿਆ ਸੀ ਕਿ ਓਹ ਕਾਂਗੜੇ ਦੇ ਪਰਬਤਾਂ ਵਿਚ ਏਕਾਂਤ ਵਿਚਰਦੇ ਸਿਮਰਨ ਦੀ ਘਾਲ ਕਰਦੇ ਹੁੰਦੇ ਸਨ।

ਭਾਈ ਸਾਹਿਬ ਜੀ ਨੇ ਆਪਣੀਆਂ ਰਚਨਾਵਾਂ ਵਿਚ ਕਿਤੇ ਕਿਤੇ ਐਸੇ ਨਜ਼ਾਰੇ ਮੂਰਤੀਮਾਨ ਕੀਤੇ ਹਨ, ਜਦੋਂ ਕਿਸੇ ਸਿਕਦੀ ਸਧਰਾਂਦੀ ਆਤਮਾਂ ਨੂੰ ਕੋਈ ਗੈਬੀ ਰੂਹ ਅਚਾਨਕ ਪ੍ਰਗਟ ਹੋ ਕੇ, ਮਿਹਰ ਕਰ ਜਾਂਦੀ, ਸਿਮਰਨ ਵਿਚ ਰਸ ਤੇ ਸੁਆਦ ਭਰ ਜਾਂਦੀ ਤੇ ਕਿਰਤਾਰਥ ਕਰ ਜਾਂਦੀ ਹੈ, ਜੈਸਾ ਕਿ ਬਾਬਾ ਨੌਧ ਸਿੰਘ ਦੇ ਅੰਕ ੭ ਵਿਚ ਅਭਾਗਣ ਨੂੰ ਇਕ ਤਰ੍ਹਾਂ ਕਈ ਹੋਰ ਪ੍ਰਸੰਗਾਂ ਵਿਚ ਐਸੇ ਅਚਨਚੇਤੀ ਦੇ ਝਲਕੇ ਆਪ ਨੇ ਦਿਖਾਏ ਹਨ। ਜਾਪਦਾ ਹੈ ਕਿ ਏਹ ਮਹਾਂਪੁਰਖ ਬੀ ਧੁਰਾਂ ਦੇ ਇਸ਼ਾਰੇ ਹੇਠ ਕੁਝ ਏਸੇ ਰੰਗ ਵਿਚ ਭਾਈ ਸਾਹਿਬ ਜੀ ਨੂੰ ਮਿਲੇ ਤੇ ਆਤਮਕ ਦਾਤਾਂ ਨਾਲ ਮਾਲਾ ਮਾਲ ਕਰ ਗਏ ਤੇ ਫੇਰ ਮਿਲਦੇ ਰਹੇ। ਭਾਈ ਸਾਹਿਬ ਜੀ ਦੇ ਹਿਰਦੇ ਵਿਚ ਉਨ੍ਹਾਂ ਲਈ ਬੜਾ ਸਤਿਕਾਰ ਸੀ ਤੇ ਜਿਸ ਵੇਲੇ ਦ੍ਰਵਕੇ ਉਨ੍ਹਾਂ ਦਾ ਜ਼ਿਕਰ ਕਰਦੇ ਤਾਂ ਸਾਰੇ ਸਰੋਤੇ ਬੀ ਸਤਿਕਾਰ ਵਿਚ ਪੂਰਤ ਦ੍ਰਵ ਜਾਂਦੇ ਤੇ ਕੋਈ ਗਲ ਵਧੀਕ ਪੁੱਛਣ ਦੀ ਹਿੰਮਤ ਨਹੀਂ ਸੀ ਕਰ ਸਕਦਾ।

ਦਾਤਾ ਲੋਕ ਸ੍ਰੀ ਅੰਮ੍ਰਿਤਸਰ ਯਾਤ੍ਰਾ ਲਈ ਕਦੇ ਕਦੇ ਆਇਆ ਕਰਦੇ ਸਨ, ਪਰ ਕਿਸ ਉਚ ਕੋਟੀ ਦੇ ਮਹਾਂ ਪੁਰਖ ਸਨ, ਇਸ ਦੀ ਸੂਝ ਆਮ ਲੋਕਾਂ ਨੂੰ ਨਹੀਂ ਸੀ, ਕੁਝ ਇਕ ਰਸਿਕ ਵਯਕਤੀਆਂ ਹੀ ਆਪ ਦੀਆਂ ਜਾਣੂ ਸਨ। ਆਪ ਦੇ ਗ੍ਰਿਹ ਬੀ ਆਪ ਜਾਇਆ ਕਰਦੇ ਸਨ ਤੇ ਭਾਈ ਸਾਹਿਬ ਜੀ ਦੇ ਮਾਤਾ ਪਿਤਾ ਤੋਂ ਛੁੱਟ ਭਾਈ ਸਾਹਿਬ ਜੀ ਦੇ ਨੇੜੇ ਰਹਿਣ ਵਾਲੀਆਂ ਹਸਤੀਆਂ ਹੀ ਉਨ੍ਹਾਂ ਤੋਂ ਵਾਕਫ ਸਨ ਤੇ ਓਹ ਬੀ ਖਾਮੋਸ਼ ਰਹਿੰਦੀਆਂ ਸਨ।

ਪਤਾ ਲਗਾ ਹੈ ਕਿ ਜਦ ਕਦੇ ਕਿਸੇ ਸੰਸਾਰਕ ਖੇਚਲ ਵੇਲੇ ਭਾਈ ਸਾਹਿਬ ਜੀ ਦੀ ਤਬੀਅਤ ਉਖੜਦੀ ਯਾ ਖੇਦ ਵਿਚ ਹੁੰਦੀ ਤਾਂ ਏਹ ਮਹਾਂਪੁਰਖ ਪ੍ਰਗਟ ਹੁੰਦੇ ਤੇ ਆਕੇ ਸੁਰਤ ਚਾ ਜਾਂਦੇ ਤੇ ਖੇਦ ਦੂਰ ਕਰ ਜਾਂਦੇ ਸਨ।

ਕਾਂਗੜੇ ਦੇ ਜੰਗਲ ਵਿਚ ਹੀ ਦਾਤਾ ਲੋਕ ਜੀ ਨੇ ਚੜ੍ਹਾਈ ਕੀਤੀ, ਏਧਰ ਭਾਈ ਸਾਹਿਬ ਜੀ ਦੀ ਆਤਮਾ ਵਿਚ ਖਿੱਚ ਪਈ, ਉਦਾਸ ਨਾ ਹੋਵੋ ਤੇ ਜੇ ਸਾਡੇ ਅਸਥਾਨ ਤੇ ਆਉਣਾ ਚਾਹੋ ਤਾਂ ਰਸਤਾ ਇਹ ਹੈ ਕਿ ਕਾਂਗੜੇ ਪਹੁੰਚ ਕੇ ਅਮਕੀ ਦਿਸ਼ਾ ਵਲ ਕਚਾ ਪਹਿਆ ਹੈ ਉਸ ਦੇ ਨਾਲ ਨਾਲ ਇਕ ਨਾਲਾ ਜਾਂਦਾ ਹੈ, ਉਸ ਦੇ ਕੰਢੇ ਕੰਢੇ ਟੁਰੇ ਆਉਣਾ ਅਗੋ ਇਕ ਪਾਣੀ ਦੀ ਢੰਨ ਆਏਗੀ, ਉਸ ਦੇ ਕਿਨਾਰੇ ਇਕ ਵਡਾ ਸਾਰਾ ਪੱਥਰ ਹੈ ਤੇ ਬਸ। ਭਾਈ ਸਾਹਿਬ ਸਵੇਰੇ ਉਠੇ ਤੇ ਮਹਾਂਪੁਰਖ ਜੀ ਦੇ ਸੁਪਨੇ ਵਿਚ ਦਸੇ ਰਸਤੇ ਪਰ ਚਲਕੇ ਉਸ ਢੰਨ ਤੇ ਪਹੁੰਚ, ਉਸ ਵਡੇ ਪੱਥਰ ਪਰ 'ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤਹਿ' ਲਿਖੀ ਹੋਈ ਸੀ। ਆਪ ਸਮਝ ਗਏ ਕਿ ਮਹਾਂ ਪੁਰਖ ਜੀ ਨੇ ਆਪਣਾ ਸਰੀਰ ਇਥੇ ਤਿਆਗਿਆ ਤੇ ਇਸ ਜਲ ਵਿਚ ਅਲੋਪ ਹੋ ਗਏ ਹਨ। ਭਾਈ ਸਾਹਿਬ ਜੀ ਨੇ ਓਥੇ ਬੈਠ ਜਪੁਜੀ ਸਾਹਿਬ ਦਾ ਪਾਠ ਕੀਤਾ, ਅਰਦਾਸਾ ਸੋਧਿਆ ਤੇ ਫਤੇ ਗਜਾਕੇ ਵਾਪਸ ਆ ਗਏ। ਭਾਈ ਸਾਹਿਬ ਜੀ ਦੀਆਂ ਕਵਿਤਾਵਾਂ ਵਿਚ ਕਿਤੇ ਕਿਤੇ ਬਿਰਹੁ ਦੇ ਵੇਗ ਐਸੇ ਮਿਲਦੇ ਹਨ ਜਿਨ੍ਹਾਂ ਤੋਂ ਆਭਾਸ ਪੈਂਦਾ ਹੈ ਕਿ ਏਹ ਬਿਰਹੇ ਦਾਤਾ ਲੋਕ ਜੀ ਦੇ ਵਿਛੋੜੇ ਵਿਚ ਆਪ ਨੇ ਲਿਖੇ ਹਨ ਤੇ ਕਈ ਕਵਿਤਾਵਾਂ ਤੋਂ ਬੀ ਇਉਂ ਪ੍ਰਤੀਤ ਹੁੰਦਾ ਹੈ ਕਿ ਇਹ ਭਾਈ ਸਾਹਿਬ ਜੀ ਨਾਲ ਵਰਤੇ ਉਨ੍ਹਾਂ ਦੇ ਵਾਕਯਾਤ ਸੰਬੰਧੀ ਹਨ, ਜੋ ਭਾਈ ਸਾਹਿਬ ਜੀ ਦਾ ਉਨ੍ਹਾਂ ਲਈ ਪਰਮ ਸਤਿਕਾਰ ਪ੍ਰਗਟ ਕਰਦੀਆਂ ਹਨ।

—o—

## ਅਵਯਕਤ ਕ੍ਰਿਸ਼ਨ

ਭਾਈ ਸਾਹਿਬ ਜੀ ਦੀ ਪੰਦਰਾਂ ਵੀਹ ਬਰਸ ਦੀ ਆਯੂ ਹੋਸੀ ਕਿ ਇਕ ਦਿਨ ਸ੍ਰੀ ਦਰਬਾਰ ਸਾਹਿਬ ਯਾਤ੍ਰਾ ਕਰਕੇ ਆਪ ਘਰ ਨੂੰ ਜਾ ਰਹੇ ਸਨ, ਕਿ ਬਾਜ਼ਾਰ ਵਿਚ ਆਪ ਦੇ ਪਿਤਾ ਜੀ ਦੇ ਮਿਤ੍ਰ ਪੰਡਤ ਬਨਾਰਸੀ ਦਾਸ ਜੀ ਮਿਲ ਗਏ। ਇਹ ਬੜੇ ਵਿਦ੍ਵਾਨ ਘਾਲੀ ਤੇ ਸਿਆਣੇ ਪੁਰਸ਼ ਸਨ ਤੇ ਮੰਦਰਾਂ ਵਿਚ ਗੀਤਾ ਦੀ ਕਥਾ ਕੀਤਾ ਕਰਦੇ ਸਨ। ਸਤਿਕਾਰ ਯੋਗ ਡਾਕਟਰ ਚਰਨ ਸਿੰਘ ਸਾਹਿਬ ਜੀ ਨਾਲ ਆਪ ਦਾ ਬੜਾ ਪਿਆਰ ਸਹਿਚਾਰ ਸੀ, ਆਪ ਨੇ ਹੱਥ ਜੋੜ ਕੇ ਫਤਹ ਬੁਲਾਈ, ਪੰਡਤ ਜੀ ਨੇ ਬੜੇ ਹਿਤ ਨਾਲ ਉਤਰ ਦਿੱਤਾ, ਪਿਆਰ ਦਿੱਤਾ, ਸੁਖ ਸਾਂਦ ਪੁੱਛੀ ਤੇ ਫਿਰ ਪੁੱਛਿਆ: 'ਬਰਖੁਰਦਾਰ! ਕਿਥੋਂ ਆ ਰਹੇ ਹੋ?' ਆਪ ਨੇ ਉਤਰ ਦਿਤਾ 'ਸ੍ਰੀ ਦਰਬਾਰ ਸਾਹਿਬ ਤੋਂ। ਇਕ ਦੋ ਹੋਰ ਗੱਲਾਂ ਹੋ ਹੁਵਾਕੇ ਪੰਡਤ ਜੀ ਨੇ ਕਿਹਾ ! ਬਰਖੁਰਦਾਰ ! ਪਰਮਾਰਥ ਦੀ ਜੇ ਤੀਬਰ ਜਗਯਾਸਾ ਹੈ ਤਾਂ ਸ੍ਰੀ ਕ੍ਰਿਸ਼ਨ ਜੀ ਦੀ ਸ਼ਰਨ ਲੈ ਲਵੋ।'

ਆਪ ਨੇ ਭੋਲੇ ਭਾ ਕਿਹਾ:- 'ਸ੍ਰੀ ਕ੍ਰਿਸ਼ਨ ਜੀ ਕਿਥੇ ਰਹਿੰਦੇ ਹਨ?'

ਪੰਡਤ ਜੀ ਨੇ ਉਤਰ ਦਿੱਤਾ: 'ਹਰ ਜਗਾ, ਓਹ ਸਰਵ ਵਯਾਪੀ ਹਨ।'

ਆਪ ਨੇ ਪ੍ਰਤਿ ਉਤਰ ਦਿੱਤਾ-'ਉਹ ਤਾਂ ਫਿਰ ਅਵਯਕਤ ਕ੍ਰਿਸ਼ਨ ਹੋਏ, ਅਵਯਕਤ ਦੀ ਸ਼ਰਨ ਤਾਂ ਮੈਂ ਅਗੇ ਹੀ ਲਈ ਹੋਈ ਹੈ।' ਇੰਨੀ ਗਲ ਕਹਿਣ ਦੀ ਦੇਰ ਸੀ ਪੰਡਤ

ਜੀ ਦੇ ਨੈਣਾਂ ਵਿਚ ਅੱਥਰੂ ਭਰ ਆਏ, ਆਪ ਜੀ ਦੇ ਨੈਣਾਂ ਵਿਚ ਵੀ ਨੀਰ ਆ ਗਿਆ, ਪੰਡਤ ਜੀ ਨੇ ਘੁਟ ਜੱਫੀ ਵਿਚ ਲੈ ਲਿਆ ਤੇ ਕਿਹਾ 'ਬਰਖੁਰਦਾਰ, ਤੁਸਾਂ ਤਾਂ ਇਕ ਫਿਕਰੇ ਵਿਚ ਗੀਤਾ ਦਾ ਸਾਰ ਸਿਧਾਂਤ ਕਹਿਕੇ ਮੇਰੀਆਂ ਅੱਖਾਂ ਖੋਲ੍ਹ ਦਿਤੀਆਂ ਹਨ। ਪੰਡਤ ਜੀ ਨੇ ਅਸੀਸ ਦਿੱਤੀ ਤੇ ਫਿਰ ਡਾਕਟਰ ਸਾਹਿਬ ਜੀ ਨੂੰ ਮਿਲਕੇ ਸਾਰੀ ਗੱਲ ਦੱਸ ਕੇ ਭਾਈ ਸਾਹਿਬ ਜੀ ਦੀ ਅਧਯਾਤਮਕ ਜਗਯਾਸਾ ਤੇ ਸੂਝ ਬੂਝ ਦੀ ਤਾਰੀਫ ਕੀਤੀ।

—o—

## ਹਕੀਮ ਅਜ਼ੀਜ਼ੁੱਦੀਨ

ਵੀਹਵੀਂ ਸਦੀ ਦੇ ਆਰੰਭ ਦੀ ਗੱਲ ਹੈ ਕਿ ਇਥੇ ਸ੍ਰੀ ਅੰਮ੍ਰਿਤਸਰ ਵਿਖੇ ਇਕ ਬੜੇ ਹੀ ਸਿਆਣੇ ਮੰਨੇ ਪ੍ਰਮੰਨੇ ਹਕੀਮ ਸਾਹਿਬ ਹੋਏ ਹਨ, ਇਨ੍ਹਾਂ ਦਾ ਨਾਮ ਸੀ ਹਕੀਮ ਅਜ਼ੀਜ਼ੁੱਦੀਨ। ਆਪ ਸ਼ਹਿਰੋਂ ਬਾਹਰ ਰਾਮ ਬਾਗ ਵਾਲੇ ਪਾਸੇ ਕਿਸੇ ਬਾਗ ਵਿੱਚ ਕੁਟੀਆ ਬਣਾ ਕੇ ਰਹਿੰਦੇ ਹੁੰਦੇ ਸਨ ਤੇ ਬਾਕੀ ਪਰਵਾਰ ਸ਼ਹਿਰ ਵਿਚ ਕਟੜਾ ਜੈਮਲ ਸਿੰਘ ਵਿਚ ਰਹਿੰਦਾ ਸੀ। ਹਕੀਮ ਸਾਹਿਬ ਬੜੇ ਅਣਖ ਵਾਲੇ ਤੁੰਦ ਮਿਜ਼ਾਜ, ਬੇ-ਪ੍ਰਵਾਹ ਪਰ ਮਰਦ ਸ਼ਨਾਸ ਸਨ। ਦਸਤਰਸ ਤੇ ਤਜਰਬਾ ਹਿਕਮਤ ਵਿਚ ਕਮਾਲ ਦੇ ਦਰਜੇ ਦਾ ਸੀ। ਮਰੀਜ਼ਾਂ ਨੂੰ ਉਹ ਖਾਸ ਵਕਤ ਤੇ ਹੀ ਦੇਖਿਆ ਕਰਦੇ ਸਨ ਤੇ ਖਾਸ ਹੀ ਸਮਾਂ ਉਨ੍ਹਾਂ ਦਾ ਸ਼ਹਿਰ ਆ ਕੇ ਮਰੀਜ਼ਾਂ ਨੂੰ ਘਰੀਂ ਜਾ ਕੇ ਦੇਖਣ ਦਾ ਹੁੰਦਾ ਸੀ। ਉਂਞ ਲੋਕਾਂ ਦੇ ਘਰੀਂ ਜਾ ਕੇ ਮਰੀਜ਼ ਬਹੁਤ ਘਟ ਦੇਖਿਆ ਕਰਦੇ ਸਨ, ਬੀਮਾਰਾਂ ਦੇ ਮੰਜੇ ਹੀ ਵਕਤ ਸਿਰ ਕੁਟੀਆ ਅਗੇ ਪਹੁੰਚ ਜਾਂਦੇ ਹੁੰਦੇ ਸਨ। ਅਗੋਂ ਪਿਛੋਂ ਕੋਈ ਆਵੇ ਤਾਂ ਮੋੜ ਭੇਜਦੇ ਸਨ, ਪ੍ਰਵਾਹ ਕਿਸੇ ਦੀ ਨਹੀਂ ਕਰਦੇ ਸਨ ਭਾਵੇਂ ਕੋਈ ਕਿੱਡਾ ਹੀ ਜ਼ੀ-ਇਜ਼ਤ ਸ਼ਖਸ ਕਿਉਂ ਨਾ ਹੋਵੇ। ਕੜਵੇ ਸਲੂਕ ਨਾਲ ਸਤਿਕਾਰ ਤਕਰੀਬਨ ਹਰ ਇਕ ਦਾ ਹੋ ਜਾਂਦਾ ਸੀ, ਫਿਰ ਬੀ ਲੋੜ ਪੈਣ ਤੇ ਉਨ੍ਹਾਂ ਦੀ ਕਰੜਾਈ ਸਾਰੇ ਸਹਿ ਗੁਜ਼ਰਦੇ ਸਨ।

ਇਕ ਵਾਰ ਦੀ ਗੱਲ ਹੈ ਕਿ ਭਾਈ ਸਾਹਿਬ ਜੀ ਦੇ ਨਾਨਾ ਜੀ ਗਯਾਨੀ ਹਜ਼ਾਰਾ ਸਿੰਘ ਜੀ ਬੀਮਾਰ ਹੋ ਗਏ ਤੇ ਬੀਮਾਰ ਬੀ ਚੋਖੇ। ਭਾਵੇਂ ਇਲਾਜ ਬਥੇਰਾ ਕਰਵਾਯਾ ਪਰ ਰੋਗ ਵਧਦਾ ਹੀ ਗਿਆ। ਡਿਪਟੀ ਆਯਾ ਸਿੰਘ ਜੀ ਦੀ ਤਜਵੀਜ਼ ਹੋਈ ਕਿ ਹਕੀਮ ਅਜ਼ੀਜ਼ੁੱਦੀਨ ਜੀ ਨੂੰ ਘਰ ਸੱਦੀਏ, ਪਰ ਉਨ੍ਹਾਂ ਦਾ ਨਿਯਤ ਕੀਤਾ ਸਮਾਂ ਲੰਘ ਚੁਕਾ ਸੀ, ਦੂਸਰੇ ਡਰ ਸੀ ਕਿ ਐਵੇਂ ਬੇਤੁਕੀਆਂ ਸੁਣਾ ਦੇਣਗੇ ਜੋ ਡਿਪਟੀ ਸਾਹਿਬ ਵਰਗੀ ਬਾ-ਇਜ਼ਤ ਹਸਤੀ ਲਈ ਸਹਾਰਨੀਆਂ ਔਖੀਆਂ ਹੋ ਜਾਣਗੀਆਂ। ਸੋ ਸਲਾਹ ਇਹ ਠਹਿਰੀ ਕਿ (ਭਾਈ) ਵੀਰ ਸਿੰਘ ਜੀ ਨੂੰ ਭੇਜਿਆ ਜਾਵੇ। ਇਨ੍ਹਾਂ ਨੂੰ ਕਿਹਾ ਗਿਆ ਕਿ 'ਬਰਖੁਰਦਾਰ! ਹੈ ਤਾਂ ਦੁਪਹਿਰਾਂ ਦਾ ਵੇਲਾ, ਗਰਮੀ ਬੀ ਬੜੀ ਹੈ ਤੇ ਲੋੜ ਵੀ ਬੜੀ ਸਖਤ ਹੈ, ਇਸ ਲਈ ਤੁਸੀਂ ਹਕੀਮ ਸਾਹਿਬ ਵਲ ਜਾਓ, ਜੇ ਤਾਂ ਆ ਗਏ ਤਾਂ ਖਰੀ ਵਾਹਵਾ ਤੇ ਜੇ ਬੇ-ਤੁਕੀਆਂ ਸੁਣਾਈਆਂ ਤਾਂ ਤੁਸੀਂ ਬੱਚੇ ਹੋ ਸਹਿ ਲੈਣੀਆਂ।' ਚੁਨਾਂਚਿ ਮਾਮਾ ਜੀ ਦੀ ਆਗਯਾ ਪਾ ਕੇ ਆਪ ਗਏ ਤੇ ਸਿੱਧੇ ਬਾਗ ਵਿੱਚ ਪਹੁੰਚੇ ਤੇ ਉਨ੍ਹਾਂ ਦੀ ਕੁਟੀਆ ਵਿਚ ਚਲੇ

ਗਏ। ਉਸ ਵੇਲੇ ਹਕੀਮ ਸਾਹਿਬ ਆਰਾਮ ਕਰ ਰਹੇ ਸਨ ਪਰ ਸਨ ਜਾਗਦੇ। ਆਪ ਪਲੰਘ ਦੀ ਪੈਂਦ ਵਲ ਜਾ ਖੜੇ ਹੋਏ ਤੇ ਉਨ੍ਹਾਂ ਨੂੰ ਆਦਾਬ ਕੀਤਾ। ਅਗੋਂ ਹਕੀਮ ਸਾਹਿਬ ਨੇ ਭਾਈ ਸਾਹਿਬ ਵਲ ਘੂਰ ਕੇ ਤੱਕਿਆ ਤੇ ਪੁੱਛਿਆ, ਹੋ 'ਕੌਣ ਹੈਂ ਤੂੰ ਓਏ, ਤੇ ਕਿਉਂ ਆਇਆ ਹੈਂ ਐਸ ਵੇਲੇ ਦੁਪਹਿਰੇ।'

ਆਪ ਜੀ ਨੇ ਜਵਾਬ ਦਿਤਾ- "ਜੀ ਇਕ ਮਰੀਜ਼ ਤੁਹਾਨੂੰ ਦਿਖਾਉਣਾ ਹੈ ਘਰ ਲਿਜ਼ਾਕੇ।"

ਹਕੀਮ ਜੀ- 'ਐਸ ਵੇਲੇ?'

'ਜੀ ਹਾਂ।'

'ਇਹ ਕਿਹੜਾ ਵੇਲੇ ਹੈ ਓਇ?'

'ਜੀ ਤਕਲੀਫ ਜ਼ਿਆਦਾ ਹੈ।'

(ਗੁੱਸੇ ਨਾਲ) 'ਓਇ ਇਸ ਕੜਕਦੀ ਦੁਪਹਿਰੇ ਕੋਈ ਤੇਰੇ ਬਾਪ ਦਾ ਨੌਕਰ ਹੈ ਜੋ ਤੇਰੇ ਨਾਲ ਸ਼ਹਿਰ ਜਾਵੇ?'

ਆਪ ਜੀ ਨੇ ਬੜੀ ਹਲੀਮੀ ਨਾਲ ਕਿਹਾ – 'ਹਕੀਮ ਜੀ ਮੈਨੂੰ ਬੀ ਬੜਾ ਅਫਸੋਸ ਹੈ ਕਿ ਆਪ ਨੂੰ ਇਸ ਸਿਖਰ ਦੁਪਹਿਰੇ ਤਕਲੀਫ ਦੇਣ ਆ ਗਿਆ ਹਾਂ, ਪਰ ਸੱਚ ਜਾਣੋ ਅਤਿ ਮਜਬੂਰ ਹੋ ਕੇ ਆਪ ਦੀ ਸੇਵਾ ਵਿਚ ਹਾਜ਼ਰ ਹੋਇਆ ਹਾਂ, ਕਿਉਂਕਿ ਆਪ ਸਦਾ ਹੀ ਦੁਖੀਆਂ ਦੇ ਦੁਖ ਤੋੜਕੇ ਰੋਗੀਆਂ ਨੂੰ ਅਰੋਗਤਾ ਦਾਨ ਕਰਦੇ ਹੋ, ਖੇਚਲ ਤਾਂ ਤੁਹਾਨੂੰ ਜ਼ਰੂਰ ਹੋਊ ਪਰ ਇਕ ਰੋਗੀ ਦੇ ਜੀਵਨ ਦਾ ਮਾਮਲਾ ਹੈ।'

ਇਤਯਾਦ ਸ਼ਬਦ ਕਹੇ ਤਾਂ ਹਕੀਮ ਸਾਹਿਬ ਉੱਠ ਬੈਠੇ, ਤੇ ਬੋਲੇ: 'ਤੂੰ ਕਿਸ ਦਾ ਲੜਕਾ ਹੈਂ?'

'ਜੀ ਡਾਕਟਰ ਚਰਨ ਸਿੰਘ ਜੀ ਦਾ।'

'ਹੂੰ, ਨਾਮ ਤਾਂ ਕਈ ਬਾਰ ਉਨ੍ਹਾਂ ਦਾ ਸੁਣਿਆ ਹੈ ਪਰ ਵਾਕਫੀ ਨਹੀਂ, ਡਾ: ਚਰਨ ਸਿੰਘ ਕਿਸ ਦਾ ਪੁੱਤ੍ਰ ਹੈ?'

'ਜੀ ਉਹ ਬਾਬਾ ਕਾਹਨ ਸਿੰਘ ਜੀ ਹਕੀਮ ਦੇ ਸਪੁੱਤ੍ਰ ਹਨ।'

'ਹੱਛਾ! ਤੂੰ ਬਾਬਾ ਕਾਹਨ ਸਿੰਘ ਹਕੀਮ ਦਾ ਪੋਤ੍ਰਾ ਹੈਂ?'

'ਜੀ ਹਾਂ।'

ਇਹ ਸੁਣ ਕੇ ਝੱਟ ਉਠ ਖੜੇ ਹੋਏ ਤੇ ਭਾਈ ਸਾਹਿਬ ਨੂੰ ਘੁੱਟ ਕੇ ਜੱਫੀ ਵਿਚ ਲੈ ਲਿਆ ਤੇ ਕਹਿਣ ਲੱਗੇ, ਮੈਂ ਵੀ ਆਖਾਂ ਕਿ ਇਹ ਕਿਸੇ ਦਲੇਰ ਮਰਦ ਦਾ ਬੇਟਾ ਹੈ, ਆਮ ਬੱਚਾ ਨਹੀਂ ਜੋ ਹਕੀਮ ਅਜ਼ੀਜ਼ੁੱਦੀਨ ਨੂੰ ਕੜਕਦੀ ਦੁਪਹਿਰੇ ਘਰ ਲਿਜਾਣ ਵਾਸਤੇ ਸੱਦਣ ਆਇਆ ਹੈ ਤੇ ਡਰਿਆ ਨਹੀਂ, ਇਸ ਲਈ ਚਲ ਬੇਟਾ ਹੁਣੈ ਚਲੀਏ।' ਰਾਹ ਵਿਚ ਗਲਾਂ ਕਰਦੇ ਆਏ, ਗਯਾਨੀ ਜੀ ਨੂੰ ਦੇਖਿਆ, ਇਲਾਜ ਕੀਤਾ, ਉਹ ਰਾਜ਼ੀ ਹੋ ਗਏ। ਫਿਰ ਜਦ ਵੀ ਭਾਈ ਸਾਹਿਬ ਜੀ ਨੂੰ ਹਕੀਮ ਸਾਹਿਬ ਨੇ ਰਾਹ ਖਹਿੜੇ ਦੇਖਣਾ, ਖੜੋ ਜਾਣਾ ਤੇ ਪਿਆਰ ਕਰਨਾ ਅਤੇ ਅਸੀਸਾਂ ਦੇਣੀਆਂ।

ਇਕ ਦਿਨ ਹਕੀਮ ਸਾਹਿਬ ਰਸਤੇ ਵਿਚ ਮਿਲੇ ਤਾਂ ਕਿਹਾ ਕਿ ਬੇਟਾ ਆਪਣੇ ਬਾਪ ਨੂੰ ਮੈਨੂੰ ਮਿਲਾ, ਮੈਂ ਉਨ੍ਹਾਂ ਨੂੰ ਮਿਲਣਾ ਚਾਹੁੰਦਾ ਹਾਂ। ਦੂਸਰੇ ਦਿਨ ਡਾਕਟਰ ਸਾਹਿਬ ਤੇ ਭਾਈ ਸਾਹਿਬ ਹਕੀਮ ਜੀ ਪਾਸ ਗਏ। ਹਕੀਮ ਸਾਹਿਬ ਉਨ੍ਹਾਂ ਨੂੰ ਬੜੇ ਪਿਆਰ ਤੇ ਸਨੇਹ ਨਾਲ ਮਿਲੇ, ਗਲਾਂ ਬਾਤਾਂ ਚਲੀਆਂ ਤੇ ਹਕੀਮ ਸਾਹਿਬ ਨੇ ਦਸਿਆ ਕਿ ਤੁਸੀਂ ਮੈਨੂੰ ਨਹੀਂ ਜਾਣਦੇ ਪਰ ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ, ਕਿ ਮੈਂ ਉਸ ਨਬੀ ਖ਼ਾਂ ਤੇ ਗਨੀ ਖ਼ਾਂ ਦੀ ਔਲਾਦ ਵਿਚੋਂ ਹਾਂ, ਜਿਨ੍ਹਾਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਹਜ਼ੂਰੀ ਵਿਚ ਰਹਿ ਕੇ ਸੇਵਾ ਕੀਤੀ ਤੇ ਉਹਨਾਂ ਦੀ ਮਿਹਰ ਤੇ ਖੁਸ਼ੀ ਪ੍ਰਾਪਤ ਕੀਤੀ ਸੀ। ਫਿਰ ਆਪ ਉਠਕੇ ਅੰਦਰ ਗਏ ਤੇ ਬੜੇ ਅਦਬ ਸਤਿਕਾਰ ਨਾਲ ਉਹ ਹੁਕਮ-ਨਾਮਾ, ਜੋ ਕਈ ਸੁਹਣੇ ਸੁਹਣੇ ਰੁਮਾਲਾਂ ਵਿਚ ਲਪੇਟ ਕੇ ਰਖਿਆ ਹੋਇਆ ਸੀ ਲਿਆਏ ਤੇ ਉਸ ਦਾ ਦਰਸ਼ਨ ਕਰਵਾਇਆ। ਇਹ ਅਸਲ ਹੁਕਮ-ਨਾਮਾ ਸੀ, ਜੋ ਸਾਹਿਬ ਕਲਗੀਧਰ ਜੀ ਨੇ ਨਬੀ ਖ਼ਾਂ ਗਨੀ ਖ਼ਾਂ ਜੀ ਨੂੰ ਬਖਸ਼ਿਆ ਸੀ[1]।

ਹਕੀਮ ਸਾਹਿਬ ਦਸਿਆ ਕਰਦੇ ਸਨ ਕਿ ਇਹ ਹੁਕਮ-ਨਾਮਾ ਅਸੀਂ ਹਰ ਕਿਸੇ ਨੂੰ ਨਹੀਂ ਦਿਖਾਉਂਦੇ, ਤੁਹਾਡੇ ਨਾਲ ਤੇ ਤੁਹਾਡੇ ਇਸ਼ਟ ਨਾਲ ਸਾਡਾ ਸਨੇਹ ਹੋਣ ਕਰਕੇ ਇਸ ਦੁਰਲਭ ਦਸਤਾਵੇਜ਼ ਦੇ ਦਰਸ਼ਨ ਕਰਾਏ ਹਨ। ਸਾਨੂੰ ਹੁਕਮ ਹੈ ਕਿ ਜਿਸ ਵਕਤ ਲੋੜ ਪਵੇ ਅਸੀਂ ਆਪਣੀ ਗਰਜ ਵਾਸਤੇ ਬੀ ਇਸ ਨੂੰ ਦਿਖਾਕੇ ਭੇਟਾ ਲਈਏ ਪਰ ਅਸੀਂ ਕਰਦੇ ਨਹੀਂ, ਜੇ ਕੋਈ ਲੋੜ ਕਾਰੇ ਖੈਰ ਵਾਸਤੇ ਆ ਪਵੇ ਤਦ ਸਾਡੇ ਵੱਡੇ ਦਰਸ਼ਨ ਕਰਵਾਂਦੇ ਰਹੇ ਹਨ ਪਰ ਜ਼ਾਤੀ ਲੋੜਾਂ ਲਈ ਕਦੀ ਨਹੀਂ ਇਸ ਪਵਿਤ੍ਰ ਚੀਜ਼ ਨੂੰ ਅਸਾਂ ਵਰਤਿਆ।

---

* *ਇਸ ਵੇਲੇ ਹਕੀਮ ਸਾਹਿਬ ਆਪ ਗੁਜ਼ਰ ਚੁੱਕੇ ਹਨ ਤੇ ਉਨ੍ਹਾਂ ਦਾ ਲੜਕਾ ਵੀ ਗੁਜ਼ਰ ਚੁਕਾ ਹੈ। ਭਾਈ ਸਾਹਿਬ ਜੀ ਨੇ ਦਸਿਆ ਸੀ ਕਿ ਉਸ ਦੇ ਪੋਤਰੇ ਪਾਸੋਂ ਕੋਸ਼ਿਸ਼ ਕੀਤੀ ਗਈ ਉਸ ਹੁਕਮਨਾਮੇ ਦੀ ਦੁਬਾਰਾ ਦਰਸ਼ਨ ਕਰਨ ਦੀ ਪਰ ਪਤਾ ਲਗਾ ਕਿ ਮੁੱਦਤ ਹੋਈ ਉਨ੍ਹਾਂ ਦੇ ਘਰ ਚੋਰੀ ਹੋਈ ਸੀ, ਉਸ ਚੋਰੀ ਵਿੱਚ ਹੋਰ ਮਾਲ ਮਤੇ ਦੇ ਨਾਲ ਇਹ ਹੁਕਮਨਾਮਾ ਵੀ ਚੋਰੀ ਹੋ ਗਿਆ ਸੀ।*

—o—

## ਮਿਤ੍ਰ ਵਿਸ਼ਵਾਸ

ਛੋਟੇ ਹੁੰਦਿਆਂ ਕਿਸੇ ਨੇ ਆਪ ਦੇ ਇਕ ਮਿਤ੍ਰ ਤੇ ਕੁਝ ਔਗੁਣ ਥੋਪ ਕੇ ਆਪ ਜੀ ਨੂੰ ਕਿਹਾ ਕਿ ਆਪ ਦਾ ਮਿਤ੍ਰ ਜੋ ਫਲਾਣਾ ਸ਼ਖਸ ਹੈ ਬੜਾ ਹੀ ਮਾੜਾ ਆਦਮੀ ਹੈ, ਇਸ ਲਈ ਤੁਹਾਡੇ ਨਾਲ ਉਸ ਦੀ ਸੰਗਤ ਸੋਭਦੀ ਨਹੀਂ। ਤਾਂ ਆਪ ਨੇ ਕਿਹਾ- ਅੱਛਾ! ਆਪ ਆਪਣੇ ਉਸ ਮਿਤ੍ਰ ਦੇ ਚਿਰਾਂ ਦੇ ਜਾਣੂ ਸਨ ਤੇ ਜਾਣਦੇ ਸਨ ਕਿ ਇਹ ਸ਼ਖਸ ਉਸ ਨਾਲ ਵਿਰੋਧ ਰਖਦਾ ਹੈ ਤੇ ਜੋ ਕੁਝ ਹੁਣ ਕਹਿੰਦਾ ਹੈ ਉਹ ਸੱਚ ਨਹੀਂ, ਸੋ ਅੱਛਾ ਕਹਿਕੇ ਚੁੱਪ ਕਰ ਰਹੇ। ਉਸ ਨੇ ਫਿਰ ਕਿਹਾ ਕਿ ਕੀ ਆਪ ਉਸ ਨਾਲ ਹੁਣ ਮਿਤ੍ਰਤਾ ਤੋੜ ਲਵੋਗੇ? ਆਪ ਨੇ ਕਿਹਾ 'ਨਹੀਂ'।

'ਕਿਉਂ।'

'ਸਿਰਫ ਤੁਹਾਡੇ ਕਹਿਣ ਮਾਤ੍ਰ ਤੇ ਮੈਂ ਆਪਣੇ ਮਿਤ੍ਰ ਨੂੰ ਨਹੀਂ ਛਡ ਸਕਦਾ ਜਿਸ ਨੂੰ ਮੈਂ ਚਿਰਾਂ ਤੋਂ ਜਾਣਦਾ ਹਾਂ।'

'ਜੇ ਮੈਂ ਅੱਖੀਂ ਉਸ ਦੀ ਬੁਰਿਆਈ ਦਿਖਾ ਦਿਆਂ?'

'ਦਿਖਾਓ।'

'ਫੇਰ ਛੋੜ ਦਿਓਗੇ?'

'ਨਹੀਂ, ਫਿਰ ਬੀ ਇਕ ਕਦਮ ਹੋਰ ਚਾਵਾਂਗਾ ਤੇ ਆਪਣੀਆਂ ਅਖਾਂ ਡਾਕਟਰ ਨੂੰ ਦਿਖਾਵਾਂਗਾ ਕਿ ਕੀ ਇਹ ਠੀਕ ਹਨ? ਇਨ੍ਹਾਂ ਨੇ ਅਜ ਓਹ ਕੁਝ ਡਿਠਾ ਹੈ ਜੋ ਮੇਰਾ ਦਿਲ ਨਹੀਂ ਮੰਨਦਾ ਕਿ ਠੀਕ ਹੈਸੀ, ਕਿਤੇ ਅੱਖਾਂ ਦਾ ਕਸੂਰ ਤਾਂ ਨਹੀਂ ਜੇ ਡਾਕਟਰ ਨੇ ਸਰਟੀਫਕੇਟ ਦੇ ਦਿਤਾ ਕਿ ਅੱਖਾਂ ਠੀਕ ਹਨ ਤਾਂ ਫਿਰ ਮੰਨ ਜਾਂਵਾਂਗਾ।'

ਇਹ ਸੁਣ ਕੇ ਉਹ ਆਦਮੀ ਹੱਥ ਜੋੜ ਖੜੋਤਾ ਤੇ ਕਹਿਣ ਲੱਗਾ 'ਧੰਨ ਹੋ ਆਪ ਕਿਸੇ ਦੇ ਖਿਲਾਫ ਆਪ ਨੂੰ ਕਹਿਣਾ ਕੋਈ ਅਰਥ ਨਹੀਂ ਰਖਦਾ ਤੇ ਆਪ ਤੇ ਕੋਈ ਅਸਰ ਨਹੀਂ ਲਿਆਉਂਦਾ।' ਆਪ ਨੇ ਕਿਹਾ ਕਿ ਮੇਰੀ ਜ਼ਾਤੀ ਵਾਕਫ਼ੀਅਤ ਜੋ ਬਹੁਤ ਨੇੜੇ ਰਹਿ ਰਹਿ ਕੇ ਕਿਸੇ ਸੰਬੰਧੀ ਪੈਦਾ ਹੋ ਚੁਕਾ ਹੈ, ਮੈਂ ਕਿਸ ਤਰ੍ਹਾਂ ਸਮਝਾਂ ਕਿ ਇਕ ਉਨ੍ਹਾਂ ਨੂੰ ਥੋੜਾ ਜਾਨਣ ਵਾਲਾ ਯਾ ਘਟ ਮਿਲਣ ਵਾਲਾ ਸ਼ਖਸ ਮੇਰੇ ਤੋਂ ਵਧ ਉਸਦੀ ਜ਼ਾਤ ਦਾ ਵਾਕਫ ਹੈ। ਬਿਨਾਂ ਸਬੂਤ ਦੇ ਤੇ ਪੱਕੇ ਸਬੂਤ ਦੇ ਮੈਂ ਆਪਣੀ ਬਣੀ ਹੋਈ ਰਾਇ ਕਿਸ ਤਰ੍ਹਾਂ ਬਦਲ ਸਕਦਾ ਹਾਂ ਤੇ ਇਕ ਭਾਰੇ ਗੁਨਾਹ ਦਾ ਭਾਗੀ ਹੋ ਸਕਦਾ ਹਾਂ?'

ਉਸ ਨੇ ਫਿਰ ਪੁੱਛਿਆ 'ਉਹ ਕਿਸ ਤਰ੍ਹਾਂ?'

ਤਾਂ ਆਪਨੇ ਕਿਹਾ ਕਿ 'ਜਸ ਜੀਵਨ ਤੇ ਅਪਜਸ ਮਰਨ' ਕਹਿੰਦੇ ਹਨ, ਆਪ ਨੇ ਉਸਦਾ ਅਪਜਸ ਕਰਕੇ ਉਸਦੀ ਮੌਤ ਆਪਣੀ ਵਲੋਂ ਕਰ ਦਿੱਤੀ, ਇਹ ਮਾਨਸ ਹਤਯਾ ਹੈ, ਆਪ ਤਾਂ ਇਸਦੇ ਭਾਗੀ ਹੋਏ ਪਰ ਮੈਂ ਤੁਸਾਂ ਤੋਂ ਇਕ ਗੱਲ ਸੁਣਕੇ ਇਕ ਮਾਨਸ ਹਤਯਾ ਦਾ ਭਾਗੀ ਤੇ ਦੂਜੇ ਪਾਸੇ ਮਿਤ੍ਰ-ਧਰੋਹੀ ਕਿਵੇਂ ਬਣ ਜਾਵਾਂ। ਫੇਰ ਵਡੀ ਗੱਲ ਇਹ ਹੈ ਕਿ ਮਿਤ੍ਰਤਾ ਹੁੰਦੀ ਹੈ ਦੋ ਦਿਲਾਂ ਦਾ ਇਕ ਹੋਣਾ, ਇਹ ਅਸੀਂ ਆਪ ਨਹੀਂ ਲਭ ਸਕਦੇ ਕਿ ਕੌਣ ਸਾਡਾ ਮਿਤ੍ਰ ਬਣੇਗਾ ਤੇ ਸਾਡਾ ਦਿਲ ਕਿਸ ਦਿਲ ਵਿਚ ਸਮਾਏਗਾ, ਭਾਂਡੇ ਨੂੰ ਕੀ ਪਤਾ ਕਿ ਉਹ ਕਿਸ ਭਾਂਡੇ ਵਿਚ ਸਮਾਂ ਸਕਦਾ ਹੈ, ਇਹ ਤਾਂ ਰਚਣਹਾਰ ਘੁਮਿਆਰ ਹੀ ਜਾਣੇ ਕਿ ਕਿਸਨੇ ਕਿਸ ਵਿਚ ਸਮਾਉਣਾ ਹੈ। ਸੋ ਆਪੂੰ ਕੋਸ਼ਿਸ਼ ਨਾਲ ਲਾਈ ਮਿਤ੍ਰਤਾ, ਜੇ ਓਹ ਸਿਰਜਨਹਾਰ ਨੇ ਦੋ ਦਿਲ ਇਕ ਹੋਣ ਵਾਲੀ ਨਹੀਂ ਰਚੀ ਤਾ ਨਹੀਂ ਨਿਭੇਗੀ ਤੇ ਜਿਹੜੇ ਦੋ ਦਿਲ ਉਸ ਨੇ ਇਕੱਠੇ ਕਰਨੇ ਹਨ ਓਹ ਭਾਵੇਂ ਕਰੋੜਾਂ ਵਿਥਾਂ ਤੇ ਹੋਣ ਮਿਲਾ ਦੇਂਦਾ ਹੈ। ਸੋ ਸਭ ਓਸੇ ਦੀ ਖੇਡ ਹੈ ਜੇ ਓਸਨੇ ਇਹ ਮੇਲ ਨਿਭਣ ਵਾਲਾ ਰਚਿਆ ਹੈ ਤਾਂ ਨਾ ਉਸਨੂੰ ਮੈਂ ਛੱਡ ਸਕਦਾ ਹਾਂ ਤੇ ਨਾਂ ਤੁਸੀਂ ਛੁਡਾ ਸਕਦੇ ਹੋ।' ਉਸ ਸਜਣ ਤੇ ਇਨ੍ਹਾਂ ਗਲਾਂ ਦਾ ਐਸਾ ਅਸਰ ਹੋਯਾ ਕਿ ਉਹ ਵਿਰੋਧ ਛੋੜ ਇਨ੍ਹਾਂ ਦੋਹਾਂ ਮਿਤਰਾਂ ਦਾ ਸਾਂਝਾ ਮਿਤਰ ਬਣ ਗਿਆ।

## ਅੰਮ੍ਰਿਤ ਸੰਸਕਾਰ

ਪੜ੍ਹਾਈ ਖਤਮ ਕਰਨ ਪਿਛੋਂ ਜਾਪਦਾ ਹੈ ਕਿ ਜਦੋਂ ਆਪਣਾ ਕੁਝ ਕਾਰ ਵਿਹਾਰ ਟੋਰ ਲਿਆ ਸੀ, ਜਵਾਨੀ ਦੇ ਆਰੰਭ ਵਿਚ ਆਪ ਦੇ ਪਿਤਾ ਡਾਕਟਰ ਚਰਨ ਸਿੰਘ ਜੀ ਨੇ ਆਪ ਨੂੰ ਅੰਮ੍ਰਿਤ ਛਕਾਉਣ ਦਾ ਪ੍ਰਬੰਧ ਕੀਤਾ। ਸਤਿਕਾਰ ਯੋਗ ਭਾਈ ਸਾਹਿਬ ਜੀ ਆਪ ਦੱਸਿਆ ਕਰਦੇ ਸਨ ਕਿ ਅਸਾਂ ਅੰਮ੍ਰਿਤ ਸ੍ਰੀ ਮਾਨ ਸੰਤ ਬਾਬਾ ਸ਼ਾਮ ਸਿੰਘ ਜੀ ਦੀ ਜਥੇਦਾਰੀ ਹੇਠ ਛਕਿਆ ਸੀ, ਪੰਜਾਂ ਪਿਆਰਿਆਂ ਵਿਚੋਂ ਦੋ ਦੇ ਨਾਮ ਯਾਦ ਹਨ ਤੇ ਦੋ ਯਾਦ ਨਹੀਂ ਰਹੇ। ਜੋ ਯਾਦ ਹਨ ਓਹ ਸਨ ਭਾਈ ਕਿਸ਼ਨ ਸਿੰਘ ਜੀ ਟੂਟੀਆਂ ਵਾਲੇ ਬੁੰਗੇ ਵਾਲੇ ਅਤੇ ਸੰਤ ਨਿਹਾਲ ਸਿੰਘ ਜੀ ਬਿੱਲ ਮਾਲਾ ਬੁੰਗੇ ਵਾਲੇ ਜੋ ਚੰਗੇ ਭਜਨੀਕ ਤੇ ਮਹਾਤਮਾ ਪੁਰਸ਼ ਹੋਏ ਹਨ ਅਤੇ ਤਦੋਂ ਸੋਹਿਲਾਂ ਵਾਲੇ ਬੁੰਗੇ ਰਹਿੰਦੇ ਹੁੰਦੇ ਸਨ। ਸ਼ਾਇਦ ਏਹ ਮਹਾਂਪੁਰਖ ਓਹੀ ਸਨ ਜੋ ਕਵੀ ਬੀ ਸਨ ਤੇ ਆਪਣੀ ਕਵੀ ਛਾਪ 'ਸੰਤ ਖੁਸ਼ੀ ਮ੍ਰਿਗ ਰਾਜ' ਵਰਤਦੇ ਸਨ ਤੇ ਬ੍ਰਜ ਭਾਸ਼ਾ ਵਿਚ ਕਵਿਤਾ ਕੀਤਾ ਕਰਦੇ ਸਨ। ਭਾਈ ਸਾਹਿਬ ਜੀ ਨੇ ਇਹ ਬੀ ਦਸਿਆ ਸੀ ਕਿ ਅੰਮ੍ਰਿਤ ਅਸਾਂ ਤਦੋਂ ਛਕਿਆ ਸੀ ਜਦੋਂ ਖਾਲਸਾ ਕਾਲਜ ਦੇ ਹੈਡ ਮਾਸਟਰ ਸਰਦਾਰ ਬਾਘ ਸਿੰਘ ਜੀ ਹੁੰਦੇ ਸਨ, ਓਹ ਸਾਡੇ ਅੰਮ੍ਰਿਤ ਛਕਣ ਵੇਲੇ ਹਾਜ਼ਰ ਸਨ ਤੇ ਉਨ੍ਹਾਂ ਨੇ ਹੀ ਅੰਮ੍ਰਿਤ ਛਕਣ ਵੇਲੇ ਦੀ ਮੇਰੀ ਫੋਟੋ ਖਿੱਚੀ ਸੀ ਜਿਸ ਦੀ ਵਡੀ ਕੀਤੀ ਹੋਈ ਫੋਟੋ ਆਪਣੇ ਘਰ ਮੌਜੂਦ ਹੈ।

—o—

## ਵਜ਼ੀਰ ਹਿੰਦ ਪ੍ਰੈਸ ਲਾਉਣਾ ਤੇ ਛੋੜਨਾ

ਭਾਈ ਸਾਹਿਬ ਦੇ ਪਵਿਤ੍ਰ ਦਿਮਾਗ ਵਿਚ ਮੁੱਢ ਤੋਂ ਹੀ ਇਹ ਇਕ ਖਿਆਲ ਬੈਠਾ ਹੋਯਾ ਸੀ ਕਿ ਪੰਥ ਜਗਾਵੇ ਦਾ ਨਿਸ਼ਾਨਾ ਲੈ ਕੇ ਆਪਣੀ ਜ਼ਿੰਦਗੀ ਨੂੰ ਜਿਥੋਂ ਤਕ ਹੋ ਸਕੇ ਕਿਸੇ ਤੇ ਭਾਰੂ ਨਹੀਂ ਹੋਣ ਦੇਣਾ। ਕੀ ਸੱਜਣ ਕਿ ਮਿਤਰ, ਕੀ ਰਿਸ਼ਤੇਦਾਰ ਤੇ ਕੀ ਆਪਣੇ ਮਾਤਾ ਪਿਤਾ, ਕਦੇ ਕਿਸੇ ਨੂੰ ਆਪਣੀ ਲੋੜ ਹਿਤ ਮਜਬੂਰ ਨਹੀਂ ਕਰਨ। ਮਾਯਾ ਆਮ ਘਰਾਂ ਵਿਚ ਓਨ੍ਹੀ ਦਿਨੀ ਬੜੀ ਪਿਆਰੀ ਗਿਣੀ ਜਾਂਦੀ ਸੀ, ਪਰ ਆਪ ਦੀ ਨਜ਼ਰ ਵਿਚ ਉਹ ਤੁੱਛ ਸੀ।

ਮਿਡਲ ੧੮੮੯ ਦੇ ਸੈਸ਼ਨ ਵਿਚ ਤੇ ਐਂਟਰੈਂਨਸ ੧੮੯੧ ਦੇ ਸੈਸ਼ਨ ਵਿਚ ੧੯ ਸਾਲ ਦੀ ਆਯੂ ਵਿਚ ਆਪ ਨੇ ਪਾਸ ਕੀਤਾ। ਆਪ ਦੇ ਮਾਮਾ ਜੀ ਸ. ਆਯਾ ਸਿੰਘ ਜੀ ਡਿਪਟੀ ਸਨ। ਡਾਕਟਰ ਸਾਹਿਬ ਨਾਲ ਵਿਚਾਰ ਕਰਕੇ, ਸਰੋਤ ਹੈ ਕਿ ਕਿਸੇ ਅੰਗਰੇਜ਼ ਨਾਲ ਮਾਮਾ ਜੀ ਨੇ ਗਲ ਬਾਤ ਕਰਕੇ ਗੌਰਮਿੰਟ ਦੇ ਕਿਸੇ ਦਫਤਰ ਵਿਚ ਨੌਕਰੀ, ਜੋ ਸ਼ਾਇਦ ਨਾਇਬ ਤਹਿਸੀਲਦਾਰੀ ਦਾ ਅਹੁਦਾ ਸੀ, ਦਾ ਪ੍ਰਬੰਧ ਕੀਤਾ ਤੇ ਚਿਠੀ ਭਿਜਵਾ ਦਿਤੀ। ਆਪ ਜੀ ਨੇ ਬੜੇ ਅਦਬ ਨਾਲ ਪਿਤਾ ਜੀ ਦੀ ਸੇਵਾ ਵਿਚ ਬੇਨਤੀ ਕਰ ਦਿਤੀ ਕਿ ਮੇਰਾ ਚਿਤ ਨੌਕਰੀ ਵਿਚ ਸੁਖ ਨਹੀਂ ਮੰਨਦਾ, ਇਸ ਲਈ ਮੈਨੂੰ ਸਰਕਾਰੀ ਨੌਕਰੀ ਤੇ ਨਾ ਭੇਜਿਆ ਜਾਵੇ। ਡਾਕਟਰ ਸਾਹਿਬ ਜੀ ਨੇ ਪੁੱਛ ਕੀਤੀ, ਕਿ ਜੇ ਨੌਕਰੀ ਨਾ ਕਰੋਗੇ

ਤਾਂ ਫਿਰ ਕੀਹ ਕਰੋਗੇ? ਆਪ ਜੀ ਨੇ ਸਵੈ-ਇਛਾ ਅਨੁਸਾਰ ਕੋਈ ਕਾਰ ਵਿਹਾਰ ਕਰਨ ਦੀ ਛੁੱਟੀ ਲੈ ਲਈ ਤੇ ਨੌਕਰੀ ਨਾਂਹ ਕਬੂਲੀ। ਇਥੋਂ ਤਕ ਬੀ ਸੁਣਿਆ ਜਾਂਦਾ ਹੈ, ਕਿ ਪਿਤਾ ਜੀ ਨੇ ਕਿਹਾ ਕਿ ਕਿਸੇ ਕਾਰ ਵਿਹਾਰ ਲਈ ਮੇਰੇ ਪਾਸ ਰਾਸ ਪਾਉਣ ਲਈ ਤੇ ਦੁਕਾਨ ਟੋਰਨ ਲਈ ਬੀ ਮਾਯਾ ਨਹੀਂ ਹੈ, ਤਾਂ ਆਪ ਨੇ ਕਿਹਾ, ਮੈਂ ਮਾਯਾ ਬੀ ਨਹੀਂ ਮੰਗਾਂਗਾ, ਕੇਵਲ ਪ੍ਰਸ਼ਾਦ ਘਰੋਂ ਛਕਾਂਗਾ। ਪਿਤਾ ਜੀ ਆਪ ਜੀ ਦੀ ਤਬੀਅਤ ਦੇ ਵਾਕਫ ਸੈ, ਪਿਆਰ ਕੀਤਾ ਤੇ ਆਗਯਾ ਦੇ ਦਿੱਤੀ, ਕਿ ਜਿਵੇਂ ਚਾਹੋ ਕਰੋ, ਜਿਸ ਸ਼ੈ ਦੀ ਲੋੜ ਹੋਵੇ ਮੈਂ ਲੈ ਦੇਸਾਂ। ਪਰ ਲੁਤਫ ਦੀ ਗੱਲ ਇਹ ਹੈ ਕਿ ਆਪ ਨੇ ਉਨ੍ਹਾਂ ਦੀ ਇਕ ਪਾਈ ਬੀ ਨਾ ਖਰਚਾਈ ਤੇ ਆਪਣੀ ਪੈਰੀਂ ਨਵਾਂ ਪ੍ਰੈਸ ਕਾਰਜ ੧੮੯੨ ਵਿੱਚ ਸ਼ੁਰੂ ਕਰ ਦਿੱਤਾ। ਭਾਈ ਵਜ਼ੀਰ ਸਿੰਘ ਜੀ ਆਪ ਜੀ ਦੇ ਨਾਨਕਿਆਂ ਵਲੋਂ ਕੁਝ ਨੇੜੇ ਦੇ ਰਿਸ਼ਤੇਦਾਰ ਵੀ ਸਨ, ਉਨ੍ਹਾਂ ਨੂੰ ਨਾਲ ਰਲਾਕੇ ਆਪਣੇ ਨਾਨਾ ਜੀ ਗਯਾਨੀ ਹਜ਼ਾਰਾ ਸਿੰਘ ਜੀ ਪਾਸ ਗਏ ਤੇ ਆਪਣੀ ਇੱਛਾ ਸੁਤੰਤਰ ਕਾਰਜ ਕਰਨ ਲਈ ਪ੍ਰਗਟ ਕੀਤੀ। ਨਾਨਾ ਜੀ ਨੇ ਹੱਸ ਕੇ ਕਿਹਾ, ਕਿ ਬਰਖੁਰਦਾਰ! ਜੇ ਮੈਂ ਰਾਸ ਖਰਚਾਂ ਤਾਂ ਮੈਨੂੰ ਕੀ ਦਿਓਗੇ? ਆਪ ਨੇ ਹਾਸੇ ਵਿਚ ਹੀ ਕਹਿ ਦਿਤਾ ਕਿ ਤੀਜੀ ਪੱਤੀ ਆਪਦੀ। ਬੱਸ ਫੈਸਲਾ ਹੋ ਗਿਆ ਕੁਝ ਮਾਯਾ ਸ਼ਾਇਦ ੧੫) ਲੈ ਕੇ ਇਕ ਲਿਥੋ ਦਾ ਪ੍ਰੈਸ ਖਰੀਦਿਆ ਤੇ ਪੰਜਾਬ ਐਂਡ ਸਿੰਧ ਬੈਂਕ ਦੇ ਸਾਹਮਣੇ ਜੋ ਨਜ਼ਾਮੁੱਦੀਨ ਦੀ ਮਸੀਤ ਹੈ ਉਸ ਦੇ ਹੇਠਾਂ ਇਕ ਦੁਕਾਨ ਕਿਰਾਏ ਤੇ ਲੈ ਕੇ ਲਾ ਦਿੱਤਾ ਤੇ ਚਾਰ ਰੁਪਏ ਮਾਹਵਾਰ ਤੇ ਕਰਾਏ ਤੇ ਕਿਸੇ ਨੂੰ ਦੇ ਦਿਤਾ।

ਇਨ੍ਹਾਂ ਦਿਨਾਂ ਵਿਚ ਅੰਮ੍ਰਿਤਸਰ ਵਿਚ ਲਿਥੋ ਦੇ ਹੋਰ ਪ੍ਰੈਸ ਬੀ ਇਕ ਦੋ ਸਨ ਤੇ ਟਾਈਪ ਅਜੇ ਨਹੀਂ ਸੀ ਬਣਿਆ। ਦੂਸਰੇ ਤੀਸਰੇ ਮਹੀਨੇ ਕਿਰਾਏ ਦੀ ਮਾਯਾ ਨਾਲ ਇਕ ਹੋਰ ਲਿਥੋ ਪ੍ਰੈਸ ਖਰੀਦ ਲਿਆ ਤੇ ਓਹ ਬੀ ਕਿਰਾਏ ਤੇ ਦੇ ਦਿਤਾ। ਫਿਰ ਇਕ ਹੋਰ ਖਰੀਦਿਆ, ਹੁਣ ਤਿੰਨ ਹੋ ਗਏ ਤੇ ਤਿੰਨ ਹੀ ਕਰਾਏ ਤੇ ਦੇ ਦਿਤੇ। ਵਾਹਿਗੁਰੂ ਦੀ ਮਿਹਰ ਆਪ ਪਰ ਸੀ, ਇਸ ਲਈ ਕੰਮ ਚੰਗਾ ਟੁਰ ਪਿਆ। ਦੂਸਰੇ ਸਾਲ ਤਿੰਨ ਹੋਰ ਪ੍ਰੈਸ ਖਰੀਦੇ ਗਏ। ਕਿਰਾਇਆ ੨੪) ਮਾਹਵਾਰ ਹੋ ਗਿਆ, ਉਨ੍ਹਾਂ ਦਿਨਾਂ ਦੇ ੨੪) ਇਕ ਛੋਟੀ ਜਿਹੀ ਰਕਮ ਨਹੀਂ ਸੀ ਹੁੰਦੀ, ਇਹ ਇਕ ਭਾਰੀ ਰਕਮ ਸਮਝੀ ਜਾਂਦੀ ਸੀ। ਉਸ ਸਮੇਂ ਮਜ਼ਦੂਰ ਦੀ ਦਿਹਾੜੀ ਤਿੰਨ ਆਨੇ ਹੁੰਦੀ ਸੀ, ਤੇ ਰਾਜ ਤ੍ਰਖਾਣ ਦੀ ਦਿਹਾੜੀ ਛੀ ਆਨੇ ਸੀ, ਇਸ ਤੋਂ ਅੰਦਾਜ਼ਾ ਹੋ ਸਕਦਾ ਹੈ, ਕਿ ੨੪) ਕਿੰਨੀ ਭਾਰੀ ਰਕਮ ਸੀ। ਫਿਰ ਜਿੱਥੇ ਹੁਣ ਪੰਜਾਬ ਐਂਡ ਸਿੰਧ ਬੈਂਕ ਹੈ, ਇਸ ਤਬੇਲੇ ਦੀ ਟਾਉਨ ਹਾਲ ਵਾਲੇ ਪਾਸੇ ਦੀ ਬਾਹੀ ਵਲ ਇਹ ਛੇ ਪ੍ਰੈਸ ਲਗਾਏ ਗਏ ਤੇ ਆਪੂੰ ਕੰਮ ਕਰਨਾ ਆਰੰਭਿਆ ਤੇ ਦੂਜੇ ਪਾਸੇ ਦੀ ਬਾਹੀ ਜਿੱਥੇ ਬੈਂਕ ਦੇ ਕਲਰਕ ਬੈਠਦੇ ਹਨ, ਇਕ ਸੋਡੇ ਦੀ ਮਸ਼ੀਨ ਲਾ ਲਈ। ਇਸ ਸਮੇਂ ਇਡਾ ਵੱਡਾ ਛਾਪਾ ਖਾਨਾ ੬ ਲਿਥੋ ਪ੍ਰੈਸਾਂ ਵਾਲਾ, ਅੰਮ੍ਰਿਤਸਰ ਵਿਚ ਹੋਰ ਕੋਈ ਨਹੀਂ ਸੀ। ਪਹਿਲੇ ਦਿਨ ਜਦ ਪਾਲ ਦੀ ਪਾਲ ਛੇ ਪ੍ਰੈਸ ਚਲੇ ਤਾਂ ਬੜੇ ਲੋਕ ਵੇਖਣ ਆਏ, ਮਠਿਆਈਆਂ ਵੰਡੀਆਂ ਗਈਆਂ। ਪਰ ਸੋਡੇ ਦੀ ਮਸ਼ੀਨ ਕੁਝ ਠੀਕ ਨਾ ਚਲੀ। ਕੁਝ ਮਹੀਨੇ ਉਸ ਕੰਮ ਦਿੱਤਾ, ਪਾਣੀ ਦੀ ਮੰਗ ਵਧ ਗਈ ਪਰ ਮਿਸਤਰੀ ਕਿਸੇ ਹੋਰ ਕਾਰਖਾਨੇ ਨਾਲ ਰਲਿਆ ਹੋਯਾ ਸੀ, ਉਸ ਨੇ ਠੀਕ ਤਰ੍ਹਾਂ ਚੱਲਣ ਨਾ ਦਿੱਤੀ। ਰੋਜ

ਕੋਈ ਨਾ ਕੋਈ ਚੀਜ਼ ਟੁੱਟੀ ਰਿਹਾ ਕਰੇ। ਜੂਨ ੧੮੯੨ ਵਿਚ ਸੋਡੇ ਦੀ ਮਸ਼ੀਨ ਦੀ ਹਾਂਡੀ* ਦੀ ਵਿਚਲੀ ਨਾਲੀ ਟੁੱਟ ਗਈ। ਮਿਸਤਰੀ ਨਾਲ ਸਲਾਹ ਹੋਈ ਕਿ ਕੀ ਕੀਤਾ ਜਾਵੇ? ਉਸ ਨੇ ਸਲਾਹ ਦਿਤੀ ਕਿ ਲਾਹੌਰ ਇਕ ਕਾਰੀਗਰ ਹੈ, ਉਹ ਇਥੇ ਆਵੇ ਤਾਂ ,ਇਸ ਨੂੰ ਠੀਕ ਕਰ ਸਕਦਾ ਹੈ। ਖਰਚ ਦਾ ਅੰਦਾਜ਼ਾ ੧੫) ਦੇ ਲਗਪਗ ਹੋਵੇਗਾ। ਸੋ ਉਸ ਨੂੰ ਲਾਹੌਰ ਤਾਂ ਅਸੀਂ ਆਪ ਠੀਕ ਕਰ ਸਕਦੇ ਹਾਂ। ਚੁਨਾਚਿ ਪਤਲੇ ਮੂੰਹ ਵਾਲੀ ਸੰਨ੍ਹੀ ਹਾਂਡੀ ਦੇ ਛੇਕ ਵਿਚ ਪਾਕੇ ਨਾਲੀ ਦਾ ਅਗਲਾ ਟੋਟਾ ਬਾਹਰ ਕੱਢ ਲਿਆ ਤੇ ਟੁੱਟੀ ਥਾਂ ਤੇ ਚਾਰ ਆਨੇ ਦੇ ਕੇ ਟਾਂਕਾ ਲਗਵਾ ਕੇ ਬੋਤਲਾਂ ਭਰਨ ਖੜੋ ਗਏ। ੧੨ ਦਰਜਨਾਂ ਬੋਤਲਾਂ ਭਰ ਕੇ, ਮਸ਼ੀਨ ਖੜੀ ਕੀਤੀ। ਇੰਨੇ ਨੂੰ ਲਾਹੌਰੋਂ ਮਿਸਤਰੀ ਬੀ ਆ ਗਿਆ। ਸ. ਵਜ਼ੀਰ ਸਿੰਘ ਜੀ ਨੇ ਬਾਹਰ ਬੂਹੇ ਵਿਚ ਹੀ ਬਿਠਾ ਲਿਆ। ਲਾਹੌਰ ਦਾ ਕਰਾਯਾ ਤੇ ਲਾਹੌਰ ਦੇ ਮਿਸਤਰੀ ਨੂੰ ੪) ਦੇ ਕੇ ਉਥੋਂ ਵਿਦਾ ਕਰ ਦਿੱਤਾ ਤੇ ਦੂਜੇ ਆਪਣੇ ਮਿਸਤਰੀ ਨੂੰ ਬੀ ਉਥੇ ਹੀ ਪਿੱਛਲੇ ਪੈਸੇ ਚੁਕਾਕੇ ਘਰ ਨੂੰ ਟੋਰ ਦਿੱਤਾ। ਪਰ ਜਿੰਨਾ ਪ੍ਰੈਸ ਚੋਂ ਖਟਿਆ ਸੀ, ਉਹ ਸੋਡੇ ਦੀ ਮਸ਼ੀਨ ਨੇ ਖਾ ਲਿਆ ਸੀ। ਇਸ ਲਈ ਸਲਾਹ ਇਹੋ ਠਹਿਰੀ ਕਿ ਭਾਵੇਂ ਮਸ਼ੀਨ ਠੀਕ ਹੋ ਗਈ ਹੈ ਇਸ ਨੂੰ ਬੰਦ ਕਰ ਦਿੱਤਾ ਜਾਵੇ ਤੇ ਕੰਮ ਇਕ ਹੀ ਚਲਾਯਾ ਜਾਵੇ। ਸੋ ਉਸ ਨੂੰ ਬੰਦ ਕਰ ਦਿੱਤਾ ਤੇ ਮਸ਼ੀਨ ਵੇਚ ਦਿਤੀ।

ਪ੍ਰੈਸ ਆਪਣੀ ਸੁਹਣੀ ਚਾਲੇ ਚਲਦਾ ਰਿਹਾ, ਪ੍ਰੈਸ ਦਾ ਪ੍ਰਬੰਧ ਸ. ਵਜ਼ੀਰ ਸਿੰਘ ਹੋਰਾਂ ਦੇ ਹੱਥ ਰਿਹਾ ਤੇ ਆਪ ਜੀ ਨੇ ਛਪਾਈ ਦੇ ਕੰਮ ਦਾ ਜ਼ੁੰਮਾ ਲਿਆ। ਕੰਮ ਲਿਆਉਣਾ, ਪਰੂਫ ਪੜ੍ਹਨੇ ਇਹ ਭਾਈ ਸਾਹਿਬ ਦੇ ਜ਼ੁੰਮੇ ਸੀ। ਕੁਝ ਚਿਰ ਬਾਅਦ, ਉਥੋਂ ਪ੍ਰੈਸ ਪੁਟ ਕੇ, ਨੈਸ਼ਨਲ ਬੈਂਕ ਦੇ ਸਾਹਮਣੇ ਵਾਲੇ ਸਿਕੰਦਰ ਖਾਂ ਦੀ ਮਸੀਤ ਹੇਠਲੇ ਤਬੇਲੇ ਵਿਚ ਜਿਥੇ ਮਗਰੋਂ ਪੱਥਰਾਂ ਦਾ ਕਾਰਖਾਨਾ ਰਿਹਾ ਹੈ, ਪ੍ਰੈਸ ਲਾ ਲਏ। ਕੁਝ ਚਿਰ ਓਥੇ ਲਗੇ ਰਹੇ। ਕੰਮ ਆਪਣੀ ਸੁਹਣੀ ਚਾਲੇ ਨਫੇ ਵਾਲੀ ਟੋਰੇ ਟੁਰਿਆ ਰਿਹਾ। ਪ੍ਰੈਸ ਦਾ ਨਾਮ ਸ. ਵਜ਼ੀਰ ਸਿੰਘ ਜੀ ਦੇ ਨਾਮ ਤੇ 'ਵਜ਼ੀਰ ਹਿੰਦ ਪ੍ਰੈਸ' ਰਖਿਆ ਗਿਆ ਤੇ ਛਪਾਈ ਬਹੁਤ ਕਰਕੇ ਉਰਦੂ ਦੀ ਤੇ ਯਾ ਗੁਰਮੁਖੀ ਦੀ ਕਾਪੀ ਲਿਖ ਕੇ, ਪੱਥਰਾਂ ਤੇ ਜਮਾ ਕੇ ਛਾਪੀ ਜਾਂਦੀ ਸੀ। ਸੰ: ੧੮੯੮ ਦੇ ਸ਼ੁਰੂ ਵਿਚ ਟਾਈਪ ਦਾ ਵਾਧਾ ਕੀਤਾ ਗਿਆ। ਪਿਛਲਿਆਂ ਸਾਲਾਂ ਵਿਚ ਮਾਯਾ ਕਠੀ ਹੋ ਗਈ ਸੀ, ਵਿਚਾਰ ਹੋਈ ਕਿ ਅੰਗਰੇਜ਼ੀ ਤੇ ਗੁਰਮੁਖੀ ਦਾ ਟਾਈਪ ਬੰਬਈ ਬਣ ਚੁਕਾ ਹੈ ਓਥੋਂ ਲੈ ਆਈਏ ਤੇ ਨਾਲ ਇਕ ਮਸ਼ੀਨ ਟਾਈਪ ਛਾਪਣ ਵਾਲੀ ਬੀ ਲਿਆਂਦੀ ਜਾਵੇ। ਸ. ਵਜ਼ੀਰ ਸਿੰਘ ਜੀ ਇਹ ਖਰੀਦਣ ਲਈ ਟੁਰੇ, ਜਾਂ ਹਾਲ ਦਰਵਾਜ਼ਿਓਂ ਬਾਹਰ ਨਿਕਲੇ ਤਾਂ ਅੱਗੋ ਇਕ ਗੱਡੇ ਉਪਰ ਟਾਈਪ ਵਾਲੀ ਮਸ਼ੀਨ ਲੱਦੀ, ਲਾਹੌਰ ਵਾਲੇ ਮੀਆਂ ਸ਼ੱਮਸ ਦੀਨ ਤੇ ਗੁਲਾਮ ਯਾਸੀਨ ਲਈ ਆ ਰਹੇ ਸਨ। ਉਥੇ ਰਾਹ ਵਿਚ ਹੀ ਗਲ ਬਾਤ ਹੋਈ। ਇਨ੍ਹਾਂ ਨੇ ਦੱਸਿਆ ਕਿ ਮੈਂ ਮਸ਼ੀਨ ਖਰੀਦਣ ਚਲਿਆ ਹਾਂ, ਉਨ੍ਹਾਂ ਨੇ ਅਗੋਂ ਕਹਿ ਦਿਤਾ, ਚਲੋ ਇਹੋ ਰਲ ਕੇ ਲਾ ਲਈਏ, ਅੱਧੀ ਕੀਮਤ ਤੁਸੀਂ ਦੇ ਦਿਓ ਤੇ ਨਫਾ ਅੱਧੋ ਅੱਧ ਰਿਹਾ। ਬੱਸ ਉਹੋ ਗੱਡਾ ਸਿਕੰਦਰ ਖਾਂ ਦੇ ਤਬੇਲੇ ਜਾ ਖੜਾ ਕੀਤਾ। ਮਸ਼ੀਨ ਲੱਗ ਗਈ ਟਾਈਪ ਬੀ ਨਾਲ ਹੀ ਸੀ। ੧੫ ਫਰਵਰੀ ੧੮੯੮ ਨੂੰ ਸ਼ਰਾਕਤ ਨਾਮਾ ਲਿਖਿਆ ਗਿਆ। ਕੰਮ ਸੁਹਣਾ ਚਲ ਪਿਆ। ਜੂਨ ੧੮੯੮ ਵਿਚ ਓਥੋਂ

ਪ੍ਰੈਸ ਪੁਟ ਕੇ ਮੌਜੂਦਾ ਥਾਵੇਂ ਸਬਜ਼ੀ ਮੰਡੀ ਵਿਚ ਕਰਾਏ ਤੇ ਥਾਂ ਲੈ ਕੇ ਲਗਾ ਲਿਆ। ਸ਼ੱਮਸ ਦੀਨ ਤੇ ਗੁਲਾਮ ਯਾਸੀਨ ਦਾ ਇਕ ਛਾਪਾ ਖਾਨਾ ਲਾਹੌਰ ਬੀ ਸੀ ਤੇ ਹੁਣ ਫਾਉਂਡਰੀ ਤੇ ਪ੍ਰੈਸ ਬੀ ਓਥੇ ਚਲ ਰਿਹਾ ਸੀ। ਨੌ ਦੱਸ ਮਹੀਨੇ ਪਿਛੋਂ ਨਵੰਬਰ ੧੮੯੮ ਉਹ ਕਹਿਣ ਲਗੇ, ਅਸੀਂ ਲਾਹੌਰ ਵਾਲਾ ਹੀ ਇਕੋ ਪ੍ਰੈਸ ਟਾਈਪ ਭਰ ਕੇ ਟੋਰਨਾ ਤੇ ਫਾਉਂਡਰੀ ਚਲਾਉਣੀ ਚਾਹੁੰਦੇ ਹਾਂ। ਮਸ਼ੀਨ ਤੁਸੀਂ ਮੁੱਲ ਲੈ ਲਓ ਤੇ ਸਾਡਾ ਹਿੱਸਾ ਖਤਮ ਕਰ ਦਿਓ ਤੇ ਆਪ ਚਲਾਓ ਸੋ ਮਸ਼ੀਨ, ਟਾਈਪ ਤੇ ੧ ਹੈਂਡ ਪ੍ਰੈਸ ਖਰੀਦ ਲੀਤੇ ਗਏ ਤੇ ਪ੍ਰੈਸ ਆਪਣਾ ਹੋ ਗਿਆ। ਸ਼ਰਾਕਤ ਨਾਮਾ ਅਸ਼ਟਾਮ ਲਿਖਕੇ ਬੇਅਸਰ ਕੀਤਾ ਗਿਆ। ਫਿਰ ਇਕ ਹੋਰ ਮਸ਼ੀਨ ਬੰਬਈ ਤੋਂ ਭਾਈ ਸਾਹਿਬ ਜੀ ਆਪ **Second Hand** ਖਰੀਦ ਕੇ ਲਿਆਏ। ਜਿਸ ਨੇ ਬੜਾ ਚਿਰ ਸੁਹਣਾ ਕੰਮ ਦਿਤਾ। ਫਿਰ ਇਕ **Cutting** ਮਸ਼ੀਨ ਬਿਲਕੁਲ ਨਵੀਂ ਖਰੀਦੀ। ਇਹ ਮਸ਼ੀਨ ਸਭ ਤੋਂ ਪਹਿਲੀ ਕਟਾਈ ਦੀ ਮਸ਼ੀਨ ਸੀ, ਜੋ ਅੰਮ੍ਰਿਤਸਰ ਵਿੱਚ ਆਈ, (ਇਹ ੧੯੪੭ ਵਿਚ ਗੜਬੜ ਦੇ ਦੌਰਾਨ ਸੜ ਗਈ) ਫਿਰ ਇਕ ਆਇਲ ਇੰਜਨ ਲੀਤਾ ਤੇ ਇਕ ਫਾਉਂਡਰੀ ਬੀ ਆਪਣੀ ਲਾਈ ਗਈ, ਫਿਰ ਦੋ ਲਿਥੋ ਮਸ਼ੀਨਾਂ, ਰੂਲਿੰਗ ਮਸ਼ੀਨਾਂ ਬੀ ਲਾਈਆਂ ਗਈਆਂ ਤੇ ਇਉਂ ਖਿਲਾਰਾ ਤੇ ਕੰਮ ਦਿਨੋਂ ਦਿਨ ਵਧਦਾ ਗਿਆ। ਸਤਿਗੁਰੂ ਜੀ ਦੀ ਮਿਹਰ ਨਾਲ ਅੰਮ੍ਰਿਤਸਰ ਦਾ ਸਭ ਤੋਂ ਵਡਾ ਛਾਪਾ ਖਾਨਾ ਅਖਵਾਉਣ ਦਾ ਮਾਣ ਇਸੇ ਨੂੰ ਪ੍ਰਾਪਤ ਹੋਯਾ। ਬੰਬਈ ਵਾਲੀ ਮਸ਼ੀਨ ਕੁਝ ਚਿਰ ਬਾਅਦ ਚੰਗੀ ਨਾ ਚਲੀ। ਲਾਹੌਰੋਂ ਰਾਏ ਸਾਹਿਬ ਮੁਨਸ਼ੀ ਗੁਲਾਬ ਸਿੰਘ ਅਤੇ ਸਿਵਿਲ ਮਿਲਿਟਰੀ ਪ੍ਰੈਸ ਦੇ ਮਿਸਤਰੀ ਬੀ ਆ ਕੇ ਜ਼ੋਰ ਅਜ਼ਮਾਈ ਕਰ ਗਏ ਪਰ ਮਸ਼ੀਨ ਨਾ ਚੱਲੀ। ਇਕ ਹੋਰ ਮਿਸਤਰੀ ਸੀ, ਜੋ ਭੰਗ ਬਹੁਤ ਪੀਂਦਾ ਸੀ, ਉਸ ਨੇ ਕਿਹਾ ਮੈਂ ਤੇ ਮਸ਼ੀਨ ਚਲਾ ਦਿੰਦਾ ਹਾਂ ਪਰ ਇਸ ਸ਼ਰਤ ਤੇ ਕਿ ਮੈਨੂੰ ਨੌਕਰ ਰੱਖ ਲਓ। ਉਸ ਦੀ ਸ਼ਰਤ ਮਨਜ਼ੂਰ ਕਰ ਲਈ ਤੇ ਮਸ਼ੀਨ ਉਸ ਨੇ ਟੋਰ ਦਿੱਤੀ ਤੇ ਆਪ ਨੌਕਰ ਹੋ ਗਿਆ, ਤੇ ਅੰਤ ਪ੍ਰਯੰਤ ਇਸੇ ਛਾਪੇ ਖਾਨੇ ਵਿਚ ਰਿਹਾ ਓਹ ਮਸ਼ੀਨ ੧੯੩੨ ਵਿਚ ਸ. ਲਖਬੀਰ ਸਿੰਘ ਨੇ ਵੇਚੀ। ਪ੍ਰੈਸ ਵਿਚ ਦਿਨੋ ਦਿਨ ਵਾਧੇ ਹੁੰਦੇ ਚਲੇ ਗਏ।

ਕਾਲ ਦੀ ਗਤੀ ੧੯੦੮ ਵਿਚ ਸ. ਵਜ਼ੀਰ ਸਿੰਘ ਜੀ ਦਾ ਚਲਾਣਾ ਹੋ ਗਿਆ। ਖਿਲਰੇ ਕੰਮ ਦਾ ਬੋਝ ਸਾਰਾ ਭਾਈ ਸਾਹਿਬ ਜੀ ਦੇ ਮੋਢਿਆਂ ਤੇ ਪੈ ਗਿਆ। ਸ. ਵਜ਼ੀਰ ਸਿੰਘ ਜੀ ਦੇ ਛੋਟੇ ਬਾਲ ਤੇ ਇਕ ਕਾਕੀ ਅਜੇ ਨਾਬਾਲਗ ਸਨ। ਦੋਹਾਂ ਲੜਕਿਆਂ ਦੀ ਪੜ੍ਹਾਈ ਦਾ ਆਪ ਜੀ ਨੇ ਫਿਕਰ ਕੀਤਾ ਤੇ ਵਡੇ ਲੜਕੇ ਸ. ਤ੍ਰਿਲੋਚਨ ਸਿੰਘ ਨੂੰ ਵਲੈਤ ਤਕ ਪੜ੍ਹਵਾਇਆ। ਪੀ.ਐਚ.ਡੀ. ਦੀ ਉਥੋਂ ਡਿਗਰੀ ਲੈ ਕੇ ਉਹ ੧੯੨੭ ਜਾਂ ੨੮ ਵਿਚ ਵਾਪਸ ਆਇਆ। ਛੋਟੇ ਲੜਕੇ ਹਰਵੇਲ ਸਿੰਘ ਨੂੰ ਪੜ੍ਹਾਉਣ ਦੀ ਬੜੀ ਕੋਸ਼ਿਸ਼ ਕੀਤੀ ਗਈ। ਪਰ ਓਹ ਨਾ ਪੜ੍ਹ ਸਕਿਆ ਤੇ ਨਾ ਕੋਈ ਕੰਮ ਸਿਖ ਸਕਿਆ। ਪ੍ਰੈਸ ਵਿਚ ਕੰਮ ਸਿਖਾਉਣ ਤੇ ਬੀ ਬੜੀ ਮਿਹਨਤ ਹੋਈ, ਪਰ ਉਹ ਇਹ ਬੀ ਕੰਮ ਨਾ ਸਿਖ ਸਕਿਆ, ਇਸ ਲਈ ਉਸ ਦੇ ਭਰਾ ਉਸਨੂੰ ਵਿਹਲਾ ਵਿਹਲਾ ਸਦਣ ਲਗ ਪਏ ਸਨ, ਸੋ ਉਹ ਵਿਹਲਾ ਹੀ ਰਿਹਾ। ਉਸਦੇ ਵਡੇ ਭਾਈ ਸਾਹਿਬ ਡਾ. ਤ੍ਰਿਲੋਚਨ ਸਿੰਘ ਜੀ ਵਲੈਤੋਂ ਆ ਕੇ ਗੌਰਮਿੰਟ ਕਾਲੰਜ ਲਾਹੌਰ ਵਿਚ ਪ੍ਰੋਫੈਸਰ ਲਗੇ, ਫਿਰ ਸਕੂਲਾਂ ਦੇ ਇਨਸਪੈਕਟਰ ਬੀ

ਰਹੇ। ਮਗਰੋਂ ਡੀ.ਪੀ.ਆਈ. ਪੰਜਾਬ ਨਿਯੁਕਤ ਹੋਏ। ਪੰਜਾਬ ਦੀ ਵੰਡ ਪਿਛੋਂ ਆਪ ਚੰਡੀਗੜ੍ਹ ਆ ਵਸੇ। ਰੀਟਾਇਅਰ ਹੋਣ ਪਿਛੋਂ ਚੰਡੀਗੜ੍ਹ ਹੀ ਆਪ ਚੜ੍ਹਾਈ ਕਰ ਗਏ।

ਡਾ. ਤ੍ਰਿਲੋਚਨ ਸਿੰਘ ਜੀ ਜਦੋਂ ਵਲੈਤੋਂ ਆਏ ਤਾਂ ਉਨ੍ਹਾਂ ਦੇ ਪਿਤਾ ਦੇ ਵੇਲੇ ਤੋਂ ਲੈ ਕੇ ਤਦ ਤਕ ਦਾ ਪ੍ਰੈਸ ਦਾ ਹਿਸਾਬ ਕੀਤਾ ਗਿਆ। ਸ. ਵਜ਼ੀਰ ਸਿੰਘ ਦੇ ਚੜ੍ਹਾਈ ਕਰਨ ਪਿਛੋਂ ਪ੍ਰੈਸ ਵਿਚ ਉਨ੍ਹਾਂ ਦਾ ਹਿੱਸਾ ਉਸੇ ਤਰ੍ਹਾਂ ਕਾਇਮ ਰਿਹਾ ਤੇ ਉਨ੍ਹਾਂ ਦੇ ਬੱਚਿਆਂ ਦੀ ਪੜ੍ਹਾਈ, ਵਿਆਹ ਸ਼ਾਦੀਆਂ ਆਦਿ ਦੀ ਸਾਰੀ ਜ਼ੁੰਮੇਵਾਰੀ ਭਾਈ ਸਾਹਿਬ ਜੀ ਆਪ ਨਿਬਾਹੁੰਦੇ ਰਹੇ। ਸ. ਵਜ਼ੀਰ ਸਿੰਘ ਜੀ ਦੇ ਚਲਾਣੇ ਤੋਂ ਪਿਛੋਂ ਸ. ਲਖਬੀਰ ਸਿੰਘ ਜੀ ਨੂੰ ੧੩੦) ਮਾਹਵਾਰ ਤੇ ਪ੍ਰੈਸ ਦਾ ਮੈਨੇਜਰ ਨਿਯਤ ਕਰ ਲਿਤਾ ਗਿਆ। ੧੯੦੮ ਤੋਂ ਲੈ ਕੇ ੨੦ ਸਾਲ ਕੰਮ ਦੀ ਬੜੀ ਭਾਰੀ ਜ਼ਹਮਤ ਆਪ ਨੂੰ ਉਠਾਉਣੀ ਪਈ। ਮੈਨੇਜਰ ਸਾਹਿਬ ਨੇ ਹਰ ਸਾਲ ਘਾਟੇ ਹੀ ਦਿਖਾਏ। ਤਬੀਅਤ ਅੱਕ ਗਈ, ਬੜੀ ਮੁਸ਼ਕਲ ਨਾਲ ਡਾ. ਤ੍ਰਿਲੋਚਨ ਸਿੰਘ ਦੇ ਵਲੈਤੋਂ ਆਉਣ ਦੀ ਉਡੀਕ ਕੀਤੀ ਗਈ। ਡਾ. ਤ੍ਰਿਲੋਚਨ ਸਿੰਘ ਜੀ ਵਲੈਤੋਂ ਆਏ ਤਾਂ ਓਹ ਬੀ ਪ੍ਰੈਸ ਦੇ ਕੰਮ ਵਿਚ ਪੈਣਾ ਨਹੀਂ ਚਾਹੁੰਦੇ ਸਨ, ਸੋ ੧੯੨੮ ਦੇ ਜੁਲਾਈ ਜਾਂ ਅਗਸਤ ਵਿਚ ਹੀ ਇਹ ਸਾਰੇ ਦਾ ਸਾਰਾ ਲਗਾ ਲਗਾਯਾ ਪ੍ਰੈਸ ਨਾਮ ਮਾਤ੍ਰ ਰਕਮ ਦਾ ਫੈਸਲਾ ਹੋ ਕੇ ਸ. ਲਖਬੀਰ ਸਿੰਘ ਜੀ ਨੂੰ ਦੇ ਦਿੱਤਾ ਗਿਆ। ਜੋ ਰਕਮ ਉਸ ਨੇ ਪ੍ਰੈਸ ਦੇ ਮਾਲਕ ਦੋਨਾਂ ਭਾਈ ਵਾਲਾਂ ਨੂੰ ਮਗਰੋਂ ਕਿਸ਼ਤਾਂ ਕਰਕੇ ਅਦਾ ਕੀਤੀ। ਮਗਰੋਂ ਇਹ ਪ੍ਰੈਸ ਸ. ਲਖਬੀਰ ਸਿੰਘ ਜੀ ਦੇ ਵੰਸ਼ਜ ਚਲਾ ਰਹੇ ਹਨ।

ਪੰਜਾਬੀ ਮਾਤ੍ਰ ਭਾਸ਼ਾ ਵਿਚ ਗੁਰੂ ਕੀਰਤੀ ਦੇ ਗੀਤ ਗਾਉਣ ਵਾਲੀ ਪਿਆਰੇ ਦੀਆਂ ਕੂਕਾਂ ਦੇਣ ਵਾਲੀ ਇਸ ਬੁਲਬੁਲ ਨੇ ਇਹ ਇਕ ਵੱਡੀ ਜ਼ੁੰਮੇਵਾਰੀ ਆਪਣੇ ਕੰਧਿਆਂ ਤੋਂ ਉਤਾਰੀ ਤਾਂ ਕਿਵੇਂ ਪ੍ਰਤੀਤ ਕੀਤਾ? ਇਹ ਉਨ੍ਹਾਂ ਦੀ ਇਕ ਇਸ ਵੇਲੇ ਦੀ ਲਿਖੀ ਕਵਿਤਾ 'ਪਿੰਜਰਿਓਂ ਛੁਟੀ ਬੁਲਬੁਲ' (ਖੁੱਲ੍ਹ ਦੀ ਖੁਸ਼ੀ) ਐਉਂ ਚਿਤ੍ਰਨ ਕਰਦੀ ਹੈ:-

**ਹੈ ਕਿੰਞ ਕਿਵੇਂ ਓ ਫਿਰ ਲਹਿਰਾਂ? ਉਹ ਮਿਠੀਆਂ ਠੰਢੀਆਂ ਫਿਰ ਨਹਿਰਾਂ,**
**ਉਹ ਸ਼ਾਖ ਸੁਹਾਵੀ, ਫੁਲ ਟਹਿਣੀ, ਉਹ ਪੀਂਘ ਝੁਮੰਦੜੀ ਫਲ-ਟਹਿਣੀ।**
**ਕੀ ਸਚ ਮੁੱਚ ਖੁੱਲ੍ਹ ਵਿਚ ਪਹੁੰਚ ਪਈ? ਕੀ ਸਚਮੁਚ ਬੰਦੀ ਨਹੀਂ ਰਹੀ?**
**ਮੈਂ ਕਿੰਞ ਕਿਵੇਂ ਬਨ ਆਇ ਗਈ? ਹਾਂ, ਪੌਣ ਝੁਲੰਦੜੀ! ਦੱਸ ਸਹੀ।**
**ਕਿੰਞ ਖੰਭਾਂ ਸੰਦੀ ਡੋਰ ਕਟੀ? ਕਿੰਞ ਪੇਟੀ 'ਬੱਝੀ-ਪੇਟ' ਹਟੀ?**
**ਕਿੰਞ ਦੱਸ ਸਖੀ! ਪਹੁ ਪੰਧ ਛੁਟੇ? ਕਿੰਞ ਬੰਦੀ ਵਾਲੇ ਬੰਦ ਟੁਟੇ।**
**ਕਿੰਞ ਢਿਲਕੀ ਗਿੱਚੀ ਜੰਦਰੇ ਦੀ, ਕਿੰਞ ਖੁਲ ਗਈ ਤਾਕੀ ਪਿੰਜਰੇ ਦੀ?**
**ਕਿੰਞ ਗਾਫਲ ਹੋ ਸੱਯਾਦ ਪਿਆ? ਕਿੰਞ ਲਗ ਅਜ ਮੇਰਾ ਦਾਉ ਗਿਆ?**
**ਕਿੰਞ ਸੁੱਤਾ ਹੀਆ ਜਾਗ ਪਿਆ? ਕਿੰਞ ਖੰਭਾਂ ਵਿਚ ਭਰ ਤਾਣ ਗਿਆ?**
**ਮੈਂ ਉੱਡੀ ਕਿੰਞ? ਕਿੰਞ ਡਿਗ ਨ ਪਈ? ਕਿੰਞ ਖੁੱਲ੍ਹ-ਵਲੈਤੀਂ ਪਹੁੰਚ ਗਈ?**

ਹਾਂ, ਦੱਸ ਲਡਿਕੜੀ ਪੌਣ ਸਖੀ? ਹਾਂ, ਦੱਸ ਸਖੀ! ਤੂੰ ਸਦਾ ਸੁਖੀ!
ਕੀ ਸੁਪਨਾ ਨਹੀਂ, ਮੈਂ ਜਾਗ ਰਹੀ? ਕੀ ਬਨ ਵਿਚ ਗਾਉਂ ਸੁਹਾਗ ਰਹੀ?
ਹੈਂ ਖੁੱਲ੍ਹ ਮਿਲੀ, ਬਨ ਰਾਗ ਮਿਲੇ! ਹਾਂ ਆਪਣੇ ਦਿਲ ਦਿਲਬਾਗ ਮਿਲੇ।
ਮੈਂ ਸਚਮੁਚ ਨੈਣੀ ਦੇਖ ਰਹੀ, ਪ੍ਰਿਯ ਆਪਣੇ ਨੂੰ ਅਵਿਰੇਖ ਰਹੀ,
ਸਚ ਮਿਲ ਪਏ ਮਿਲ ਪਏ ਮਿਲ ਪਏ ਹੈਂ? ਮੁੜ ਮੇਰੇ ਲਈ ਬਚ ਖਿੜ ਪਏ ਹੈਂ?

*(ਸਾਹਿਤਕ ਕਲੀਆਂ ਪੰਨਾ ੮੪)*

---

1. *ਅੱਜ ਕਲ ਮਸ਼ੀਨਾਂ ਤੇਹ 'ਤੌਲੀਆਂ' ਦੀਆਂ ਚਲੀਆਂ ਹਨ, ਉਦੋਂ ਹਾਂਡੀ ਵਾਲੀਆਂ ਮਸ਼ੀਨਾਂ ਹੁੰਦੀਆਂ ਸਨ ਜੋ ਗੈਸ ਪੈਦਾ ਕਰਦੀਆਂ ਸਨ।*
2. *ਹੁਣ ਇਹ ਮੱਛੀ ਤੇ ਲੋਹਾ ਮੰਡੀ ਬਣ ਗਈ ਹੈ।*

—o—

## ਪਿਤਾ ਦਾ ਪਿਆਰ ਤੇ ਵਿਛੋੜਾ

ਪਿਤਾ ਡਾਕਟਰ ਚਰਨ ਸਿੰਘ ਵਲੋਂ ਬਚਿਆਂ ਤੇ ਰੋਅਬ ਦਾ ਜ਼ਿਕਰ ਅਸੀਂ ਪਿਛੇ ਕਰ ਆਏ ਹਾਂ, ਇਸ ਦਾ ਮਤਲਬ ਇਹ ਨਹੀਂ ਸੀ ਕਿ ਆਪ ਬਚਿਆਂ ਦੇ ਪਿਆਰ ਤੋਂ ਖਾਲੀ ਸਨ। ਨਹੀਂ ਪਿਆਰ ਬੀ ਕਰਦੇ ਸਨ ਤੇ ਕਮਾਲ ਦਾ, ਪਰ ਇਤਨਾ ਨਹੀਂ ਕਿ ਬੱਚੇ ਵਿਗੜ ਜਾਣ। ਭਾਈ ਸਾਹਿਬ ਜੀ ਦਸਦੇ ਹੁੰਦੇ ਸਨ ਕਿ ਸਾਰੀ ਉਮਰ ਵਿਚ ਦੋ ਵਾਰ ਉਨ੍ਹਾਂ ਨੇ ਐਸਾ ਪਿਆਰ ਕੀਤਾ ਹੈ ਤੇ ਉਹ ਪਿਆਰ ਯਾਦ ਕਰਕੇ ਸਾਡੇ ਰਸਾਲ ਝਰਨਾਟ ਛਿੜ ਜਾਂਦੀ ਹੈ ਤੇ ਨੇਤ੍ਰਾਂ ਵਿਚ ਜਲ ਭਰ ਜਾਂਦਾ ਹੈ। ਇਕ ਵਾਰ ਤਾਂ ਇਕ ਸਜਣ ਨੇ ਸ੍ਰੀ ਡਾਕਟਰ ਸਾਹਿਬ ਜੀ ਨੂੰ ਆ ਕੇ ਕਿਹਾ ਕਿ 'ਆਪ ਨੂੰ ਮੈਂ ਵਧਾਈ ਦਿੰਦਾ ਹਾਂ ਕਿ ਆਪ ਦਾ ਵੱਡਾ ਬਰਖੁਰਦਾਰ ਆਪ ਦੇ ਕਦਮਾਂ ਤੇ ਟੁਰ ਰਿਹਾ ਹੈ। ਆਪ ਨੇ ੧੨ ਬਰਸ ਦਾ ਨਿਯਮ ਕੀਤਾ ਸੀ ਸ੍ਰੀ ਦਰਬਾਰ ਸਾਹਿਬ ਝਾੜੂ ਦੇਣ ਦਾ ਤੇ ਆਪ ਰਾਤ ਢਾਈ ਤ੍ਰੈ ਵਜੇ ਝਾੜੂ ਦਿੱਤਾ ਕਰਦੇ ਸਾਓ, ਉਸੇ ਤਰ੍ਹਾਂ ਆਪ ਦਾ ਸਾਹਿਬਜ਼ਾਦਾ ਬੀ ਰਾਤੀਂ ਝਾੜੂ ਦਿੰਦਾ ਹਰ ਰੋਜ਼ ਢਾਈ ਬਜੇ ਦਰਬਾਰ ਸਾਹਿਬ ਪਰਕਰਮਾਂ ਵਿਚ ਵੇਖੀਦਾ ਹੈ। ਪਰ ਉਸ ਦੇ ਵਿਚ ਆਪ ਨਾਲੋਂ ਮੈਂ ਇਕ ਹੋਰ ਵਾਧਾ ਡਿੱਠਾ ਹੈ ਜਿਸ ਨੇ ਮੈਨੂੰ ਉਤਸ਼ਾਹਤ ਕੀਤਾ ਹੈ ਆਪ ਨੂੰ ਵਧਾਈ ਦੇਣ ਤੇ ਕਿ ਆਪ ਤਾਂ ਝਾੜੂ ਦਿੰਦੇ ਪਛਾਣੇ ਜਾਂਦੇ ਸਾਓ ਪਰ ਉਹ ਉੱਕਾ ਨਹੀਂ ਪਛਾਣਿਆ ਜਾਂਦਾ।' ਪਿਤਾ ਜੀ ਨੇ ਇਹ ਵਾਰਤਾ ਸੁਣੀ, ਇਕ ਲੰਮਾ ਠੰਢਾ ਸਾਹ ਲਿਆ ਤੇ ਮੂੰਹੋਂ ਸ਼ੁਕਰ ਸ਼ੁਕਰ ਕਈ ਬਾਰ ਨਿਕਲਿਆ। ਇਕ ਦਿਨ ਰਾਤ ਵੇਲੇ ਤ੍ਰੈ ਬਜੇ ਦੇ ਕ੍ਰੀਬ ਡਾਕਟਰ ਸਾਹਿਬ ਜੀ, ਦਰਬਾਰ ਸਾਹਿਬ ਵਲ ਜਾ ਰਹੇ ਸਨ ਤਾਂ ਕਪੜੇ ਦੀ ਬੁਕਲ ਮਾਰੀ ਹੋਈ ਅਗੋਂ ਬਰਖੁਰਦਾਰ ਆਉਂਦਾ ਮਿਲਿਆ, ਭਾਵੇਂ ਉਹ ਪਛਾਣਿਆ ਨਹੀਂ ਸੀ ਜਾਂਦਾ, ਪਰ ਪਿਤਾ ਜੀ ਨੂੰ ਪ੍ਰਣਾਮ ਕਰਦਾ ਹੋਇਆ ਪਛਾਣਿਆ ਗਿਆ। ਪਿਤਾ ਨੇ ਉਸ ਨੂੰ ਘੁੱਟ ਕੇ ਛਾਤੀ ਨਾਲ ਲਾਇਆ, ਪਿਆਰ ਦੀ ਕਾਂਗ ਆ ਗਈ। ਉੱਛਲ ਉੱਛਲ ਅਸੀਸਾਂ ਨਿਕਲੀਆਂ, ਹੰਝੂਆਂ ਦਾ ਹੜ ਬੀ ਆਯਾ

ਤੇ ਆਖਰ ਸ਼ੁਕਰ ਵਿਚ ਭਰ ਕੇ ਦੋਨੋਂ ਪਿਤਾ ਪੁਤ੍ਰ ਸ਼ੁਕਰ ਦੇ ਰਸ ਵਿਚ ਹੀ ਇਕ ਦੂਜੇ ਤੋਂ ਵਿਦਾ ਹੋਏ।

ਦੂਸਰਾ ਮੌਕਾ ਹੈ, ਕਿ ਜਦ ਡਾਕਟਰ ਸਾਹਿਬ ਜੀ ਆਪਣੇ ਬਿਸਤਰੇ ਮਰਗ ਪਰ ਸਨ, ਇਹ ੧੯੦੮ ਦਾ ਵਾਕਯਾ ਹੈ। ਅੰਤਲੇ ਦਿਨ ਜਿਸ ਦਿਨ ਚਲਾਣਾ ਹੁੰਦਾ ਹੈ, ਉਸ ਸਮੇਂ ਆਪ ਉੱਚੀ ਨਹੀਂ ਸਨ ਬੋਲ ਸਕਦੇ, ਜੋ ਕੁਝ ਕਹਿਣਾ ਹੁੰਦਾ ਸੀ ਉਹ ਦੂਜੇ ਦੇ ਕੰਨ ਨਾਲ ਮੂੰਹ ਲਾ ਕੇ ਹੌਲੇ ਹੌਲੇ ਕਹਿੰਦੇ ਸਨ। ਜਦ ਬਰਖੁਰਦਾਰ ਨੂੰ ਆਪ ਨੇ ਇਸ਼ਾਰਾ ਕੀਤਾ ਤਾਂ ਆਪ ਜੀ ਨੇ ਪਿਤਾ ਦੇ ਮੂੰਹ ਨਾਲ ਕੰਨ ਲਾਇਆ। ਪਿਤਾ ਨੇ ਪਿਆਰ ਨਾਲ ਕਿਹਾ 'ਬਰਖੁਰਦਾਰ! ਮੇਰੀ ਕਿਸੇ ਸਮੇਂ ਬਚਿਆਂ ਵਲ ਦੀ ਘੂਰੀ ਤੱਕ ਕੇ ਦਿਲ ਵਿਚ ਇਹ ਖਿਆਲ ਨਾ ਰਖੀਂ ਕਿ ਮੈਂ ਤੇਰੇ ਵਲੋਂ ਉਦਾਸ ਹਾਂ, ਨਹੀਂ ਨਹੀਂ ਮੇਰਾ ਲੂੰ ਲੂੰ ਤੇਰੇ ਪਰ ਪ੍ਰਸੰਨ ਹੈ। ਮੈਂ ਘੂਰੀ ਜਿਸ ਕਾਰਨ ਰਖੀ ਹੈ, ਉਹ ਸਫਲ ਹੋਈ ਹੈ। ਮੈਂ ਤੇਰੀ ਹੋਣਹਾਰਤਾ ਤੇ ਤੇਰੇ ਭਵਿੱਖਤ ਦਾ ਖਿਆਲ ਕਰ ਸਕਦਾ ਹਾਂ, ਜੈਸਾ ਮੈਂ ਤੈਨੂੰ ਬਨਾਉਣਾ ਚਾਹੁੰਦਾ ਸਾਂ, ਤੂੰ ਉਨ੍ਹਾਂ ਹੀ ਰਾਹਾਂ ਤੇ ਟੁਰ ਪਿਆ ਹੈਂ, ਦਿਲ ਵਿੱਚ ਕੋਈ ਹਾਉਕਾ ਨਾ ਖਾਈਂ ਕਿਉਂਕਿ ਮੇਰਾ ਲੂੰ ਲੂੰ ਤੇਰੇ ਤੇ ਪ੍ਰਸੰਨ ਹੈ।' ਇਹ ਕਹਿੰਦੇ ਸਾਰ ਬਰਖੁਰਦਾਰ ਦਾ ਸਿਰ ਆਪਣੀ ਛਾਤੀ ਨਾਲ ਲਾਇਆ, ਜਿੰਨਾ ਘੁੱਟ ਸਕਦੇ ਸੀ ਘੁੱਟ ਕੇ ਪਿਆਰ ਦਿਤਾ। ਇਸ ਪਿਆਰ ਦੇ ਵੇਸ ਵਿਚ ਪਿਤਾ ਦੇ ਅਥਰੂਆਂ ਦੇ ਟੇਪੇ ਲੇਟਿਆਂ ਹੀ ਗੱਲਾਂ ਦੇ ਉੱਤੋਂ ਦੀ ਕਿਰ ਗਏ ਤੇ ਬਰਖੁਰਦਾਰ ਦੇ ਪਿਤਾ ਦੀ ਛਾਤੀ ਤੇ ਅਮੋਲਕ ਨਾਲ ਡਿਗਦਿਆਂ ਹੀ ਬਸਤਰਾਂ ਵਿੱਚ ਅਲੋਪ ਹੋ ਗਏ। ਹਾਂ! ਇਸ ਵੇਲੇ ਹੀ ਆਪ ਨੇ ਇਕ ਹੋਰ, ਇਸ ਬੱਚੇ ਨੂੰ ਤਾਕੀਦ ਕੀਤੀ, ਕਿ ਇਥੇ ਇਕ ਸੰਤ ਹਨ, ਪਰ ਕਾਕਾ ਤੂੰ ਉਨ੍ਹਾਂ ਨੂੰ ਜਾਕੇ ਨਾ ਮਿਲੀਂ। ਉਹ ਬੜੀਆਂ ਕੋਸ਼ਿਸ਼ਾਂ ਤੈਨੂੰ ਮਿਲਣ ਦੀਆਂ ਕਰ ਸਨ ਪਰ ਤੂੰ ਉਨ੍ਹਾਂ ਨੂੰ ਨਹੀਂ ਮਿਲਣਾ। ਫਿਰ ਪੰਡਤ ਜਗਨ ਨਾਥ ਜੀ, ਜੋ ਡਾਕਟਰ ਸਾਹਿਬ ਜੀ ਦੇ ਸਤਿਸੰਗੀਆਂ ਵਿਚੋਂ ਇਕ ਚੰਗੇ ਗੁਰ ਭਰਾਤ ਸਨ, ਨੂੰ ਡਾਕਟਰ ਜੀ ਨੇ ਕਿਹਾ ਕਿ ਮੇਰੇ ਚਲਾਣੇ ਪਿਛੋਂ ਖਿਆਲ ਰੱਖਣਾ, ਮੇਰਾ ਇਹ ਹੋਣਹਾਰ ਬੱਚੜਾ ਹਾਉਕਾ ਨਾ ਖਾਏ, ਧੀਰਜ ਦਿਲਾਸਾ ਦਿੰਦੇ ਰਹਿਣਾ ਤੇ ਦੱਸ ਦੇਣਾ ਕਿ ਮੈਂ ਪ੍ਰਸੰਨ ਚਿਤ ਟੁਰਿਆ ਹਾਂ ਤੇ ਮੇਰਾ ਲੂੰ ਲੂੰ ਇਸ ਪਰ ਪ੍ਰਸੰਨ ਹੈ।

ਚਲਾਣੇ ਤੋਂ ਕੁਝ ਚਿਰ ਪਹਿਲਾਂ ਡਾ. ਜੀ ਨੇ ਬਰਖੁਰਦਾਰ ਨੂੰ ਕਿਸੇ ਕੰਮ ਬਾਹਰ ਬਾਜ਼ਾਰ ਟੋਰ ਦਿੱਤਾ। ਇਸ ਕਰਕੇ ਕਿ ਹੁਣ ਅੰਤਮ ਸੁਆਸ ਨੇੜੇ ਹਨ ਤੇ ਬੱਚਾ ਜੇ ਸਾਹਮਣੇ ਹੋਯਾ ਤਾਂ ਇਸ ਦੇ ਦਿਲ ਤੇ ਸਦਮਾ ਹੋਵੇਗਾ, ਜਿਸ ਨੂੰ ਤੱਕ ਕੇ ਮੇਰੇ ਦਿਲ ਤੇ ਅਸਰ ਹੋਣਾ ਕੁਦਰਤੀ ਹੈ, ਇਸ ਕਾਰਨ ਪ੍ਰਸੰਨ ਚਿੱਤ ਅੰਤਮ ਸੁਆਸ ਨਹੀਂ ਆ ਸਕਣਗੇ। ਚੁਨਾਂਚਿ ਆਪ ਅਜੇ ਬਾਜ਼ਾਰ ਹੀ ਸਨ ਕਿ ਪਿਤਾ ਜੀ ਦਾ ਚਲਾਣਾ ਹੋ ਗਿਆ। ਜਦ ਆਕੇ ਪਿਤਾ ਜੀ ਨੂੰ ਤਕਿਓ ਨੇ, ਦਿਲ ਤੇ ਅਸਰ ਹੋਯਾ, ਚਿਹਰਾ ਉਨ੍ਹਾਂ ਦਾ ਮੁਸਕ੍ਰਾ ਰਿਹਾ ਸੀ। ਉਸ ਦਿਨ ਸਸਕਾਰ ਨਹੀਂ ਹੋਯਾ। ਅਗਲੇ ਦਿਨ ਆਪ ਜੀ ਨੇ ਦੇਖਿਆ ਤਾਂ ਚਿਹਰੇ ਉਤੇ ਮੁਸਕ੍ਰਾਹਟ ਉਸੇ ਤਰ੍ਹਾਂ ਹੀ ਸੀ। ਅੰਦਰ ਜਾ ਕੇ ਦੇਖਿਆ, ਡਾ. ਸਾਹਿਬ ਜੀ ਦੇ ਆਪਣੇ ਹੱਥਾਂ ਦੀ ਬੱਡੀ ਹੋਈ ਦਸਤਾਰ ਜੋ ਕਿ ਸਿਰੋਂ ਲਾਹ ਕੇ ਛੋਪਲੇ ਉਨ੍ਹਾਂ ਨੇ ਰੱਖੀ ਹੋਈ

ਸੀ, ਆਪ ਨੇ ਉਹ ਲਿਆ ਕੇ ਪਿਤਾ ਜੀ ਦੇ ਸੀਸ ਉਤੇ ਰੱਖ ਦਿੱਤੀ ਤੇ ਫੇਰ ਫੋਟੋ ਲੀਤੀ ਗਈ। ਉਹ ਫੋਟੋ ਅਜੇ ਤਕ ਆਪ ਜੀ ਤੇ ਗ੍ਰਿਹ ਵਿਖੇ ਹੈ, ਡਾ. ਸਾਹਿਬ ਜੀ ਦੇ ਬੁੱਲ੍ਹਾਂ ਦੀ ਮੁਸਕ੍ਰਾਹਟ ਅਜੇ ਬੀ ਉਸ ਤੋਂ ਪ੍ਰਗਟ ਹੋ ਰਹੀ ਹੈ। ਫਿਰ ਆਪ ਦਾ ਅੰਤਮ ਸੰਸਕਾਰ ਹੋਯਾ। ਡਾ. ਸਾਹਿਬ ਜੀ ਦਾ ਦੇਹਾਂਤ ੧੪ ਨਵੰਬਰ ੧੯੦੮ ਨੂੰ ਹੋਇਆ ਸੀ।

—o—

## ਪੰਡਤ ਜਗਨ ਨਾਥ ਜੀ

ਪਿਛੇ ਪੰਡਤ ਜਗਨ ਨਾਥ ਜੀ ਦਾ ਜ਼ਿਕਰ ਆਇਆ ਹੈ, ਜਿਨ੍ਹਾਂ ਨੂੰ ਡਾਕਟਰ ਸਾਹਿਬ ਚੜ੍ਹਾਈ ਕਰਨ ਵੇਲੇ ਤਾਕੀਦ ਕਰ ਗਏ ਸਨ ਕਿ ਮੇਰੇ ਪਿਛੋਂ ਮੇਰੇ ਬੱਚੇ ਨੂੰ ਹੌਸਲਾ ਦੇਈ ਰਖਣਾ ਤਾਂ ਜੋ ਉਹ ਉਦਾਸ ਨਾ ਹੋਵੇ, ਇਹ ਪੰਡਤ ਜੀ ਕੌਣ ਸਨ, ਉਨ੍ਹਾਂ ਦਾ ਸੰਖੇਪ ਜੀਵਨ ਇਸ ਪ੍ਰਕਾਰ ਹੈ:-

ਪੰਡਤ ਜੀ ਦੇ ਵੱਡੇ ਬੀਕਾਨੇਰ ਤੋਂ ਆ ਕੇ ਜਾਮਕੇ ਆਬਾਦ ਹੋਏ ਤੇ ਜਾਮਕੇ ਤੋਂ ਅੰਮ੍ਰਿਤਸਰ ਆ ਕੇ ਰਹਿਣ ਲਗ ਪਏ। ਆਪ ਜੀ ਦੇ ਪਿਤਾ ਜੀ ਦਾ ਨਾਮ ਪੰਡਤ ਠਾਕਰ ਦਾਸ ਸੀ, ਜੋ ਸੰਸਕ੍ਰਿਤ ਦੇ ਵਿਦ੍ਵਾਨ ਉਸਤਾਦ ਮੰਨੇ ਜਾਂਦੇ ਸਨ। ਵੇਦਾਂਤ ਦੇ ਅਨੁਯਾਈ ਸਨ। ਉਨ੍ਹਾਂ ਦੇ ਘਰ ਪੰਡਤ ਜਗਨ ਨਾਥ ਜੀ ਦਾ ਜਨਮ ਪੋਹ ਸੁਦੀ ਸਪਤਮੀ ਸੰ: ੧੯੧੭ (੧੮੬੦ ਈ:) ਨੂੰ ਹੋਇਆ। ਸੰਸਕ੍ਰਿਤ ਤੇ ਅੰਗਰੇਜ਼ੀ ਵਿਦਯਾ ਪੜ੍ਹੀ। ਕੁਝ ਚਿਰ ਜੰਗਲ ਦੇ ਮਹਿਕਮੇ ਵਿਚ ਨੌਕਰੀ ਕਰਕੇ ਫਿਰ ਵਿਦਯਕ ਮਹਿਕਮੇ ਵਿਚ ਮੁਲਾਜ਼ਮ ਹੋ ਗਏ। ਅਨੇਕ ਸਕੂਲਾਂ ਵਿਚ ਪੜ੍ਹਾਂਦੇ ਰਹੇ, ਹੈਡ ਮਾਸਟਰ ਬੀ ਲਗੇ ਰਹੇ। ਫਿਰ ਆਪ ਅੰਮ੍ਰਿਤਸਰ ਗੌਰਮਿੰਟ ਹਾਈ ਸਕੂਲ ਵਿਚ ਬਦਲ ਕੇ ਆ ਗਏ। ਪਰਮਾਰਥਕ ਲਗਨ ਤਾਂ ਆਪ ਨੂੰ ਸ਼ੁਰੂ ਤੋਂ ਹੀ ਸੀ, ਅਨੇਕ ਪਾਸੇ ਫਿਰੇ, ਆਰਯਾ ਸਮਾਜ ਵਿਚ ਬੀ ਰਹੇ, ਜੋਗਾਭ੍ਯਾਸ ਬੀ ਕੀਤਾ, ਪਰ ਕਿਤੋਂ ਬੀ ਆਤਮਕ ਭੁੱਖ ਨੂੰ ਸ਼ਾਂਤੀ ਨਾ ਮਿਲੀ। ਇਸੇ ਆਪਣੀ ਤਲਾਸ਼ ਵਿਚ ਠਕਰਵਾਲ ਵਾਲੇ ਸੰਤ ਦੂਲਾ ਸਿੰਘ ਜੀ ਦੇ ਸਤਿਸੰਗ ਵਿਚ ਲਗ ਗਏ। ਜਿਥੇ ਸੰਤ ਲਖਬੀਰ ਸਿੰਘ ਜੀ ਬੀ ਅੰਮ੍ਰਿਤ ਛਕਣ ਤੋਂ ਪਹਿਲੇ ਜਾਂਦੇ ਹੁੰਦੇ ਸਨ, ਇਸ ਤੋਂ ਪਿਛੋਂ ਸ੍ਰੀ ਦਰਬਾਰ ਸਾਹਿਬ ਦਾ ਪ੍ਰੇਮ ਤੇ ਫਿਰ ਡਾਕਟਰ ਚਰਨ ਸਿੰਘ ਜੀ ਦਾ ਸਤਿਸੰਗ ਬੀ ਪ੍ਰਾਪਤ ਹੋਇਆ ਜਿਸ ਸਤਿਸੰਗ ਵਿਚ ਆਤਮ ਜੀਵਨ ਦਾ ਲਾਹਾ ਮਾਣਿਆ ਤੇ ਆਤਮਕ ਤੌਰ ਤੇ ਸੁਖੀ ਹੋ ਗਏ। ਅੰਤਲੀ ਆਯੂ ਵਿਚ ਵਾਹਿਗੁਰੂ ਦਾ ਸਿਮਰਨ ਹੀ ਆਪ ਦਾ ਮੁੱਖ ਕਾਰਜ ਸੀ। ਸ੍ਰੀ ਦਰਬਾਰ ਸਾਹਿਬ ਦਾ ਨੇਮ ਫੇਰ ਓਥੇ ਜਾ ਕੇ ਕੀਰਤਨ ਦਾ ਰਸ ਮਾਨਣਾ ਤੇ ਸਿਮਰਨ ਵਿਚ ਮਗਨ ਰਹਿਣਾ ਆਪ ਦਾ ਨਿਤ ਕਰਮ ਸੀ। ਫੇਰ ਕੁਝ ਸਮਾਂ ਬਾਗ ਦੀ ਸੈਰ ਕਰਨੀ ਤੇ ਓਥੇ ਜਾ ਕੇ ਬੀ ਕਿਸੇ ਨਿਵੇਕਲੀ ਥਾਂ ਤੇ ਬੈਠ ਕੇ ਸਿਮਰਨ ਵਿਚ ਜੁੜ ਜਾਣਾ। ਡਾਕਟਰ ਚਰਨ ਸਿੰਘ ਜੀ ਨਾਲ ਆਪ ਦਾ ਸਕੇ ਸਨਬੰਧੀਆਂ ਵਾਂਗ ਪ੍ਰੇਮ ਹੋ ਗਿਆ ਜੋ ਅੰਤ ਤੱਕ ਨਿਭਿਆ। ਡਾਕਟਰ ਜੀ ਦੇ ਚੜ੍ਹਾਈ ਕਰ ਜਾਣ ਪਿਛੋਂ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨਾਲ ਬੀ ਓਹੋ ਪਿਆਰ ਤੇ ਸਨੇਹ ਕਾਇਮ ਰਿਹਾ। ਡਾਕਟਰ ਚਰਨ ਸਿੰਘ ਜੀ ਦੀ ਥਾਵੇਂ ਭਾਈ ਸਾਹਿਬ ਜੀ ਦੇ ਸਤਿ ਸੰਗ ਵਿਚ ਸੁਖ ਮਾਣਦੇ ਰਹੇ। ਆਪ ਦਾ ਗੁਜ਼ਾਰਾ ਪੈਨਸ਼ਨ ਨਾਲ ਸੋਹਣਾ ਹੁੰਦਾ ਰਿਹਾ। ਭਾਈ ਸਾਹਿਬ

ਜੀ ਬੀ ਮਦਦ ਕਰਦੇ ਰਹੇ। ਆਪ ਦਾ ਮੱਧਰਾ ਕੱਦ ਤੇ ਨੂਰਾਨੀ ਚਿਟਾ ਦਾਹੜਾ ਸੀ ਤੇ ਗੋਰੇ ਰੰਗ ਦੇ ਭਰਵੇਂ ਚਿਹਰੇ ਵਾਲੇ ਸਨ। ਪੂਰੇ ੭੩ ਸਾਲ ਦੀ ਆਯੂ ਭੋਗ ਕੇ ੫ ਜਨਵਰੀ ੧੯੩੩ ਈ: ਪੋਹ ਸੁਦੀ ਦਸਮੀ ਨੂੰ ਆਪ ਚੜ੍ਹਾਈ ਕਰ ਗਏ। ਆਪ ਦੇ ਚਲਾਣੇ ਪਰ ਆਪ ਦਾ ਜੀਵਨ ਖਾਲਸਾ ਸਮਾਚਾਰ ਦੇ ੨੬ ਜਨਵਰੀ ੧੯੩੩ ਦੇ ਪਰਚੇ ਵਿਚ ਵਿਸਥਾਰ ਸਹਿਤ ਛਪਿਆ ਸੀ।

—o—

## ਸੰਤ ਲਖਬੀਰ ਸਿੰਘ ਜੀ

ਜ਼ਿਲਾ ਜਲੰਧਰ ਦੇ ਪ੍ਰਸਿੱਧ ਨਗਰ ਫਿਲੌਰ ਦੇ ਕੋਲ ਦੋ ਮੀਲ ਦੇ ਫਾਸਲੇ ਤੇ ਇਕ ਪਿੰਡ ਬੱਕਾ ਪੁਰ ਨਾਮ ਦਾ ਵੱਸਦਾ ਹੈ। ਏਥੇ ਇਕ ਸੁਭਾਗ ਮੁਸਲਮਾਨ ਘਰ ਵਿਚ ੧੮੯੦ ਈ: ਦੇ ਆਨ ਮਾਨ ਇਕ ਬੱਚੇ ਦਾ ਜਨਮ ਹੋਇਆ, ਪਿਤਾ ਦਾ ਨਾਮ ਨਬੂ ਸੀ ਤੇ ਮਾਤਾ ਦਾ ਬਸਰੀ। ਬੱਚੇ ਦਾ ਨਾਮ ਕਰੀਮ ਬਖਸ਼ ਰਖਿਆ ਗਿਆ। ਸਮੇਂ ਅਨੁਸਾਰ ਵਿਦਯਾ ਪ੍ਰਾਪਤ ਕੀਤੀ। ਦਿਲ ਦਾ ਰੁਖ ਬਚਪਨ ਤੋਂ ਹੀ ਧਾਰਮਕ ਝੁਕਾਉ ਵਾਲਾ ਸੀ। ਇਨ੍ਹਾਂ ਨੂੰ ਕਰਨੀ ਕਹਿਣੀ ਦੇ ਸੂਰੇ ਸ੍ਰੀ ਮਾਨ ਸੰਤ ਬਾਬਾ ਕਾਲਾ ਸਿੰਘ ਜੀ ਬੰਗੇ ਵਾਲਿਆਂ ਦੀ ਸੰਗਤ ਪ੍ਰਾਪਤ ਹੋਈ, ਸਿਖੀ ਪਿਆਰੀ ਲੱਗੀ। ਗੁਰੂ ਨਾਨਕ ਦੇ ਚਰਨਾਂ ਨੇ ਮੋਹ ਲਿਆ। ਦੋ ਸਾਲ ਸੰਤਾਂ ਦੀ ਸੇਵਾ ਜੁੱਟ ਕੇ ਕੀਤੀ, ਫਿਰ ਸੰਤ ਚੜ੍ਹਾਈ ਕਰ ਗਏ। ਸੰਤਾਂ ਦੇ ਪੁੱਗੇ ਹੋਏ ਚੇਲੇ ਸੰਤ ਦੂਲਾ ਸਿੰਘ ਜੀ ਠੱਕਰਵਾਲ (ਜ਼ਿਲਾ ਹੁਸ਼ਿਆਰਪੁਰ) ਵਾਲਿਆਂ ਦੀ ਫਿਰ ਚਰਨੀਂ ਕਰੀਮ ਬਖਸ਼ ਜੀ ਜਾ ਲੱਗੇ। ਫਿਲੌਰ ਵਿਚ ਇਕ ਮਦਰੱਸੇ ਵਿਚ ਫਾਰਸੀ ਦੇ ਉਸਤਾਦ ਦੀ ਨੌਕਰੀ ਮਿਲ ਗਈ, ਛੇ ਦਿਨ ਤਾਂ ਬਚਿਆਂ ਨੂੰ ਪੜ੍ਹਾਉਣਾ ਤੇ ਸ਼ਨੀਵਾਰ ਦੀ ਸ਼ਾਮ ਨੂੰ ੨੦ ਮੀਲ ਦਾ ਸਫਰ ਕਰਕੇ ਸੰਤਾਂ ਪਾਸ ਠੱਕਰਵਾਲ ਪਹੁੰਚ ਜਾਣਾ। ਰਾਤ ਦਿਨ ਡੇਰੇ ਦੀ ਬਹੁਕਰ-ਬਹਾਰੀ, ਧੁਲਾਈ ਸਫਾਈ ਦੀ ਸੇਵਾ, ਲੰਗਰ ਲਈ ਬਾਲਣ ਆਦਿ ਤਿਆਰ ਕਰਨਾ ਤੇ ਐਸੀਆਂ ਸੇਵਾ ਵਿਚ ਰੁਝੇ ਰਹਿਣਾ, ਤੇ ਅਗਲੇ ਦਿਨ ਨੌਕਰੀ ਤੇ ਹਾਜ਼ਰ ਹੋ ਜਾਣਾ। ਪਤਾ ਲਗਾ ਹੈ ਕਿ ਜਦ ਆਪ ਦਾ ਵਿਆਹ ਹੋਇਆ ਤਾਂ ਆਪ ਨੇ ਆਪਣੀ ਪਤਨੀ ਨੂੰ ਆਪਣਾ ਸਿੱਖੀ ਵਲ ਦੱਸ ਕੇ ਉਸ ਨੂੰ ਆਪਣਾ ਹਮ-ਖਿਆਲ ਬਣਾ ਲਿਆ ਸੀ। ਆਪ ਦੇ ਗ੍ਰਿਹ ਵਿਖੇ ਚਾਰ ਪੁਤ੍ਰ ਤੇ ਇਕ ਬੇਟੀ ਪੈਦਾ ਹੋਏ।

ਅੰਮ੍ਰਿਤਸਰ ਦੇ ਇਕ ਮੁਦੱਰਸ ਪੰਡਤ ਜਗਨ ਨਾਥ ਜੀ ਜਿਨ੍ਹਾਂ ਦਾ ਜ਼ਿਕਰ ਪਿਛਲੇ ਲੇਖ ਵਿਚ ਆ ਚੁਕਾ ਹੈ ਬੀ ਸ੍ਰੀ ਮਾਨ ਸੰਤ ਬਾਬਾ ਕਾਲਾ ਸਿੰਘ ਜੀ ਦੇ ਸਤਿ ਸੰਗ ਵਿਚ ਜਾਂਦੇ ਹੁੰਦੇ ਸਨ ਤੇ ਫੇਰ ਇਹ ਸੰਤ ਦੂਲਾ ਸਿੰਘ ਜੀ ਠੱਕਰਵਾਲ ਵਾਲਿਆਂ ਦੇ ਸਤਿਸੰਗ ਵਿਚ ਬੀ ਪਹੁੰਚਦੇ ਰਹੇ। ਓਥੋਂ ਓਹ ਮੌਲਵੀ ਕਰੀਮ ਬਖਸ਼ ਦੇ ਸਿੱਖੀ ਸਿਦਕ ਤੇ ਸ਼ਰਧਾ ਭਾਵਨਾ ਦੇ ਵਾਕਫ ਹੋ ਗਏ ਸਨ। ਤੇ ਏਧਰ ਪੰਡਤ ਜਗਨ ਨਾਥ ਜੀ ਡਾਕਟਰ ਚਰਨ ਸਿੰਘ ਜੀ ਤੇ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੇ ਘਨਿਸ਼ਟ ਮੇਲੀ ਤੇ ਸਤਿਸੰਗਾ ਦਾ ਲਾਹਾ ਮਾਨਣ ਵਾਲੇ ਸਤਿਸੰਗੀ ਸਜਣ ਸਨ। ਸੁੰਦਰੀ ਪੁਸਤਕ ਛਪੀ ਤਾਂ ਪੰਡਤ ਜੀ ਨੇ ਮੌਲਵੀ ਕਰੀਮ ਬਖਸ਼ ਨੂੰ ਦਿਤੀ, ਉਨ੍ਹਾਂ ਪੜ੍ਹੀ ਤੇ ਲੇਖਕ ਨੂੰ ਮਿਲਣ ਦੀ ਚਾਹਨਾ

ਪ੍ਰਗਟ ਕੀਤੀ। ਇਹੋ ਪੰਡਤ ਜੀ ਚਾਹੁੰਦੇ ਸਨ, ਸੋ ਭਾਈ ਸਾਹਿਬ ਜੀ ਨਾਲ ਮੇਲ ਕਰਾਇਆ ਗਿਆ। ਭਾਈ ਸਾਹਿਬ ਜੀ ਨੇ ਉਨ੍ਹਾਂ ਦੀ ਸਿਖੀ ਸਿਦਕ ਦੀ ਭਾਵਨਾ ਨੂੰ ਗੂੜਾ ਰੰਗ ਚਾੜਿਆ ਤੇ ਖਾਲਸਾ ਧਰਮ ਧਾਰਨ ਲਈ ਤਿਆਰ ਬਰ ਤਿਆਰ ਕੀਤਾ ਤੇ ਐਸਾ ਤਿਆਰ ਕੀਤਾ ਕਿ ਬਿਲਕੁਲ ਦ੍ਰਿੜ ਹੋ ਗਏ। ਜਦ ਇਹ ਤੱਕ ਲਿਆ ਕਿ ਹੁਣ ਤਿਲਕਣ ਨਹੀਂ ਲਗੇ ਤਾਂ ਸਿੰਘ ਸਭਾ ਦੇ ਸਰਗਰਮ ਕਾਰਕੁਨਾਂ ਵਿਚ ਇਨ੍ਹਾਂ ਨੂੰ ਅੰਮ੍ਰਿਤ ਛਕਾਉਣ ਲਈ ਖਬਰ ਪੁਚਾਈ ਗਈ। ਓਨ੍ਹੀ ਦਿਨੀਂ ਸਿੰਘ ਸਭਾ ਭਸੌੜ ਵਿਸ਼ੇਸ਼ ਕਰਕੇ ਅੰਮ੍ਰਿਤ ਪ੍ਰਚਾਰ ਵਿਚ ਸਰਗਰਮੀ ਨਾਲ ਹਿੱਸਾ ਲੈ ਰਹੀ ਸੀ, ਉਨ੍ਹਾਂ ਨੂੰ ਜਦ ਪ੍ਰੇਰਿਆ ਗਿਆ ਤਾਂ ਉਨ੍ਹਾਂ ਨੇ ਆਪਣੇ ਤ੍ਰੈ ਸਜਣ ਭਾਈ ਤੇਜਾ ਸਿੰਘ ਮੋਂਢਣ, ਸਰਦਾਰ ਬਿਸ਼ਨ ਸਿੰਘ ਤੇ ਭਾਈ ਤਖਤ ਸਿੰਘ, ਬੱਕਾਪੁਰ ਭੇਜੇ ਕਿ ਮੌਲਵੀ ਜੀ ਨੂੰ ਪੁੱਛ ਗਿੱਛ ਕਰ ਲੈਣ[1] ਕਿ ਓਹ ਅੰਮ੍ਰਿਤ ਛਕਣ ਲਈ ਦਿਲੋਂ ਤਿਆਰ ਹਨ। ਜੇ ਤਿਆਰ ਹਨ ਤਾਂ ਉਨ੍ਹਾਂ ਨੂੰ ਵਚਨ ਦੇ ਆਉਣ ਕਿ ਤੁਹਾਡੀ ਲਾਲਸਾ ਪੂਰੀ ਕੀਤੀ ਜਾਏਗੀ। ਭਾਈ ਸਾਹਿਬ ਜੀ ਦੇ ਦ੍ਰਿੜ ਕੀਤੇ ਹੋਏ ਮੌਲਵੀ ਜੀ ਨੇ ਬਿਲਕੁਲ ਪੱਕਾ ਇਰਾਦਾ ਪ੍ਰਗਟ ਕੀਤਾ ਕਿ ਓਹ ਇਕੱਲੇ ਹੀ ਨਹੀਂ ਸਗੋਂ ਸਾਰੇ ਪਰਵਾਰ ਸਮੇਤ ਅੰਮ੍ਰਿਤ ਛਕਣ ਲਈ ਤਿਆਰ ਹਨ। ਇਹ ਗਲ ਤਾਂ ਸਾਰੇ ਹੀ ਜਾਣਦੇ ਹਨ ਕਿ ਭਾਈ ਸਾਹਿਬ ਵਡੇ ਵਡੇ ਮਾਅਰਕੇ ਮਾਰ ਕੇ ਹਮੇਸ਼ਾਂ ਆਪ ਪਿਛੇ ਰਹਿੰਦੇ ਰਹੇ, ਆਪਾ ਯਾ ਆਪੇ ਦੀ ਘਾਲ ਕਦੇ ਨਹੀਂ ਸਨ ਜਣਾਉਂਦੇ।

ਸੋ ਇਸ ਪਰਵਾਰ ਦੀ ਸਿਖੀ ਪ੍ਰੇਮ ਦੀ ਦ੍ਰਿੜਤਾ ਦੀ ਖਬਰ ਜਦ ਸਰਗਰਮ ਪ੍ਰਚਾਰਕਾਂ ਦੇ ਕੰਨੀ ਪਾਈ ਗਈ ਤਾਂ ਉਨ੍ਹਾਂ ਨੇ ਫੈਸਲਾ ਕੀਤਾ ਕਿ ਬੱਕਾ ਪੁਰ ਵਿਚ ਹੀ ਇਕ ਭਾਰੀ ਦੀਵਾਨ ਸਜਾ ਕੇ ਇਸ ਪ੍ਰਵਾਰ ਨੂੰ ਅੰਮ੍ਰਿਤ ਛਕਾਇਆ ਜਾਵੇ ਤੇ ਹੋਰ ਬੀ ਖੁਲ੍ਹਾ ਅੰਮ੍ਰਿਤ ਪ੍ਰਚਾਰ ਹੋਵੇ। ਭਾਵੇਂ ਇਹ ਉਦਮ ਸਿੰਘ ਸਭਾ ਭਸੌੜ[2] ਦਾ ਸੀ, ਜਿਸ ਦੇ ਮੁਖੀ ਬਾਬੂ ਤੇਜਾ ਸਿੰਘ ਜੀ ਸਬ-ਓਵਰ-ਸੀਅਰ ਸਨ, ਪਰ ਤਦੋਂ ਸਭੇ ਸਿੰਘ ਸਭਾਵਾਂ ਤੇ ਚੀਫ਼ ਖਾਲਸਾ ਦੀਵਾਨ ਜੋ ਅਜੇ ਨਵਾਂ ਹੀ ਬਣਿਆ ਸੀ ਨਾਲ ਹੀ ਸ਼ਾਮਲ ਸੀ। ਮੌਲਵੀ ਕਰੀਮ ਬਖਸ਼ ਦੇ ਸਿਖੀ ਪ੍ਰੇਮ ਦਾ ਸਾਇਆ ਆਪ ਦੇ ਸਾਰੇ ਪਰਵਾਰ ਪਰ ਹੋ ਗਿਆ ਸੀ, ਸੋ ਆਪ ਦੀ ਵੀ ਇੱਛਾ ਅਨੁਸਾਰ, ਪਰਵਾਰ ਸਿੰਘ ਸਜਣ ਲਈ ਤਿਆਰ ਹੋ ਗਿਆ। ਘਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ ਸਥਾਪਤ ਸੀ ਤੇ ਉਸ ਦਾ ਪਾਠ ਬੀ ਕੀਤਾ ਜਾਂਦਾ ਸੀ। ੧੩-੧੪ ਜੂਨ੧੯੦੩ ਦੀਵਾਨ ਦੀ ਤ੍ਰੀਕ ਮਿਥੀ ਗਈ ਤੇ ਦੂਰ ਦੂਰ ਤਕ ਖਬਰਾਂ ਭੇਜ ਦਿਤੀਆਂ ਗਈਆਂ। ਮੌਲਵੀ ਕਰੀਮ ਬਖਸ਼ ਜੀ ਦੀ ਪਤਨੀ ਹਫਤਾ ਕੁ ਪਹਿਲੋਂ ਚੜਾਈ ਕਰ ਗਈ, ਉਸ ਦੇ ਅੰਤਮ ਸੰਸਕਾਰ ਬੀ ਸਿਖੀ ਰਹੁ ਰੀਤੀ ਨਾਲ ਕੀਤੇ ਗਏ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦਾ ਭੋਗ ਪਾਇਆ ਗਿਆ।

ਉਹ ਦਿਨ ਬੀ ਆ ਗਿਆ ਜੋ ਅੰਮ੍ਰਿਤ ਪ੍ਰਚਾਰ ਲਈ ਨਿਯਤ ਸੀ। ਅਨੇਕ ਸਿੰਘ ਸਭਾਵਾਂ ਦੇ ਪ੍ਰਤਿਨਿਧ ਤੇ ਚੀਫ਼ ਖਾਲਸਾ ਦੀਵਾਨ ਦੇ ਰੁਕਨ ਇਸ ਦੀਵਾਨ ਵਿਚ ਸ਼ਾਮਲ ਹੋਏ। ਪੰਜ ਪਿਆਰੇ ਇਹ ਚੁਣੇ ਗਏ:- ੧. ਭਾਈ ਤੇਜਾ ਸਿੰਘ ਰਾਵਲ ਪਿੰਡੀ ਵਾਲੇ, ੨. ਭਾਈ ਤਖਤ ਸਿੰਘ ਜੀ, ਫੀਰੋਜ਼ਪੁਰ ਕੰਨਯਾ ਮਹਾਂ ਵਿਦਯਾਲੇ ਵਾਲੇ, ੩. ਭਾਈ ਬਸੰਤ

ਸਿੰਘ ਬਾਪੇਆਣਾ, ੪. ਭਾਈ ਸੋਹਣ ਸਿੰਘ ਗੁਜਰਖਾਨ ਤੇ ੫. ਭਾਈ ਅਮਰ ਸਿੰਘ ਜੀ ਰਾਣਾ ਘੁੰਮਣ ਦੇ। ਭਾਈ ਜੋਧ ਸਿੰਘ ਜੀ ਗਰੰਥੀ ਨਿਯੁਕਤ ਕੀਤੇ ਗਏ। ੧੪ ਜੂਨ ੧੯੦੩ ਨੂੰ ਅੰਮ੍ਰਿਤ ਦਾ ਬਾਟਾ ਤਿਆਰ ਹੋਇਆ ਤੇ ੩੫ ਅੰਮ੍ਰਿਤ ਅਭਿਲਾਖੀਆਂ ਨੂੰ ਅੰਮ੍ਰਿਤ ਛਕਾਇਆ ਗਿਆ। ਇਨ੍ਹਾਂ ਵਿਚ ਸੰਤ ਰਣਧੀਰ ਸਿੰਘ ਜੀ ਬੀ ਸ਼ਾਮਲ ਸਨ ਜਿਨ੍ਹਾਂ ਨੇ ਅੰਮ੍ਰਿਤ ਛਕਿਆ। ਇਸ ਮੁਸਲਮ ਪਰਵਾਰ ਨੂੰ ਅੰਮ੍ਰਿਤ ਛਕਾ ਕੇ ਇਹ ਨਾਮ ਰਖੇ ਗਏ:- 'ਮੌਲਵੀ ਕਰੀਮ ਬਖਸ਼ (ਉਮਰ ੪੩ ਸਾਲ) ਦਾ ਲਖਬੀਰ ਸਿੰਘ, - ਸਪੁਤ੍ਰ ਰੁਕਨ ਦੀਨ (ਉਮਰ ੧੫ ਸਾਲ) ਦਾ ਮਹਿਤਾਬ ਸਿੰਘ, ਫਤਹ ਦੀਨ (੧੨ ਸਾਲ) ਦਾ ਕਿਰਪਾਲ ਸਿੰਘ, ਗੁਲਾਮ ਮੁਹੰਮਦ (੬ ਸਾਲ) ਦਾ ਹਰਨਾਮ ਸਿੰਘ, ਤੇ ਚੌਥੇ ਖ਼ੈਰ ਦੀਨ (੪ ਸਾਲ) ਦਾ ਗੁਰਬਖਸ਼ ਸਿੰਘ ਰਖਿਆ ਗਿਆ। ਸਪੁਤ੍ਰੀ ਨੂਰਾਂ (ਜੋ ੮ ਸਾਲ ਦੀ ਸੀ) ਉਸ ਦਾ ਨਾਮ ਵਰਿਯਾਮ ਕੌਰ ਰਖਿਆ ਗਿਆ। ਸ੍ਰੀ ਗੁਰੂ ਸਿੰਘ ਸਭਾ ਭਸੌੜ ਵਲੋਂ ਇਸ ਸਮਾਗ਼ਮ ਦੇ ਸਮਾਚਾਰ 'ਵੀਰ ਸੁਧਾਰ ਪੱਤ੍ਰ' ਨਾਮੇ ਪੁਸਤਕ ਵਿਚ ਛਾਪੇ ਗਏ।

ਫਿਰ ਇਹ ਪਰਵਾਰ ਸ੍ਰੀ ਅੰਮ੍ਰਿਤਸਰ ਆ ਵਸਿਆ। ਭਾਈ ਸਾਹਿਬ ਜੀ ਨਾਲ ਇਨ੍ਹਾਂ ਦਾ ਮੇਲ ਮਿਲਾਪ ਅੰਮ੍ਰਿਤ ਛਕਣ ਤੋਂ ਪਹਿਲੇ ਦਾ ਅਸੀਂ ਦੱਸ ਹੀ ਚੁਕੇ ਹਾਂ, ਫੇਰ ਪਰਸਪਰ ਪ੍ਰੇਮ ਪਿਆਰ ਬਹੁਤ ਵਧਿਆ, ਭਾਈ ਸਾਹਿਬ ਜੀ ਦੇ ਪਿਆਰ ਵਾਲੇ ਮਿੱਤ੍ਰਾਂ ਦੇ ਘੇਰੇ ਵਿਚ ਸੰਤਾਂ ਦੀ ਮਹਿਮਾ ਫੈਲੀ। ਸੰਤ ਲਖਬੀਰ ਸਿੰਘ ਜੀ ਦੀ ਕੁਰਬਾਨੀ, ਸਾਰੇ ਪਰਵਾਰ ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾਣਾ ਇਕ ਕਾਬਲੇ ਕਦਰ ਨੁਛਾਵਰੀ ਸੀ, ਫੇਰ ਮਹਾਂ ਪੁਰਖਾਂ ਸੰਤ ਕਾਲਾ ਸਿੰਘ ਤੇ ਸੰਤ ਦੂਲਾ ਸਿੰਘ ਜੀ ਦੀ ਜਾਗ ਲਾਈ ਹੋਈ ਸੀ। ਇਸ ਲਈ ਭਾਈ ਸਾਹਿਬ ਜੀ ਆਪ ਤੇ ਆਪ ਦੇ ਮੇਲੀ ਸੰਤਾਂ ਦਾ ਆਦਰ ਮਾਨ ਕਰਦੇ ਤੇ ਔਖ ਸੌਖ ਵਿਚ ਸਹਾਇਤਾ ਕਰਦੇ ਤੇ ਹੋਰ ਬੀ ਆਪਣੇ ਪਿਆਰ ਵਾਲਿਆਂ ਮਿਤ੍ਰਾਂ ਤੋਂ ਕਰਵਾਂਦੇ ਰਹੇ। ਸ੍ਰੀ ਮਾਨ ਸੰਤ ਸੰਗਤ ਸਿੰਘ ਜੀ ਨੂੰ ਅੰਮ੍ਰਿਤ ਇਨ੍ਹਾਂ ਦੀ ਜਥੇਦਾਰੀ ਵਿਚ ਹੀ ਭਾਈ ਸਾਹਿਬ ਜੀ ਦੇ ਗ੍ਰਿਹ ਛਕਾਇਆ ਗਿਆ ਸੀ। ਇਹ ਇਕ ਅਪੂਰਬ ਮਿਸਾਲ ਹੈ ਕਿ ਮੁਸਲਮਾਨ ਤੋਂ ਸਜੇ ਸਿੰਘ ਨੂੰ ਖਾਲਸੇ ਵਿਚ ਇਤਨਾ ਅਭੇਦ ਤੇ ਸਤਿਕਾਰਿਤ ਕੀਤਾ ਗਿਆ ਕਿ ਫਿਰ ਇਨ੍ਹਾਂ ਤੋਂ ਅਨੇਕਾਂ ਨੇ ਅੰਮ੍ਰਿਤ ਛਕਿਆ।

---

1. *The Sikh Courier, Great Britain, summer winter 1975 edition Page .੧੮-੨੩।*
2. *ਸਿੰਘ ਸਭਾ ਭਸੌੜ ਨੇ ਜੋ ਗੁਰਮਤ ਵਿਰੋਧੀ ਕਾਰਵਾਈਆਂ ਕਰ ਕੇ ਪੰਥਕ ਨਾਰਾਜ਼ਗੀ ਪ੍ਰਾਪਤ ਕੀਤੀ, ਓਹ ਬਹੁਤ ਮਗਰੋਂ ਦੀਆਂ ਗਲਾਂ ਹਨ।*

—o—

## ਵਿਦਿਆਰਥੀ ਸਭਾ ਅੰਮ੍ਰਿਤਸਰ

ਸੰਨ ੧੮੯੧ ਦੇ ਸਤੰਬਰ ਵਿਚ ਸ੍ਰੀ ਅੰਮ੍ਰਿਤਸਰ ਵਿਖੇ ਵਿਦਿਆਰਥੀਆਂ ਦੀ ਇਕ 'ਵਿਦਿਆਰਥੀ ਸਭਾ' ਕਾਇਮ ਹੋਈ। ਜਿਸ ਦੇ ਪਰਧਾਨ ਡਾਕਟਰ ਸੁੰਦਰ ਸਿੰਘ ਜੀ ਸੋਢ ਬੰਸ[1] ਥਾਪੇ ਗਏ ਤੇ ਸਕੱਤ੍ਰ ਸ੍ਰਦਾਰ ਪ੍ਰਤਾਪ ਸਿੰਘ ਜੀ ਨੀਯਤ ਹੋਏ। ਇਹ ਸਭਾ ਗੁਰਪੁਰਬਾਂ ਪਰ ਤੇ ਹੋਰ ਸਮਾਗਮਾਂ ਵੇਲੇ ਨਗਰ ਕੀਰਤਨ ਕਰਦੀ, ਦੀਵਾਨ ਸਜਾ ਕੇ ਗੁਰਮਤ ਪ੍ਰਚਾਰ

ਕਰਦੀ ਤੇ ਗੁਰਮਤ ਰਹੁਰੀਤਾਂ ਕਰਨ ਲਈ ਸੰਗਤਾਂ ਨੂੰ ਪ੍ਰੇਰਦੀ ਤੇ ਖਾਲਸੇ ਦੇ ਮੇਲੇ ਕਰਕੇ ਪ੍ਰੀਤੀ ਭੋਜਨ ਬੀ ਕਰਦੀ। ਇਸ ਸਭਾ ਦੇ ਦੂਸਰੇ ਸਕਤ੍ਰ ਯਾ ਵਿਦਿਆਰਥੀ ਸਕੱਤ੍ਰ ਭਾਈ ਕੌਰ ਸਿੰਘ ਜੀ ਧੂਪੀਆ (ਸਪੁਤ੍ਰ ਸਰਦਾਰ ਸਾਧੂ ਸਿੰਘ ਜੀ ਧੂਪੀਆ, ਅਫਸਰ ਮਹਿਕਮਾ ਜੰਗਲਾਤ ਕੋਇਟਾ) ਸਨ। ਭਾਈ ਸਾਹਿਬ ਭਾਈ ਵੀਰ ਸਿੰਘ ਜੀ ਭਾਵੇਂ ਹੁਣ ਵਿਦਿਆਰਥੀ ਨਹੀਂ ਸਨ ਰਹੇ, ਐਂਟਰੈਂਨਸ ਪਾਸ ਕਰ ਚੁਕੇ ਸਨ ਫਿਰ ਭੀ ਆਪ ਇਸ ਸਭਾ ਦੇ ਸਰਗਰਮ ਮੈਂਬਰ ਸਨ। ਭਾਈ ਕੌਰ ਸਿੰਘ ਜੀ ਬੜੇ ਉੱਦਮੀ ਤੇ ਲਗਨ ਵਾਲੇ ਯੁਵਕ ਸਨ। ਇਨ੍ਹਾਂ ਦੀ ਸਕੱਤ੍ਰੀ ਹੇਠ ਵਿਦਿਆਰਥੀਆਂ ਦਾ ਉਤਸ਼ਾਹ ਹੋਰ ਵਧੇਰੇ ਵਧਿਆ ਤੇ ਪ੍ਰਚਾਰ ਭੀ ਸੋਹਣੀ ਤੇਜ਼ੀ ਫੜ ਗਿਆ। ਗੁਰਪੁਰਬਾਂ ਤੇ ਇਨ੍ਹਾਂ ਦੇ ਜਲੂਸ, ਨਗਰ ਕੀਰਤਨ ਦਰਸ਼ਨੀਕ ਹੁੰਦੇ ਸਨ ਤੇ ਇਨ੍ਹਾਂ ਦੇ ਸਮਾਗਮਾਂ ਵਿਚ ਕੌਮ ਦੇ ਹਿਤੈਸ਼ੀ ਵਿਦ੍ਵਾਨ ਬੀ ਆ ਕੇ ਵਜਾਖਜਾਨ ਦਿਆ ਕਰਦੇ ਸਨ। ਅਗਸਤ ੧੮੯੪ ਵਿਚ ਇਸ ਸਭਾ ਦੇ ਪ੍ਰਧਾਨ ਪ੍ਰਸਿਧ ਗਿਆਨੀ ਭਾਈ ਠਾਕਰ ਸਿੰਘ ਜੀ ਥਾਪੇ ਗਏ, ਪਰ ਕੁਝ ਮਹੀਨੇ ਪਿਛੋਂ ਹੀ ਫਿਰ ਡਾਕਟਰ ਸੁੰਦਰ ਸਿੰਘ ਜੀ ਪ੍ਰਧਾਨ ਨਿਯੁਕਤ ਕੀਤੇ ਗਏ। ੩੧ ਅਗਸਤ ਤੋਂ ੨ ਸਤੰਬਰ ੧੮੯੪ ਤਕ ਤ੍ਰੈ ਦਿਨ ਇਸ ਸਭਾ ਦਾ ਤੀਸਰਾ ਸਾਲਾਨਾ ਜਲਸਾ ਬੜੀ ਭਾਰੀ ਰੌਣਕ ਤੇ ਸ਼ਾਨ ਸ਼ੌਕਤ ਨਾਲ ਹੋਇਆ। ਇਸ ਸਭਾ ਦਾ ਟਿਕਾਣਾ ਵਿਸ਼ੇਸ਼ ਕਰ ਕੇ ਸੰਤ ਸਿੰਘ ਸੁਖਾ ਸਿੰਘ ਸਕੂਲ ਹੀ ਹੁੰਦਾ ਸੀ। ਇਨ੍ਹਾਂ ਦੇ ਦੀਵਾਨ ਬੀ ਇਸੇ ਸਕੂਲ ਵਿਚ ਹੁੰਦੇ ਤੇ ਨਗਰ ਕੀਰਤਨ ਬੀ ਇਥੋਂ ਹੀ ਚੜ੍ਹਦੇ। ਇਸ ਤੀਸਰੇ ਸਾਲਾਨਾ ਜਲਸੇ ਦੇ ਵਕਤਿਆਂ ਵਿਚ ਇਕ ਵਕਤਾ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਸਨ ਜਿਨ੍ਹਾਂ ਨੇ ੨ ਸਤੰਬਰ ੧੮੯੪ ਨੂੰ ਪੁਰ ਤਾਸੀਰ ਵਜਾਖਜਾਨ ਦਿਤਾ[2] ਤੇ ਭਾਈ ਕੌਰ ਸਿੰਘ ਜੀ ਨੇ ਰੀਪੋਰਟ ਪੇਸ਼ ਕੀਤੀ ਸੀ। ਇਹ ਇਕੋ ਮੌਕਿਆ ਹੈ ਜਿਸ ਵੇਲੇ ਭਾਈ ਸਾਹਿਬ ਜੀ ਨੇ ਭਾਸ਼ਨ ਦਿਤਾ ਜਦ ਕਿ ਆਪ ਦੀ ਆਯੂ ੨੨ ਸਾਲ ਦੀ ਸੀ ਤੇ ਫਿਰ ਸਾਰੀ ਆਯੂ ਕਦੇ ਪਬਲਿਕ ਨੂੰ ਸੰਬੋਧਨ ਨਹੀਂ ਕੀਤਾ, ਪਰ ਕਲਮ ਰਾਹੀਂ ਸਾਰੇ ਸੰਸਾਰ ਨੂੰ ਸੰਬੋਧਨ ਕਰਦੇ ਰਹੇ।

---

*1. ਆਪ ਬੜੇ ਸੁਹਿਰਦ ਸੱਜਣ ਪੁਰਖ ਸਨ, ਸ੍ਰੀ ਗੁਰੂ ਸਿੰਘ ਸਭਾ ਅੰਮ੍ਰਿਤਸਰ ਦੇ ਮੈਂਬਰ ਸਨ। ਹਰ ਧਾਰਮਕ ਕਾਰਜ ਵਿਚ ਵਧ ਚੜ੍ਹ ਕੇ ਹਿੱਸਾ ਲੈਂਦੇ ਤੇ ਡਾਕਟਰੀ ਵਿਚ ਬੀ ਸੁਹਣੀ ਕੌਮੀ ਸੇਵਾ ਕੀਤਾ ਕਰਦੇ ਸਨ। ਫਰਵਰੀ ੧੮੯੬ ਵਿਚ ਆਪ ਨੂੰ ਪੀਨਾਂਗ ਵਿਚ ਇਕ ਚੰਗੀ ਨੌਕਰੀ ਮਿਲ ਗਈ ਤੇ ਆਪ ੨੫ ਮਾਰਚ ੧੮੯੬ ਨੂੰ ਪੀਨਾਂਗ ਵਲ ਵਿਦਾ ਹੋ ਗਏ। ਆਪ ਡਾਕਟਰ ਚਰਨ ਸਿੰਘ ਜੀ ਦੇ ਪਰਮ ਮਿਤ੍ਰ ਸਨ। ਸਰਦਾਰ ਸੁੰਦਰ ਸਿੰਘ ਜੀ ਮਜੀਠੀਆ ਤਦੋਂ ਸਿੰਘ ਸਭਾ ਅੰਮ੍ਰਿਤਸਰ ਦੇ ਪ੍ਰਧਾਨ ਸਨ। ਡਾਕਟਰ ਸਾਹਿਬ ਦੇ ਪੀਨਾਂਗ ਜਾਣ ਸਮੇਂ ਡਾ: ਚਰਨ ਸਿੰਘ ਜੀ ਤੇ ਮਜੀਠੀਆ ਜੀ ਨੇ ਉਸ ਸਮੇਂ ਡਾਕਟਰ ਸੁੰਦਰ ਸਿੰਘ ਜੀ ਨੂੰ ਅਲਵਿਦਾਈ ਪ੍ਰੀਤੀ ਭੋਜਨ ਬੀ ਦਿਤੇ ਸਨ।*

*2. ਖਾਲਸਾ ਧਰਮ ਪ੍ਰਚਾਰਕ' ਪੱਤ੍ਰ ਮਿਤੀ ੧੫ ਸਤੰਬਰ ੧੮੯੪ ਪੰਨਾ-੫, ੬*

—o—

## ਖਾਲਸਾ ਟ੍ਰੈਕਟ ਸੁਸਾਇਟੀ

ਉਕਤ ਵਿਦਿਆਰਥੀ ਸਭਾ ਦੇ ਸਕੱਤ੍ਰ ਤੇ ਭਾਈ ਸਾਹਿਬ ਵੀਰ ਸਿੰਘ ਜੀ ਨੇ ਇਨ੍ਹਾਂ ਹੀ ਦਿਨਾਂ ਵਿਚ ਪਰਸਪਰ ਸਲਾਹ ਮੇਲ ਕੇ ਗੁਰਮਤ ਪ੍ਰਚਾਰ ਤੇ ਗੁਰ ਇਤਿਹਾਸ ਪ੍ਰਸਾਰ

ਦਾ ਨਿਸ਼ਾਨਾ ਮੁੱਖ ਰੱਖ ਕੇ ਪੰਜਾਬੀ ਵਿਚ ਛੋਟੇ ਛੋਟੇ ਟਰੈਕਟ ਛਾਪ ਕੇ ਮੁਫਤ ਵੰਡਣ ਦਾ ਉਦਮ ਆਰੰਭਿਆ ਜੋ ਟਰੈਕਟ ਭਾਈ ਸਾਹਿਬ ਆਪ ਲਿਖਦੇ ਸਨ। ਤੇ ਇਸ ਮੰਤਵ ਲਈ ਇਕ ਸੁਸਾਇਟੀ ਬਣਾ ਲਈ, ਜਿਸ ਦਾ ਨਾਮ 'ਖਾਲਸਾ ਟਰੈਕਟ ਸੁਸਾਇਟੀ' ਰਖਿਆ। ਵਿਦਯਾਰਥੀ ਸਭਾ ਦੇ ਪਿਛੇ ਦੱਸੇ ਤੀਸਰੇ ਸਾਲਾਨਾ ਸਮਾਗਮ ਵਿਚ ਇਸ ਸੁਸਾਇਟੀ ਦੇ ਪ੍ਰਕਾਸ਼ਤ ਕੀਤੇ ਟਰੈਕਟ ਵੰਡੇ ਗਏ ਸਨ। ਇਨ੍ਹਾਂ ਦਿਨਾਂ ਵਿਚ ਇਸ ਸੁਸਾਇਟੀ ਦੇ ਮੁਖ ਮੈਂਬਰ ਤਾਂ ਦੋ ਹੀ ਸਨ ਭਾਈ ਕੌਰ ਸਿੰਘ ਧੂਪੀਆ ਤੇ ਭਾਈ ਸਾਹਿਬ ਭਾਈ ਵੀਰ ਸਿੰਘ ਜੀ, ਇਨ੍ਹਾਂ ਨੇ ਫਿਰ ਦੋ ਮੈਂਬਰ ਹੋਰ ਰਲਾਏ, ਭਾਈ ਹਰਨਾਮ ਸਿੰਘ ਹਕੀਮ ਅਤੇ ਭਾਈ ਸੁਚੇਤ ਸਿੰਘ ਅਰਦਾਸੀਆ।

ਇਸ ਸੁਸਾਇਟੀ ਦਾ ਜ਼ਿਕਰ ਪਹਿਲੇ ਪਹਿਲ ਸਤੰਬਰ ੧੮੯੪ ਵਿਚ ਹੀ ਮਿਲਦਾ ਹੈ। ਪਹਿਲੀ ਰੀਪੋਰਟ ਦੱਸਦੀ ਹੈ, ਕਿ ਜਦ ਇਸ ਸ਼ੁਭ ਕੰਮ ਨੂੰ ਭਾਈ ਕੌਰ ਸਿੰਘ ਜੀ ਨੇ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨਾਲ ਮਿਲ ਕੇ ਆਰੰਭ ਕੀਤਾ ਤਾਂ ਥੋੜੇ ਕਾਲ ਵਿਚ ਹੀ ਦੋ ਤਿੰਨ ਟਰੈਕਟ ਹਜ਼ਾਰਾਂ ਦੀ ਗਿਣਤੀ ਵਿਚ ਛਾਪ ਕੇ ਮੁਫਤ ਵੰਡੇ ਗਏ। ਖਾਲਸਾ ਜੀ ਨੇ ਇਨ੍ਹਾਂ ਟਰੈਕਟਾਂ ਦਾ ਬੜੇ ਚਾਉ ਨਾਲ ਸੁਆਗਤ ਕੀਤਾ। ਪ੍ਰੇਮ ਵਧਣ ਲਗਾ ਤੇ ਇਨ੍ਹਾਂ ਟਰੈਕਟਾਂ ਦੀ ਗਿਣਤੀ ਪੰਜਾਂ ਤਕ ਪਹੁੰਚ ਗਈ। ਖਰਚ ਇਨ੍ਹਾਂ ਦਾ ਕੁਝ ਭਾਈ ਸਾਹਿਬ ਜੀ ਆਪ ਆਪਣੇ ਪੱਲਿਓਂ ਦਿੰਦੇ ਸਨ ਤੇ ਕੁਝ ਆਪਣੇ ਸਾਥੀਆਂ ਤੋਂ ਇਕੱਠਾ ਕਰ ਕੇ ਨਿਭਾਉਂਦੇ ਰਹੇ। ਭਾਈ ਕੌਰ ਸਿਘ ਜੀ ਦਾ ਛੋਟੀ ਆਰਬਲਾ ਵਿਚ ਹੀ ਧਾਰਮਕ ਪਿਆਰ ਦੇਖ ਕੇ ਲੋਕ ਬਲਿਹਾਰ ਬਲਿਹਾਰ ਜਾਂਦੇ ਸਨ ਤੇ ਇਸ ਨੌ ਨਿਹਾਲ ਉਤੇ ਬੜੀਆਂ ਆਸਾਂ ਲਗ ਰਹੀਆਂ ਸਨ। ਪਰ ਸ਼ੋਕ! ਅਚਾਨਕ ਆਪ ਨੂੰ ਅਪ੍ਰੈਲ ੧੮੯੫ ਵਿਚ ਤਾਪ ਤੇ ਦਰਦ ਨਾਲ ਬੁਖਾਰ ਹੋ ਗਿਆ, ਜਿਸ ਨਾਲ ਆਪ ਗੁਰਪੁਰੀ ਸਿਧਾਰ ਗਏ। ਗੁਰਪੁਰੀ ਚਲਾਣੇ ਤੋਂ ਇਕ ਦਿਨ ਪਹਿਲੇ ਆਪ ਨੇ ਸ੍ਰੀ ਮਾਨ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੂੰ ਟਰੈਕਟਾਂ ਦੇ ਚੰਦੇ ਦੇ ਰੁਪੈ ਤੇ ਕਲਮੀ ਹਿਸਾਬ ਖਾਤੇ ਦੀ ਸੌਂਪਣਾ ਕਰ ਦਿਤੀ. ਜਿਸ ਕਰਕੇ ਆਪ ਸੁਤੰਤਰ ਹੋ ਕੇ ਗੁਰੂ ਚਰਨਾਂ ਵਿਚ ਜਾ ਬਿਰਾਜੇ।

ਇਨ੍ਹਾਂ ਦੇ ਅਕਾਲ ਚਲਾਣੇ ਤੋਂ ਪਿਛੋਂ ਇਨ੍ਹਾਂ ਦੇ ਸਾਥੀ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਆਰੰਭ ਕੀਤੇ ਕੰਮ ਨੂੰ ਜਾਰੀ ਰਖਣ ਹਿਤ ਉਦਮ ਦਾ ਬੀੜਾ ਉਠਾ ਲਿਆ। ਤੇ ਸੋਚਿਆ ਕਿ ਚੂੰਕਿ ਕੋਈ ਇਕ ਇਕੱਲਾ ਆਦਮੀ ਇੰਨੇ ਵੱਡੇ ਕੰਮ ਨੂੰ ਨਹੀਂ ਨਿਬਾਹ ਸਕਦਾ, ਇਸ ਲਈ ਇਹ ਬੋਝ ਵੰਡ ਕੇ ਚੁਕਿਆ ਜਾਏ ਤਾਂ ਚੰਗਾ ਹੈ, ਸੋ ਅਪ੍ਰੈਲ ੧੮੯੫ ਵਿਚ ਇਸ ਸੁਸਾਇਟੀ ਦੇ ਚੋਣਵੇ ਸੇਵਕ ਚਾਰ ਹੋਰ ਨਾਲ ਰਲਾਏ ਗਏ। ਭਾਈ ਸਾਹਿਬ ਭਾਈ ਵੀਰ ਸਿੰਘ ਜੀ ਵਿਸ਼ੇਸ਼ ਕਰਕੇ ਕਲਮੀ ਸੇਵਾ ਦੇ ਜ਼ੁੰਮੇਵਾਰ ਹੋਏ ਤੇ ਭਾਈ ਮਹਿੰਦਰ ਸਿੰਘ ਜੀ ਮੈਨੇਜਰ ਖਾ: ਟਰੈਕਟ ਸੁ: ਥਾਪੇ ਗਏ (ਆਪ ਸ: ਤ੍ਰਿਲੋਚਨ ਸਿੰਘ ਜੀ ਦੇ ਚਾਚੇ ਦੇ ਸਪੁੱਤ੍ਰ ਭਰਾਤਾ ਸਨ)। ਭਾਈ ਹਰਨਾਮ ਸਿੰਘ ਜੀ ਹਕੀਮ ਪਹਿਲੋਂ ਦੇ ਹੀ ਨਾਲ ਸਨ, ਹੁਣ ਭਾਈ ਪ੍ਰਤਾਪ ਸਿੰਘ ਜੀ ਤੇ ਭਾਈ ਲਾਹੌਰਾ ਸਿੰਘ ਹੋਰ ਦੋ ਨਵੇਂ ਮੈਂਬਰ ਰਲਾ ਕੇ ਪੰਜ ਮੈਂਬਰ ਹੋ ਗਏ। ਭਾਈ ਲਾਹੌਰਾ ਸਿੰਘ ਜੀ ੧੯ ਮਈ ੧੮੯੪ ਤੋਂ 'ਖਾਲਸਾ ਧਰਮ ਪ੍ਰਚਾਰਕ' ਮਾਹਵਾਰੀ ੮ (ਅੱਠ) ਪੰਨਿਆਂ ਦਾ ਰਿਸਾਲਾ ਕੱਢ ਰਹੇ ਸਨ। ਜਦ

ਆਪ ਬੀ ਇਸ ਦੇ ਮੈਂਬਰ ਹੋਏ, ਤਾਂ ਆਪ ਨੇ ਆਪਣੇ ਪਰਚੇ ਵਿਚ ਇਸ ਸੁਸਾਇਟੀ ਦਾ ਪਰਚਾਰ ਬੀ ਆਰੰਭ ਦਿੱਤਾ। ਪਰ ਇਸ ਸਮੇਂ ਦੀ ਸੁਸਾਇਟੀ ਦੀ ਕਾਰਵਾਈ ਬਾਕਾਇਦਾ ਨਹੀਂ ਸੀ, ਫਿਰ ਬੀ ਇਸ ਸੁਸਾਇਟੀ ਨੇ ਸਭ ਤੋਂ ਪਹਿਲਾਂ ਟਰੈਕਟ ਨੰ: ੬, ਭਾਈ ਕੌਰ ਸਿੰਘ ਜੀ ਦਾ ਸ਼ੋਕ ਪੱਤ੍ਰ ਕੱਢਿਆ, ਜੋ ਭਾਈ ਸਾਹਿਬ ਜੀ ਨੇ ਲਿਖਿਆ ਸੀ।

ਇਨ੍ਹਾਂ ਦਿਨਾਂ ਵਿਚ ਮਿਸ਼ਨਰੀਆਂ ਦਾ ਆਮ ਜ਼ੋਰ ਸੀ ਤੇ ਗਲੀ ਗਲੀ, ਕੂਚੇ ਕੂਚੇ ਈਸਾਈ ਇਸਤਰੀਆਂ ਜਾ ਜਾ ਕੇ ਪ੍ਰਚਾਰ ਕਰਦੀਆਂ ਤੇ ਈਸਾਈ ਧਰਮ ਭਾਵ ਫੈਲਾ ਰਹੀਆਂ ਸਨ, ਜਿਸ ਦਾ ਅਸਰ ਹਿੰਦੂ ਤੇ ਸਿਖ ਮਤ ਤੇ ਬਹੁਤਾ ਬੁਰਾ ਪੈ ਰਿਹਾ ਸੀ। ਦੋ ਤਿੰਨ ਬੀਬੀਆਂ, ਜੋ ਈਸਾਈਆਂ ਦੇ ਮਦੱਰਸੇ ਪੜ੍ਹਦੀਆਂ ਸਨ ਯਾ ਕੰਮ ਕਰਦੀਆਂ ਸਨ, ਆਪਣਾ ਧਰਮ ਵੀ ਗਵਾ ਬੈਠੀਆਂ ਸੀ। ਇਸ ਦੁਖਦਾਈ ਦਸ਼ਾ ਨੂੰ ਤੱਕ ਕੇ ਇਸ ਸੁਸਾਇਟੀ ਨੇ ਟਰੈਕਟ ਨੰ: ੭, 'ਇਕ ਕੰਨਯਾ ਦੇ ਦੁਖੜੇ' ਕੱਢਿਆ, ਜੋ ੭੦੦੦ ਛਾਪ ਕੇ ਮੁਫਤ ਵੰਡਿਆ ਗਿਆ। ਫਿਰ ਇਸੇ ਸਾਲ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਗੁਰਪੁਰਬ ਪਰ ਟਰੈਕਟ ਨੰ: ੮ ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਜੋਤੀ ਜੋਤ ਸਮਾਉਣ ਦੇ ਪੁਰਬ ਪਰ ਅਤੇ ਪੋਹ ਸੁਦੀ ਸਪਤਮੀ ਦੇ ਗੁਰਪੁਰਬ ਪਰ ਟਰੈਕਟ ਨੰ: ੯ ਤੇ ੧੦ ਛਾਪੇ ਗਏ। ਫੇਰ ਦਸੰਬਰ ਸੰਨ ੧੮੯੫ ਵਿਚ ਸ੍ਰੀ ਮਾਨ ਭਾਈ ਸਾਹਿਬ ਜੀ ਨੇ ਭਾਈ ਮਹਿੰਦੇਰ ਸਿੰਘ ਜੀ ਨਾਲ ਸਲਾਹ ਮੇਲ ਕੇ ਉਨ੍ਹਾਂ ਦੇ ਭਰਾਤਾ ਸਰਦਾਰ ਤ੍ਰਿਲੋਚਨ ਸਿੰਘ ਜੀ ਐਮ.ਏ., ਐਲ.ਐਲ.ਬੀ. ਨੂੰ ਸੁਸਾਇਟੀ ਦਾ ਮੈਂਬਰ ਬਣਾ ਲਿਆ। ਹੁਣ ਕੰਮ ਵਧਿਆ ਹੋਣ ਕਰਕੇ ਕਾਰਵਾਈ ਬਾਕਾਇਦਾ ਕਰਨ ਲਈ ਸੁਸਾਇਟੀ ਦੇ ਕਾਇਦੇ ਬਨਾਉਣ ਦੀ ਲੋੜ ਭਾਸੀ। ਭਾਈ ਕੌਰ ਸਿੰਘ ਹੋਰਾਂ ਦੇ ਵੇਲੇ ਦੇ ਲਿਖਤੀ ਕਾਇਦੇ, ਜੋ ਇਕ ਕਾਪੀ ਪਰ ਲਿਖੇ ਹੋਏ ਸਨ, ਉਨ੍ਹਾਂ ਵਿਚ ਵਿਸਥਾਰ ਸੰਕੋਚ ਕੀਤਾ ਗਿਆ ਤੇ ਪਹਿਲੀ ਮੀਟਿੰਗ ੨੭ ਦਸੰਬਰ ੧੮੯੫ ਨੂੰ ਹੋਈ। ਜਿਸ ਵਿਚ ਸੇਵਕਾਂ ਦੀ ਚੋਣ ਹੋਈ। ਛੀਏ ਮੈਂਬਰ ਹਾਜ਼ਰ ਹੋਏ। ਸ੍ਰ: ਤ੍ਰਿਲੋਚਨ ਸਿੰਘ ਜੀ ਪ੍ਰਧਾਨ, ਸ੍ਰ: ਮਹਿੰਦ੍ਰ ਸਿੰਘ ਜੀ ਸਕੱਤ੍ਰ, ਭਾਈ ਸਾਹਿਬ ਭਾਈ ਵੀਰ ਸਿੰਘ ਜੀ ਖ਼ਜ਼ਾਨਚੀ ਤੇ ਪੁਸਤਕਾਧਯਖਯ (ਲਾਇਬ੍ਰੇਰੀਅਨ) ਥਾਪੇ ਗਏ। ਸ੍ਰ: ਤ੍ਰਿਲੋਚਨ ਸਿੰਘ ਜੀ* ਨੇ ਸੁਸਾਇਟੀ ਦੇ ਫੰਡੇਮੈਂਟਲ ਰੂਲਜ਼ ਬਣਾਏ ਅਤੇ ਉਹ ਇਸ ਇਕੱਤ੍ਰਤਾ ਵਿਚ ਪੇਸ਼ ਕਰਕੇ ਛਾਪਣ ਹਿਤ ਪਾਸ ਕੀਤੇ ਗਏ। ਅਤੇ ਜਨਵਰੀ ੧੮੯੬ ਤੋਂ ਇਨ੍ਹਾਂ ਪਰ ਵਰਤੋਂ ਸ਼ੁਰੂ ਕਰਨ ਲਈ ਫੈਸਲਾ ਹੋ ਗਿਆ।

ਮੁਖ ਨਿਯਮ ਇਹ ਸੀ ਕਿ ਜਿਥੋਂ ਤਕ ਸੁਸਾਇਟੀ ਦੀ ਸਮਰੱਥਾ ਹੋਵੇ, ੧. ਕੇਵਲ ਧਾਰਮਕ, ਸੁਗੁਣ ਪ੍ਰਚਾਰਕ ਤੇ ਭਾਈ ਚਾਰਕ ਸੁਧਾਰ, ਪ੍ਰਚਲਤ ਕੁਰੀਤੀਆਂ ਦੀ ਰੋਕ, ਅਪ੍ਰਚਲਤ ਸੁਰੀਤੀਆਂ ਦਾ ਪ੍ਰਚਾਰ ਤੇ ਗੁਰ ਇਤਿਹਾਸਾਂ ਦੇ ਪ੍ਰਗਟ ਕਰਨ ਲਈ ਟਰੈਕਟ ਕੱਢਣੇ। ੨. ਗੁਰ ਉਪਕਾਰ ਪ੍ਰਕਾਸ਼ਕ ਤੇ ਗੁਰਬਾਣੀ ਦੇ ਟਰੈਕਟ ਕੱਢਣੇ। ੩. ਟਰੈਕਟਾਂ ਦੇ ਪ੍ਰਚਾਰ ਲਈ ਯੋਗ ਤਰ੍ਹਾਂ ਨਾਲ ਯਤਨ ਕਰਨੇ।

ਇਨ੍ਹਾਂ ਨਿਯਮਾਂ ਅਨੁਸਾਰ ਸੁਸਾਇਟੀ ਦੇ ਦੋ ਭਾਗ ਬਣਾਏ ਗਏ, ਇਕ ਅੰਤਰੰਗ ਤੇ ਦੂਸਰਾ ਬਹਿਰੰਗ (General)। ਅੰਤਰੰਗ ਦੇ ਸਹਾਯਕ ਵੱਧ ਤੋਂ ਵੱਧ ੧੧ ਤੇ ਕੋਰਮ ੪ ਦਾ ਰੱਖਿਆ ਗਿਆ। ਚੰਦਾ ਘੱਟ ਤੋਂ ਘਟ ੧) ਮਾਹਵਾਰ ਤੇ ਬਹਿਰੰਗ ਦੇ ਸਹਾਇਕਾਂ

ਦੀ ਗਿਣਤੀ ਬੇਹਦ ਕੀਤੀ ਗਈ, ਚੰਦਾ ਚਾਰ ਆਨੇ ਮਾਹਵਾਰੀ ਨੀਯਤ ਕੀਤਾ ਗਿਆ। ੧੮੯੬ ਦੇ ਆਰੰਭ ਤਕ ਇਸ ਦੀ ਅੰਤ੍ਰੰਗ ਸਭਾ ਦੇ ੬ ਮੈਂਬਰ ਸਨ। ਫਰਵਰੀ ੯੬ ਵਿਚ ਸਰਦਾਰ ਮਿਹਰ ਸਿੰਘ ਚਾਵਲੇ, ਲਾਹੌਰ ਵਾਲੇ, ਸ਼ਾਮਲ ਹੋਏ ਤਾਂ ਇਸ ਦੀ ਗਿਣਤੀ ੭ ਹੋ ਗਈ। ਪਰ ਅਗਸਤ ੧੮੯੬ ਵਿਚ ਸ: ਹਰਨਾਮ ਸਿੰਘ ਜੀ ਹਕੀਮ ਅੰਤ੍ਰੰਗ ਸਭਾ ਤੋਂ ਬਹਿਰੰਗ ਵਿਚ ਆਪਣੀ ਮਨਸ਼ਾ ਅਨੁਸਾਰ ਚਲੇ ਗਏ। ਫੇਰ ਸਤੰਬਰ ੧੮੯੬ ਵਿਚ ਸ: ਸੁਰਜਨ ਸਿੰਘ ਜੀ ਨਵੇਂ ਮੈਂਬਰ ਸ਼ਾਮਲ ਹੋਏ ਤੇ ਮੈਂਬਰਾਂ ਦੀ ਗਿਣਤੀ ੬ ਤੋਂ ੭ ਹੋ ਗਈ। ਪਰ ੨੦ ਫਰਵਰੀ ੧੮੯੭ ਭਾਈ ਲਾਹੌਰਾ ਸਿੰਘ ਜੀ ਐਡੀਟਰ 'ਖਾਲਸਾ ਧਰਮ ਪ੍ਰਚਾਰਕ ਪੱਤਰ' ਅਲਹਿਦਾ ਹੋ ਗਏ, ਤਦ ਸੱਤਵਾਂ ਮੈਂਬਰ ਉਨ੍ਹਾਂ ਦੀ ਥਾਂਵੇਂ ਨਾਮਜ਼ਦ ਕਰਨ ਦੀ ਲੋੜ ਭਾਸੀ। ਤਦ ਸ੍ਰੀ ਮਾਨ ਡਾਕਟਰ ਚਰਨ ਸਿੰਘ ਜੀ ਦਾ ਨਾਮ ਇਸ ਸੁਸਾਇਟੀ ਨੇ ਆਪ ਹੀ ਪੇਸ਼ ਕਰ ਕੇ ਦੋ ਤ੍ਰੈ ਮੀਟਿੰਗਾਂ ਵਿਚ ਉਨ੍ਹਾਂ ਦੇ ਨਿਯਮਾਂ ਅਨੁਸਾਰ ਪਾਸ ਕੀਤਾ ਤੇ ਡਾਕਟਰ ਸਾਹਿਬ ਜੀ ਨੂੰ ੬-੩-੯੭ ਤੋਂ ਮੈਂਬਰ ਬਣਾ ਲੀਤਾ ਗਿਆ।

ਦਸੰਬਰ ਸੰਨ ੯੫ ਤੋਂ ਕੰਮ ਬਾਕਾਇਦਾ ਹੁੰਦਾ ਰਿਹਾ ਤੇ ਸੁਸਾਇਟੀ ਦੇ ਨੌਜਾਨ ਉਤਸ਼ਾਹੀ ਮੈਂਬਰਾਂ ਦੀਆਂ ਛੋਟੀ ਛੋਟੀ ਮੀਟਿੰਗਾਂ ਹੁੰਦੀਆਂ ਰਹੀਆਂ, ਜੋ ਗੁਰਮਤ ਪ੍ਰਚਾਰ ਦੀਆਂ ਵਿਉਂਤਾਂ ਸੋਚੀਦੀਆਂ ਤੇ ਟਰੈਕਟ ਤਿਆਰ ਹੁੰਦੇ, ਲੋਕਾਂ ਦੇ ਆਏ ਸੋਧੇ ਜਾਂਦੇ ਤੇ ਛਾਪੇ ਜਾਂਦੇ ਰਹੇ। ਹੁਣ ਕੰਮ ਕਾਫੀ ਵੱਧ ਚੁੱਕਾ ਹੋਣ ਕਰਕੇ ਤੇ ਉਸ ਦੇ ਖਰਚ ਦਾ ਬੋਝ ਸੁਸਾਇਟੀ ਦੇ ਬਰਦਾਸ਼ਤ ਕਰਨ ਤੋਂ ਗੌਰਾ ਹੋਣ ਕਰਕੇ ਟਰੈਕਟਾਂ ਦੀਆਂ ਕੀਮਤਾਂ ਤੇ ਉਹ ਵੀ ਤਕਰੀਬਨ ਲਾਗਤ ਦੇ ਭਾ ਰੱਖ ਕੇ ਪ੍ਰੇਮੀਆਂ ਨੂੰ ਪ੍ਰੇਰਨਾ ਕਰਕੇ ਪ੍ਰਚਾਰਨੇ ਸ਼ੁਰੂ ਹੋਏ। ਪਰ ਬਹਿਰੰਗ ਸਭਾ ਦੇ ਮੈਂਬਰਾਂ ਨੂੰ ਇਹ ਟਰੈਕਟ ਮੁਫਤ ਭੇਜੇ ਜਾਣੇ ਆਰੰਭ ਹੋਏ। ੧੦ ਟਰੈਕਟ ਦਸੰਬਰ ੯੫ ਤਕ ਛਪ ਚੁੱਕੇ ਸਨ ਤੇ ਦਸੰਬਰ ੯੬ ਤੱਕ ੨੦ ਟਰੈਕਟ ਹੋਰ ਛਾਪੇ ਗਏ ਤੇ ਸਮੁੱਚਾ ਨੰਬਰ ਆਖਰੀ ਟਰੈਕਟ ਦਾ ੩੦ ਤੱਕ ਪਹੁੰਚ ਗਿਆ। ਬਹਿਰੰਗ ਸਭਾ ਦਾ ਮੈਂਬਰ ਜੋ ੯੫ ਦੇ ਅਖੀਰ ਤੱਕ ਇਕ ਬੀ ਨਹੀਂ ਸੀ, ਉਹ ੯੬ ਦੇ ਅਖੀਰ ਤੱਕ ੮੦ ਤੱਕ ਪਹੁੰਚ ਗਿਆ ਤੇ ੧੨-੬-੯੭ ਤੱਕ ਇਹੋ ਨੰਬਰ ੧੬੯ ਤੇ ਪਹੁੰਚ ਗਿਆ। ੧ ਜਨਵਰੀ ੧੮੯੮ ਨੂੰ ਇਸ ਸਭਾ ਦੇ ਬਹਿਰੰਗ ਮੈਂਬਰ ਯਾ ਸਹਾਇਕ ੩੪੩ ਸਨ ਪਰ ਇਸ ਸਾਲ ਦੇ ਅਖੀਰ ਇਹ ਗਿਣਤੀ ੬੫੮ ਹੋ ਗਈ, ਇਉਂ ਦਿਨੋ ਦਿਨ ਵਾਧਾ ਹੁੰਦਾ ਗਿਆ।

ਹੁਣ ਇਨ੍ਹਾਂ ਟਰੈਕਟਾਂ ਦੀ ਮਾਂਗ ਵਧਦੀ ਗਈ, ਇਸ ਲਈ ਇਸ ਸਮਯ ਵਿਚ ਪੁਰਾਣੇ ਟਰੈਕਟ ਬੀ ਦੁਬਾਰਾ, ਤਿਬਾਰਾ ਛਾਪ ਕੇ ਵੰਡੇ ਗਏ ਤੇ ਸੰਨ ੯੬ ਦੇ ਅਖੀਰ ਤੱਕ ਇਨ੍ਹਾਂ ਟਰੈਕਟਾਂ ਦਾ ਸਾਰਾ ਜੋੜ ਜੋ ਛਾਪ ਕੇ ਵੰਡੇ ਗਏ ੩੯੩੯੯ ਹੋ ਚੁੱਕਾ ਸੀ। ਤੇ ਇਹ ਟਰੈਕਟ ਲਾਹੌਰ, ਫੀਰੋਜ਼ਪੁਰ, ਰੋਝਾਂ ਵਾਲੀ, ਗੋਰੀਗਾ, ਰਾਵਲਪਿੰਡੀ, ਜੰਮੂ, ਬਰਮਾ, ਜੇਹਲਮ, ਸਿਆਲਕੋਟ, ਕੋਹਾਟ, ਬੈਲਪਟ, ਲਾਲਾ ਮੂਸਾ, ਅੰਮ੍ਰਿਤਸਰ, ਨਾਭਾ, ਤਰਨ ਤਾਰਨ, ਮੁਲਤਾਨ, ਪਿਸ਼ਾਵਰ, ਪਟਿਆਲਾ, ਬਲੋਚਿਸਤਾਨ, ਸ਼ਿਮਲਾ, ਸਮਰਾਲਾ, ਲੁਧਿਆਣਾ, ਗੋਰਖਪੁਰ, ਆਦਿ ਸ਼ਹਿਰਾਂ ਤੱਕ ਫੈਲ ਚੁਕੇ ਸਨ। ਬਹਿਰੰਗ ਸਭਾ ਦੇ ਸਹਾਇਕਾਂ ਵਿਚ ਨਿਰਾ ਮਰਦ ਹੀ ਨਹੀਂ ਸਨ, ਸਗੋਂ ਅਨੇਕਾਂ ਬੀਬੀਆਂ ਬੀ ਮੈਂਬਰ ਹੋ ਚੁਕੀਆਂ ਸਨ।

ਇਹ ਹਨ ਉਪਰ ਦੱਸੇ ਹੋਏ ਮੁੱਢਲੇ ਹਾਲਾਤ ਇਸ ਸੁਸਾਇਟੀ ਦੇ, ਮਗਰੋਂ ਇਸ ਦਾ ਵਿਸਤਾਰ ਬੜਾ ਹੋਇਆਂ ਤੇ ਇਸ ਦੇ ਪ੍ਰਚਾਰ ਦਾ ਘੇਰਾ ਦੂਰ ਦੂਰ ਤੱਕ ਫੈਲਿਆ, ਪਰ ਥੋੜੇ ਸਮੇਂ ਤੋਂ ਇਸ ਦੀ ਦਸ਼ਾ ਕੁਝ ਸਹਾਇਤਾ ਦੀ ਲੋੜਵੰਦ ਹੋ ਗਈ ਹੈ।

ਭਾਈ ਸਾਹਿਬ ਜੀ ਇਸ ਬੂਟੇ ਨੂੰ ਆਪਣੀ ਹੱਥੀਂ ਲਗਾ ਕੇ ਸਾਰੀ ਆਯੂ ਸਿੰਚਦੇ ਰਹੇ ਤੇ ਇਸ ਨੂੰ ਆਪਣੇ ਪੈਰਾਂ ਤੇ ਸੁਤੰਤਰ ਖੜਾ ਕਰ ਦਿਤਾ।

---

*1. ਖਾਲਸਾ ਧਰਮ ਪ੍ਰਚਾਰਕ ਪੱਤ੍ਰ ਮਿਤੀ ੧੫ ਸਤੰਬਰ ੧੮੯੪ ਪੰਨਾ ੫-੬*
*2. ਇਨ੍ਹਾਂ ਦੇ ਜੀਵਨ ਸਮਾਚਾਰ ਵਖਰੇ ਛਪ ਚੁਕੇ ਹਨ। ਪੜੋ! ਸ੍ਰ: ਤ੍ਰਿਲੋਚਨ ਸਿੰਘ ਜੀ ਦਾ ਜੀਵਨ।*

—o—

## ਖਾਲਸਾ ਸਮਾਚਾਰ ਦਾ ਆਰੰਭ

੧੮੯੯ ਈ: ਦੇ ਗੁਰਪੁਰਬ ਕੱਤਕ ਪੂਰਨਮਾਸ਼ੀ ਦੇ ਸੁਭਾਗ ਅਵਸਰ ਤੇ (੧੭ ਨਵੰਬਰ ਨੂੰ) ਆਪ ਨੇ ਸਪਤਾਹਕ ਪੱਤ੍ਰ 'ਖਾਲਸਾ ਸਮਾਚਾਰ' ਦਾ ਆਰੰਭ ਕੀਤਾ, ਜਿਸ ਦੁਆਰਾ ਪੰਥਕ ਸਮਾਚਾਰ ਪ੍ਰਚਾਰਿਤ ਕਰਨ ਦੇ ਨਾਲ ਨਾਲ ਸਿਖੀ ਅਸੂਲਾਂ ਦਾ ਪ੍ਰਤਿਪਾਦਨ ਤੇ ਗੁਰੂ ਬਾਣੀ, ਗੁਰੂ ਮਤ ਦੀ ਸਰਵੋਤਮ ਸਿਖਯਾ ਪ੍ਰਸਾਰਨ ਦਾ ਕਾਰਜ ਸ਼ੁਰੂ ਹੋ ਗਿਆ। ਇਸ ਪੱਤ੍ਰ ਨੂੰ ਆਪ ਨੇ ਅੰਤਮ ਸੁਆਸਾਂ ਤਕ ਆਪਣੀਆਂ ਅੰਕੀਆਂ ਲੀਹਾਂ ਤੇ ਸੁਹਣੀ ਤਰ੍ਹਾਂ ਲਗਾਤਾਰ ਚਲਾਈ ਰੱਖਿਆ ਤੇ ਪ੍ਰਤੱਖ ਦੇਖਿਆ ਕਿ ਆਪ ਦੀ ਕਲਮ ਨੇ ਕੌਮ ਵਿਚ ਨਿਰਸੰਸੇ ਉਹ ਜਾਗ੍ਰਤ ਲੈ ਆਂਦੀ, ਜੋ ਇਸ ਦੇ ਸ਼ੁਰੂ ਕਰਨ ਵੇਲੇ ਆਪ ਨੇ ਆਪਣੇ ਖਿਆਲ-ਮੰਡਲ ਵਿਚ ਸੋਚੀ ਸੀ। ਇਸ ਪੱਤ੍ਰ ਵਿਚ ਭਾਵੇਂ ਹਮੇਸ਼ਾਂ ਮਾਲੀ ਘਾਟਾ ਹੀ ਆਪ ਨੂੰ ਪਿਆ ਪਰ ਆਪਣੇ ਇੰਦੀਏ ਦੀ ਸਫਲਤਾ ਵਿਚ ਖੁਸ਼ੀ ਪ੍ਰਗਟ ਕਰਦਿਆਂ ਇਸ ਦੇ ਘਾਟੇ ਨੂੰ ਖਿੜੇ ਮੱਥੇ ਪੂਰ ਕੇ ਇਸ ਨੂੰ ਚੜ੍ਹਦੀਆਂ ਕਲਾਂ ਵਿਚ ਜਾਰੀ ਰਖਿਆ। ਹੁਣ (੧੯੭੭ ਵਿਚ) ਇਹ ਸਪਤਾਹਕ ਪੱਤ੍ਰ ਆਪਣੀ ਆਯੂ ਦੇ ੭੮ਵੇਂ ਵਰ੍ਹੇ ਵਿਚ ਭਾਈ ਸਾਹਿਬ ਜੀ ਦੀਆਂ ਅੰਕੀਆਂ ਲੀਹਾਂ ਤੇ ਹੀ ਦੇਸ਼ ਦੀ, ਮਾਤ ਭਾਸ਼ਾ ਦੀ ਤੇ ਪੰਥ ਦੀ ਨਿਰਮਾਣ ਸੇਵਾ ਕਰ ਰਿਹਾ ਹੈ।

ਪਹਿਲੇ ੧੪-੧੫ ਸਾਲ ਤਾਂ ਆਪ ਹੀ ਇਸ ਦੀ ਸੰਪਾਦਨਾ ਕਰਦੇ ਰਹੇ, ੧੯੧੪ ਵਿਚ ਭਾਈ ਸੇਵਾ ਸਿੰਘ ਜੀ ਆ ਸ਼ਾਮਲ ਹੋਏ ਤਾਂ ਸੰਪਾਦਨਾ ਉਨ੍ਹਾਂ ਦੇ ਹੱਥ ਦੇ ਦਿਤੀ ਗਈ ਪਰ ਇਸ ਵਿਚ ਪ੍ਰਚਾਰੇ ਜਾਣ ਵਾਲੇ ਨਿਸ਼ਾਨਿਆਂ ਪਰ ਸਦਾ ਆਪ ਦੀ ਨਿਗ੍ਰਾਨੀ ਰਹੀ। ਭਾਈ ਸੇਵਾ ਸਿੰਘ ਜੀ ਦੇ ੧੯੪੪ ਵਿਚ ਅਸੁਸਥ ਤੇ ਫਿਰ ਚੜਾਈ ਕਰ ਜਾਣ ਪਿਛੋਂ ਇਹ ਸੇਵਾ ਇਨ੍ਹਾਂ ਅਖਰਾਂ ਦੇ ਲੇਖਕ ਦੇ ਸਪੁਰਦ ਕੀਤੀ ਗਈ, ਜੋ ੨੯ ਬਰਸ ਆਪ ਜੀ ਦੀ ਰਹਿਨੁਮਾਈ ਵਿਚ ਯਥਾਯੋਗ ਨਿਭ ਜਾਈ। ਜੁਲਾਈ ੧੯੭੩ ਤੋਂ ਸ. ਸ. ਸ. ਅਮੋਲ ਜੀ ਨੇ ਸੰਪਾਦਨ ਦੀ ਸੇਵਾ ਤ੍ਰੈ ਕੁ ਸਾਲ ਨਿਭਾਈ ਤੇ ਹੁਣ ਸ੍ਰ: ਮਨਜੀਤ ਸਿੰਘ ਜੀ ਨੇ ਆ ਮੋਢਾ ਡਾਹਿਆ ਹੈ। ਗੁਰੂ ਕਰੇ ਇਹ ਸਮਾਚਾਰ ਪੱਤ੍ਰ ਰਹਿੰਦੀ ਦੁਨੀਆ ਤੋੜੀ ਭਾਈ ਸਾਹਿਬ ਜੀ ਦੇ ਅੰਕੇ ਨਿਸ਼ਾਨਿਆਂ ਤੇ ਲਗਾਤਾਰ ਤੇ ਚੜਦੀਆਂ ਕਲਾਂ ਵਿਚ ਚਲਦਾ ਰਹੇ।

ਤਬ ਇਹ ਕਾਜ ਜਗਤ ਮੈਂ ਆਏ।

੧ ੳ ਸ੍ਰੀ ਵਾਹਿਗੁਰੂ ਜੀ ਕੀ ਫਤਹ।

ਧਰਮ ਹੇਤ ਗੁਰ ਦੇਵ ਪਠਾਏ

ਹਫ਼ਤਾਵਾਰ ਪਤ੍ਰ

Registered L N

# ਖਾਲਸਾ ਸਮਾਚਾਰ

ਸ੍ਰੀ ਅੰਮ੍ਰਿਤਸਰ ਜੀ

WEEKLY PAPER OF THE SIKHS.

THE KHALSA SMACHAR AMRITSAR

Amritsar Friday the November 17th 1899.

੧ ਮਘਰ ਦੀ ੩ ਸੰ: ੧੯੫੬ ਬਿ: ਨਵੰਬ੍ਰ ੧੭ ਸੰ:੯੯ਈ: ਸ਼ੁਕਰਵਾਰ ਛਪਿਆ। | ਜਿਲਦ ੧


## ਖਬਰਾਂ

ਜੋ ਏ ਕਾਲਮ ਵਿਚ ਅਸੀਂ ਇਸ ਵਿਚ ਆਪ ਨੂੰ ਵਧਾਈ ਸਰਬ ਇਹੋ ਖਰੀ ਮੁੰਟਾਉਂਦੇ ਹਾਂ ਕਿ ਆਪਣੇ [illegible] ਕਲਖਲਾਵੇ, ਆਪਦੇ ਧਰਮ ਦੇ ਵਡੇ [illegible] ਆਪਦੇ ਸਤਗੁਰਾਂ ਦੀ ਵਸਾਈ ਨਗ[illegible] 'ਅੰਮ੍ਰਿਤਸਰ ਸਿਫਤੀ ਦੇ ਘਰ' ਦੇ [illegible] ਵਡਿਆਏ ਹੋਏ ਸ਼ਹਰ ਵਿਚੋਂ 'ਖ਼ਾ[illegible]' ਨਾਮੇ ਖਾਲਸੇ ਦਾ ਅਖਬਾਰ [illegible] ਸੇਵਾ ਕਰਨੇ ਲਈ ਨਿਕਲਿ ਆਇਆ। ਏਹੋ ਆਪਦੇ ਧੁਖਾਂ ਵਿਚ [illegible] ਗੌਰਵ ਹੋ ਰਿਹਾ ਹੈ। ਆਪਨੂੰ [illegible] ਅੰਮ੍ਰਿਤਸਰ ਦੀ ਇਜ਼ਤ ਕੌਮ ਦੀ

ਕਿਉਂਕਿ ਗੁਰੂ ਸਾਹਬ ਦਾ ਵਰ ਹੈ

ਸਭੇ ਥਾਂ ਨਹੀਂ ਤੁਧੁ ਜੇਹਿਆ।
ਧੁਰਿ ਪੁਰਖਿ ਬਿਧਾਤੈ ਤਾਂ ਤੂੰ ਸੋਹਿਆ
[illegible] ਅਪਾਰ ਅਨੂਪ ਰਾਮਦਾਸਪੁਰ
[illegible] ਕਸਮਲ ਜਾਇ ਨਾਇਐ ਰਾਮ ਰਾ।

[illegible] ਸ਼ਹਰ ਨੂੰ ਵਾਹਿਗੁਰੂ ਸਤਗੁਰਾਂ ਨੇ ਐਸੀ ਵਡਿਆਈ ਦਿਤੀ ਹੈ, ਉਸ ਨੂੰ ਹਰ ਪ੍ਰਕਾਰ ਦੀ ਰੌਣਕ ਨਾਲ ਸੁਸ਼ੋਭਿਤ ਕਰਨਾ ਹਰਿਕ ਸੱਚੇ ਸਿੰਘ ਦਾ ਧਰਮ ਹੈ। ਅਰ ਪੁਰਾਤਨ ਸਮਿਆਂ ਤੋਂ ਅਜ ਤੀਕ ਸਿੰਘਾਂ ਦਾ ਏਹ ਧਰਮ ਨਿਭਦਾ ਚਲਿਆ ਆਇਆ ਹੈ। ਹੁਣ ਕਿਉਂਕਿ ਵਿਦਿਆ ਦਾ ਸਮਾ ਹੈ, ਅਰ ਵਿਦਯਾ ਹੀ ਕੌਮ ਨੂੰ ਉਚਿਆਂ ਕਰ ਸਕਦੀ ਹੈ, ਅਰ ਵਿਦਯਾ ਦੇ ਪਰਚਾਰਕ ਢੰਗਾਂ ਵਿਚੋਂ ਅਖਬਾਰ ਇਕ ਭਾਰੀ ਨਮਿਤ ਕੌਮੀ ਤੇ ਧਾਰਮਕ ਤਰੱਕੀ ਦਾ ਹੈ ਇਸਲਈ ਆਪਨੇ ਕੌਮ ਤੇ ਧਰਮ ਦੀ ਇਜ਼ਤ ਵਧਾਉਣ ਲਈ ਅਰ ਕੌਮ ਦੀ ਸਚੀ ਸੇਵਾ ਕਰਨੇ ਲਈ ਇਸ ਸ਼ਹਰ ਵਿਚੋਂ ਅਖਬਾਰ ਨਿਕਲਨੇ ਦੀ ਲੋੜ ਪ੍ਰਤੀਤ ਹੋ ਰਹੀ ਸੀ। ਉਸ ਲੋੜ ਨੂੰ ਪੂਰਾ ਕਰਨੇ ਲਈ ਇਹ ਅਖਬਾਰ ਨਿਕਲਿਆ ਹੈ।

ਅਖਬਾਰਾਂ ਨੇ ਜੋ ਕੁਝ ਹੋਰ ਫੇਰ ਵਾਧੇ ਤੇ ਬ੍ਰਿਧੀਆਂ ਸੰਸਾਰ ਵਿਚ ਕੀਤੀਆਂ ਹਨ ਸਭ ਕੋਈ ਜਾਣਦਾ ਹੈ, ਯੂਰਪ ਦੀ ਸਾਰੀ ਤਰੱਕੀ ਅਖਬਾਰਾਂ ਦੇ ਸਿਰ ਪੁਰ ਹੈ ਅਰ ਉਥੇ ਅਕਸਰ ਲੋਕ ਭਾਵੇਂ ਕਿਸੇ ਸ਼ਰੀਰਕ ਲੋੜ ਤੋਂ ਵਿਰਵੇ ਰਹ ਜਾਣ, ਪਰ ਅਖਬਾਰ ਪੜ੍ਹੇ ਬਿਨਾਂ ਨਹੀਂ ਰਹ ਸਕਦੇ। ਪਰ ਸਾਡੀ ਕੌਮ ਵਿਚ ਅਜੇ ਏਹ ਸ਼ੌਕ ਨਹੀਂ ਵਧਿਆ, ਇਸੇ ਕਰਕੇ ਅਸੀਂ ਦੂਸਰੀਆਂ ਕੌਮਾਂ ਨਾਲੋਂ ਪਿਛੇ ਰਹਿ ਜਾਂਦੇ ਹਾਂ, ਜੇ ਕਦਾਪਿ ਹਰੇਕ ਸਿੰਘ ਆਪਨੇ ਕੌਮੀ ਅਖਬਾਰ ਨੂੰ ਪੜ੍ਹਨੇ ਦਾ ਨਿਯਮ ਕਰੇ ਤਦ ਜ਼ਰੂਰ ਹੈ ਕਿ ਤਰੱਕੀ ਹਥ ਜੋੜਕੇ ਸਾਮਣੇ ਆ ਖਲੋਵੇ।

ਗੁਰਮੁਖੀ ਅਖਰ ਸਤਗੁਰੂ ਅੰਗਦਦੇਵ ਜੀ ਨੇ ਰਚੇ ਅਰ ਜਿਨ੍ਹਾਂ ਵਿਚ ਸਾਡੀ ਪੰਜਾਬੀ ਬੋਲੀ ਲਿਖੀ ਜਾਂਦੀ ਹੈ। ਸੋ ਅਪਨੀ ਬੋਲੀ ਅਰ ਅਖਰਾਂ ਦੀ ਬ੍ਰਿਧੀ ਭੀ ਤਦੇ ਹੋ ਸਕਦੀ ਹੈ ਜੋ ਅਖਬਾਰ ਚੰਗੀ ਹੋਕੇ ਨਿਕਲਨ। ਕਿਉਂਕਿ [illegible] ਬੋਲੀ ਅਖਬਾਰ ਦੇ ਕਾਲਮਾਂ ਵਿਚ ਆਕੇ ਹੀ ਮੰਜੀ ਹੈ, ਅਰ ਆਪਣੀ ਕੌਮ ਦੀ ਤਰੱਕੀ ਦਾ ਕਾਰਣ ਹੋਈ ਹੈ, ਦੇਖੋ ਜਦ ਮੁਸਲਮਾਨ ਪੈਦਾ ਹੋਏ ਤਦ ਉਨ੍ਹਾਂ ਨੇ ਅਰਬੀ ਦੀ ਕਦਰ ਕੀਤੀ ਅਰ ਉਸਦੇ ਕਦਰ ਕਰਦੇ ਹੋਏ ਕਿਤੇ ਵਧੇ, ਜਿਵੇਂ ਅੰਗ੍ਰੇਜ਼ ਅੰਗ੍ਰੇਜ਼ੀ ਦੀ ਤਰੱਕੀ ਕਰਨੇ ਤੇ ਵਧ ਗਏ। ਸਾਡੇ ਸਤਗੁਰਾਂ ਨੇ ਭੀ ਅਪਨੇ ਪੰਥ ਦੇ ਵਾਧੇ ਲਈ ਮਾਦਰੀ ਬੋਲੀ ਪੰਜਾਬੀ ਦੀ ਕਦਰ ਕੀਤੀ ਅਰ ਅਜ ਤੀਕ ਸਭ ਸਿੰਘ ਉਸਦੇ ਵਾਧੇ ਦਾ ਜਤਨ ਕਰਦੇ ਹਨ, [illegible]

ਖਾਲਸਾ ਸਮਾਚਾਰ ਦੇ ਸਭ ਤੋਂ ਪਹਿਲੇ ਪਰਚੇ ਦਾ ਪਹਿਲਾ ਪੰਨਾ

# ਖਾਲਸਾ ਸਮਾਚਾਰ ਦੀ ਪੰਥਕ ਉਸਾਰੀ ਸੇਵਾ

ਪ੍ਰਸਿਧ ਇਤਿਹਾਸਕਾਰ ਬਾਬਾ ਪ੍ਰੇਮ ਸਿੰਘ ਜੀ ਹੋਤੀ ਮਰਦਾਨ ਵਾਲੇ ਨੇ ਖਾਲਸਾ ਸਮਾਚਾਰ ਦੀ ਗੋਲਡਨ ਜੁਬਲੀ ਸਮੇਂ ਇਸ ਦੀ ਘਾਲ ਦੀ ਪ੍ਰਸੰਸਾ ਕਰਦਿਆਂ ਲਿਖਿਆ ਸੀ:-

ਖਾਲਸਾ ਪੰਥ ਦੇ ਹਰਮਨ ਪਿਆਰੇ ਪਹਿਰੇਦਾਰ ਅਤੇ ਅਥੱਕ ਸੇਵਕ 'ਖਾਲਸਾ ਸਮਾਚਾਰ' ਨੇ ਸੇਵਾ ਕਰਦਿਆਂ ਆਪਣੇ ਜੀਵਨ ਦੇ ਪੰਜਾਹ ਬਰਸ ਪੂਰੇ ਕਰ ਕੇ ਜਦ ਇਕਵੰਜਵੇਂ ਸਾਲ ਵਿਚ ਕਦਮ ਰਖਿਆ ਤਾਂ ਇਸ ਦੇ ਪਿਆਰਿਆਂ ਵਲੋਂ ਇਸ ਖੁਸ਼ੀ ਵਿਚ ਇਸ ਦੀ ਸੁਨਹਿਰੀ ਜੁਬਲੀ ਮਨਾਈ ਜਾਣੀ ਪ੍ਰਗਟ ਕੀਤੀ ਹੈ। ਇਸੇ ਸਬੰਧ ਵਿਚ ਕੁਝ ਸਤਰਾਂ, ਸ਼ਰਧਾ-ਭਰੇ ਪੁਸ਼ਪ, ਭੇਟਾ ਕਰਦਾ ਹਾਂ:-

(੧) ਮੈਨੂੰ ਇਸ ਗਲ ਦਾ ਮਾਣ ਪ੍ਰਾਪਤ ਹੈ ਕਿ ਮੇਰੇ ਪਾਸ ਇਸ ਸੇਵਾਦਾਰ ਦੇ ਆਰੰਭ ਤੋਂ ਲੈ ਕੇ ਹੁਣ ਤੱਕ ਲਗ ਭਗ ਸਾਰੇ ਫਾਇਲ ਮੌਜੂਦ ਹਨ, ਜਿਨ੍ਹਾਂ ਵਿਚ ਹੋ ਬੀਤੇ ਪੰਜਾਹ ਸਾਲਾਂ ਦਾ ਸੰਪੂਰਨ ਪੰਥ ਦਾ ਧਾਰਮਕ, ਰਾਜਸਕ ਤੇ ਵਿਦਯਕ ਇਤਿਹਾਸ ਦਾ ਬਹੁਮੁੱਲਾ ਖਜ਼ਾਨਾ ਭਰਿਆ ਪਿਆ ਹੈ।

(੨) ਖਾਲਸਾ ਸਮਾਚਾਰ ਨੇ ਆਪਣੇ ਪੰਜਾਹ ਸਾਲਾ ਜੀਵਨ ਵਿਚ ਅਨੇਕ ਕੌਮੀ ਸੁਧਾਰਕ ਲਹਿਰਾਂ ਨੂੰ ਜਨਮ ਦਿਤਾ, ਜਿਨ੍ਹਾਂ ਵਿਚੋਂ ਕੁਝਕੁ ਦਾ ਇਥੇ ਲਿਖਣਾ ਯੋਗ ਸਮਝਦਾ ਹਾਂ:- (ੳ) ਖਾਲਸੇ ਵਿਚ ਮੁੜ ਗੁਰ ਮਰਿਯਾਦਾ ਦਾ ਪਰਚਲਤ ਕਰਨਾ। (ਅ) ਅੰਮ੍ਰਿਤ ਦੀ ਦਾਤ ਲਈ ਜੀਵ ਮਾਤ੍ਰ ਨੂੰ ਅਧਿਕਾਰੀ ਸਹੀ ਕਰਨਾ। (ੲ) ਗੁਰਦਵਾਰਿਆਂ, ਗੁਰਧਾਮਾਂ ਵਿਚ ਗੁਰ ਆਸ਼ੇ ਅਨੁਸਾਰ ਰਹੁਰੀਤਿ ਦਾ ਮੁੜ ਸਥਾਪਤ ਕਰਾਉਣਾ। ਜੋ ਅਗੇ ਜਾ ਕੇ ਗੁਰਦਵਾਰਾ ਸੁਧਾਰ ਲਹਿਰ ਦੀ ਨੀਂਹ ਦਾ ਪੱਥਰ ਸਾਬਤ ਹੋਈ। (ਸ) ਜ਼ਾਤ ਪਾਤ ਦੇ ਰੋਗ ਦਾ ਮਿਟਾਣਾ। (ਹ) ਸਿੰਘ ਸਭਾ ਲਹਿਰ ਨੂੰ ਪੂਰਨ ਸ਼ਕਤੀਮਾਨ ਬਨਾਣਾ। (ਕ) ਪੰਥ ਦੇ ਦਰ ਦਰ ਰੁਲ ਰਹੇ ਯਤੀਮ ਬੱਚੇ ਬੱਚੀਆਂ ਅਤੇ ਨੈਣ-ਹੀਨ ਮਹਿੱਟਰਾਂ ਲਈ ਆਸ਼ਰਮ ਤੇ ਯਤੀਮਖਾਨੇ ਖੁਲ੍ਹਵਾਣਾ ਆਦਿ।

(੩) ਖਾਲਸੇ ਦੇ ਧਾਰਮਕ ਪਰਚਾਰ ਲਈ ਉੱਚੇ ਗੁਣਾਂ ਵਾਲੇ ਰਾਗੀ ਤਿਆਰ ਕਰਨਾ, ਜਿਹਾ ਕਿ ਸਤਿਕਾਰ ਯੋਗ ਭਾਈ ਹੀਰਾ ਸਿੰਘ ਜੀ ਅਤੇ ਮਾਨ ਯੋਗ ਭਾਈ ਸੁਧ ਸਿੰਘ ਜੀ ਆਦਿ ਨੇ ਇਸੇ ਦੇ ਬਹੁਮੁਲੇ ਭੰਡਾਰੇ ਤੋਂ ਵਰੁਸਾ ਕੇ ਹਜ਼ਾਰਾਂ ਮਾਈ ਭਾਈ ਨੂੰ ਗੁਰੂ ਚਰਣਾਂ ਦਾ ਭੌਰਾ ਬਣਾ ਦਿੱਤਾ। ਇਸੇ ਤਰ੍ਹਾਂ ਸਾਡੇ ਹੋ ਬੀਤੇ ਬਹੁਤ ਸਾਰੇ ਉਪਦੇਸ਼ਕ ਤੇ ਪਰਚਾਰਕ, ਜਿਨ੍ਹਾਂ ਸਿੰਘ ਸਭਾ ਲਹਿਰ ਦੇ ਨਵੇਂ ਉਗਮੇ ਪੌਦੇ ਨੂੰ ਕਰੜੀਆਂ ਘਾਲਾਂ ਘਾਲਣ ਦੇ ਜਲ ਨਾਲ ਸਿੰਚਿਆ ਤੇ ਪਾਲਿਆ, ਉਨ੍ਹਾਂ ਇਹ ਪਾਵਨ ਜਲ ਇਸ ਦੇ ਭਰਪੂਰ ਚਸ਼ਮੇ ਤੋਂ ਪ੍ਰਾਪਤ ਕੀਤਾ ਸੀ; ਜਿਨ੍ਹਾਂ ਵਿਚੋਂ ਭਾਈ ਜਗਤ ਸਿੰਘ ਜੀ ਪ੍ਰਦੇਸੀ, ਭਾਈ ਲਾਲ ਸਿੰਘ ਜੀ ਅਤੇ ਦੋਵੇਂ ਭਾਈ ਲਾਭ ਸਿੰਘ ਆਦਿ ਸਨ। ਇਹ ਆਪਣਿਆਂ ਵਖਿਆਨਾਂ ਤੇ ਉਪਦੇਸ਼ਾਂ ਵਿਚ ਵਿਸ਼ੇਸ਼ ਕਰਕੇ "ਖਾਲਸਾ ਸਮਾਚਾਰ" ਵਿਚ ਪ੍ਰਕਾਸ਼ਤ ਹੋਏ ਲੇਖਾਂ ਦੇ ਆਧਾਰ ਪਰ ਹੀ ਬੋਲਿਆ ਕਰਦੇ ਸਨ।

(੪) ਪੰਜਾਬੀ ਦੇ ਪ੍ਰਸਿਧ ਕਵੀ ਅਤੇ ਲੇਖਕ ਇਸੇ ਹੀ ਹੀਰਿਆਂ ਦੀ ਖਾਣ ਤੋਂ ਵਰੁਸਾਏ ਹੋਏ ਹਨ, ਜਿਨ੍ਹਾਂ ਵਿਚੋਂ ਸ੍ਰੀ ਮਾਨ ਭਾਈ ਧਨੀ ਰਾਮ ਜੀ ਚਾਤ੍ਰਿਕ, ਸੁਥਰਾ ਜੀ, ਸਰਦਾਰ ਮਾਨ ਸਿੰਘ ਜੀ ਜੱਜ ਤੇ ਸਤਿਕਾਰ ਯੋਗ ਬੀਬੀ ਹਰਨਾਮ ਕੌਰ ਜੀ ਆਦਿ ਦੇ ਨਾਮ ਲਿਖਣ ਗੋਚਰੇ ਹਨ।

(੫) ਜਿਥੇ 'ਖਾਲਸਾ ਸਮਾਚਾਰ' ਉਪਰ ਦੱਸੀ ਪੰਥ ਦੀ ਅਮੋਲਕ ਸੇਵਾ ਵਿਚ ਜੁਟਿਆ ਰਹਿੰਦਾ ਸੀ ਉਥੇ ਨਾਲ ਹੀ ਇਕ ਅਤਿ ਜ਼ਰੂਰੀ ਕੜਵਾ ਫਰਜ਼ ਵੀ ਬੜੀ ਸਾਵਧਾਨਤਾ ਤੇ ਦਲੇਰੀ ਨਾਲ ਇਹ ਨਿਭਾਂਦਾ ਰਿਹਾ ਹੈ, ਅਤੇ ਉਹ ਹੈਸੀ ਪੰਥ ਦੇ ਦੁਵੈਖੀਆਂ ਅਤੇ ਨਿੰਦਕਾਂ ਦੇ ਪੰਥ ਪਰ ਕੀਤੇ ਹੋਏ ਹਮਲਿਆਂ ਦੇ ਬੜੀ ਗੰਭੀਰਤਾ ਤੇ ਜੁਗਤੀਆਂ ਨਾਲ ਮੂੰਹ ਤੋੜਵੇਂ ਉਤਰ। ਇਸ ਪਖ ਨੂੰ ਇਹ ਅੱਜ ਤਕ ਬੜੀ ਸੁਚੱਜਤਾ ਨਾਲ ਪੂਰਾ ਕਰ ਰਿਹਾ ਹੈ।

(੬) ਖਾਲਸਾ ਸਮਾਚਾਰ ਦੇ ਇਸ ਪੰਜਾਹ ਸਾਲਾ ਜੀਵਨ ਵਿਚ ਬੜੇ ਬੜੇ ਅਨਮੋਲ ਮੋਤੀਆਂ ਦੀਆਂ ਲੜੀਆਂ ਛਪਦੀਆਂ ਰਹੀਆਂ ਹਨ। ਜਿਹਾ ਕਿ ਸਤਿਕਾਰ ਯੋਗ ਡਾਕਟਰ ਚਰਨ ਸਿੰਘ ਜੀ, ਸ੍ਰੀ ਮਾਨ ਡਾਕਟਰ ਭਾਈ ਸਾਹਿਬ ਭਾਈ ਵੀਰ ਸਿੰਘ ਜੀ, ਮਾਨਯੋਗ ਵਿਦਯਾ ਮਾਰਤੰਡ ਡਾਕਟਰ ਬਲਬੀਰ ਸਿੰਘ ਜੀ, ਸਰਦਾਰ ਸਾਧੂ ਸਿੰਘ ਜੀ ਧੂਪੀਏ, ਸਰਦਾਰ ਨਿਹਾਲ ਸਿੰਘ ਜੀ ਰਾਵਲਪਿੰਡੀ ਅਤੇ ਪੰਥ ਦੇ ਨਿਰਮਾਣ ਸੇਵਕ ਸਰਦਾਰ ਤ੍ਰਿਲੋਚਨ ਸਿੰਘ ਆਦਿ ਦੇ ਲੇਖ। ਇਹ ਅਜ ਵੀ ਅਤੇ ਆਵਣ ਵਾਲੇ ਸਮੇਂ ਵੀ ਸਦਾ ਖਾਲਸਾ ਪੰਥ ਨੂੰ ਚੜ੍ਹਦੀਆਂ ਕਲਾਂ ਵਿਚ ਲਿਜਾਣ ਲਈ ਚਾਨਣ ਮੀਨਾਰ ਤੁੱਲ ਹਨ ਤੇ ਮੇਰੀ ਚਿਰਾਂ ਤੋਂ ਇਹ ਤੀਬਰ ਲੋਚਨਾ ਰਹੀ ਹੈ ਕਿ ਇਹਨਾਂ ਬਹੁ ਮੁੱਲੇ ਲੇਖਾਂ ਨੂੰ ਕਿਤਾਬੀ ਸ਼ਕਲ ਵਿਚ ਛਾਪਿਆ ਜਾਏ, ਜਿਸ ਤੋਂ ਸਾਡੀਆਂ ਆਵਣ ਵਾਲੀਆਂ ਨਸਲਾਂ ਰੋਸ਼ਨੀ ਪ੍ਰਾਪਤ ਕਰ ਸਕਣ।

(੭) ਅੰਤ ਪਰ ਮੇਰੀ ਸਤਿਗੁਰੂ ਦੇ ਚਰਨਾਂ ਵਿਚ ਅਰਦਾਸ ਹੈ ਕਿ ਉਹ ਸਰਬ ਸ਼ਕਤੀਮਾਨ ਪਿਤਾ ਇਸ ਟਹਿਲੂਏ ਦੇ ਸਿਰ ਪਰ ਆਪਣੀ ਬਰਕਤ ਦਾ ਹੱਥ ਰੱਖੀ ਰੱਖੇ ਤਾਂ ਕਿ ਇਹ ਇਸੇ ਤਰ੍ਹਾਂ ਪੰਥ ਦੀ ਸੇਵਾ ਕਰਦਾ ਹੋਇਆ ਕਈ ਕਈ ਸੁਨਹਿਰੀ ਅਤੇ ਹੀਰਿਆਂ ਜੜੀਆਂ ਜੁਬਲੀਆਂ ਮਨਾਂਦਾ ਚਲਾ ਜਾਏ।

—o—

## ਆਪ ਜੀ ਦੀਆਂ ਰਚਨਾਵਾਂ ਦੇ ਕੁਝ ਵੇਰਵੇ

ਪਹਿਲੀ ਚੀਜ਼ ਆਪ ਨੇ 'ਸੁੰਦਰੀ' ਪੁਸਤਕ ਲਿਖੀ। ਸ਼ਾਇਦ ਅਜੇ ਆਪ ਦਸਵੀਂ ਜਮਾਤ ਵਿਚ ਹੀ ਪੜ੍ਹਦੇ ਸਨ, ਜਦ ਇਹ ਲਿਖਣੀ ਸ਼ੁਰੂ ਕਰ ਦਿੱਤੀ ਸੀ। ਇਹ ਇਕ ਪੁਰਾਤਨ ਗੀਤ ਪਰ ਆਧਾਰਿਤ ਕਥਾ ਹੈ, ਜਿਸ ਵਿਚ ਉਸ ਵੇਲੇ ਦੀ ਹਿੰਦੂ ਘਰਾਂ ਦੀ ਮੁਸਲਮ ਰਾਜ ਦੇ ਜ਼ੁਲਮਾਂ ਹੇਠ ਲਾਚਾਰ ਜੇਹੀ ਦਸ਼ਾ ਦਾ ਦਰਸ਼ਨ ਕਰਾਇਆ ਹੈ ਤੇ ਉਗਮ ਰਹੀ ਸਿਖ ਆਚਰਣਕ ਉੱਚਤਾ ਦੀ ਤੇ ਕਸ਼ਟ ਸਹਾਰਦਿਆਂ ਜ਼ੁਲਮ ਦਾ ਮੂੰਹ ਤੋੜ ਟਾਕਰਾ ਕਰਨ ਦੀ ਦਲੇਰੀ ਦੀ ਸਾਖ ਭਰੀ ਹੈ। ਇਹ ਜਿਸ ਵੇਲੇ ਛਪੀ ਤਾਂ ਲੋਕਾਂ

ਵਿਚ ਬੜੀ ਪਸੰਦ ਕੀਤੀ ਗਏ ਤੇ ਭਾਈ ਸਾਹਿਬ ਜੀ ਦੇ 'ਬਿਦੇ ਨਿਸ਼ਾਨੇ' ਉਪਰ ਇਸ ਨੇ ਆਪਣਾ ਪੂਰਾ ਅਸਰ ਕੀਤਾ। ਸਾਡੇ ਸਿਖ ਨੌਜਵਾਨ, ਜੋ ਸਿਖੀ ਨੂੰ ਨਫਰਤ ਕਰਨ ਲਗ ਪਏ ਸਨ, ਉਹ ਆਪਣੇ ਇਸ ਸ਼੍ਰੋਮਣੀ ਆਦਰਸ਼ ਉਤੇ ਫਖਰ ਨਾਲ ਜਾਗ ਪਏ ਤੇ ਲਗ ਰਹੀ ਢਾਹ ਨੂੰ ਢਾਹ ਸਮਝਣ ਦੀ ਸੂਝ ਬੂਝ ਵਿਚ ਆ ਕੇ ਟਾਕਰੇ ਕਰਨ ਦੀ ਸ਼ਕਤੀ ਫੜ ਉਠੇ ਤੇ ਸਾਵਧਾਨ ਹੋ ਗਏ। ਇਹ ਪੁਸਤਕ ਜਿੰਨੀ ਤਦੋਂ ਲੋੜੀਂਦੀ ਸੀ ਉਤਨੀ ਹੀ ਅੱਜ ਬੀ ਹੈ।

ਇਸੇ ਪੱਖ ਵਿਚ ਦੂਜੀ ਪੁਸਤਕ ਆਪ ਨੇ 'ਬਿਜੈ ਸਿੰਘ' ਲਿਖੀ, ਤੀਸਰੀ 'ਸਤਵੰਤ ਕੌਰ' ਦਾ ਆਰੰਭ ਕੀਤਾ। ਜੋ ਖਾਲਸਾ ਸਮਾਚਾਰ, ਸ਼ੁਰੂ ਕਰਨ ਵੇਲੇ ਉਸ ਵਿਚ ਛਾਪਣੀ ਸ਼ੁਰੂ ਕੀਤੀ। ਪਹਿਲਾ ਭਾਗ ਜੋ ਲਗ ਪਗ ਸਾਰੀ ਪੁਸਤਕ ਦਾ ਤੀਜਾ ਹਿੱਸਾ ਹੋਵੇਗਾ, ਤਦੋਂ ਹੀ ਰਚਿਆ ਤੇ ਅਖਬਾਰ ਵਿਚ ਛਪਣ ਪਿਛੋਂ ਪੁਸਤਕ ਆਕਾਰ ਵਿਚ ਛਾਪਿਆ ਗਿਆ, ਪਰ ਬਾਕੀ ਦਾ ਹਿੱਸਾ ਲਗ ਪਗ ੨੭-੨੮ ਸਾਲ ਪਿਛੋਂ ਲਿਖਕੇ ਪੁਸਤਕ ਮੁਕੰਮਲ ਕੀਤੀ।

ਇਕ ਹੋਰ ਪੁਸਤਕ ਸ਼ੁਰੂ ਦੇ ਦਿਨਾਂ ਵਿਚ ਲਿਖੀ ਸੀ 'ਭਾਈ ਮੌਜ ਸਿੰਘ' ਜੋ ਬੀ ਕੌਮ ਦੇ ਸੁਧਾਰਕ ਪੱਖ ਤੇ ਸੀ। ਇਹ ਪੰਜ ਕਾਪੀਆਂ ਪਰ ਲਿਖੀ ਗਈ ਸੀ, ਕੋਈ ਸਜਣ ਪੜਨ ਲਈ ਲੈ ਗਿਆ। ਪਹਿਲੀ, ਤੀਜੀ ਤੇ ਪੰਜਵੀਂ ਕਾਪੀ ਉਥੋਂ ਵਾਪਸ ਆਈ ਤੇ ਬਾਕੀ ਦੂਜੀ ਚੌਥੀ ਕਾਪੀ ਗੁੰਮ ਹੋ ਗਈ। ਸੋ ਉਹ ਨਾਂ ਮੁਕੰਮਲ ਰਹਿਣ ਤੇ ਨਹੀਂ ਛਾਪੀ ਗਈ। ਤੇ ਭਾਈ ਸਾਹਿਬ ਜੀ ਨੇ ਬੀ ਉਸ ਨੂੰ ਦੁਬਾਰਾ ਲਿਖਕੇ ਮੁਕੰਮਲ ਕਰਨ ਦਾ ਉਦਮ ਨਹੀਂ ਕੀਤਾ ਕਿਉਂਕਿ ਉਹ ਹੋਰ ਉਚੇਰੇ ਸਾਹਿਤਕ ਕੰਮਾਂ ਵਿਚ ਰੁੱਝ ਗਏ ਸਨ, ਤੇ ਜਿਸ ਸੁਧਾਰ ਦੇ ਓਹ ਇਛਕ ਸਨ ਓਹ ਆਪਦੀਆਂ ਪਹਿਲੀਆਂ ਤਿੰਨੇ ਰਚਨਾਵਾਂ ਬਖੂਬੀ ਕਰ ਰਹੀਆਂ ਸਨ।

—o—

## ਹੋਰ ਰਚਨਾਵਾਂ

ਸੁੰਦਰੀ, ਬਿਜੈ ਸਿੰਘ, ਸਤਵੰਤ ਕੌਰ ਮੁੱਢਲੀਆਂ ਰਚਨਾਵਾਂ ਤੋਂ ਪਿਛੋਂ, ਆਪ ਦੀ ਕਲਮ ਪੂਰੇ ਜ਼ੋਰ ਨਾਲ ਚਲਦੀ ਰਹੀ। ਇਕ ਪਾਸੇ ਤਾਂ ਅਖਬਾਰ ਵਿਚ ਲੇਖ ਤੇ ਦੂਜੇ ਪਾਸੇ ਖਾਲਸਾ ਟਰੈਕਟ ਸੁਸਾਇਟੀ ਦੇ ਟਰੈਕਟਾਂ ਵਿਚ ਆਪ ਦੀਆਂ ਰਚਨਾਵਾਂ ਛਪਦੀਆਂ ਰਹੀਆਂ। ਬਾਬਾ ਨੌਧ ਸਿੰਘ, 'ਸੁਭਾਗ ਜੀ' ਦੇ ਨਾਮ ਹੇਠ ਖਾਲਸਾ ਟਰੈਕਟ ਸੁਸਾਇਟੀ ਦੇ ਟਰੈਕਟਾਂ ਵਿਚ ਪਹਿਲੇ ਛਪਦਾ ਰਿਹਾ, ਭਾਈ ਸਾਂਈ ਦਾਸ ਦਾ ਜੀਵਨ ਬੀ ਇਵੇਂ ਛਪਿਆ। ਫਿਰ ਇਹ ਪੁਸਤਕ ਆਕਾਰ ਵਿਚ 'ਸੁਭਾਗ ਜੀ ਦਾ ਸੁਧਾਰ ਹੱਥੀਂ ਬਾਬਾ ਨੌਧ ਸਿੰਘ' ਦੇ ਨਾਮ ਹੇਠ ਪਾਠਕਾਂ ਦੇ ਸਾਹਮਣੇ ਆਇਆ। ਇਸ ਵਿਚ ਸਾਦਾ ਤੇ ਸਰਬੱਤ ਦੇ ਭਲੇ ਦਾ, ਸਰਬੱਤ ਲਈ ਸੁਖਦਾਈ ਗ੍ਰਿਹਸਤੀ ਸਿੱਖ ਜੀਵਨ ਦਾ ਆਦਰਸ਼ ਨਿਰੂਪਣ ਕੀਤਾ ਗਿਆ ਹੈ।

ਇਸ ਤਰ੍ਹਾਂ ਜਦ ਰਾਣਾ ਸੂਰਤ ਸਿੰਘ ਲਿਖਿਆ ਤਾਂ ਉਹ ਬੀ ਪਹਿਲੇ ਖਾ: ਟਰੈਕਟ ਸੁਸਾਇਟੀ ਦੇ ਟਰੈਕਟਾਂ ਵਿਚ ਛਾਪਿਆ ਗਿਆ। ਇਹ ਇਕ ਨਵੀਂ ਚੀਜ਼ ਤੇ ਨਵਾਂ ਖਿਆਲ

ਸੀ, ਕਾਵਯ ਦੇ ਅਨੂਠੇ ਅਲੰਕਾਰਾਂ ਵਿਚ ਭੂਸ਼ਿਤ ਪ੍ਰਬਲ-ਮੌਤ ਦੇ ਰੰਗ ਵਿਚ ਅਸਹਿ ਸਦਮਾ, ਪ੍ਰਾਣ ਪਤੀ ਪਿਆਰੇ ਦਾ ਵਿਛੋੜਾ ਤੇ ਏਸ ਸਦਮੇ ਵਿਚ ਸਦਮਾ-ਗ੍ਰਸਤ ਦਾ ਰੁੜਨਾ ਪਰ ਸਤਿਸੰਗ ਦਾ ਉਸ ਨੂੰ ਰੋੜ੍ਹ ਵਿਚੋਂ ਕੱਢ ਕੇ ਆਤਮਕ ਤੌਰ ਤੇ ਸੁਖੀ ਕਰ ਦੇਣਾ ਤੇ ਅਨੇਕ ਜਗਯਾਸਾ ਭਾਵ ਵਿਚ ਪੈਦਾ ਹੋ ਗਈਆਂ ਗੁੰਝਲਾਂ ਦਾ ਸੁਲਝਾਉ, ਗੁਰਮਤਿ ਦਾ ਆਦਰਸ਼ ਮਨ ਮੋਹਨ ਪੈਰਾਏ ਵਿਚ ਪੇਸ਼ ਕੀਤਾ ਗਿਆ ਜੋ ਇਕ ਨਵੀਂ ਚੀਜ਼ ਹੈ। ਵਿਦਵਾਨਾਂ ਤੇ ਆਤਮ ਦਰਸੀਆਂ ਨੇ ਇਸੇ ਨੂੰ ਅਮੋਲਕ ਤੇ ਅਤਿ ਲੋੜੀਂਦੀ ਸ਼ੈ ਮੰਨਿਆ ਤੇ ਅੱਜ ਸਾਰੇ ਵਿਦਵਾਨ ਇਸ ਰਚਨਾਂ ਨੂੰ ਪੰਜਾਬੀ ਦਾ ਚੋਟੀ ਦਾ ਸਭ ਤੋਂ ਪਹਿਲਾ ਮਹਾਂ ਕਾਵਯ ਮੰਨਦੇ ਹਨ।

ਸ੍ਰੀ ਗੁਰੂ ਨਾਨਕ ਦੇਵ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਵਿਤ੍ਰ ਅਵਤਾਰ ਗੁਰ ਪੁਰਬਾਂ ਤੇ ਹਰ ਸਾਲ ਆਪ ਦੀ ਕਲਮ, ਨਵੇਂ ਤੋਂ ਨਵੇਂ ਲੇਖ, ਪ੍ਰਸੰਗ ਆਪਦੇ ਮਨਮੋਹਨ ਤੇ ਦਿਲਚਸਪ ਢੰਗ ਵਿਚ ਲਿਖਦੀ ਰਹੀ ਜੋ 'ਖਾਲਸਾ ਸਮਾਚਾਰ' ਅਖਬਾਰ ਤੇ ਖਾਲਸਾ ਟਰੈਕਟ ਸੁਸਾਇਟੀ' ਦੁਆਰਾ ਪ੍ਰਕਾਸ਼ਤ ਹੁੰਦੇ ਰਹੇ। ਜਦ ਇਹ ਲੇਖ ਚੋਖੀ ਗਿਣਤੀ ਵਿਚ ਹੋ ਗਏ ਤਾਂ ੧੯੨੫ ਵਿਚ ਦਸਮੇਸ਼ ਪਿਤਾ ਗੁਰ ਕਲਗੀਧਰ ਪਾਤਸ਼ਾਹ ਸੰਬੰਧੀ ਲੇਖਾਂ ਨੂੰ ਕਲਗੀਧਰ ਪਾਤਸ਼ਾਹ ਦੇ ਜੀਵਨ ਅਨੁਸਾਰ ਤਰਤੀਬ ਦਿਤੀ ਤੇ ਫਿਰ ਰਹਿ ਗਏ ਪ੍ਰਸੰਗਾਂ ਲਈ, ਵਿਚ ਵਿਚ ਸੂਚਨਾਵਾਂ ਦੇ ਕੇ ਆਪ ਨੇ ਕਲਗੀਧਰੋਂ ਚਮਤਕਾਰ ਪ੍ਰਕਾਸ਼ਤ ਕੀਤਾ। ਇਸੇ ਤਰ੍ਹਾਂ ਗੁਰੂ ਨਾਨਕ ਚਮਤਕਾਰ ਦਾ ਪ੍ਰਬੰਧ ਦੋ ਤਿੰਨ ਸਾਲ ਪਿਛੋਂ ੧੯੨੮ ਵਿਚ ਕਰ ਦਿਤਾ ਗਿਆ ਤੇ ਹਰ ਐਡੀਸ਼ਨ ਵਿਚ ਮਗਰੋਂ ਛਪੇ ਲੇਖਾਂ ਦਾ ਵਾਧਾ ਹੁੰਦਾ ਰਿਹਾ। ਹੁਣ ਇਹ ਦੋਨੋਂ ਵਿਸ਼ਾਲ ਰਚਨਾਵਾਂ, ਹਜ਼ਾਰ ਹਜ਼ਾਰ ਸਫੇ ਤੋਂ ਉਪਰ ਚੋਟੀ ਦੀਆਂ ਰਚਨਾਵਾਂ ਮੰਨੀਆਂ ਜਾਂਦੀਆਂ ਹਨ। ਫੇਰ ਖੂਬੀ ਇਹ ਹੈ ਕਿ ਹਰ ਪ੍ਰਸੰਗ ਅਨੇਕ ਖੂਬੀਆਂ ਦਾ ਗੁਲਦਸਤਾ ਹੈ, ਇਕ ਪਾਸੇ ਇਤਿਹਾਸ ਹੈ, ਦੂਸਰੇ ਪਾਸੇ ਕਹਾਣੀ ਦੀ ਰੋਚਕਤਾ ਕਮਾਲ ਤੇ ਹੈ, ਜੋ ਪਾਠਕ ਮਨ ਨੂੰ ਖਿੱਚੀ ਲਈ ਜਾਂਦੀ ਹੈ। ਤੀਸਰੇ ਅਨੇਕ ਆਤਮਕ ਨੁਕਤਿਆਂ ਪਰ ਰੌਸ਼ਨੀ ਐਸੇ ਤ੍ਰੀਕੇ ਨਾਲ ਪਾਈ ਗਈ ਹੈ, ਕਿ ਪਰਮਾਰਥਕ ਗੁੰਝਲਾਂ ਦੇ ਸੁਲਝਾਉ, ਪੂਰੀ ਸੁਖੈਨਤਾ ਤੇ ਸਪਸ਼ਟਤਾ ਵਿਚ ਹੋ ਗਏ ਹਨ ਤੇ ਘਾਲੀਆਂਤਂ ਛੁੱਟ ਸਾਧਾਰਨ ਸੂਝ ਬੂਝ ਬੀ ਪ੍ਰੇਰਨਾ ਤੇ ਰਾਹਨੁਮਾਈ ਪ੍ਰਾਪਤ ਕਰਕੇ ਸੁਖੀ ਹੋ ਸਕਦੀ ਹੈ। ਚੌਥੇ ਅਨੇਕ ਸੰਸੇ, ਜੋ ਹਰ ਪ੍ਰਕਾਰ ਦੇ ਮਨਾਂ ਵਿਚ ਉਪਜਦੇ ਰਹਿੰਦੇ ਹਨ ਉਨ੍ਹਾਂ ਦੇ ਬੜੀ ਸੁਖੈਨਤਾ ਤੇ ਸਪਸ਼ਟਤਾ ਨਾਲ ਇਨ੍ਹਾਂ ਵਿਚ ਸਮਾਧਾਨ ਕੀਤੇ ਗਏ ਹਨ।

ਇਕ ਬੜੀ ਦਿਲਚਸਪ ਗਲ ਇਹ ਹੈ ਕਿ ਜਦ ਭਾਈ ਵਜ਼ੀਰ ਸਿੰਘ ਜੀ ਜ਼ਿੰਦਾ ਸਨ ਤੇ ਪ੍ਰੈਸ ਦਾ ਕੰਮ ਚਲਾ ਰਹੇ ਸਨ ਤਾਂ ਉਹ ਇਕ ਦਿਨ ਭਾਈ ਸਾਹਿਬ ਜੀ ਨੂੰ ਕਹਿਣ ਲੱਗੇ ਕਿ ਇਸ ਵੇਲੇ ਛਾਪਣ ਲਈ ਕੋਈ ਕੰਮ ਨਹੀਂ ਹੈ, ਹੁਣ ਕੀ ਕਰੀਏ? ਭਾਈ ਸਾਹਿਬ ਨੇ ਉਸ ਨੂੰ ਹੌਂਸਲਾ ਦੇਂਦਿਆਂ ਕਿਹਾ, ਕੋਈ ਗੱਲ ਨਹੀਂ, ਆਪਣਾ ਕੰਮ ਛਾਪ ਲੈਂਦੇ ਹਾਂ। ਕਲ ਤੋਂ ਛਾਪਣ ਲਈ ਮੈਟਰ ਮੈਂ ਦਿਆਂਗਾ। ਇਹ ਕਹਿ ਕੇ ਆਪ ਉਸ ਵੇਲੇ ਪੰਜ ਗ੍ਰੰਥੀ ਦਾ ਟੀਕਾ ਕਰਨ ਬੈਠ ਗਏ ਤੇ ਛੇ ਦਿਨਾਂ ਵਿਚ ਆਪ ਜੀ ਨੇ ਸਾਰੀ ਪੰਜ ਗ੍ਰੰਥੀ ਦਾ ਟੀਕਾ ਕਰ ਕੇ ਸ. ਵਜ਼ੀਰ ਸਿੰਘ ਦੇ ਹਵਾਲੇ ਕਰ ਦਿਤਾ। ਇਹ

ਪੰਜ ਗਰੰਥੀ ਸਟੀਕ ਸੰ: ੧੯੦੬ ਵਿਚ ਛਾਪੀ ਗਈ। ਇਹ ਟੀਕਾ ਚਿਰ ਕਾਲ ਤਕ ਚੋਟੀ ਦਾ ਟੀਕਾ ਮੰਨਿਆ ਜਾਂਦਾ ਰਿਹਾ। ੩੦ ਸਾਲਾਂ ਬਾਅਦ ਆਪ ਦਾ ਵੀਚਾਰ ਹੋਇਆ ਕਿ ਪੰਜ ਗਰੰਥੀ ਦੇ ਟੀਕੇ ਦੀ ਪੁਨਰ ਸੁਧਾਈ ਕੀਤੀ ਜਾਵੇ, ਸੋ ਸ਼ੁਰੂ ਕਰ ਦਿਤੀ ਤੇ ਉਹ ਟੀਕਾ ਜੋ ਛੇ ਦਿਨਾਂ ਵਿਚ ਕੀਤਾ ਗਿਆ ਸੀ, ਹੁਣ ਉਸ ਦੀ ਸੁਧਾਈ ਤੇ ੬ ਸਾਲ ਲਗ ਗਏ। ਕਿਉਂਕਿ ਸ਼ੁਰੂ ਵਿਚ ਤਾਂ ਸ਼ਾਇਦ ਅਖਰੀ ਅਰਥਾਂ ਤੇ ਹੀ ਸੰਤੋਖ ਕੀਤਾ ਗਿਆ ਸੀ ਪਰ ਹੁਣ ਇਹ ਸੋਚ ਕੇ ਕਿ 'ਸਿਧ ਗੋਸ਼ਟ' ਤੇ 'ਓਅੰਕਾਰ' ਬਾਣੀਆਂ ਪਰਮ ਵਿਦਵਾਨਾਂ ਨਾਲ ਹੋਈਆਂ ਗੋਸ਼ਟਾਂ ਦਾ ਸਿੱਟਾ ਹਨ, ਇਸ ਲਈ ਇਨ੍ਹਾਂ ਨੂੰ ਪ੍ਰਸ਼ਨ ਕਰਤਿਆਂ ਦੇ ਪੜ੍ਹੇ ਹਿੰਦੂ ਫਿਲਾਸਫੇ ਦੇ ਮੰਨੇ ਪ੍ਰਮੰਨੇ ਮੁੱਖ ਗਰੰਥਾਂ ਨੂੰ ਸਾਹਮਣੇ ਰੱਖ ਕੇ ਗੁਰੂ ਨਾਨਕ ਦੇਵ ਜੀ ਦੇ ਉਤਰਾਂ ਨੂੰ ਸੋਚਿਆ ਜਾਏ। ਇਸ ਪਰ ਵੇਦਾਂ, ਸਿਮਰਤੀਆਂ, ਉਪਨਿਸ਼ਦਾਂ ਤੇ ਯੋਗ ਦੇ ਗਰੰਥਾ ਦਾ ਖਿਆਲ ਰਖ ਕੇ ਅਰਥ ਕੀਤੇ ਗਏ ਤੇ ਇਉ ਅਰਥ ਕਰਦਿਆਂ ਸਮਾਂ ਕਈ ਸਾਲਾਂ ਦਾ ਲਗ ਗਿਆ। ਹੁਣ ਇਸ ਟੀਕੇ ਨੂੰ ਚੋਟੀ ਦਾ ਟੀਕਾ ਮੰਨਿਆ ਜਾਂਦਾ ਹੈ।

ਇਹ ਤੇ ਹੋਰ ਰਚਨਾਵਾਂ ਜੋ ਪ੍ਰਕਾਸ਼ਤ ਹੋਈਆਂ ਉਨ੍ਹਾਂ ਦੇ ਸੰਮਤਾਂ ਦੀ ਕ੍ਰਮਾਵਲੀ ਵਿਚ ਉਨ੍ਹਾਂ ਦੀ ਇਸ ਪ੍ਰਕਾਰ ਤਰਤੀਬ ਦਿੱਤੀ ਜਾ ਸਕਦੀ ਹੈ:-

ਸੁੰਦਰੀ.......................................................................੧੮੯੮ ਈ:।
ਬਿਜੈ ਸਿੰਘ....................................................................੧੮੯੯ ਈ:।
ਸਤਵੰਤ ਕੌਰ ਭਾਗ-੧.......................................................੧੮੯੯-੧੯੦੦।
ਨਿਨਾਣ ਭਰਜਾਈ ਦੀ ਸਿਖਿਆ ਦਾਇਕ ਵਾਰਤਾ ਲਾਪ...........੧੯੦੩।
ਰਾਣਾ ਸੂਰਤ ਸਿੰਘ ਮਹਾਂ ਕਾਵਯ.........................................੧੯੦੫।
ਪੰਜ ਗਰੰਥੀ ਸਟੀਕ.......................................................੧੯੦੬।
ਲਹਿਰਾਂ ਦੇ ਹਾਰ..........................................................੧੯੦੭-੨੧।
ਬਾਬਾ ਨੌਧ ਸਿੰਘ..........................................................੧੯੦੭-੨੧।
ਰਾਜਾ ਲਖਦਾਤਾ ਸਿੰਘ....................................................੧੯੧੦।
ਪ੍ਰਾਚੀਨ ਪੰਥ ਪ੍ਰਕਾਸ਼.........................................................੧੯੧੪।
ਗੰਜ ਨਾਮਾ ਅਨੁਵਾਦ.........................................................੧੯੧੪।
ਭਰਥਰੀ ਹਰੀ ਜੀਵਨ ਤੇ ਨੀਤੀ ਸ਼ੱਤਕ[1]...................................੧੯੧੬।
ਮਟਕ ਹੁਲਾਰੇ[2]..............................................................੧੯੨੨।
ਸ੍ਰੀ ਗੁਰੂ ਕਲਗੀਧਰ ਚਮਤਕਾਰ..............................................੧੯੨੫।
ਪੁਰਾਤਨ ਜਨਮ ਸਾਖੀ ਸੰਪਾਦਿਤ..........................................੧੯੨੬।
ਗੁਰ ਪ੍ਰਤਾਪ ਸੂਰਜ ਗਰੰਥ ਸਟਿੱਪਣ.......................................੧੯੨੬-੩੫।

ਗੁਰੂ ਗਰੰਥ ਕੋਸ਼ (ਦੂਸਰੀ ਸਵਿਸਤਾਰ ਛਾਪ). ........................ ੧੯੨੭।
ਸਤਵੰਤ ਕੌਰ ਭਾਗ-੨. ........................ ੧੯੨੭।
ਸ੍ਰੀ ਗੁਰੂ ਨਾਨਕ ਚਮਤਕਾਰ. ........................ ੧੯੨੮।
ਪ੍ਰੀਤ ਵੀਣਾ. ........................ ੧੯੨੯।
ਕੰਬਦੀ ਕਲਾਈ. ........................ ੧੯੩੩।
ਦੇਵੀ ਪੂਜਨ ਪੜਤਾਲ. ........................ ੧੯੩੬।
ਸੰਤ ਗਾਥਾ ਭਾਗ-੧. ........................ ੧੯੩੮।
ਪੰਥ ਗਰੰਥੀ ਸਟੀਕ, ਪੁਨਰ ਸੁਧਾਈ. ........................ ੧੯੩੯।
ਕਬਿੱਤ ਭਾਈ ਗੁਰਦਾਸ ਸਟੀਕ, ਸਕੰਧ-੨. ........................ ੧੯੪੦।
ਗੁਰੂ ਗਰੰਥ ਸਾਹਿਬ ਟੀਕਾ (ਸੰਥਿਆ) ਕਾਰਜ ਆਰੰਭ. ........................ ੧੯੩੭।
ਅਸ਼ਟ ਗੁਰ ਚਮਤਕਾਰ ਭਾਗ-੧. ........................ ੧੯੫੧।
ਬਾਰਾਂ ਮਾਂਹ ਕੰਤ ਮਹੇਲ. ........................ ੧੯੫੨।
ਮੇਰੇ ਸਾਂਈਆਂ ਜੀਓ[3]. ........................ ੧੯੫੩।
ਗੁਰਬਾਲਮ ਸਾਖੀਆਂ ਪਾਤਸ਼ਾਹੀ ੧. ........................ ੧੯੫੫।
ਗੁਰਬਾਲਮ ਸਾਖੀਆਂ ਪਾਤਸ਼ਾਹੀ ੧੦. ........................ ੧੯੫੫।

ਆਪ ਜੀ ਦੇ ਗੁਰਪੁਰੀ ਪਧਾਰਨ ਪਿਛੋਂ ਆਪ ਜੀ ਦੀਆਂ ਹੇਠ ਲਿਖੀਆਂ ਰਚਨਾਵਾਂ ਪ੍ਰਕਾਸ਼ਿਤ ਹੋਈਆਂ:-

ਸੰਥਯਾ ਸ੍ਰੀ ਗੁਰੂ ਗਰੰਥ ਸਾਹਿਬ ਜੀ
ਸੱਤ ਜਿਲਦਾਂ ਵਿਚ ਪ੍ਰਕਾਸ਼ਨ. ........................ ੧੯੫੮ ਤੋਂ ੧੯੬੨।
ਅਸ਼ਟ ਗੁਰ ਚਮਤਕਾਰ ਭਾਗ-੨ ਪ੍ਰਕਾਸ਼ਨ. ........................ ੧੯੬੮
ਅਮਰ ਲੇਖ ਭਾਗ ਪਹਿਲਾ. ........................ ੧੯੬੮।
ਸਿੱਕਾਂ ਸੱਧਰਾਂ, ਬਿਰਹੇ ਤੇ ਜੋਦੜੀਆਂ. ........................ ੧੯੭੩।
ਸਹਿਤਯਕ ਕਲੀਆਂ. ........................ ੧੯੭੩।
ਆਵਾਜ਼ ਆਈ. ........................ ੧੯੭੪।
ਸੰਤ ਬਿਮਲਾ ਸਿੰਘ (ਭਾਗ ੧ ਤੇ ੨). ........................ ੧੯੭੪-੭੬।

ਆਪ ਦੇ ਲਿਖੇ ਸੈਂਕੜੇ ਟਰੈਕਟ ਖਾਲਸਾ ਟਰੈਕਟ ਸੁਸਾਇਟੀ ਰਾਹੀਂ ਪ੍ਰਕਾਸ਼ਤ ਹੋਏ, ਜਿਨ੍ਹਾਂ ਵਿਚ ਕੁਝ ਤਾਂ ਚਮਤਕਾਰਾਂ ਵਿਚ ਸੰਚਤ ਹੋ ਗਏ ਹਨ, ਪਰ ਅਜੇ ਸੈਂਕੜੇ ਪਏ ਹਨ ਜੋ ਕਿਸੇ ਸੰਚੇ ਵਿਚ ਸੰਗ੍ਰਹਿ ਨਹੀਂ ਹੋਏ।

ਗੁਰਬਾਣੀ ਦੇ ਟੀਕੇ ਜੋ ਖਾਲਸਾ ਟਰੈਕਟ ਸੁਸਾਇਟੀ ਰਾਹੀਂ ਪ੍ਰਕਾਸ਼ਤ ਹੋਏ ਉਹ ਇਸ ਪ੍ਰਕਾਰ ਹਨ:-

੧. ਮੂਲ ਮੰਤ੍ਰ ਤੇ ਪੰਜ ਪਉੜੀਆਂ ਦਾ ਟੀਕਾ ਜਪੁਜੀ।
੨. ਰਹਿਰਾਸ।
੩. ਕੀਰਤਨ ਸੋਹਿਲਾ।
੪. ਸ੍ਰੀ ਰਾਗ ਦੀ ਵਾਰ।
੫. ਬਾਰਹ ਮਾਹਾ ਮਾਝ।
੬. ਮਾਝ ਰਾਗ ਦੀ ਵਾਰ।
੭. ਆਸਾ ਦੀ ਵਾਰ।
੮. ਜੈਤਸਰੀ ਦੀ ਵਾਰ।
੯. ਰਾਗ ਬੈਰਾੜੀ ਸਾਰਾ।
੧੦. ਲਾਵਾਂ (ਸੂਹੀ ਰਾਗ)।
੧੧. ਬਿਲਾਵਲ ਦੀ ਵਾਰ।
੧੨. ਰਾਮਕਲੀ ਅਨੰਦ।
੧੩. ਓਅੰਕਾਰ।
੧੪. ਸਿਧ ਗੋਸਟਿ।
੧੫. ਟਿੱਕੇ ਦੀ ਵਾਰ।
੧੬. ਮਾਰੂ ਵਾਰ ਡਖਣੇ ਮ: ੫।
੧੭. ਬਾਰਾਂ ਮਾਹ ਤੁਖਾਰੀ।
੧੮. ਸਲੋਕ ਸਹਿਸਕ੍ਰਿਤੀ।
੧੯. ਗਾਥਾ ਮਹਲਾ ੫।
੨੦. ਫੁਨਹੇ ਮਹਲਾ ੫।
੨੧. ਸਲੋਕ ਭਗਤ ਕਬੀਰ।
੨੨. ਸ਼ਬਦ ਤੇ ਸ਼ਲੋਕ ਸ਼ੇਖ ਫਰੀਦ।
੨੩. ਸਵੱਯੇ ਸ੍ਰੀ ਮੁਖ ਵਾਕ ਤੇ ਭੱਟਾਂ ਦੇ।
੨੪. ਸਲੋਕ ਮਹਲਾ ੯।

ਇਨ੍ਹਾਂ ਤੋਂ ਛੁੱਟ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਔਖੇ ਲਫਜ਼ਾਂ ਦਾ ਕੋਸ਼, ਜੋ ਪਹਿਲੀ ਸੂਰਤ ਵਿਚ ਆਪ ਜੀ ਦੇ ਨਾਨਾ ਗਿਆਨੀ ਹਜ਼ਾਰਾ ਸਿੰਘ ਜੀ ਨੇ ਤਿਆਰ ਕੀਤਾ ਸੀ, ਨੂੰ ਆਪ ਜੀ ਨੇ ਸੋਧਿਆ ਤੇ ਵਧਾ ਕੇ ਲਗ ਪਗ ਦੁੱਗਣਾ ਕਰ ਦਿੱਤਾ, ਉਹ ਬੀ ਖਾਲਸਾ ਟਰੈਕਟ ਸੁਸਾਇਟੀ ਰਾਹੀਂ ਪ੍ਰਕਾਸ਼ਿਤ ਹੋਇਆ ਤੇ ਹੋ ਰਿਹਾ ਹੈ। ਮੌਜੂਦਾ ਸੂਰਤ ਤੋਂ ਬੀ ਅਜੇ ਹੋਰ ਇਸ ਵਿਚ ਵਾਧੇ ਕਰਨ ਦਾ ਕੰਮ ਆਪ ਨੇ ਜਾਰੀ ਰਖਿਆ ਹੋਇਆ ਸੀ।

ਇਸੇ ਤਰ੍ਹਾਂ ਭਾਈ ਗੁਰਦਾਸ ਜੀ ਦੀਆਂ ਵਾਰਾਂ ਦਾ ਟੀਕਾ ਆਪ ਦੇ ਨਾਨਾ ਜੀ ਨੇ ਕੀਤਾ ਸੀ ਤੇ ਟੀਕਾ ਕਰਕੇ ਉਨ੍ਹਾਂ ਨੇ ਆਪ ਦੇ ਹਵਾਲੇ ਕਰ ਦਿਤਾ ਤੇ ਕਿਹਾ ਕਿ ਹੁਣ ਗਹਿਣੇ ਕਪੜੇ ਇਸ ਨੂੰ ਸਜਾਉਣੇ ਤੇਰੇ ਸਪੁਰਦ ਹੈ, ਸੋ ਭਾਈ ਸਾਹਿਬ ਜੀ ਨੇ ਇਸ ਨੂੰ ਸੋਧਿਆ ਬੀ ਤੇ ਨਾਲ ਭਾਵ ਲਿਖ ਕੇ ਵਧਾਏ ਤੇ ਫਿਰ ਇਹ ਪੁਸਤਕ ਛਾਪੀ ਜੋ ਚੋਟੀ ਦਾ ਟੀਕਾ ਮੰਨੀ ਜਾਂਦੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਟੀਕਾ ਮੁੱਢ ਤੋਂ ਤਰਤੀਬਵਾਰ ਕਰਨਾ ਆਪ ਨੇ ਲਗਪਗ ੧੯੩੬ ਤੋਂ ਬਾਦ, ਜਦੋਂ ਕਿ ਆਪ ਨੇ ੧੦ ਸਾਲ ਦੀ ਮਿਹਨਤ ਨਾਲ ਗੁਰ ਪ੍ਰਤਾਪ ਸੂਰਜ ਗ੍ਰੰਥ ਦਾ ਸੰਪਾਦਨ ਖਤਮ ਕੀਤਾ, ਸ਼ੁਰੂ ਕਰ ਦਿੱਤਾ ਸੀ। ਇਹ ਬੜੇ ਚੰਗੇ ਵਿਸਤਾਰ ਵਿਚ ਤੇ ਗੁਰਬਾਣੀ ਦੇ ਮਰਮ ਖੋਲ੍ਹਣ ਵਾਲਾ ਟੀਕਾ ਹੈ, ਪਰ ਸ਼ੋਕ ਹੈ ਕਿ ਇਹ ਆਪਣੇ ਜੀਵਨ ਵਿਚ ਆਪ ਸਮਾਪਤ ਨਾ ਕਰ ਸਕੇ। ਲਗ ਪੱਗ ੧੮-੨੦ ਬਰਸ

ਦੇ ਸਮੇਂ ਵਿਚ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੬੦੭ ਪੰਨੇ ਦੇ ਆਨ ਮਾਨ ਤੱਕ ਦਾ ਟੀਕਾ ਤਿਆਰ ਹੋਇਆ, ਜੋ ਪੰਜ ਸੋ ਤੋਂ ਵਧੀਕ ਸਫਿਆਂ ਦੀਆਂ ੭ ਜਿਲਦਾਂ ਵਿਚ ਛਪ ਚੁਕਾ ਹੈ। ਨਾਮ ਇਸ ਦਾ 'ਸੰਥਸਾ ਸ੍ਰੀ ਗੁਰੂ ਗ੍ਰੰਥ ਸਾਹਿਬ' ਭਾਈ ਸਾਹਿਬ ਜੀ ਨੇ ਆਪ ਰਖਿਆ ਸੀ। ਭਾਈ ਸਾਹਿਬ ਜੀ ਦੀਆਂ ਸਾਰੀਆਂ ਰਚਨਾਵਾਂ 'ਖਾਲਸਾ ਸਮਾਚਾਰ ਅੰਮ੍ਰਿਤਸਰ' ਦੇ ਦਫਤਰੋਂ ਮਿਲ ਸਕਦੀਆਂ ਹਨ।

ਆਪ ਜੀ ਦੀਆਂ ਅਨੇਕ ਰਚਨਾਵਾਂ ਅਪ੍ਰਕਾਸ਼ਿਤ ਬੀ ਅਜੇ ਪਈਆਂ ਹਨ, ਜੋ ਆਸ ਹੈ ਕਿ ਹੌਲੇ ਹੌਲੇ ਛਾਪੇ ਦਾ ਜਾਮਾ ਪਹਿਨਦੀਆਂ ਰਹਿਣਗੀਆਂ।

---

1. *ਇਹ ਪੁਸਤਕ ਭਰਥਰੀ ਹਰੀ ਜੀ ਦੇ ਜੀਵਨ ਪਰ ਪ੍ਰਸੰਸਾ ਯੋਗ ਖੋਜ ਦਾ ਨਤੀਜਾ ਹੈ ਤੇ ਭਰਥਰੀ ਜੀ ਦੇ ਨੀਤੀ ਸ਼ਤੱਕ ਦਾ ਸੰਸਕ੍ਰਿਤ ਤੋਂ ਠੇਠ ਪੰਜਾਬੀ ਕਵਿਤਾ ਵਿਚ ਅਨੁਵਾਦ। ਪੰਜਾਬ ਯੂਨੀਵਰਸਿਟੀ ਲਾਹੌਰ ਨੇ ਇਸ ਰਚਨਾ ਦੀ ਕਦਰ ਕਰਦਿਆਂ, ਜਦੋਂ ਇਹ ਛਪੀ ਸੀ, ਇਸਨੂੰ ੫੦੦ ਦਾ ਇਨਾਮ ਦਿੱਤਾ ਸੀ।*
2. *ਕਿਸੇ ਵਿਦ੍ਵਾਨ ਅੰਗਰੇਜ਼ ਬੀਬੀ ਨੇ ਕਿਸੇ ਤੋਂ ਇਸ ਰਚਨਾ ਦੀਆਂ ਕੁਝ ਕਵਿਤਾਵਾਂ ਸੁਣੀਆਂ ਤੇ ਉਹ ਖਿਆਲਾਂ ਦੀ ਮੌਲਕਤਾ, ਗੌਰਵਤਾ ਤੇ ਅਨੁਪਮ ਕਾਵਯ ਉਡਾਰੀ ਨੂੰ ਤੱਕ ਕੇ ਹੈਰਾਨ ਰਹਿ ਗਈ ਤੇ ਉਸਨੇ ਪੁਸਤਕ ਆਪ ਪੰਜਾਬ ਯੂਨੀਵਰਸਿਟੀ ਲਾਹੌਰ ਨੂੰ ਇਨਾਮ ਲਈ ਪੇਸ਼ ਕਰ ਦਿਤੀ। ਯੂਨੀਵਰਸਿਟੀ ਨੇ ਇਸ ਪੁਸਤਕ ਨੂੰ ੧੦੦੦) ਰੁਪਏ ਦਾ ਇਨਾਮ ਦਿੱਤਾ।*
3. *ਇਸ ਪੁਸਤਕ ਨੂੰ ਭਾਰਤ ਦੀ ਸਾਹਿਤ ਅਕੈਡਮੀ ਨੇ ਸਾਲ ੧੯੫੩ ਦੀ ਸ਼ਰੋਮਣੀ ਰਚਨਾ ਦਾ ਦਰਜਾ ਦਿੰਦਿਆਂ ੫੦੦੦) ਰੁਪਏ ਦਾ ਇਨਾਮ ਦਿਤਾ ਸੀ।*
4. *ਇਹ ਟੀਕਾ ਆਪ ਜੀ ਦੇ ਪਿਤਾ ਸ੍ਰੀ ਮਾਨ ਡਾਕਟਰ ਚਰਨ ਸਿੰਘ ਜੀ ਦਾ ਕੀਤਾ ਹੋਇਆ ਤੇ ਆਪ ਜੀ ਦਾ ਸੋਧ ਕੇ ਵਧਾਇਆ ਹੋਇਆ ਹੈ।*

—o—

## ਅਨੁਭਵੀ ਰਚਨਾਵਾਂ ਦਾ ਅਭਿਨੰਦਨ

(੧)

ਸ੍ਰੀ ਮਾਨ ਸੰਤ ਬਲਵੰਤ ਸਿੰਘ ਜੀ ਕਨਖਲ ਵਾਲਿਆਂ ਨੇ ਸਤਿਗੁਰੂ ਸੱਚੇ ਪਾਤਿਸ਼ਾਹ ਜੀ ਦੇ ਨਿਰਮਾਣ ਸੇਵਕ ਤੇ ਲਾਡਲੇ ਸਪੂਤ ਭਾਈ ਸਹਿਬ ਭਾਈ ਵੀਰ ਸਿੰਘ ਜੀ ਦੇ ਇਕ ਯਾਦਗਾਰੀ ਸਮਾਗਮ ਵਿਚ ਸ਼ਰਧਾਂਜਲੀ ਭੇਟ ਕਰਦਿਆਂ ਇਕ ਵਾਰ ਕਿਹਾ ਕਿ ਆਪ ਸੋਲਾਂ ਕਲਾਂ ਸੰਪੂਰਨ ਸੰਤ ਸਨ। ਸੋਲਾਂ ਕਲਾਂ ਦਾ ਵਿਸਥਾਰ ਕਰਦਿਆਂ ਆਪ ਨੇ ਦੱਸਿਆ ਕਿ ਪੰਜ ਹਨ ਕਰਮ ਇੰਦਰੈ, ਪੰਜ ਗਿਆਨ ਇੰਦ੍ਰਯ, ਚਾਰ ਅੰਤਹਕਰਣ: ਮਨ, ਬੁਧਿ, ਚਿਤ, ਅਹੰਕਾਰ, ਪੰਦ੍ਰਵੇਂ ਪ੍ਰਾਣ (ਚਲ ਰਹੇ ਸਵਾਸ) ਅਤੇ ਸੋਲ੍ਹਵਾਂ ਤਨ ਪਿੰਜਰ ਵਿਚ ਵੱਸ ਰਹੀ ਅਕਾਲ ਪੁਰਖ ਦੀ ਜੋਤਿ, ਜੋ ਹਰ ਸਰੀਰ ਧਾਰੀ ਵਿਚ ਵੱਸ ਰਹੀ ਹੈ। ਆਤਮ ਪੁਰਾਣ ਅਨੁਸਾਰ ਇਹ ਸੋਲਾਂ ਕਲਾਂ ਹਰ ਇਕ ਪ੍ਰਾਣੀ ਨੂੰ ਪ੍ਰਾਪਤ ਹਨ, ਪਰ ਹਰ ਇਕ ਦੀਆਂ ਨਿਸ਼ਫਲ ਜਾ ਰਹੀਆਂ ਹਨ। ਭਾਈ ਸਾਹਿਬ ਜੀ ਦੀਆਂ ਏਹ ੧੬ ਹੀ ਸਫਲ ਸਨ। ਜੋ ਉਹਨਾਂ ਦੇ ਇੰਦ੍ਰਿਆਂ ਨੇ ਕਰਮ ਕੀਤੇ, ਜੋ ਸੋਚਿਆ, ਸਮਝਿਆ, ਲਿਖਿਆ, ਕਰਿਆ, ਉਹ ਸਾਂਈਂ ਰੰਗਰੱਤਾ ਸਫਲ ਹੋਇਆ, ਸਵਾਸ ਨਾਮ ਸਿਮਰਨ ਵਿਚ ਓਤਪੋਤ ਰਹੇ ਤੇ ਉਹਨਾਂ ਦੀ ਆਤਮ ਜੋਤਿ ਸਦਾ ਸਾਂਈਂ ਨਾਲ ਤਦਰੂਪ ਰਹੀ।

ਸ੍ਰੀ ਸੰਤ ਜੀ ਨੇ ਅੱਗੇ ਚੱਲ ਕੇ ਕਿਹਾ: ਭਾਈ ਸਾਹਿਬ ਜੀ ਨੇ ਜੋ ਕਲਮ ਨਾਲ ਲਿਖਿਆ ਉਹ ਉਹਨਾਂ ਦੀ ਪੂਰਨ ਚੰਦ੍ਰਮਾਂ ਵਾਂਗ ੧੬ ਕਲਾਂ ਸੰਪੂਰਨ ਜੋਤੀ ਦਾ ਚਮਤਕਾਰ ਹੈ, ਪਰ ਚੰਦ੍ਰਮਾਂ ਤਾਂ ਕੇਵਲ ਪੂਰਨਮਾਂ ਨੂੰ ਸੋਲ੍ਹਾਂ ਕਲਾਂ ਸੰਪੂਰਨ ਹੁੰਦਾ ਹੈ ਤੇ ਅੱਗੋਂ ਪਿੱਛੋਂ ਘਟਦਾ ਵਧਦਾ ਰਹਿੰਦਾ ਹੈ, ਪਰ ਭਾਈ ਸਾਹਿਬ ਜੀ ਦੀ ਆਤਮ ਜੋਤੀ ਹਰ ਵੇਲੇ ਸੋਲਾਂ ਕਲਾਂ ਸੰਪੂਰਨ ਚਮਤਕ੍ਰਿਤ ਰਹਿੰਦੀ ਸੀ। ਉਸੇ ਜੋਤੀ ਦਾ ਚਮਤਕਾਰ ਭਰਿਆ ਹੋਇਆ ਹੈ ਗੁਰੂ ਨਾਨਕ ਚਮਤਕਾਰ, ਗੁਰੂ ਕਲਗੀਧਰ ਚਮਤਕਾਰ, ਅਸ਼ਟ ਗੁਰ ਚਮਤਕਾਰ, ਰਾਣਾ ਸੂਰਤ ਸਿੰਘ, ਗੁਰ ਪ੍ਰਤਾਪ ਸੂਰਜ ਗ੍ਰੰਥ ਤੇ ਗੱਲ ਕੀ ਉਨ੍ਹਾਂ ਦੀ ਹਰ ਰਚਨਾਂ ਵਿਚ। ਰਾਣਾ ਸੂਰਤ ਸਿੰਘ ਵਿਚ ਉੱਚੇ ਖੰਡਾਂ ਦੇ ਕੌਤਕ ਪੜ੍ਹੋ, ਅਕਲ ਦੰਗ ਰਹਿ ਜਾਂਦੀ ਹੈ ਕਿ ਭਾਈ ਸਾਹਿਬ ਜੀ ਦਾ ਕਿਤਨਾ ਵਿਸ਼ਾਲ ਗਿਆਨ ਸੀ। ਮੈਂ ਸੰਤ ਸ਼੍ਰੇਣੀ ਵਿਚ ਵਿਚਰਦਾ ਹਾਂ, ਦੇਖਦਾ ਹਾਂ ਕਿ ਸੰਤ ਸ਼੍ਰੇਣੀ ਆਪ ਦੀਆਂ ਰਚਨਾਵਾਂ ਨੂੰ ਬੜੀ ਮਹਾਨ ਵਡਿਆਈ ਦਿੰਦੀ ਹੈ। ਵੇਦ ਵੇਤਾ ਵਿਦਵਾਨ ਜਦ ਉੱਚੇ ਖੰਡਾਂ ਦੇ ਹਾਲ ਰਾਣਾ ਸੂਰਤ ਸਿੰਘ ਵਿਚ ਪੜ੍ਹਦੇ ਹਨ ਤਾਂ ਚੱਕ੍ਰਿਤ ਰਹਿ ਜਾਂਦੇ ਹਨ ਕਿ ਵੇਦ, ਸ਼ਾਸਤ੍ਰ, ਸਿੰਮ੍ਰਤੀ, ਉਪਨਿਸ਼ਦ ਗਿਆਨ ਦੇ ਆਪ ਕਿੰਨੇ ਪਾਣੀਹਾਰ ਸਨ ਤੇ ਜੋ ਆਪ ਦੀ ਅੰਤਮ ਰਚਨਾ ਹੈ ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਟੀਕਾ, ਸੰਥਿਆ ਪੋਥੀਆਂ, ਉਹ ਤਾਂ ਬੱਸ ਇਕ ਅਲੌਕਿਕ ਘਾਲ ਹੈ ਜਿਸ ਦੀ ਪ੍ਰਸੰਸਾ ਨਹੀਂ ਹੋ ਸਕਦੀ। ਜਿਵੇਂ ਵੇਦਾਂ ਦੀ ਪਰਮ ਉਤਮ ਵਿਆਖਯਾ ਸ਼ੰਕਰ ਭਾਸ਼ ਗਿਣੀ ਜਾਂਦੀ ਹੈ ਤਿਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਚੋਟੀ ਦੀ ਵਯਾਖਯਾ ਏਹ ਸੰਥਯਾ ਪੋਥੀਆਂ ਹਨ।

ਆਪ ਜੀ ਨੇ ਕਿਹਾ ਕਿ ਪੂਜਨੀਕ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨਿਰਾ ਨਾਮ ਦੇ ਹੀ 'ਵੀਰ' ਜਾਂ 'ਬੀਰ' ਨਹੀਂ ਸਨ, ਉਹ ਮਨ ਬਚ ਕਰਮ ਦੇ 'ਮਹਾਂ ਬੀਰ' ਸਨ। ਉਨ੍ਹਾਂ ਨੇ ਜੀਵਨ ਪ੍ਰਯੰਤ ਜੋ ਕੰਮ ਕੀਤੇ, ਜੋ ਬਚਨ ਕੀਤੇ ਜਾਂ ਲਿਖੇ, ਜੋ ਮਨ ਦੁਆਰਾ ਸੋਚਿਆ ਤੇ ਪੈਦਾ ਕੀਤਾ, ਉਹ ਅਮੋਘ ਹੋ ਨਿਬੜਿਆ। ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਸਾਗਰ ਦੇ ਮੀਨ ਸਨ, ਗੁਰੂ ਕੰਵਲ ਦੇ ਭੌਰੇ ਸਨ, ਤੇ ਗੁਰਬਾਣੀ ਦੀ ਸ਼ਮਅ ਦੇ ਪਤੰਗੇ। ਸੁਖਮਨੀ ਸਾਹਿਬ ਵਿਚ ਜੋ ਜੀਵਨ ਮੁਕਤ ਦੇ ਲੱਛਣ ਕਹੇ ਹਨ, ਉਹ ਸਾਰੇ ਉਨ੍ਹਾਂ ਦੀ ਹਸਤੀ ਪਰ ਸਰਵਾਂਗ ਪੂਰੇ ਉਤਰਦੇ ਹਨ। ਉਸ ਮਹਾਂ ਬੀਰ ਦੇ ਚਲਾਏ ਇਹ ਲਿਖਤੀ ਬਾਣ ਸਦਾ ਅਮੋਘ ਰਹਿਣਗੇ। ਅਸਾਂ ਵਰਗੇ ਤਾਂ ਕਿਸੇ ਭੇਖ ਦੇ ਧਾਰਨ ਵਾਲੇ ਨਾਮ ਮਾਤ੍ਰ ਸੰਤ ਅਖਾਉਂਦੇ ਹਾਂ: ਕੋਈ ਨਿਰਮਲਾ, ਕੋਈ ਉਦਾਸੀ, ਪਰ ਭਾਈ ਸਾਹਿਬ ਭੇਖਾਂ ਤੋਂ ਰਹਿਤ, ਮਹਾਨ ਸੰਤ ਸਨ, ਪੂਰਨ ਅਨੁਭਵੀ ਸੰਤ, ਗੁਪਤ ਸੰਤ। ਗ੍ਰਿਹਸਤ ਧਰਮ ਧਾਰਦਿਆਂ 'ਇੰਦ੍ਰੀ ਜਿਤ ਪੰਚ ਦੋਖ ਤੇ ਰਹਤ' ਜੀਵਨ ਮੁਕਤ ਸੰਤ ਸਨ। ਮੈਂ ਅਨੇਕ ਵਾਰ ਉਨ੍ਹਾਂ ਨੂੰ ਮਿਲਿਆ ਹਾਂ, ਕੋਠੀ ਭੀ, ਛਾਪੇਖਾਨੇ ਭੀ ਤੇ ਬਾਹਰ ਅਨੇਕ ਥਾਵਾਂ ਤੇ ਭੀ, ਤੇ ਉਹਨਾਂ ਨੂੰ ਮੈਂ ਹਰ ਥਾਂਵੇਂ ਮਨ ਬਚ ਕਰਮ ਦੇ ਬੀਰ ਹੀ ਡਿੱਠਾ ਹੈ। ਕਰਾਚੀ ਮੇਲ ਹੋਇਆ, ਮੈਂ ਕੁਝ ਪ੍ਰਸ਼ਨ ਕੀਤੇ, ਹਠ ਯੋਗ ਬਾਰੇ ਪੁੱਛਿਆ, ਆਪ ਨੇ ਗੁਰਬਾਣੀ ਦੇ ਆਧਾਰ ਤੇ ਮੇਰੀ ਨਿਸ਼ਾ ਖਾਤਰ ਕਰ ਦਿੱਤੀ। ਆਪ ਰਾਜਯੋਗੀ ਸਨ।

ਸ੍ਰੀ ਸੰਤ ਜੀ ਨੇ ਆਪ ਜੀ ਦੀਆਂ ਰਚਨਾਵਾਂ ਪਰ ਭੀ ਰੌਸ਼ਨੀ ਪਾਉਂਦਿਆਂ ਉਨ੍ਹਾਂ ਦੀ ਬਹੁਮੁੱਲੀ ਅਨੰਤ ਗਿਆਨ ਭਰਪੂਰਤਾ ਤੇ ਅਣਥੱਕ ਘਾਲ ਦਾ ਕਮਾਲ ਦੱਸਦਿਆਂ, ਉਹਨਾਂ ਨੂੰ ਪੰਜਾਬ ਦਾ ਟੈਗੋਰ ਕਥਿਆ।

ਅੰਤ ਵਿਚ ਸ੍ਰੀ ਮਾਨ ਸੰਤ ਬਲਵੰਤ ਸਿੰਘ ਜੀ ਭਾਈ ਸਾਹਿਬ ਜੀ ਦੀ ਯਾਦ ਵਿਚ ਇਹਨਾਂ ਪ੍ਰੇਮ ਭਾਵਾਂ ਵਿਚ ਇਤਨੇ ਦ੍ਰਵ ਗਏ ਕਿ ਕੰਠ ਭਰੇ ਲਫ਼ਜ਼ਾਂ ਵਿਚ ਅਰਦਾਸ ਵਿਚ ਹੋ ਕੇ ਉਹਨਾਂ ਨੇ ਕਿਹਾ: ਹੇ ਅਰਸ਼ਾਂ ਤੇ ਜਾ ਵੱਸੇ ਮਹਾਨ ਸੰਤ, ਗੁਪਤ ਸੰਤ, ਸੋਲ੍ਹਾਂ ਕਲਾਂ ਸੰਪੂਰਨ ਅਨੁਭਵੀ ਸੰਤ! ਓਹ ਗੁਦਗੁਦੀਆਂ, ਸੁਰਤ ਨੂੰ ਜਗਾਵਣ ਵਾਲੀਆਂ ਗੁਦਗੁਦੀਆਂ, ਜੋ ਆਪ ਨੇ ਕਨਖਲ ਮੇਰੀਆਂ ਬਾਹਾਂ ਤੇ, ਮੋਢਿਆਂ ਤੇ ਕੱਢੀਆਂ ਸਨ, ਤੇ ਰਸ ਗੜੂੰਦ ਕੀਤਾ ਸੀ, ਅਜ ਭੀ ਮੇਰੇ ਬਾਜ਼ੂਆਂ ਤੇ ਕੱਢ ਕੇ ਓਹੋ ਰਸ ਕਰੰਟ ਬਖਸ਼ੋ! ਨਾ ਨਿਰਾ ਮੇਰੇ, ਸਗੋਂ ਸਾਰੀ ਸੰਗਤ ਦੇ, ਤਾਂ ਕਿ ਹਰ ਇਕ ਦੀ ਸੁਰਤ ਜਾਗਰਤ ਵਿਚ ਆਵੇ, ਰਸਾਲ ਨਾਮ ਵਿਚ ਜੁੜੇ ਤੇ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਜੀ ਦੇ ਪਾਵਨ ਚਰਨਾਂ ਨੂੰ ਲਿਪਟ ਲਿਪਟ ਜਾਵੇ।

*(ਖਾਲਸਾ ਸਮਾਚਾਰ ਮਿਤੀ ੧੭-੬-੬੫)*

(੨)

ਸ੍ਰੀ ਮਾਨ ਸੰਤ ਗਰੀਬ ਸਿੰਘ ਜੀ ਸੇਵਾ ਪੰਥੀ ਨੇ ਸਕੱਤ੍ਰ ਭਾਈ ਸਾਹਿਬ ਵੀਰ ਸਿੰਘ ਸਟੱਡੀ ਸਰਕਲ, ਨਵੀਂ ਦਿੱਲੀ, ਨੂੰ ਇਕ ਪੱਤ੍ਰਕਾ ਮਿਤੀ ੭ ਜੂਨ ੧੯੬੨ ਨੂੰ ਭੇਜੀ। ਸਰੀਰ ਢਿੱਲਾ ਹੋਣ ਦੇ ਕਾਰਨ ਖੁਦ ਸਮਾਗਮ ਵਿਚ ਹਾਜ਼ਰੀ ਨਾ ਭਰ ਸਕਣ ਲਈ ਆਪ ਨੇ ਖਿਮਾਂ ਮੰਗਦੇ ਹੋਇਆਂ ਲਿਖਿਆ, ਕਿ ਮੇਰੇ ਵਲੋਂ ਹੇਠਾਂ ਲਿਖੇ ਅੱਖਰ ਭਾਈ ਸਾਹਿਬ ਜੀ ਦੀ ਸ਼ਰਧਾਂਜਲੀ ਵਜੋਂ ਸਾਧ ਸੰਗਤ ਦੀ ਭੇਟਾ ਕਰ ਦੇਵਣੇ ਜੀ:-

"ਦੁਨੀਆਂ ਦੇ ਇਤਿਹਾਸ ਵਿਚ ਭਾਈ ਸਾਹਿਬ ਜੀ ਵਰਗੇ ਆਤਮਿਕ ਰਸੀਏ; ਵਾਹਿਗੁਰੂ ਜੀ ਦੀ ਪ੍ਰਾਪਤੀ ਕਰ ਕੇ ਧੁਰ ਦਰਗਾਹ ਤੋਂ ਬਖਸ਼ਿਸ਼ਾਂ ਲਿਆ ਕੇ ਅਤੇ ਆਪਣੀ ਕਲਮ ਰਾਹੀਂ ਦੁਨੀਆਂ ਨੂੰ ਉੱਚਾ ਤੇ ਸੁੱਚਾ ਜੀਵਨ ਬਖਸ਼ਣ ਵਾਲੇ ਸੰਸਾਰ ਵਿਚ ਬੜੇ ਥੋੜੇ ਬੰਦੇ ਪੈਦਾ ਹੋਏ ਹਨ। ਭਾਈ ਸਾਹਿਬ ਜੀ ਦੇ ਜੀਵਨ ਵਿਚ ਇਹ ਵਾਧਾ ਸੀ ਕਿ ਜਿਤਨੇ ਮਹਾਂ ਪੁਰਸ਼ ਪਿਛਲੇ ਸਮਿਆਂ ਵਿਚ ਹੋਏ ਹਨ, ਜਿਸ ਤਰ੍ਹਾਂ ਕਿ ਭਗਤ ਕਬੀਰ ਜੀ, ਨਾਮਦੇਵ ਜੀ ਅਤੇ ਜੈਦੇਵ ਆਦਿਕ, ਇਹਨਾਂ ਸਾਰਿਆਂ ਨੇ ਫਿਰ ਕੇ ਪ੍ਰਚਾਰ ਕੀਤਾ। ਪਰ ਆਪਣੇ ਕਮਰੇ ਵਿਚ ਬੈਠ ਕੇ ਦੁਨੀਆਂ ਵਿਚ ਇਨਕਲਾਬ ਲੈ ਆਉਣਾ, ਆਪਦੀ ਕਲਮ ਰਾਹੀਂ ਦੁਨੀਆਂ ਨੂੰ ਪਰਮਾਤਮਾਂ ਨਾਲ ਜੋੜ ਦੇਣਾ, ਇਹ ਕੇਵਲ ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ ਦੇ ਹਿੱਸੇ ਹੀ ਆਇਆ ਹੈ। ਅੱਜ ਵੀ ਜੋ ਸ਼ਰਧਾ ਧਾਰ ਕੇ ਉਨ੍ਹਾਂ ਦੀ ਪਵਿੱਤਰ ਲੇਖਣੀ ਨੂੰ ਪੜ੍ਹਦੇ ਹਨ, ਉਹ ਸੱਚ-ਮੁਚ ਵਾਹਿਗੁਰੂ ਜੀ ਨਾਲ ਜੁੜ ਜਾਂਦੇ ਹਨ। ਉਨ੍ਹਾਂ ਦੇ ਮੂੰਹ ਵਿਚੋਂ ਇਹ ਆਵਾਜ਼ ਨਿਕਲਦੀ ਹੈ – 'ਧੰਨ ਭਾਈ ਵੀਰ ਸਿੰਘ ਸਾਹਿਬ'। ਮੈਂ ਨਿਸਚੇ ਨਾਲ ਕਹਿੰਦਾ ਹਾਂ ਕਿ ਹਜ਼ਾਰਾਂ ਬਰਸ ਤਪ ਕਰ ਕੇ ਵੀ ਸ਼ਾਇਦ ਕੋਈ ਜੀਵ

ਵਾਹਿਗੁਰੂ ਜੀ ਨਾਲ ਨਾ ਜੁੜ ਸਕੇ, ਪਰੰਤੂ ਭਾਈ ਸਾਹਿਬ ਜੀ ਦੀ ਪਵਿੱਤਰ ਤੇ ਰਸਦਾਇਕ ਲੇਖਣੀ ਦੇ ਗਰੰਥ ਪੜ੍ਹ ਕੇ ਉਹ ਸਹਿਜੇ ਹੀ ਵਾਹਿਗੁਰੂ ਜੀ ਨਾਲ ਜੁੜ ਜਾਏਗਾ। ਭਾਈ ਸਾਹਿਬ ਜੀ ਦੇ ਮੁਤਅੱਲਕ ਇਹੋ ਕੁਝ ਕਹਿਣਾ ਬਣਦਾ ਹੈ - 'ਤੇਰੀ ਉਪਮਾ ਤੋਹਿ ਬਨਿ ਆਵੈ। ਜਿਸਨੋ ਬਖਸੇ ਸਿਫਤਿ ਸਾਲਾਹ।। ਨਾਨਕ ਪਾਤਿਸਾਹੀ ਪਾਤਿਸਾਹੁ'।"

*(ਖਾਲਸਾ ਸਮਾਚਾਰ ਮਿਤੀ ੨੧-੯-੧੯੬੨)*

(੩)

ਪ੍ਰੋਫੈਸਰ ਪੂਰਨ ਸਿੰਘ ਭਾਈ ਸਾਹਿਬ ਜੀ ਦੀ ਅਨੁਭਵੀ ਰਚਨਾ ਬਾਰੇ ਇਸ ਤਰ੍ਹਾਂ ਲਿਖਦੇ ਹਨ।

His art is of the eye witness. He writes what he sees, draws his poems from the melody of his soul. When the scene is before him, he draws its rough outline, but before he fills it in, the original scheme has dissolved.

*(Abhinandan Granth Page 20)*

ਭਾਵ:- ਭਾਈ ਸਾਹਿਬ ਦੀ ਕੋਮਲ ਕਲਾ ਨਿਜ ਨੈਣੀ ਡਿੱਠੀ ਸਾਖ ਹੈ। ਉਹ ਜਦੋਂ ਦੇਖਦੇ ਹਨ, ਤਦੋਂ ਲਿਖਦੇ ਹਨ। ਆਪਣੀ ਰੂਹ ਦੇ ਰਾਗ ਤੋਂ ਓਹ ਆਪਣੀਆਂ ਕਵਿਤਾਵਾਂ ਉਲੀਕਦੇ ਹਨ। ਜਦੋਂ ਨਜ਼ਾਰਾ ਸਾਹਮਣੇ ਹੁੰਦਾ ਹੈ ਓਹ ਉਸਦਾ ਖਾਕਾ ਵਾਹ ਲੈਂਦੇ ਹਨ, ਜਦੋਂ ਉਸ ਖਾਕੇ ਨੂੰ ਭਰਦੇ ਹਨ ਤਾਂ ਅਸਲੀ ਸਕੀਮ ਲੋਪ ਹੋ ਚੁੱਕੀ ਹੁੰਦੀ ਹੈ।

—o—

## ਬਾਬਾ ਸੁਮੇਰ ਸਿੰਘ ਜੀ

ਤਖਤ ਸ੍ਰੀ ਪਟਨਾ ਸਾਹਿਬ ਜੀ ਦੇ ਸ੍ਰੀ ਮਹੰਤ ਬਾਬਾ ਸੁਮੇਰ ਸਿੰਘ ਜੀ ਇਕ ਪ੍ਰਸਿਧ ਵਿਦਵਾਨ, ਰਸਿਕ ਕਵੀ, ਰਹਿਤ ਬਿਬੇਕ ਦੇ ਪੱਕੇ ਧਾਰਨੀ, ਭੱਲੇ ਸਾਹਿਬਜ਼ਾਦੇ ਸਿਦਕੀ ਸਿੰਘ ਹੋ ਗੁਜ਼ਰੇ ਹਨ। ਆਪ ਦਾ ਜਨਮ ਸਿੰਘ ਪੁਰਾ ਨਿਜ਼ਾਮਾਬਾਦ ਜਿਲਾ ਆਜ਼ਮ ਗੜ੍ਹ (ਯੂ. ਪੀ.) ਵਿਚ ਬਾਬਾ ਸਾਧੂ ਸਿੰਘ ਜੀ ਦੇ ਗ੍ਰਿਹਿ ਹੋਇਆ ਸੀ, ਜਿਥੇ ਕਿ ਆਪ ਦੇ ਬਾਬਾ ਜੀ ਪੰਜਾਬ ਤੋਂ ਜਾਕੇ ਵੱਸੇ ਸਨ। ਬਾਬਾ ਸੁਮੇਰ ਸਿੰਘ ਜੀ ਦੇ ਬਜ਼ੁਰਗ ਦਾਦਾ ਬਾਬਾ ਕ੍ਰਿਪਾ ਦਿਆਲ ਸਿੰਘ ਜੀ ਵਹੀਰ ਬਣਾਕੇ ਪ੍ਰਚਾਰ ਦੀ ਸੇਵਾ ਕੀਤਾ ਕਰਦੇ ਸਨ। ਇਨ੍ਹਾਂ ਬਜ਼ੁਰਗਾਂ ਦੀ ਗੋਦ ਵਿਚੋਂ ਪ੍ਰਾਪਤ ਕੀਤੀ ਸੁਹਣੀ ਗੁਰਮਤਿ ਵਿਦਯਾ ਨਾਲ ਬਾਬਾ ਸੁਮੇਰ ਸਿੰਘ ਜੀ ਭੂਸ਼ਿਤ ਸਨ। ਬ੍ਰਿਜ ਭਾਸ਼ਾ ਦੇ ਪ੍ਰਬੀਨ ਕਵੀ ਹੋਣ ਦੇ ਨਾਤੇ ਯੂ. ਪੀ. ਦੇ ਮੰਨੇ ਪ੍ਰਮੰਨੇ ਕਵੀਆਂ ਵਿਚ ਗਿਣੇ ਜਾਂਦੇ ਤੇ ਉਨ੍ਹਾਂ ਵਿਚ ਸਤਿਕਾਰ ਪ੍ਰਾਪਤ ਸਨ। ਆਪ ਨੇ ਲਗਪਗ ਦੋ ਦਰਜਨ ਦੇ ਆਨ ਮਾਨ ਭਾਸ਼ਾ ਵਿਚ ਛੋਟੇ ਵੱਡੇ ਗਰੰਥ ਲਿਖੇ। ਆਪ ਦਾ ਕਵਿਤਾ ਕਾਲ ੧੯੨੩ ਬਿਕ੍ਰਮੀ ਤੋਂ ਸ਼ੁਰੂ ਹੁੰਦਾ ਹੈ। ਗੁਰ ਪਦ ਪ੍ਰੇਮ ਪ੍ਰਕਾਸ਼ ਗਰੰਥ, ਜੋ ਆਪ ਦੀ ਇਕ ਵਡੇਰੀ ਰਚਨਾ ਹੈ ਤੇ ਜਿਸ ਵਿਚ ਕਲਗੀਧਰ ਪਾਤਸ਼ਾਹ

ਜੀ ਦਾ ਛੰਦ ਬੱਧ ਜੀਵਨ ਹੈ, ਵਿਚ ਆਪ ਨੇ ਦੱਸਿਆ ਹੈ ਕਿ ਮੇਰੇ ਪਿਤਾ ਤੇ ਵਿਦਯਾ ਦਾਤੇ ਬਾਬਾ ਸਾਧੂ ਸਿੰਘ ਜੀ ਨੇ ਮੈਨੂੰ ਪ੍ਰੇਰਨਾਂ ਕੀਤੀ ਕਿ ਤੈਨੂੰ ਭਾਸ਼ਾ ਦੀ ਕਵਿਤਾ ਦਾ ਸ਼ੌਕ ਹੈ ਤਾਂ ਗੁਰੂ ਮਹਿਮਾਂ ਤੇ ਗੁਰੂ ਜਸ ਲਿਖਣ ਵਿਚ ਸਫਲ ਕਰ, ਆਪ ਦਾ ਦੋਹਾ ਹੈ-

**ਸੰਮਤ ਉੱਨਿਸ ਸੈ ਅਧਿਕ ਤੇਈਸ ਸਾਲ ਰਸਾਲ।**
**ਨਗਰ ਨਜੀਬਾਬਾਦ ਮੈਂ ਭਯੋ ਸੁਵਚਨ ਨਿਹਾਲ।**

ਪਿਤਾ ਦੀ ਪ੍ਰੇਰਨਾਂ ਪ੍ਰਾਪਤ ਕਰਕੇ ਆਪ ਨੇ ਲਿਖਣਾ ਸ਼ੁਰੂ ਕੀਤਾ ਤੇ ਕਈ ਪੁਸਤਕਾਂ ਲਿਖੀਆਂ ਜਿਨ੍ਹਾਂ ਦਾ ਵੇਰਵਾ ਆਪ ਨੇ ਇਸੇ ਭੂਮਿਕਾ ਵਿੱਚ ਕੁਝ ਦਿਤਾ ਹੈ, ਜਿਸ ਤੋਂ ਨਾਮ ਰਚਨਾਵਾਂ ਦੇ ਮਿਲਦੇ ਹਨ:-

ਗੁਰ ਚਰਿਤ੍ਰ ਦਰਪਨ, ਬੇਦੀ ਬਰ ਦੋਹਾਵਲੀ, ਗੁਰ ਅੰਗਦ ਕਥਾ, ਸੁਮੇਰ ਭੂਸ਼ਨ, ਬਿਹਾਰੀ ਸੁਮੇਰ ਕੁੰਡਲੀਏ, ਜਾਪ ਤਿਲਕ, ਖਾਲਸਾ ਸ਼ਤਕ, ਸ੍ਵਵਣਾਭਰਨ, ਸਹੰਸ ਸੁਕਰਮਕ ਆਦਿ।

ਇਨ੍ਹਾਂ ਪਿਛੋਂ ਆਪ ਨੇ ਜ਼ਿਕਰ ਕੀਤਾ ਹੈ ਕਿ ਮੈਂ ਆਪਣੇ ਪਿਤਾ ਦੀ ਆਗਯਾ ਪਾ ਕੇ ਗੁਰੂ ਚਰਿਤ੍ਰ ਲਿਖਣਾ ਆਰੰਭਿਆ। ਪਹਿਲੇ ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਪਦਿਆਂ ਵਿਚ 'ਪ੍ਰੇਮ ਪ੍ਰਕਾਸ਼ ਗ੍ਰੰਥ' ਨਾਮ ਹੇਠ ਚਾਰ ਮਹੀਨੇ ਵਿਚ (੧੯੩੭ ਬਿਕ੍ਰਮੀ ਵਿਚ) ਰਚੀ ਤੇ ਫਿਰ ਕਲਗੀਧਰ ਪਾਤਸ਼ਾਹ ਦੀ ਜੀਵਨ ਕਥਾ ਅਨੇਕ ਗ੍ਰੰਥਾਂ ਨੂੰ ਵਾਚ ਕੇ ਆਰੰਭ ਕੀਤੀ। ਇਹ ਇਕ ਵੱਡਾ ਗ੍ਰੰਥ ਹੈ ਤੇ ੧੯੩੮ ਬਿਕ੍ਰਮੀ ਵਿਚ ਸਮਾਪਤ ਹੋਇਆ। ਆਪ ਦੇ ਲਿਖੇ ਹੋਰ ਛੋਟੇ ਮੋਟੇ ਗ੍ਰੰਥ ਇਹ ਬੀ ਦਿੱਸਦੇ ਹਨ:-

ਬ੍ਰਹਮਾਂਡ ਪੁਰਾਣ, ਗੁਰ ਕਵਿਤਾਵਲੀ, ਬਿਮਲ ਬਿਬੇਕ ਬਿਲਾਸ, ਪ੍ਰੇਮ ਪ੍ਰਭਾਕਰ, ਸੁੰਦਰੀ ਤਿਲਕ, ਵਿਜਯ ਪੱਤ੍ਰ ਆਦਿ।

ਸਿੰਘ ਸਭਾ ਲਹਿਰ ਦੇ ਚਾਲੂ ਹੋਣ ਸਮੇਂ ਬਾਬਾ ਜੀ ਜੋਬਨ ਅਵਸਥਾ ਵਿਚ ਸਨ, ਤੇ ਗੁਰਮਤ ਗੁਰਸਿਖੀ ਦੀ ਨਿਰੋਲਤਾ ਦੇ ਪ੍ਰਚਾਰ ਦੇ ਹਾਮੀ ਹੋ ਕੇ ਇਸ ਸਭਾ ਦੇ ਸਮਰਥਕ ਹੋ ਗਏ ਸਨ। ਯੂ. ਪੀ. ਵਿਚ ਰਹਿ ਕੇ ਬੀ ਰਹਿਤ ਬਿਬੇਕ ਵਿਚ ਪੱਕੇ ਤੇ ਪ੍ਰਚਾਰ ਦੀ ਲਗਨ ਵਿਚ ਤਤਪਰ ਰਹਿੰਦੇ ਸਨ। ਆਪ ਨੇ ਆਪਣੇ ਪ੍ਰਚਾਰ ਨਾਲ ਅਨੇਕਾਂ ਅਨਮਤੀਆਂ ਨੂੰ ਸਹਿਜਧਾਰੀ ਅਤੇ ਸਹਿਜਧਾਰੀਆਂ ਨੂੰ ਸਿੰਘ ਸਜਾਇਆ, ਜਿਨ੍ਹਾਂ ਵਿਚੋਂ ਇਕ ਵਿਦਵਾਨ ਬ੍ਰਾਹਮਣ ਪੰਡਤ ਸ਼ੰਕਰਦਾਸ ਜੀ ਹੋਏ ਹਨ, ਜੋ ਅੰਮ੍ਰਿਤ ਛੱਕ ਕੇ ਪੰਡਤ ਭਗਵਾਨ ਸਿੰਘ ਰਹਿਤਨਾਮੀਏ ਦੇ ਨਾਮ ਨਾਲ ਉਜਾਗਰ ਹੋਏ ਤੇ ਉਹਨਾਂ ਨੇ ਫਿਰ ਗੁਰੂ ਘਰ ਦੇ ਅਨੇਕ ਗਰੰਥ ਲਿਖੇ।

ਬਾਬਾ ਸੁਮੇਰ ਸਿੰਘ ਜੀ ਆਮ ਤੌਰ ਤੇ ਸ੍ਰੀ ਪਟਨਾ ਸਾਹਿਬ ਹੀ ਰਹਿੰਦੇ ਸਨ ਜਿਥੇ ਕਿ ਤਖਤ ਸਾਹਿਬ ਦੇ ਆਪ ਸ੍ਰੀ ਮਹੰਤ ਸਨ, ਪਰ ਸ੍ਰੀ ਅੰਮ੍ਰਿਤਸਰ ਬੀ ਆਪ ਦਾ ਆਉਣ ਜਾਣ ਬਣਿਆ ਹੀ ਰਹਿੰਦਾ ਸੀ। ਪੰਡਤ ਭਗਵਾਨ ਸਿੰਘ ਜੀ ਇਥੇ ਹੀ ਨਿਵਾਸ ਰਖਦੇ ਸਨ ਤੇ ਬਾਬਾ ਜੀ ਨੇ ਬੀ ਆਪਣਾ ਇਕ ਖਾਸ ਟਿਕਾਣਾ ਏਥੇ ਬਣਾਇਆ ਹੋਇਆ ਸੀ।

ਵਿਦਵਾਨ ਦਾ ਵਿਦਵਾਨਾਂ ਤੇ ਕਵੀਆਂ ਨਾਲ ਪਰਸਪਰ ਮੇਲ ਮੁਲਾਕਾਤ ਹੋਣਾ ਇਕ ਕੁਦਰਤੀ ਗੱਲ ਹੈ। ਅੰਮ੍ਰਿਤਸਰ ਦੇ ਪ੍ਰਸਿਧ ਵਿਦਵਾਨ ਤੇ ਕਵੀ ਮਾਨਯੋਗ ਡਾਕਟਰ ਚਰਨ ਸਿੰਘ ਜੀ ਬੜੇ ਵਿਦਯਾ ਦੋਸਤ ਸਨ ਤੇ ਉਹਨਾਂ ਨੇ ਏਥੇ ਕਵੀ ਦਰਬਾਰਾਂ ਦੀ ਪਰਿਪਾਟੀ ਚਲਾਈ ਹੋਈ ਸੀ. ਜਿਥੇ ਚੰਗੇ ਚੰਗੇ ਵਿਦਵਾਨ ਕਵੀ ਭਾਸ਼ਾ ਵਿਚ ਆਪਣੇ ਖਿਆਲਾਂ ਦੀ ਉਡਾਰੀ ਦਿਖਾਉਂਦੇ ਤੇ ਵਿਚਾਰ ਚਰਚਾ ਹੁੰਦੀ, ਉਪ੍ਰੰਤ ਪ੍ਰੀਤੀ ਭੋਜਨ ਕੀਤੇ ਜਾਂਦੇ। ਇਨ੍ਹਾਂ ਸਮਾਗਮਾਂ ਵਿਚ ਹੀ ਬਾਬਾ ਸੁਮੇਰ ਸਿੰਘ ਜੀ ਭੀ ਅੰਮ੍ਰਿਤਸਰ ਵਾਸ ਦੇ ਦਿਨਾਂ ਵਿਚ ਸ਼ੌਕ ਨਾਲ ਭਾਗ ਲੈਂਦੇ ਤੇ ਸਾਹਿਤਯਕ ਰੰਗ ਮਾਣਦੇ। ਬਾਬਾ ਜੀ ਡਾਕਟਰ ਚਰਨ ਸਿੰਘ ਜੀ ਦੇ ਜ਼ੇਰੇ ਇਲਾਜ ਵੀ ਰਹਿੰਦੇ ਸਨ, ਕਈ ਵੇਰ ਦਵਾ ਦਾਰੂ ਲਈ ਉਚੇਚੇ ਅੰਮ੍ਰਿਤਸਰ ਆ ਕੇ ਠਹਿਰਦੇ ਤੇ ਪੂਰਨ ਭਰੋਸੇ ਨਾਲ ਡਾਕਟਰ ਸਾਹਿਬ ਦੀ ਦੱਸੀ ਔਸ਼ਧਿ ਦਾ ਸੇਵਨ ਕਰਦੇ। ਇਸ ਤੋਂ ਛੁਟ ਸਿੰਘ ਸਭਾ ਲਹਿਰ ਹੇਠ ਉਹ ਸਭਾਵਾਂ ਬੀ ਹੁੰਦੀਆਂ ਜਿਥੇ ਧਾਰਮਕ ਪੱਖ ਤੋਂ ਗੁਰਸਿਖੀ ਤੇ ਗੁਰਮਤ ਦੇ ਪ੍ਰਚਾਰ ਦੇ ਬਾਨ੍ਹਣੂ ਬੰਨ੍ਹੇ ਜਾਂਦੇ।

ਐਸੇ ਵਾਯੂ ਮੰਡਲ ਵਿਚ ਪ੍ਰਦਿਪਤ ਹੋ ਰਹੀ ਬਾਬਾ ਸੁਮੇਰ ਸਿੰਘ ਜੀ ਦੀ ਹਸਤੀ ਆਪਣੇ ਗੁਰਪੁਰੀ ਸਿਧਾਰਨ ਤੋਂ ਕੁਝ ਮਹੀਨੇ ਪਹਿਲੇ ਸ੍ਰੀ ਅੰਮ੍ਰਿਤਸਰ ਆਈ। ਇਹ ਵਾਕਯਾ ੧੯੦੨ ਈ: (੧੯੫੯ ਬਿ:) ਦਾ ਹੈ। ਇਸ ਵੇਲੇ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀ ਆਯੂ ੩੦ ਬਰਸ ਦੀ ਸੀ ਤੇ ਆਪ ਨੇ ਆਪਦਾ ਸਪਤਾਹਕ ਪੱਤ੍ਰ 'ਖਾਲਸਾ ਸਮਾਚਾਰ' ਬੀ ਜਾਰੀ ਕੀਤਾ ਹੋਇਆ ਸੀ ਜੋ ਤ੍ਰੈ ਸਾਲ ਤੋਂ ਆਪ ਦੇ ਸੰਪਾਦਨ ਹੇਠ ਪੂਰੀ ਸ਼ਾਨ ਨਾਲ ਕੌਮ ਦੀ ਅਗੁਵਾਈ ਕਰ ਰਿਹਾ ਸੀ। ਹਾਂ, ਇਨ੍ਹਾਂ ਹੀ ਦਿਨਾਂ ਵਿਚ ਆਪ ਆਪਣੇ ਮਹਾਂ ਕਾਵਯ 'ਰਾਣਾ ਸੂਰਤ ਸਿੰਘ ਦੀ ਰਚਨਾ ਬੀ ਕਰ ਰਹੇ ਸਨ।

ਬਾਬਾ ਸੁਮੇਰ ਸਿੰਘ ਜੀ ਐਤਕੀਂ ਆਏ ਤਾਂ ਡਾਕਟਰ ਚਰਨ ਸਿੰਘ ਜੀ ਨੂੰ ਉਚੇਚੇ ਮਿਲੇ, ਮਿਲ ਕੇ ਪ੍ਰਸੰਨਤਾ ਪ੍ਰਗਟ ਕੀਤੀ ਤੇ ਕਿਹਾ ਕਿ ਆਪ ਦੇ ਬਰਖੁਰਦਾਰ ਬਾਰੇ ਇਹ ਜਾਣ ਕੇ ਬੜੀ ਖ਼ੁਸ਼ੀ ਹੋਈ ਹੈ ਕਿ ਉਹ ਬੀ ਵਿਦਵਾਨ ਨਿਕਲਿਆ ਹੈ, ਤੇ ਲਿਖਾਰੀ ਬੀ ਹੈ। ਅਖਬਾਰ ਚਲਾਇਆ ਹੈ, ਜਿਸ ਦੇ ਕੁਝ ਪਰਚੇ ਮੈਂ ਬੀ ਦੇਖੇ ਹਨ ਤੇ ਇਸ ਪਰਚੇ ਦੀ ਮਹਿਮਾ ਹੋਰਨਾਂ ਤੋਂ ਬੀ ਸੁਣੀ ਹੈ, ਤੇ ਮੈਨੂੰ ਇਹ ਬੀ ਪਤਾ ਲਗਾ ਹੈ ਕਿ ਉਹ ਕੁਝ ਕਵਿਤਾ ਬੀ ਲਿਖਦਾ ਹੈ, ਪਰ ਲਿਖਦਾ ਹੈ ਪੰਜਾਬੀ ਵਿਚ। ਆਪ ਜੈਸੇ ਵਿਦਵਾਨ ਤੇ ਕਵੀ ਪਿਤਾ ਦੇ ਸਪੁੱਤ੍ਰ ਲਈ ਚਾਹੀਏ ਕਿ ਉਹ ਬੀ ਆਪ ਦੇ ਨਕਸ਼ੇ ਕਦਮ ਤੇ ਚੱਲੇ, ਪੰਜਾਬੀ ਵਿਚ ਨਹੀਂ ਪਰ ਬ੍ਰਿਜ ਭਾਸ਼ਾ ਵਿਚ ਕਵਿਤਾ ਲਿਖਿਆ ਕਰੇ। ਪੰਜਾਬੀ ਭਾਸ਼ਾ ਕੀ ਹੈ? ਇਕ ਗ੍ਰਾਮੀਨ ਭਾਸ਼ਾ ਹੈ, ਇਹ ਵਿਦਵਾਨਾਂ ਲਈ ਕਾਵਯ ਕਲਾ ਦੇ ਜੌਹਰ ਦਿਖਾਉਣ ਲਈ ਸਮਰਥ ਭਾਸ਼ਾ ਨਹੀਂ, ਇਸ ਦਾ ਸ਼ਬਦ ਭੰਡਾਰ ਸੰਕੁਚਿਤ ਹੈ, ਕੋਈ ਕਵੀ ਇਸ ਵਿਚ ਕੀ ਅਲੰਕਾਰ, ਚਮਤਕਾਰ ਯਾ ਕਾਵਯ ਉਡਾਰੀ ਦਿਖਾ ਸਕਦਾ ਹੈ? ਆਪ ਉਸ ਨੂੰ ਪ੍ਰੇਰੋ ਤੇ ਪ੍ਰੇਰ ਕੇ ਬ੍ਰਿਜ ਭਾਸ਼ਾ ਵਿਚ ਕਾਵਯ ਕਲਾ ਦੇ ਜੌਹਰ ਦਿਖਾਉਣ ਦਾ ਉਤਸ਼ਾਹ ਦਿਓ।

ਡਾਕਟਰ ਸਾਹਿਬ ਇਹ ਸੁਣ ਕੇ ਹੱਸ ਪਏ ਤੇ ਕਹਿਣ ਲੱਗੇ:- ਬਾਬਾ ਜੀ, ਲੜਕੇ ਦਾ ਸ਼ੌਕ ਵਿਸ਼ੇਸ਼ ਪੰਜਾਬੀ ਵੱਲੋ ਹੀ ਹੈ, ਮੈਂ ਉਸ ਨੂੰ ਤੁਸਾਂ ਪਾਸ ਭੇਜ ਦਿਆਂਗਾ ਤੁਸੀਂ ਆਪ ਪ੍ਰੇਰਨਾਂ ਕਰ ਵੇਖਣੀ।

ਭਾਈ ਸਾਹਿਬ ਆਪਣੇ ਕਾਰ ਵਿਹਾਰ ਤੋਂ ਜਦੋਂ ਰਾਤੀਂ ਘਰ ਆਏ ਤਾਂ ਡਾਕਟਰ ਸਾਹਿਬ ਜੀ ਨੇ ਬਾਬਾ ਸੁਮੇਰ ਸਿੰਘ ਜੀ ਦੀ ਗਲਬਾਤ ਦੱਸੀ ਤੇ ਕਿਹਾ ਕਿ ਤੁਸੀਂ ਕੱਲ ਜਾ ਕੇ ਉਹਨਾਂ ਨੂੰ ਮਿਲ ਆਓ, ਨਾਲ ਆਪਣੀ ਰਚਨਾ ਰਾਣਾ ਸੂਰਤ ਸਿੰਘ ਦੀ ਕੋਈ ਕਾਪੀ ਬੀ ਜੇਬ ਵਿਚ ਲਈ ਜਾਣੀ ਤਾਂ ਕਿ ਜੇ ਓਹ ਕੋਈ ਕਾਂਡ ਸੁਣਨਾ ਚਾਹੁਣ ਤਾਂ ਸੁਣਾ ਦੇਣਾ।

ਪਿਤਾ ਜੀ ਦੀ ਆਗਯਾ ਪਾ ਕੇ ਭਾਈ ਸਾਹਿਬ ਅਗਲੇ ਦਿਨ ਬਾਬਾ ਸੁਮੇਰ ਸਿੰਘ ਜੀ ਦੇ ਡੇਰੇ ਪੁੱਜੇ। ਬਾਬਾ ਜੀ ਆਪਣੇ ਵਿਦਵਾਨ ਤੇ ਕਵੀ ਸੁਹਿਰਦ ਮਿਤ੍ਰ ਦੇ ਸਪੁੱਤ੍ਰ ਨੂੰ ਬੜੇ ਪਿਆਰ ਨਾਲ ਖਿੜਕੇ ਮਿਲੇ ਤੇ ਕਹਿਣ ਲੱਗੇ: ਬਰਖੁਰਦਾਰ! ਮੈਨੂੰ ਕੱਲ ਡਾਕਟਰ ਸਾਹਿਬ ਤੋਂ ਪਤਾ ਲੱਗਾ ਹੈ ਕਿ ਤੁਸੀਂ ਅੱਜ ਕਲ ਕੋਈ ਨਵੀਂ ਰਚਨਾ ਕਾਵਯ ਵਿਚ ਕਰ ਰਹੇ ਹੋ, ਕੋਈ ਸਾਨੂੰ ਬੀ ਉਸ ਦਾ ਨਮੂਨਾ ਦਿਖਾਓ।

ਬਾਬਾ ਸੁਮੇਰ ਸਿੰਘ ਜੀ ਦਾ ਖਿਆਲ ਸੀ ਕਿ ਏਹ ਆਪਣੀ ਪੰਜਾਬੀ ਦੀ ਕਵਿਤਾ ਸੁਨਾਉਣਗੇ, ਮੈਂ ਉਸ ਵਿੱਚ ਨੁਕਸ ਤੇ ਕਵਿਤਾ ਦੇ ਚਮਤਕਾਰਾਂ ਦੀ ਅਹੋਂਦ, ਸ਼ਬਦ ਚਿਤ੍ਰ ਦੀ ਘਾਟ ਆਦਿ ਚੁਣ ਕੇ ਦੱਸਾਂਗਾ, ਫੇਰ ਆਪਣੀ ਚਮਤਕਾਰੀ ਕਵਿਤਾ ਸੁਣਾਵਾਂ ਤੇ ਸਮਝਾਵਾਂਗਾ ਤੇ ਇਉਂ ਇਨ੍ਹਾਂ ਦੀ ਰੁਚੀ ਨੂੰ ਪੰਜਾਬੀ ਵਲੋਂ ਮੋੜ ਕੇ ਬੜੀ ਕਾਮਯਾਬੀ ਨਾਲ ਬ੍ਰਿਜ ਭਾਸ਼ਾ ਵੱਲ ਰੁਜੂਅ ਕਰ ਲਵਾਂਗਾ।

ਮਾਨ ਯੋਗ ਡਾਕਟਰ ਸਾਹਿਬ ਜੀ ਨੇ ਆਪ ਨੂੰ ਬਾਬਾ ਜੀ ਵੱਲ ਇਸ ਲਈ ਭੇਜ ਦਿੱਤਾ ਸੀ ਕਿ ਬਾਬਾ ਜੀ ਆਪ ਜਦ ਇਨ੍ਹਾਂ ਤੋਂ ਕਵਿਤਾ ਸੁਣਨਗੇ ਤਾਂ ਮਲੋ-ਮਲੀ ਪ੍ਰਭਾਵਿਤ ਹੋ ਜਾਣਗੇ। ਓਹ ਜਾਣਦੇ ਸਨ ਕਿ ਓਹ ਘਾਟੇ, ਜੋ ਬਾਬਾ ਸੁਮੇਰ ਸਿੰਘ ਜੀ ਪੰਜਾਬੀ ਵਿਚ ਮੌਜੂਦ ਦੱਸਦੇ ਹਨ, ਜਦੋਂ ਉਨ੍ਹਾਂ ਪਰ ਇਨ੍ਹਾਂ ਦੀ ਰਚਨਾ ਤੇ ਚਮਤਕਾਰ ਦੇਖਣਗੇ ਤਾਂ ਓਹ ਸੱਚੇ ਵਿਦਵਾਨ ਹਨ, ਓਹ ਇਹ ਬੀ ਦੇਖ ਲੈਣਗੇ ਕਿ ਪੰਜਾਬੀ ਵਿਚ ਹੁਣ ਕੋਈ ਘਾਟ ਬਾਕੀ ਨਹੀਂ ਰਹਿਣ ਲੱਗੀ। ਓਹ ਇਸ ਰਚਨਾਂ ਦੇ ਜ਼ੋਰ ਪ੍ਰਵਾਹ ਤੇ ਰਸ ਪਰ ਜ਼ਰੂਰ ਮੋਹਿਤ ਹੋ ਜਾਣਗੇ। ਡਾਕਟਰ ਸਾਹਿਬ ਆਪ ਬ੍ਰਿਜ ਭਾਸ਼ਾ ਤੋਂ ਹਟ ਕੇ ਪੰਜਾਬੀ ਵਿਚ ਬੀ ਛੰਦ ਰਚਨਾ ਕਰਨ ਵਿਚ ਪ੍ਰੇਰਿਤ ਹੋ ਚੁਕੇ ਸਨ। ਤੇ ਇਉਂ ਓਹ ਨਿਰਸੰਸੇ ਸਨ ਕਿ ਜੋ ਅਸਰ ਮੇਰੇ ਤੇ ਹੋਇਆ ਹੈ, ਓਹ ਬਾਬਾ ਸੁਮੇਰ ਸਿੰਘ ਪਰ ਬੀ ਹੋਣਾ ਜ਼ਰੂਰੀ ਹੈ।

ਬਾਬਾ ਸੁਮੇਰ ਸਿੰਘ ਜੀ ਦੇ ਕਹਿਣ ਤੇ ਭਾਈ ਸਾਹਿਬ ਜੀ ਨੇ ਕਾਪੀ ਖੁਹਲੀ ਤੇ ਆਪਣੀ ਸਿਰਖੰਡੀ ਛੰਦ ਵਿਚ ਰਚੀ ਰਚਨਾ ਰਾਣਾ ਸੂਰਤ ਸਿੰਘ, ਮੁੱਖ ਤੋਂ ਪੜ੍ਹਨੀ ਸ਼ੁਰੂ ਕਰ ਦਿੱਤੀ। ਬਾਬਾ ਜੀ ਸੁਣਨ ਲੱਗ ਪਏ। ਇਸ ਰਚਨਾਂ ਵਿਚ ਕੁਦਰਤੀ ਨਜ਼ਾਰਿਆਂ ਦਾ ਸ਼ੁਸਤਾ ਬੋਲੀ ਵਿਚ ਅਨੂਪਮ ਦਰਸ਼ਨ, ਕਾਵਯ ਦੇ ਵਚਿਤ੍ਰਅਲੰਕਾਰ, ਮੂਰਤ ਚਿੱਤ੍ਰਣ, ਭਾਵਾਂ ਦਾ ਪ੍ਰਕਾਸ਼ ਤੇ ਜਜ਼ਬਾਤ ਦਾ ਅਠੱਲਵਾਂ ਪ੍ਰਵਾਹ ਜਦ ਕੰਨੀ ਪਿਆ ਤਾਂ ਬਾਬਾ ਜੀ ਦੀ ਤਰਕ ਬੁੱਧੀ ਇਸ ਅਠੱਲ੍ਵੇਂ ਪ੍ਰਵਾਹ ਵਿਚ ਅਡੋਲ ਰੁੜ ਗਈ ਤੇ ਆਪ ਦਾ ਰਸਿਕ ਮਨ ਇਸ ਰਸ ਸਾਗਰ ਵਿਚ ਆਪ ਤਾਰੀਆਂ ਲਾਉਣ ਲਗ ਪਿਆ। ਅਜਬ ਮਹਿਵੀਅਤ ਵਿਚ ਸਨ ਕਿ ਕਾਂਡ ਸਮਾਪਤ ਹੋ ਗਿਆ। ਭਾਈ ਸਾਹਿਬ ਨੇ ਪੜ੍ਹਨਾ ਬੰਦ ਕੀਤਾ ਤਾਂ ਬਾਬਾ ਜੀ ਪੁੱਛਣ ਲੱਗੇ, ਜੇ ਅਗੇ ਹੋਰ ਹੈ ਤਾਂ ਹੋਰ ?

ਬਾਬਾ ਜੀ ਕਹਿਣ ਲੱਗੇ: ਬਸ ਬਰਖੁਰਦਾਰ! ਮੇਰੀ ਕਵਿਤਾ ਹੁਣ ਆਪ ਨੂੰ ਸੁਣਨ ਦੀ ਲੋੜ ਨਹੀਂ। ਮੈਂ ਤੁਸਾਂ ਨੂੰ ਬੁਲਾਇਆ ਤਾਂ ਇਸ ਲਈ ਸੀ ਕਿ ਤੁਸਾਂ ਨੂੰ ਇਹ ਦੱਸ ਕੇ ਕਿ ਪੰਜਾਬੀ ਇਕ ਗ੍ਰਾਮੀਨ ਭਾਸ਼ਾ ਹੈ ਤੇ ਇਸ ਵਿੱਚ ਕੋਈ ਕਵੀ ਆਪਣੀ ਸ਼ਾਰਦਾ ਦਾ ਚਮਤਕਾਰ ਨਹੀਂ ਦਿਖਾ ਸਕਦਾ, ਤੇ ਤੁਸੀਂ ਬ੍ਰਿਜ ਭਾਸ਼ਾ ਵੱਲ ਰੁਚੀ ਮੋੜ ਲਓ, ਪਰ ਆਪ ਦੀ ਰਚਨਾ ਸੁਣ ਕੇ ਮੈਂ ਪ੍ਰਤੀਤ ਕਰ ਲਿਆ ਹੈ ਮੇਰਾ ਖਿਆਲ ਗ਼ਲਤ ਹੈ। ਪੰਜਾਬੀ ਵਿੱਚ ਜੋ ਘਾਟਾਂ ਮੈਂ ਪ੍ਰਤੀਤ ਕਰਦਾ ਰਿਹਾ ਹਾਂ ਤੇਰੀ ਰਚਨਾ ਨੇ ਦੱਸ ਦਿੱਤਾ ਹੈ ਕਿ ਓਹ ਘਾਟਾਂ ਹੁਣ ਨਹੀਂ ਰਹਿਣ ਲਗੀਆਂ। ਉਸ ਦੇ ਭੰਡਾਰੇ ਦੀਆਂ ਅੜਾਂ ਥੁੜਾਂ ਤੇਰੀ ਕਲਮ ਭਰਪੂਰਕ ਕਰ ਦੇਵੇਗੀ। ਤੁਸਾਂ ਨੂੰ ਭਾਸ਼ਾ ਵੱਲ ਪ੍ਰੇਰਨਾਂ ਗ਼ਲਤੀ ਹੈ। ਤੁਸਾਂ ਦੀ ਰਸਾਲ ਰਚਨਾ ਨੇ ਮੇਰੇ ਮਨ ਤੇ ਇਤਨਾ ਅਸਰ ਪਾਇਆ ਹੈ ਕਿ ਤੁਸਾਂ ਨੂੰ ਪ੍ਰੇਰਨ ਦੀ ਥਾਂਵੇਂ ਹੁਣ ਮੈਂ ਆਪ ਪ੍ਰੇਰਿਤ ਹੋ ਗਿਆ ਹਾਂ, ਮੇਰੀ ਆਪਣੀ ਰੁਚੀ ਪੰਜਾਬੀ ਵੱਲ ਰੁਖ਼ ਕਰ ਆਈ ਹੈ। ਅੱਛਾ, ਅਜ ਹੀ ਮੈਂ ਪੰਜਾਬੀ ਵਿੱਚ ਲਿਖਣ ਦਾ ਜਤਨ ਕਰਾਂਗਾ ਤੇ ਕਲ ਤੁਸਾਂ ਨੂੰ ਦਿਖਾਵਾਂਗਾ। ਕੱਲ ਤੁਸੀਂ ਰਾਣੇ ਦੀ ਅਗੋਂ ਕਾਪੀ ਲੈ ਕੇ ਆਉਣੀ ਤੇ ਮੈਨੂੰ ਆ ਕੇ ਸੁਨਾਉਣੀ ਤੇ ਨਾਲੇ ਮੇਰੇ ਪੰਜਾਬੀ ਛੰਦ ਦੇ ਪ੍ਰਯਤਨ ਨੂੰ ਠੀਕ ਕਰ ਜਾਣਾ।

ਅਗਲੇ ਦਿਨ ਭਾਈ ਸਾਹਿਬ ਬਾਬਾ ਜੀ ਪਾਸ ਰਾਣਾ ਸੂਰਤ ਸਿੰਘ ਦਾ ਅਗਲਾ ਕਾਂਡ ਸੁਨਾਉਣ ਗਏ ਤਾਂ ਬਾਬਾ ਜੀ ਨੇ ਆਪਣੀ ਪਹਿਲੀ ਪੰਜਾਬੀ ਰਚਨਾ ਭਾਈ ਸਾਹਿਬ ਜੀ ਨੂੰ ਸੁਣਾਈ, ਇਹ ਰਚਨਾ ਗੁਰ ਨਾਨਕ ਬਿਰਹ ਪੂਰਤ ਰਚਨਾ ਇਸ ਤਰ੍ਹਾਂ ਸੀ:-

ਸਾਨੂੰ ਤੇਰੇ ਦਰਸ਼ਨ ਦੀਆਂ ਭੁੱਖਾਂ।
ਦੂਣੀਆਂ ਦੂਣੀਆਂ ਚੌਣੀਆਂ ਚੌਣੀਆਂ ਬਿਰਹੋਂ ਸੂਲਾਂ ਚੁੱਖਾਂ।
ਆਸਾ ਛੱਡ ਸਗਲ ਆਸਾ ਦਾ ਭਾਈ ਬੰਧ ਮਨੁੱਖਾਂ।
ਤੇਰੇ ਦਰਸ ਦੇ ਲਾਲਚ ਲਗਿਆਂ ਨਿਤ ਉਠ ਸੁੱਖਾਂ ਸੁੱਖਾਂ।
ਲੇਫ ਤੁਲਾਈ ਖੱਫ਼ਣ ਵਾਈ ਭੋਜਨ ਪਿੰਡ ਪਰੁੱਖਾਂ।
ਤੈਂ ਵੱਲ ਲੱਗੀ ਲਿਵ ਜਿੰਨ੍ਹਾਂ ਦੀ ਧੰਨ ਜਣੇਂਦੀ ਕੁੱਖਾਂ।
ਕਰਮ ਧਰਮ ਜਪ ਜੋਗ ਨੇਮ ਸਭ ਪ੍ਰੇਮ ਬਿਨਾ ਹਨ ਤੁੱਖਾਂ।
ਤੂੰ ਜਾਂ ਵੱਲ ਤਾਂ ਵੱਲ ਸਭ ਮੇਰੇ, ਚੱਸਾਂ ਰਸ ਦੀਆਂ ਉੱਖਾਂ।
ਤੇਰੇ ਬਾਝ ਸੁਰਗ ਬੀ ਸਾਡੇ ਭਾਹ ਨਰਕ ਦੀਆਂ ਗੁੱਖਾਂ।
'ਹਰਿ ਸੁਮੇਰ' ਗੁਰ ਨਾਨਕ ਸ੍ਵਾਮੀ! ਬਖਸ਼ ਸਿਦਕ ਸਨਮੁੱਖਾਂ।

ਪਤਾ ਲੱਗਾ ਸੀ ਕਿ ਮਗਰੋਂ ਕੁਝ ਹੋਰ ਬੀ ਪੰਜਾਬੀ ਰਚਨਾਂ ਦੇ ਛੰਦ ਆਪ ਨੇ ਭਾਈ ਸਾਹਿਬ ਜੀ ਨੂੰ ਦਿਖਾਏ ਸਨ, ਪਰ ਓਹ ਸਮੇਂ ਦੀ ਚਾਦਰ ਹੇਠ ਕਿਤੇ ਛੁਪ ਗਏ ਹਨ।

ਬਾਬਾ ਸੁਮੇਰ ਸਿੰਘ ਜੀ ਦਾ ਇਸ ਪੰਜਾਬੀ ਰਚਨਾਂ ਦੇ ਟਾਕਰੇ ਤੇ ਭਾਸ਼ਾ ਦਾ ਇਕ ਵਿਸ਼ਨ ਪਦਾ ਦੇਖੋ; ਇਹ ਸੌਖੀ ਭਾਸ਼ਾ ਵਿੱਚ ਭਾਈ ਗੁਰਦਾਸ ਜੀ ਦੀ ਤੁੱਕ 'ਜ਼ਾਹਰ ਪੀਰ ਜਗਤ ਗੁਰ ਬਾਬਾ' ਦੀ ਮਾਨੋ ਸਮਸਯਾ ਪੂਰਤੀ ਹੈ:-

**ਜੈ ਜੈ ਜੈ ਗੁਰ ਨਾਨਕ ਬਾਬਾ!**

**ਜੈ ਬੇਦੀਸ਼ ਈਸ਼ ਸਿੰਘਨ ਕੇ, ਜੈ ਸੋਢੀਸ਼ ਪੰਥ ਜਿਨ ਤਾਬਾ।**
**ਜਿਹ ਪਦ ਸਦ ਪ੍ਰਤਾਪ ਅਦਭੁਤ ਲਖਿ ਫਿਰਨ ਲਗਯੋ ਤੁਰਕਨ ਕੋ ਕਾਬਾ।**
**ਜਾਂਕੇ ਅਨੁਚਰ ਕੇ ਅਨੁਚਰ ਕੋ ਜਮ ਕਬਹੂੰ ਨਹਿੰ ਕਰਤ ਹਿਸਾਬਾ।**
**ਕਰਤਾ ਪੁਰਖ ਕ੍ਰਿਪਾਲ ਰਾਮ ਨੇ ਜਾਂਕੇ ਹਿਤ ਕਲਿ ਕੋ ਬਹੁ ਦਾਬਾ।**

**ਜਾਂਕੇ ਸੇਵਕ ਪੈ ਕਲਿ ਜੁ ਕੋ ਨਹਿ ਕਿਛ ਆਇ ਸਕੇ ਗਰਬਾਬਾ।**
**ਜਾਂਕੇ ਸਤ ਤਪ ਦਾਨ ਮਾਨ ਸੌਂ ਤੀਨੋ ਜੁਗ ਕਲ ਨਾਮ ਸ਼ਹਾਬਾ।**
**'ਹਰਿ ਸੁਮੇਰ' ਤਾ ਪਦ ਪੰਕਜ ਰਜ ਮਾਂਗਤ ਦਾਨ ਮਾਨ ਮਨ ਭਾਬਾ।**

ਖਾਲਸਾ ਸਮਾਚਾਰ ਦੇ ੧੧ ਮਾਰਚ ੧੯੦੩ ਦੇ ਪਰਚੇ ਵਿਚ ਬਾਬਾ ਸੁਮੇਰ ਸਿੰਘ ਜੀ ਦੇ ਪੰਜਾਬ ਤੋਂ ਬਾਹਰ ਗੁਰਪੁਰੀ ਸਿਧਾਰਨ ਦੀ ਖਬਰ ਛਪੀ ਹੈ, ਉਸ ਦੇ ਸ਼ਬਦ ਹਨ:-

"ਸ੍ਰੀ ਹਜ਼ੂਰ ਪਟਨਾ ਸਾਹਿਬ ਜੀ ਦੇ ਸ੍ਰੀ ਮਹੰਤ ਸੁਮੇਰ ਸਿੰਘ ਜੀ ੫ ਮਾਰਚ (੧੯੦੩) ਨੂੰ ਇਸ ਸੰਸਾਰ ਤੋਂ ਅਸਵਾਰਾ ਕਰ ਗਏ ਹਨ। ਆਪ ਚਿਰ ਤੋਂ ਬੀਮਾਰ ਸਨ; ਪਰ ਵਿੱਚ ਵਿੱਚ ਰਾਜ਼ੀ ਹੋ ਜਾਂਦੇ ਰਹੇ। ਆਪ ਰਹਿਤ ਬਿਬੇਕ ਦੇ ਪੱਕੇ ਸਿਦਕੀ ਸਿੰਘ ਸਨ। ਵਿਦਵਾਨ ਬੜੇ ਪੂਰੇ ਸੇ। ਫਰੀਦ ਕੋਟ ਵਿਚ ਗਯਾਨੀਆਂ ਦੀ ਸਭਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਟੀਕਾ ਕਰਨ ਬੈਠੀ ਸੀ, ਆਪ ਉਸ ਦੇ ਸਭਾਪਤੀ ਸੇ। ਕਾਵਯ ਵਿੱਚ ਐਸੇ ਨਿਪੁਨ ਸੇ ਕਿ ਹਿੰਦੁਸਤਾਨ ਭਰ ਦੇ ਲੋਕ ਮੰਨਦੇ ਸੇ। ਗੁਰੂ ਘਰ ਦੇ ਮੁਤਅੱਲਕ ਆਪ ਨੂੰ ਤਵਾਰੀਖੀ ਅਰ ਹੋਰ ਵਾਕਫੀਅਤ ਬੀ ਅੱਛੀ ਸੀ। ਹੁਣ ਆਪ ਨੂੰ ਪੰਜਾਬੀ ਭਾਸ਼ਾ ਦਾ ਸ਼ੌਕ ਲੱਗਾ ਸੀ, ਅਰ ਖਿਆਲ ਕਰਦੇ ਸੇ ਕਿ (ਹੁਣ ਪੰਜਾਬੀ ਵਿੱਚ) ਆਮ ਸਮਝ ਦੇ ਗ੍ਰੰਥ ਲਿਖਾਂਗੇ, ਪਰ ਜ਼ਿੰਦਗੀ ਨੇ ਮਦਦ ਨਾ ਦਿਤੀ।"

*(ਬਾਕੀ ਲਈ ਦੇਖੋ ਖਾ: ਸ: ਜਿ: ੬੧ ਅੰਕ ੩੫ ਦਾ ਪੰਨਾ ੩)*

ਹਾਂ ਜੀ; ਪੰਜਾਬੀ ਭਾਸ਼ਾ ਦਾ ਸ਼ੌਕ, ਇਕ ਪ੍ਰਸਿੱਧ ਤੇ ਮੰਨੇ ਪ੍ਰਮੰਨੇ ਭਾਸ਼ਾ ਦੇ ਮਹਾਨ ਉੱਚੇ ਤੇ ਬ੍ਰਿਧ ਕਵੀ ਨੂੰ ਉਸ ਦੀ ਆਖਰੀ ਉਮਰੇ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀ ਪੰਜਾਬੀ ਰਚਨਾ ਨੇ ਲਾਇਆ, ਨਾਂ ਨਿਰਾ ਇਕ ਵਿਦਵਾਨ ਨੂੰ ਸਗੋਂ ਉਸ ਸਮੇਂ ਦੀ ਭਾਸ਼ਾ ਦੀ ਪਿਆਰੀ ਵਿਦਵਾਨ ਸਭਾ ਨੂੰ ਪੰਜਾਬੀ ਦੀ ਮਿਠਾਸ ਨਾਲ ਐਸਾ ਰਸ ਮੁਗਧ ਕਰ ਲਿਆ ਕਿ ਫਿਰ ਕਵੀ ਕਲਮਾਂ ਆਪਣੀ ਮਾਤ ਭਾਸ਼ਾ ਪੰਜਾਬੀ ਦੇ ਹੀ ਗਦਯ ਪਦਯ ਦੇ ਸਾਹਿਤਯਕ ਮੈਦਾਨ ਵਿਚ ਨਿਰਤਕਾਰੀ ਕਰਨ ਲੱਗ ਪਈਆਂ। ਹਾਂ, ਨਵੀਨ

ਪੰਜਾਬੀ ਦੇ ਜਨਕ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਨਵੀਨ ਪੰਜਾਬੀ ਨੂੰ ਜਨਮ ਦਿੱਤਾ ਤਾਂ ਇਸ ਦੇ ਜਨਮ ਲੈਂਦਿਆਂ ਹੀ ਇਸ ਦੀ ਮੋਹਨਹਾਰ ਸੁੰਦਰਤਾ ਨੇ ਆਪਣੇ ਚੁਗਿਰਦੇ ਤੇ ਆਪਣਾ ਪ੍ਰਾਗੱਲਭ ਸੁਨਹਿਰੀ ਪ੍ਰਭਾਵ ਪਾਉਣਾ ਸ਼ੁਰੂ ਕਰ ਦਿੱਤਾ।

—o—

## ਬੁੰਦਿਆਂ ਵਾਲੇ ਸੰਤ

ਸ੍ਰੀ ਕ੍ਰਿਸ਼ਨ ਭਗਤ ਇਕ ਤਪੱਸਵੀ ਸੰਤ, ਬੜੇ ਵਿਦ੍ਵਾਨ, ਜਿਨ੍ਹਾਂ ਦੇ ਵਿਸ਼ਨੂੰ ਪੁਰਾਣ ਕੰਠਾਗਰ ਸੀ ਤੇ ਕਈ ਸਾਲ ਗੋਵਰਧਨ ਪਰਬਤ ਪਰ ਕੁਟੀਆ ਬਣਾ ਕੇ ਤਪੱਸਯਾ ਕਰਦੇ ਰਹੇ ਸਨ, ਸ੍ਰੀ ਅੰਮ੍ਰਿਤਸਰ ਆਏ। ਇਹ ਸੱਚੇ ਘਾਲੀ ਸਨ, ਜਤੀ ਪੁਰਸ਼ ਸਨ, ਵਾਸ਼ਨਾ ਪਰ ਪੂਰਾ ਵਸੀਕਾਰ ਸੀ ਤੇ ਇੰਦਰੈ ਜਿੱਤ ਸਨ। ਦੋ ਤਿੰਨ ਹਜ਼ਾਰ ਦੇ ਕੀਮਤੀ ਬਸਤਰ ਤੇ ਗਹਿਣੇ ਨਾਲ ਰੱਖਦੇ ਹੁੰਦੇ ਸਨ ਤੇ ਮੰਦਰਾਂ ਠਾਕਰ-ਦੁਆਰਿਆਂ ਵਿਚ ਓਹ ਬਸਤਰ ਗਹਿਣੇ ਭਗਤਾਂ ਨੂੰ ਪਹਿਰਵਾ ਕੇ ਰਾਸਾਂ ਰਚਾਇਆ ਕਰਦੇ ਹੁੰਦੇ ਸਨ। ਆਪਣੇ ਪ੍ਰੀਤਮ ਸ੍ਰੀ ਕ੍ਰਿਸ਼ਨ ਜੀ ਦੀ ਆਪ ਗੋਪੀ ਬਣਨ ਦੀ ਲਾਲਸਾ ਵਿੱਚ ਆਪਣੇ ਕੰਨਾਂ ਵਿੱਚ ਬੁੰਦੇ ਪਹਿਨਦੇ ਹੁੰਦੇ ਸਨ। ਉਨ੍ਹਾਂ ਦਾ ਨਾਮ ਕਿਸੇ ਨੂੰ ਕੁਝ ਪਤਾ ਨਹੀਂ, ਪਰ ਓਹ ਬੁੰਦੇ ਪਹਿਨਣ ਕਰਕੇ 'ਬੁੰਦਿਆਂ ਵਾਲੇ ਸੰਤ' ਕਰਕੇ ਪ੍ਰਸਿੱਧ ਸਨ।

ਸ੍ਰੀ ਅੰਮ੍ਰਿਤਸਰ ਓਹ ਜਿਸ ਘਰ ਵਿੱਚ ਆ ਕੇ ਟਿਕੇ, ਉਸ ਘਰ ਵਾਲੇ ਨੇ ਉਨ੍ਹਾਂ ਸੰਤਾਂ ਨਾਲ ਭਾਈ ਸਾਹਿਬ ਜੀ ਦੀ ਜਾਣ ਪਛਾਣ ਕਰਵਾ ਦਿੱਤੀ। ਭਾਈ ਸਾਹਿਬ ਜੀ ਨੇ ਤੱਕਿਆ ਕਿ ਇਹ ਬਿਰਧ ਇਕ ਸੁੱਚੀ ਆਤਮਾ ਹੈ, ਜੋ ਕੁਛ ਕਰ ਰਹੇ ਹਨ ਨਿਸ਼ਕਪਟ ਹੋ ਕੇ ਦਿੱਲੀ ਪ੍ਰੇਮ ਨਾਲ ਕਰ ਰਹੇ ਹਨ, ਪਖੰਡ ਨਹੀਂ, ਪਰ ਸੱਚੇ ਪ੍ਰੇਮ ਦਾ ਰੁਖ ਕੁਛ ਗਲਤ ਪਾਸੇ ਹੈ ਤੇ ਇਨ੍ਹਾਂ ਨੂੰ ਅਸਲ ਈਸ਼੍ਵਰ ਉਪਾਸਨਾ ਦਾ ਸੁਮਾਰਗ ਸੁਝਾਉਣਾ ਚਾਹੀਦਾ ਹੈ, ਸੋ ਆਪ ਨੇ ਮੇਲ ਗੇਲ ਜਾਰੀ ਰੱਖ ਕੇ ਸ੍ਰੀ ਦਰਬਾਰ ਸਾਹਿਬ ਜੀ ਦਾ ਤੇ ਗੁਰਬਾਣੀ ਦਾ ਐਸਾ ਪ੍ਰੇਮ ਪੁਆ ਦਿੱਤਾ ਕਿ ਠਾਕਰ ਦੁਆਰੇ ਛੁੱਟ ਗਏ, ਰਾਸਾਂ ਭੁਲ ਗਈਆਂ, ਗਹਿਣੇ ਕਪੜੇ ਮੰਦਰ ਠਾਕਰ ਦੁਆਰੇ ਜਿੱਥੇ ਰੱਖੇ ਓਥੇ ਹੀ ਰਹਿ ਗਏ, ਨੇਸ਼ਟਾ ਐਸੀ ਬਦਲ ਗਈ ਕਿ ਚੌਵੀ ਘੰਟੇ ਹੀ ਦਰਬਾਰ ਸਾਹਿਬ ਰਹਿਣਾ, ਉਪਰ ਜਿਥੇ ਸ੍ਰੀ ਅਖੰਡ ਪਾਠ ਹੋਣੇ ਓਥੇ ਦਿਨ ਰਾਤ ਪਾਠੀ ਸਿੰਘਾਂ ਦੇ ਪਿਛੇ ਬੈਠ ਪੱਖਾ ਕਰਦੇ ਪਾਠ ਸੁਣਦੇ ਬਿਤਾ ਦੇਣੇ। ਮੰਦਰਾਂ, ਠਾਕਰ ਦੁਆਰਿਆਂ ਦੇ ਪ੍ਰੇਮੀ ਭਗਤਾਂ ਨੇ ਆ ਆ ਕੇ ਨਿਉਤੇ ਦੇਣੇ ਕਿ ਮਹਾਰਾਜ ਅੱਜ ਅਮਕੇ ਮੰਦਰ ਵਿੱਚ ਜਗਰਾਤਾ ਹੈ, ਰਾਸ ਰਚਾਈ ਜਾਏਗੀ, ਸ੍ਰੀ ਕ੍ਰਿਸ਼ਨ ਭਗਵਾਨ ਦੇ ਪ੍ਰਤੱਖ ਦਰਸ਼ਨ ਹੋਣਗੇ, ਆਪ ਓਥੇ ਚਲੋ। ਆਪ ਨੇ ਉੱਤਰ ਦੇਣਾ – 'ਭਾਈ! ਹਮ ਤੋ ਮਿਲੇ ਬੈਠੇ ਹੈਂ; ਕਾਹੇ ਕੋ ਬਿਛੋੜਤੇ ਹੋ ਮਿਲੇ ਰਹਿਨੇ ਦੋ,' ਤੇ ਮੰਦਰ ਯਾ ਠਾਕਰ ਦੁਆਰੇ ਕੋਈ ਨਾਂ ਜਾਣਾ।

ਜੇ ਕਿਸੇ ਪ੍ਰੇਮੀ ਨੇ ਬਹੁਤ ਮਜਬੂਰ ਕਰਕੇ ਲੈ ਜਾਣਾ ਤਾਂ ਓਥੇ ਜਾਕੇ ਕਿਤੇ ਪਿੱਛੇ ਲੁਕਵੇਂ ਥਾਂ ਬੈਠਣ ਦਾ ਜਤਨ ਕਰਨਾ ਤੇ ਰਾਤੀਂ ਜਦੋਂ ਦੇਖਣਾ ਕਿ ਪ੍ਰੇਮੀ ਰਾਸ ਦੇ ਰਸ

ਵਿੱਚ ਮੁਗਧ ਹੋ ਰਹੇ ਹਨ, ਮੌਕਾ ਪਾ ਕੇ ਖਿਸਕ ਆਉਣਾ ਤੇ ਨੱਸ ਕੇ ਸ੍ਰੀ ਦਰਬਾਰ ਸਾਹਿਬ ਪਹੁੰਚਣਾ, ਪਰਕਰਮਾਂ ਵਿੱਚ ਪੁੱਜਦਿਆਂ ਸਾਰ ਸ਼ਾਸ਼ਟਾਂਗ ਡੰਡਉਤ ਵਿਚ ਪੈ ਕੇ ਬਾਲਾਂ ਹਾਰ ਰੋ ਰੋ ਕੇ ਅਰਦਾਸਾਂ ਕਰਨੀਆਂ; 'ਹੇ ਗੁਰੂ ਰਾਮਦਾਸ ਪਾਤਸ਼ਾਹ! ਆਪਣੇ ਚਰਨੋਂ ਸੇ ਨਾਂ ਬਿਛੋਰਾ ਕਰੋ, ਇਸ ਅਨਜਾਨ ਬਾਲ ਕੋ ਕਭੀ ਨਾ ਬਿਛੋਰਾ ਕਰੋ।

ਐਸੇ ਹੀ ਇਕ ਮੌਕੇ ਤੇ ਸੰਤ ਸ੍ਰੀ ਭਾਈ ਸਾਹਿਬ ਜੀ ਨੂੰ ਬੀ ਨਾਲ ਲੈ ਗਏ ਤੇ ਠਾਕਰ ਦੁਆਰੇ ਦੇ ਸੇਵਕਾਂ ਨੇ ਆਪ ਨੂੰ ਤੇ ਸੰਤਾਂ ਨੂੰ ਕਿਸੇ ਮੰਮਟੀ ਪਰ ਬਿਠਾ ਦਿੱਤਾ ਤੇ ਹੇਠ ਬੂਹੇ ਨੂੰ ਜੰਦਰਾ ਲਗਾ ਦਿੱਤਾ। ਕੁਝ ਚਿਰ ਬੈਠੇ ਰਹੇ, ਜਦ ਰਾਸ ਵਿਚ ਲੋਕ ਮਹਿਵ ਹੋ ਗਏ ਤਾਂ ਸੰਤ ਮੰਮਟੀ ਤੋਂ ਉਤਰੇ ਤੇ ਹੇਠ ਆ ਕੇ ਭਾਈ ਸਾਹਿਬ ਤੋਂ ਜੰਦਰਾ ਤੁੜਵਾ ਕੇ ਬਾਹਰ ਨਿਕਲੇ ਤੇ ਨੱਸ ਕੇ ਦਰਬਾਰ ਸਾਹਿਬ ਪਹੁੰਚੇ ਤੇ ਇਹੋ ਜੋਦੜੀ ਕੀਤੀ, ਜੋ ਉਪਰ ਦੱਸੀ ਹੈ।

ਏਹ ਸੰਤ ਜਿਤਨਾ ਚਿਰ ਅੰਮ੍ਰਿਤਸਰ ਰਹਿੰਦੇ ਬਹੁਤ ਸਮਾਂ ਸ੍ਰੀ ਦਰਬਾਰ ਸਾਹਿਬ ਹੀ ਬਿਤਾਉਂਦੇ। ਜਿਸ ਘਰ ਆ ਕੇ ਠਹਿਰਦੇ ਸੀ ਓਹ ਬੀ ਛੁੱਟ ਗਿਆ। ਸਿਵਾਏ ਭਾਈ ਸਾਹਿਬ ਜੀ ਦੇ ਘਰ ਦੇ ਕਿਸੇ ਘਰ ਨਾ ਜਾਂਦੇ ਤੇ ਨਾਂ ਹੀ ਪ੍ਰਸ਼ਾਦ ਛਕਦੇ। ਸਾਡੇ ਪੂਜਨੀਕ ਮਾਤਾ ਚਤੁਰ ਕੌਰ ਜੀ ਨੂੰ ਓਹ 'ਮੱਯਾ ਰਾਣੀ' ਕਰ ਕੇ ਬੁਲਾਉਂਦੇ ਤੇ ਜੋ ਕੁਝ ਖਾਣਾ ਹੁੰਦਾ ਉਹੋ ਕੁਝ ਕਹਿ ਕੇ ਬਣਵਾ ਕੇ ਭੋਜਨ ਪਾ ਲੈਂਦੇ। ਇਕ ਵਾਰ ਸੱਤ ਦਿਨ ਨਿਰਾਹਾਰ ਰਹਿ ਕੇ ਤਪ ਕਰ ਕੇ ਅੰਮ੍ਰਿਤਸਰ ਪਹੁੰਚੇ ਤੇ ਸਿੱਧੇ ਭਾਈ ਸਾਹਿਬ ਜੀ ਦੇ ਘਰ ਪਹੁੰਚੇ। ਭਾਈ ਸਾਹਿਬ ਜੀ ਉਸ ਸਮੇਂ ਘਰ ਨਹੀਂ ਸਨ, ਮਾਤਾ ਜੀ ਨੂੰ ਕਹਿਣ ਲੱਗੇ:–'ਮਯਾ ਰਾਣੀ! ਹਮ ਸਾਤ ਦਿਨੋਂ ਕੇ ਭੂਖੇ ਹੈਂ, ਭੋਜਨ ਬਨਾਓ, ਪਰ ਸਨਿਗਧ ਭੋਜਨ'। ਮਾਤਾ ਜੀ ਨੇ ਪਰਾਉਂਠੇ, ਦਹੀਂ ਤੇ ਹੋਰ ਜੋ ਕੁਝ ਉਨ੍ਹਾਂ ਕਿਹਾ ਤਿਆਰ ਕਰ ਕੇ ਛਕਾ ਦਿੱਤਾ। ਆਖਰੀ ਵਾਰ ਜਦ ਆਏ ਤਾਂ ਭੀ ਭਾਈ ਆਈ ਸਾਹਿਬ ਜੀ ਘਰ ਨਹੀਂ ਸਨ। ਮਾਤਾ ਜੀ ਪਾਸੋਂ ਭੋਜਨ ਛਕਿਆ ਤੇ ਕਿਹਾ:- 'ਮੱਯਾ ਰਾਣੀ! ਅਬ ਹਮ ਗੋਵਰਧਨ ਪਰਬਤ ਪਰ ਚਲੇ ਹੈਂ, ਚੋਲਾ ਪੁਰਾਣਾ ਹੋ ਗਿਆ ਹੈ, ਆਪਣੀ ਕੁਟੀਆ ਮੇਂ ਜਾ ਕਰ ਛੋੜ ਦੇਂਗੇ। ਆਪ ਸਭ ਨੇ ਉਦਾਸ ਨਹੀਂ ਹੋਣਾ, ਹਮ ਮਿਲੇ ਹੈਂ, ਸਦਾ ਮਿਲੇ ਰਹੇਂਗੇ।' ਇਹ ਕਹਿ ਕੇ ਵਿਦਾ ਹੋ ਗਏ। ਜਾਕੇ ਗੋਵਰਧਨ ਪਰਬਤ ਤੇ ਆਪਣੀ ਕੁਟੀਆ ਵਿਚ ਸਰੀਰ ਛੋੜ ਦਿਤਾ।

ਇਨ੍ਹਾਂ ਬਾਰੇ ਭਾਈ ਸਾਹਿਬ ਜੀ ਨੇ ਆਪ ਬੀ ਸੰਤ ਬਿਮਲਾ ਸਿੰਘ ਵਿਚ ਜ਼ਿਕਰ ਕੀਤਾ ਹੈ ਓਥੇ ਪ੍ਰਸੰਗ ਅਨੁਸਾਰ ਇਕ ਬੰਗਾਲੀ ਨਾਲ ਸੰਤ ਬਿਮਲਾ ਸਿੰਘ ਦੀ ਗਲ ਬਾਤ ਹਿੰਦੀ ਵਿਚ ਆਪ ਨੇ ਲਿਖੀ ਹੈ। ਆਪ ਇਸ ਪ੍ਰਕਾਰ ਲਿਖਦੇ ਹਨ:-

"ਸ਼ਹਿਰ ਅੰਮ੍ਰਿਤਸਰ ਮੇਂ ਇਕ ਔਰ ਮਹਾਤਮਾ ਹੁਏ ਹੈਂ। ਉਨ ਕੋ ਮਥਰਾ ਕੇ ਲੋਗ 'ਛੋਟੇ ਪਰਮ ਹੰਸ' ਕਹਾ ਕਰਤੇ ਥੇ, ਬਨ ਮੇਂ ਗੁਵਰਧਨ ਪਰਬਤ ਪਰ ਉਨ ਕੀ ਕੁਟੀ ਥੀ। ਮਥਰਾ ਕੇ ਕਈ ਸੇਠ ਉਨ ਕੋ ਮਾਨਤੇ ਥੇ ਉਨੋਂ ਨੇ ੨੩ ਬਰਸ ਯੋਗਾਭਯਾਸ ਔਰ ਸ਼ਾਸਤ੍ਰ ਅਧਯੈਨ ਜਿਹਲਮ ਕੇ ਇਲਾਕੇ ਕਿਸੀ ਸੰਤ ਕੇ ਪਾਸ ਰਹਿ ਕਰ ਕੀਆ ਥਾ। ਕਈ ਸੰਸਕ੍ਰਿਤ ਕੇ ਸ਼ਾਸਤ੍ਰ ਕੰਠਾਗ੍ਰ ਥੇ। ਵੋਹ ਅਪਨੀ ਪਿਛਲੀ ਅਵਸਥਾ ਮੇਂ ਯਹਾਂ ਪਰ

ਆ ਗਏ। ਕ੍ਰਿਸ਼ਨ ਜੀ ਕਾ ਧਯਾਨ ਬੀ ਵੁਹ ਸਿੱਧ ਕਰ ਚੁੱਕੇ ਥੇ। ਜਬ ਉਨ ਕੇ ਕਾਨੋਂ ਮੇਂ ਗੁਰਬਾਣੀ ਕੀ ਮਧੁਰ ਧੁਨਿ ਪੜੀ, ਬਸ ਪ੍ਰੇਮੀ ਹੋ ਗਏ। ਫਿਰ ਤੋ ਵੁਹ ਦਰਬਾਰ ਸਾਹਿਬ ਹੀ ਰਹਾ ਕਰਤੇ ਥੇ। ਜਬ ਬੜੇ ਬਾਬਾ ਜੀ ਕਾ ਅਖੰਡ ਪਾਠ ਹੋਤਾ ਤੋ ਸਾਰੀ ਰਾਤ ਪਾਠ ਸੁਨਾ ਕਰਤੇ ਥੇ। ਦੇਖੋ ਯਿਹ ਗੁਰਬਾਣੀ ਕਾ ਪ੍ਰਤਾਪ ਕਿ ਉਨ ਕਾ ਧਯਾਨ ਬਦਲ ਗਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੇ ਧਯਾਨੀ ਹੋ ਗਏ। ਏਕ ਦਿਨ ਵੁਹ ਗੁਰਬਾਨੀ ਬਾਬਤ ਬਾਤ ਕਰਤੇ ਥੇ ਬੜੇ ਆਨੰਦ ਔਰ ਜੁਗਤ ਸੇ। ਕਹਿਨੇ ਲਗੇ ਬਈ ਇਕ ਦਰਿਯਾ ਆ ਗਿਆ ਹੈ ਬੜਾ ਭਾਰੀ, ਪਾਰ ਪੜਨਾ ਹੈ, ਕੈਸੇ ਪਾਰ ਪੜੇਂ? ਸੁਣਨੇ ਵਾਲੇ ਨੇ ਕਹਾ: ਆਪ ਹੀ ਕਹੀਏ। ਤੋ ਕਹਿਨੇ ਲਗੇ, ਤੁਲਹਾ ਹੈ, ਨਾਉਕਾ ਹੈ, ਬੇੜਾ ਹੈ, ਜਹਾਜ਼ ਹੈ; ਕਿਸ ਪਰ ਚੜ੍ਹੋਗੇ? ਸੁਣਨੇ ਵਾਲੇ ਨੇ ਫਿਰ ਕਹਾ ਕਿ ਜਿਸ ਪਰ ਆਪ ਚੜ੍ਹੋਗੇ ਹਮ ਕੋ ਭੀ ਚੜ੍ਹਾ ਲੇਨਾ। ਕਹਿਨੇ ਲੱਗੇ ਹਮ ਤੋ ਕਿਸੀ ਪਰ ਨਹੀਂ ਚੜ੍ਹੇਂਗੇ। ਸੁਣਨੇ ਵਾਲੇ ਨੇ ਕਹਾ, ਫਿਰ ਆਪ ਜਿਸ ਤਰ੍ਹਾਂ ਚਲੋਗੇ ਹਮ ਕੋ ਬੀ ਅਨੁਗ੍ਰਹਿ ਸੇ ਲੇ ਚਲਨਾ। ਕਹਿਨੇ ਲੱਗੇ ਹਮ ਤੋ ਪੁਲ ਪਰ ਸੇ ਜਾਏਂਗੇ ਭਈ! ਅਬ ਪੁਲ ਬਨ ਗਿਆ ਹੈ ਨਾ। ਦੇਖੋ ਜਿਤਨੇ ਧਰਮੋਂ ਕੇ ਸ਼ਾਸਤ੍ਰ ਔਰ ਧਰਮ ਪੁਸਤਕ ਹੈਂ ਪਾਰ ਲੇ ਜਾਏਂਗੇ, ਕਿਸੀ ਕੋ ਅਸਮਰਥ ਨਾ ਕਹੋ, ਪਰ ਬਈ ਕੋਈ ਤੁਲਹਾ ਹੈ, ਕੋਈ ਬੇੜੀ ਹੈ, ਕੋਈ ਜਹਾਜ਼ ਸਹੀ, ਪਰੰਤੂ ਯਿਹ ਜੋ ਸ੍ਰੀ ਗੁਰੂ ਗਰੰਥ ਸਾਹਿਬ ਜੀ ਹੈਂ, ਯੇਹ ਤੋ ਪੁਲ ਹੈਂ। ਪੁਲ ਪਰ ਸੇ ਖਤਰਾ ਕੋਈ ਨਹੀਂ ਰਹਿਤਾ। ਸਭ ਬਾਲਕ ਬੂਢੇ ਇਸ ਸੇ ਸੁਖੈਨ ਪਾਰ ਹੋ ਜਾਤੇ ਹੈਂ। ਹਮ ਤੋ ਅਬ ਇਸ ਪੁਲ ਕੇ ਰਾਸਤੇ ਪਾਰ ਜਾਏਂਗੇ। ਤੁਮ ਬੀ ਅਬ ਇਸ ਪੁਲ ਕੋ ਮਤ ਛੋੜੋ।

ਇਨ ਸੰਤੋਂ* ਕੋ ਇਤਨਾ ਪਿਆਰ ਬਾਨੀ ਸੇ ਹੂਆ ਥਾ ਕਿ ਕਿਤਨੀ ਕੰਠਾਗ੍ਰ ਹੋ ਗਈ। ਜਬ ਬਾਤ ਕਰਤੇ ਥੇ ਸਭ ਦ੍ਰਿਸ਼ਟਾਂਤ ਪ੍ਰਮਾਣ ਗੁਰਬਾਣੀ ਕੇ ਦੇਤੇ ਥੇ। ਜਬ ਇਨ ਕੋ ਦੇਖੋ ਦਰਬਾਰ ਸਾਹਿਬ ਕੀਰਤਨ ਯਾ ਊਪਰ ਬੜੇ ਬਾਬਾ ਜੀ ਕਾ ਪਾਠ ਸੁਨ ਰਹੇ ਹੈਂ। ਮਛਲੀ ਕੀ ਤਰ੍ਹਾਂ ਇਸ ਗੁਰਬਾਣੀ ਰੂਪੀ ਗੰਗਾ ਕੇ ਜਲ ਸੇ ਬਾਹਰ ਨਿਕਲਨਾ ਨਹੀਂ ਚਾਹਤੇ ਥੇ।"

ਇਨ੍ਹਾਂ ਸੰਤਾਂ ਬਾਰੇ ਹੋਰ ਬੀ ਕਈ ਕਥਾਵਾਂ ਸੁਣੀਆਂ ਗਈਆਂ ਹਨ। ਭਾਈ ਸਾਹਿਬ ਜੀ ਨੇ ਦੱਸਿਆ ਸੀ:-

੧. ਜਦ ਪਹਿਲੇ ਪਹਿਲ ਅੰਮ੍ਰਿਤਸਰ ਆਏ ਹਨ ਤਾਂ ਆਪ ਇਕ ਸਤਿਸੰਗੀ ਦੇ ਘਰ ਟਿਕੇ ਤੇ ਉਸ ਘਰ ਵਾਲੇ ਦੀ ਰਾਹੀਂ ਹੀ ਮੇਰੀ ਮੁਲਾਕਾਤ ਉਨ੍ਹਾਂ ਨਾਲ ਹੋਈ ਤੇ ਪਿਆਰ ਸਹਿਚਾਰ ਵਧਿਆ। ਉਹ ਘਰ ਵਾਲਾ ਸਜਣ ਬੀ ਸਤਿਸੰਗੀ ਪੁਰਸ਼ ਸੀ, ਦੋ ਭਰਾ ਸਨ ਇਕ ਤਾਂ ਫਿਰ ਸਾਧੂ ਹੋ ਗਿਆ ਤੇ ਦੂਸਰਾ ਸਭ ਕੁਝ ਤਿਆਗ ਕੇ ਹਰਦ੍ਵਾਰ ਜਾ ਬੈਠਾ। ਉਨ੍ਹਾਂ ਦੇ ਘਰ ਇਕ ਵਾਰੀ ਰਾਤ ਨੂੰ ਸੰਤ ਲੇਟੇ ਹੋਏ ਸਨ ਕਿ ਬਾਰਸ਼ ਆ ਗਈ, ਉਹ ਦਿਨ ਸਨ ਗਰਮੀਆਂ ਦੇ, ਉਹ ਬਾਹਰ ਸੁਤੇ ਹੋਏ ਸਨ; ਘਰ ਦਿਆਂ ਨੇ ਸਾਰਿਆਂ ਦੇ ਮੰਜੇ ਅੰਦਰ ਕਰ ਲਏ, ਸੰਤਾਂ ਨੂੰ ਉਨ੍ਹਾਂ ਨੇ ਬੇਨਤੀ ਕੀਤੀ ਕਿ ਆਪ ਉਠੋ ਤਾ ਕਿ ਆਪ ਜੀ ਦਾ ਮੰਜਾ ਬੀ ਅੰਦਰ ਕਰ ਦੇਈਏ, ਪਰ ਆਪ ਜੀ ਨੇ ਨਾਹ ਕਰ

ਦਿੱਤੀ ਤੇ ਕਿਹਾ ਕਿ "ਜਾਓ! ਤੁਮ ਸੋ ਰਹੋ ਹਮ ਮਿਲੇ ਪੜੇ ਹੈਂ।" ਘਰ ਵਾਲਾ ਮੁੜ ਗਿਆ ਤੇ ਅੰਦਰ ਚਲਿਆ ਗਿਆ। ਬਾਰਸ਼ ਵਧੇਰੇ ਸ਼ੁਰੂ ਹੋ ਗਈ, ਉਹ ਫਿਰ ਬਾਹਰ ਆਇਆ ਤੇ ਸੰਤਾਂ ਨੂੰ ਮੁੜ ਬੇਨਤੀ ਕੀਤੀ, ਮਹਾਰਾਜ ਬਾਰਸ਼ ਵਧ ਗਈ ਹੈ, ਚਲੋ ਅੰਦਰ ਪਧਾਰੋ। ਪਰ ਆਪ ਜੀ ਨੇ ਫਿਰ ਓਹੀ ਪਹਿਲਾ ਉੱਤਰ ਦਿੱਤਾ। ਇਹ ਸੰਤਾਂ ਦਾ ਉਤਰ ਸੁਣ ਕੇ ਘਰ ਵਾਲਾ ਮੁੜ ਅੰਦਰ ਚਲਾ ਗਿਆ। ਬਾਰਸ਼ ਦਾ ਜ਼ੋਰ ਹੋਰ ਵਧਦਾ ਗਿਆ, ਇਸ ਲਈ ਘਰ ਵਾਲਾ ਫਿਰ ਤੀਜੀ ਤੇ ਚੌਥੀ ਵਾਰ ਸੰਤਾਂ ਨੂੰ ਉਠਾਉਣ ਲਈ ਆਇਆ, ਤਾਂ ਆਪ ਉਠ ਬੈਠੇ ਤੇ ਕਹਿਣ ਲੱਗੇ: 'ਹਮ ਸਮਝਤੇ ਥੇ ਕਿ ਤੁਮ ਮਰਮੀ ਹੋ, ਮਗਰ ਸਾਬਤ ਹੋ ਗਿਆ ਕਿ ਤੁਮ ਮਰਮੀ ਨਹੀਂ ਹੋ, ਤੁਮ ਕੋ ਸੰਯੋਗ ਸੇ ਟੂਟਨੇ ਕੀ ਪੀੜਾ ਕਾ ਗਯਾਨ ਨਹੀਂ ਹੈ, ਹਮ ਤੋ ਮਿਲੇ ਪੜੇ ਥੇ ਤੁਮ ਨੇ ਹਮੇਂ ਬਿਛੋੜ ਦੀਆਂ ਤੁਮ ਲੋਗੋਂ ਕੋ ਪਤਾ ਹੋਨਾ ਚਾਹੀਏ ਥਾ ਕਿ ਜਿਹ ਸਰੀਰ ਜਬ ਉਸ ਕੇ ਸੰਯੋਗ ਮੇਂ ਹੈਂ ਤੋ ਕਭੀ ਮਰ ਨਹੀਂ ਸਕਤਾ, ਬੇਸ਼ਕ ਇਸੇ ਬਰਫ ਮੇਂ ਰਖ ਦੋ ਤੋ ਬੀ ਇਸ ਕੋ ਕੁਛ ਨਹੀਂ ਹੋਗਾ, ਤੁਮ ਨੇ ਹਮ ਕੋ ਬਿਛੋੜ ਕਰ ਅੱਛਾ ਕਾਮ ਨਹੀਂ ਕੀਆ। ਅੱਛਾ! ਅਬ ਹਮ ਤੁਮ੍ਹਾਰੇ ਘਰ ਕਭੀ ਨਹੀਂ ਆਏਂਗੇ'। ਇਹ ਕਹਿ ਕੇ ਉਨ੍ਹਾਂ ਦੇ ਘਰੋਂ ਨਿਕਲ ਆਏ ਤੇ ਮੁੜ ਉਨ੍ਹਾਂ ਦੇ ਘਰ ਨਹੀਂ ਗਏ।

੨. ਫਿਰ ਅਸਾਂ ਨਾਲ ਸੰਤਾਂ ਦਾ ਸਹਿਚਾਰ ਵੱਧਦਾ ਰਿਹਾ, ਘਰ ਬੀ ਉਹ ਆਉਂਦੇ ਰਹੇ। ਇਕ ਵਾਰ ਉਹ ਬੀਮਾਰ ਹੋਏ ਤਾਂ ਉਨ੍ਹਾਂ ਦੀ ਸੇਵਾ ਚੰਗੀ ਕੀਤੀ ਗਈ ਤਦੋਂ ਤੋਂ ਮੇਰੀ ਇਸਤਰੀ (ਮਾਤਾ ਚਤਰ ਕੌਰ ਜੀ) ਜੋ ਕਿ ਉਨ੍ਹਾਂ ਦੀ ਬਚੀਆਂ ਸਮਾਨ ਸੀ, 'ਮੱਯਾ ਰਾਣੀ' ਸਦਣ ਲੱਗੇ। ਸਾਡੇ ਘਰ ਆਉਣਾ ਘੰਟਾ, ਦੋ ਦੋ ਘੰਟੇ ਬਚਨ ਬਿਲਾਸ ਹੋਣੇ ਤੇ ਫਿਰ ਚਲਣ ਲਗਿਆਂ ਕਹਿ ਜਾਣਾ ਕਿ ਅੱਛੀ ਤਰ੍ਹਾਂ ਸਤਿਸੰਗ ਨਹੀਂ ਹੂਆ, ਕਲ ਤੁਮ ਨੇ ਦਰਬਾਰ ਸਾਹਿਬ ਸੁਬਹ ਆਉਣਾ ਵਹਾਂ ਸਤਿਸੰਗ ਕਰੇਂਗੇ। ਦੂਸਰੇ ਦਿਨ ਨਿਯਤ ਸਮੇਂ ਅਸਾਂ ਜਾਣਾ ਪਰ ਉਨ੍ਹਾਂ ਨੇ ਕੋਈ ਨਾਂ ਆਉਣਾ, ਦੋ ਤ੍ਰੈ ਘੰਟੇ ਉਡੀਕ ਉਡੀਕ ਕੇ ਮੈਂ ਆ ਜਾਣਾ, ਯਾ ਆਉਣ ਨੂੰ ਤਿਆਰ ਹੋਣਾ ਤਾਂ ਆਪ ਨੇ ਆ ਜਾਣਾ। ਤਬੀਅਤ ਬੜੀ ਬਿਲਾਸੀ ਸੀ, ਮੁਸਕ੍ਰਾਂਦਿਆਂ ਕਹਿਣ ਲੱਗ ਪੈਣਾ, 'ਓਹ ਹੋ! ਹਮ ਕੋ ਤੋ ਯਾਦ ਹੀ ਨਾ ਰਹਾ, ਹਮ ਇਕਰਾਰ ਕਰਕੇ ਆਏ ਨਹੀਂ, ਯਿਹ ਤੋ ਪਾਪ ਲੱਗ ਗਿਆ। ਹਮ ਕੋ, ਮਗਰ ਆਪ ਕਾ ਤੋ ਭਲਾ ਹੋ ਗਿਆ, ਦੋ ਤੀਨ ਘੰਟੇ ਗੁਰੂ ਰਾਮਦਾਸ ਸਾਹਿਬ ਜੀ ਕੇ ਚਰਨੋਂ ਮੇਂ ਬੈਠਨੇ ਕਾ ਅਵਸਰ ਮਿਲ ਗਿਆ ਆਪ ਕੋ। ਦੇਖੋ! ਜਿਸ ਕੋ ਦੋ ਤੀਨ ਘੰਟੇ ਕੀ ਇਕਾਗ੍ਰਤਾ ਗੁਰੂ ਰਾਮਦਾਸ ਜੀ ਕੇ ਚਰਨੋਂ ਮੇਂ ਬੈਠਨੇ ਕੀ ਨਸੀਬ ਹੋ ਜਾਏ, ਫਿਰ ਉਸ ਕੋ ਔਰ ਕਿਆ ਚਾਹੀਏ, ਆਪ ਕੋ ਤੋ ਸਤਿਸੰਗ ਪ੍ਰਾਪਤ ਹੋ ਗਿਆ, ਮਗਰ (ਹੱਸ ਕੇ ਕਹਿਣਾ) ਹਮ ਕੋ ਪਾਪ ਲੱਗ ਗਿਆ।'

੩. ਸੰਤ ਜਦ ਕਦੀ ਕਿਸੇ ਨੂੰ ਉਦਾਸ ਦੇਖਦੇ ਤਦ ਆਪਣੇ ਪੇਟ ਤੇ ਧੁੰਨੀ ਵਾਲੇ ਥਾਂ ਹੱਥ ਫੇਰ ਕੇ ਕਹਿਣਾ ਕਿ ਤੁਮ ਕੋ ਪਤਾ ਹੈ ਇਸ ਮੇਂ ਖਟ ਦਲ ਕਮਲ ਹੈ ਔਰ ਇਸ ਪਰ ਗੁਰ ਨਾਨਕ ਦੇਵ ਵਿਰਾਜਮਾਨ ਹੈਂ, ਹਮਾਰੇ ਅੰਦਰ ਜਬ ਉਦਾਸੀ ਆਤੀ ਹੈ ਤੋ ਉਦਾਸੀ ਦੇਨੇ ਵਾਲੇ ਪਰ ਕ੍ਰੋਧ ਹੋਤਾ ਹੈ, ਕ੍ਰੋਧ ਅਗਨੀ ਪ੍ਰਜੁਲਤ ਹੋਤੀ

ਹੈ, ਔਰ ਉਸ ਕੀ ਜੁਆਲਾ ਖਟ ਦਲ ਚਕ੍ਰ ਕੋ ਜਲਾ ਦੇਤੀ ਹੈ ਤੋ ਗੁਰ ਨਾਨਕ ਦੇਵ ਉਠ ਕਰ ਊਪਰ ਵਾਲੇ ਦੁਆਦਸ਼ ਦਲ ਕੰਵਲ ਪਰ ਆ ਬਿਰਾਜਤੇ ਹੈਂ। ਜਬ ਕ੍ਰੋਧ ਅਗਨੀ ਪ੍ਰਚੰਡਤਾ ਸੇ ਉਸ ਕੋ ਬੀ ਦਗਧ ਕਰ ਦੇਤੀ ਹੈ ਤੋ ਗੁਰ ਨਾਨਕ ਦੇਵ ਕੋ ਮਜਬੂਰਨ ਅਪਣਾ ਆਸਣ ਛੋੜਨਾਂ ਪੜਤਾ ਹੈ ਤੋ ਵੋਹ ਇਸੀ ਪ੍ਰਕਾਰ ਊਪਰ ਚੜ੍ਹਤੇ ਸਹੰਸਰ ਦਲ ਕਮਲ ਮੇਂ ਆ ਵਿਰਾਜਤੇ ਹੈਂ, ਪ੍ਰੰਤੂ ਜਬ ਕ੍ਰੋਧ ਅਗਨੀ ਉਸਕੋ ਬੀ ਜਲਾ ਦੇਤੀ ਹੈ ਤੋ ਗੁਰ ਨਾਨਕ ਦੇਵ ਇਸ ਦੇਹੀ ਕੋ ਹੀ ਛੋੜ ਜਾਤੇ ਹੈਂ, ਫਿਰ ਉਤਨਾ ਸਮੇਂ ਨਹੀਂ ਆਤੇ ਜਬ ਤਕ ਕਿ ਮੁਰਸ਼ਿਦ ਫਿਰ ਮਿਹਨਤ ਕਰਕੇ ਉਨ ਕਮਲੋਂ ਕੋ ਸੁਰਜੀਤ ਨਾ ਕਰੇ ਔਰ ਤਰੱਦਦ ਕਰਕੇ ਗੁਰੂ ਦੇਵ ਕਾ ਵਾਪਸ ਨਾ ਨਿਵਾਸ ਕਰਾ ਦੇਵੇ। ਇਸ ਲੀਏ ਗੁੱਸੇ ਔਰ ਉਦਾਸੀ ਸੇ ਅਤਿ ਸੰਭਲਨਾ ਚਾਹੀਏ। ਹ੍ਰਿਦਯ ਈਸ਼ਰ ਕਾ ਮੰਦਰ ਹੈ ਇਸ ਕੋ ਜਲਾਨਾ ਈਸ਼ਰ ਕੋ ਜਲਾਨਾ ਹੈ. ਜਹਾਂ ਸੇ ਜਲਨ ਈਸ਼ਵਰ ਕੋ ਮਿਲੇਗੀ ਵਹਾਂ ਕੈਸੇ ਹੋ ਸਕਤਾ ਹੈ ਕਿ ਈਸ਼ਰ ਨਿਵਾਸ ਕਰੇ।

੪. ਇੱਕ ਦਿਨ ਸੰਤਾਂ ਦੇ ਨਾਲ ਭਾਈ ਸਾਹਿਬ ਦਰਬਾਰ ਸਾਹਿਬ ਦੀ ਪ੍ਰਕਰਮਾਂ ਕਰ ਰਹੇ ਸਨ, ਪ੍ਰਕਰਮਾਂ ਵਿਚ ਕਾਂ ਦੀ ਸੁੱਟੀ ਹੋਈ ਕੋਈ ਹੱਡੀ ਪਈ ਸੀ, ਭਾਈ ਸਾਹਿਬ ਨੇ ਉਠਾ ਲਈ ਤੇ ਬਾਹਰ ਜਾ ਕੇ ਸੁਟ ਆਏ। ਜਦ ਆਪ ਵਾਪਸ ਆਏ ਤਾਂ ਆਪ ਤੋਂ ਸੰਤ ਪਰੇ ਪਰੇ ਹੋ ਕੇ ਟੁਰਨ ਤੇ ਕਹਿਣ ਲੱਗੇ: 'ਤੁਮ ਨੇ ਬੜਾ ਅਪਵਿਤ੍ਰ ਕਾਮ ਕੀਆ ਹੈ।' ਭਾਈ ਸਾਹਿਬ ਨੇ ਉਤਰ ਦਿੱਤਾ: 'ਆਪ ਦੱਸੋ, ਪਿਤਾ ਦੇ ਘਰ ਨੂੰ ਪੁੱਤਰ ਮੈਲਾ ਦੇਖ ਸਕਦਾ ਹੈ? ਗੁਰੂ ਰਾਮਦਾਸ ਜੀ ਦੇ ਮੰਦਰ ਦੀ ਪਰਕਰਮਾ ਵਿਚ ਇਕ ਅਪਵਿਤ੍ਰ ਚੀਜ਼ ਪਈ ਵੇਖ ਕੇ, ਚੁਪ ਕਰ ਕੇ ਲੰਘ ਜਾਣਾ ਅਸਾਂ ਲਈ ਕਿਵੇਂ ਠੀਕ ਹੈ? ਮੈਂ ਉਹ ਸੁੱਟ ਕੇ ਹੱਥ ਧੋ ਆਯਾ ਹਾਂ।' ਸੰਤ ਇਹ ਉਤਰ ਸੁਣ ਕੇ ਮੰਨ ਗਏ, ਕਿ 'ਹਾਂ ਯਿਹ ਤੋ ਠੀਕ ਹੈ, 'ਫਿਰ ਬੀ ਵੁਹ ਅਪਵਿੱਤ੍ਰ ਸ਼ੈ ਥੀ, ਇਸ ਲੀਏ ਜਾ ਕੇ ਇਸ਼ਨਾਨ ਕਰਨਾ।'

੫. ਇਕ ਵਾਰ ਸੰਤਾਂ ਨੂੰ ਜ਼ੁਕਾਮ ਹੋ ਗਿਆ, ਭਾਈ ਸਾਹਿਬ ਨੇ ਪੁੱਛਿਆ ਕਿ ਜ਼ੁਕਾਮ ਦੀ ਤਕਲੀਫ ਕਿਵੇਂ ਹੋ ਗਈ? ਸੰਤ ਕਹਿਣ ਲੱਗੇ: ਧੂਲ ਚੜ੍ਹ ਗਈ ਹੈ। ਆਪ ਨੇ ਕਿਹਾ ਕਿ ਆਪ ਤਾਂ ੨੪ ਘੰਟੇ ਸ੍ਰੀ ਹਰਿਮੰਦਰ ਸਾਹਿਬ ਤੇ ਪਰਕਰਮਾਂ ਵਿਚ ਹੀ ਬੈਠੇ ਰਹਿੰਦੇ ਹੋ, ਇਥੇ ਧੂੜ ਕਿਥੋਂ ਆ ਗਈ? ਕਹਿਣ ਲੱਗੇ: ਕਹੀਂ ਸੈਲ ਚਲੇ ਗਏ ਥੇ।' 'ਕਿਥੇ?' 'ਦਿਲ ਮੇਂ ਉਮੰਗ ਉਠੀ ਕਿ ਚਲੋ ਅੱਜ ਬ੍ਰਹਮੰਡ ਕੀ ਸੈਰ ਕਰੇਂ। ਸਭ ਜਗਾ ਫਿਰਤੇ ਫਿਰਾਤੇ ਸਮਾਧੀ ਸਥਿਤ ਵਿਸ਼ਨੂੰ ਲੋਕ ਚਲੇ ਗਏ, ਵਹਾਂ ਦੇਖਾ ਤੋ ਵਿਸ਼ਨੂੰ ਜੀ ਕਾ ਮੰਦਰ ਗਿਰ ਰਹਾ ਥਾ, ਵਹਾਂ ਸੇ ਹਮ ਕੋ ਧੂਲ ਚੜ ਗਈ, ਔਰ ਜ਼ੁਕਾਮ ਹੋ ਗਿਆ।' ਆਪ ਨੇ ਹੈਰਾਨੀ ਨਾਲ ਪੁੱਛਿਆ: 'ਵਿਸ਼ਨੂੰ ਦਾ ਮੰਦਰ ਕਿਉਂ ਢਹਿ ਰਿਹਾ ਸੀ?' ਕਹਿਣ ਲੱਗੇ: 'ਹਮ ਨੇ ਦਰਯਾਫਤ ਕੀਆ ਤੋ ਪਤਾ ਲਗਾ ਕਿ ਏਕ ਦਿਨ ਵਿਸ਼ਨੂੰ ਜੀ ਸ੍ਰੀ (ਲਛਮੀ) ਕੇ ਸਾਥ ਮਾਤ ਲੋਕ ਕੀ ਸੈਲ ਕੋ ਆ ਗਏ, ਸੁਧਾਸਰ ਪਹੁੰਚੇ, ਗੁਰੂ ਰਾਮਦਾਸ ਜੀ ਕੇ ਹਰਿਮੰਦਰ ਸਾਹਿਬ ਕੇ ਦਰਸ਼ਨ ਹੁਏ, ਦੇਖਤੇ ਹੀ ਲਛਮੀ ਮੋਹਿਤ ਹੋ ਗਈ, ਕਹਿਨੇ ਲਗੀ ਹਮਾਰਾ ਬੀ ਐਸਾ ਹੀ ਮੰਦਰ ਹੋਣਾ ਚਾਹੀਏ, ਵਿਸ਼ਨੂੰ ਜੀ ਨੇ ਕਹਾ: ਬਹੁਤ ਅੱਛਾ, ਹਮ ਅਪਨਾ ਮੰਦਰ ਬੀ ਐਸਾ ਹੀ ਬਨਵਾ ਲੇਂਗੇ ਸੋ ਵਿਸ਼ਨੂੰ ਜੀ ਅਪਨਾ ਮੰਦਰ ਆਪ

ਗਿਰਵਾਨੇ ਲਗ ਗਏ ਹੈਂ।' ਹਾਂ, ਸੰਤਾਂ ਦੀ ਇਤਨੀ ਨੇਸ਼ਟਾ ਬਦਲ ਗਈ ਸੀ ਤੇ ਗੁਰੂ ਘਰ ਪਰ ਤੇ ਗੁਰਬਾਣੀ ਪਰ ਇਤਨੇ ਫਿਦਾ ਸਨ ਤੇ ਉਹ ਕਿਹਾ ਕਰਦੇ ਸਨ ਕਿ 'ਗੁਰਬਾਣੀ ਅੰਮ੍ਰਿਤ ਕੀ ਨਈਆ ਹੈ, ਨਿਰੋਲ ਸੁਧਾ ਰਸ ਹੈ, ਯਿਹ ਜਨਮ ਮਿਲਾ, ਰਜ ਰਜ ਕਰ ਪੀਏਂ ਔਰ ਜਨਮ ਸਫਲਾ ਕਰੇਂ।' ਇਹ ਅਸਰ ਸੀ ਭਾਈ ਸਾਹਿਬ ਦੇ ਸਤਿਸੰਗ ਦਾ।

੬. ਸ੍ਰੀ ਗੁਰੂ ਗਰੰਥ ਸਾਹਿਬ ਨੂੰ ਆਪ ਜਾਗਤ ਜੋਤ ਗੁਰੂ ਮੰਨਦੇ ਸਨ। ਇਕ ਵਾਰ ਦੀ ਗੱਲ ਹੈ, ਕਿ ਉਹ ਸਿਆਲੇ ਦੇ ਦਿਨੀਂ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਕਮਰੇ ਗਏ, ਦੇਖਿਆ ਕਿ ਰੇਸ਼ਮ ਦੇ ਰੁਮਾਲਾਂ ਵਿਚ ਬਾਬਾ ਜੀ ਦਾ ਪ੍ਰਕਾਸ਼ ਹੋਇਆ ਹੋਇਆ ਹੈ। ਇਹ ਦੇਖਕੇ ਉਹ ਬੜੇ ਨਾਰਾਜ਼ ਹੋਏ ਤੇ ਕਹਿਣ ਲਗੇ: ਜੇ ਸਾਨੂੰ ਪਾਲਾ ਲੱਗਦਾ ਹੈ ਤਾਂ ਅਸੀਂ ਗਰਮ ਕਪੜੇ ਪਹਿਨਦੇ ਹਾਂ ਤਾਂ ਕਿਉਂ ਨਾ ਸਿਆਲੇ ਵਿਚ ਅਸੀਂ ਗੁਰੂ ਮਹਾਰਾਜ ਨੂੰ ਬੀ ਗਰਮ ਪੁਸ਼ਾਕੇ ਪਹਿਨਾਈਏ। ਇਹ ਸਾਡੇ ਸਿਦਕ ਦੀ ਘਾਟ ਹੈ ਜੋ ਅਸੀਂ ਸਤਿਗੁਰ ਜੀ ਨੂੰ 'ਜਾਗਤ ਜੋਤ' ਨਹੀਂ ਸਮਝਦੇ ਸਗੋਂ ਐਸਾ ਸਲੂਕ ਕਰਦੇ ਹਾਂ ਜੈਸਾ ਕਿਸੇ ਸਾਧਾਰਨ ਪੋਥੀ ਨਾਲ ਕਰੀਦਾ ਹੈ।

---

* *ਇਹਨਾਂ ਨੂੰ ਆਮ ਲੋਕ ਬੁੰਦਿਆਂ ਵਾਲੇ ਸੰਤ ਕਹਿੰਦੇ ਸਨ। ਇਨ੍ਹਾਂ ਦਾ ਸਰੀਰ ੧੯੦੮ ਈ: ਵਿਚ ਇਸ ਸੰਸਾਰ ਤੋਂ ਵਿਦਾ ਹੋਇਆ ਸੀ।*

—o—

## ਸੰਤ ਭਾਈ ਸਵਾਇਆ ਸਿੰਘ ਜੀ

ਅੰਮ੍ਰਿਤਸਰ ਵਿਖੇ ਸ੍ਰੀ ਮਾਨ ਸੰਤ ਸਵਾਇਆ ਸਿੰਘ ਜੀ ਇਕ ਬੜੀ ਮਹਾਨ ਪਵਿਤ੍ਰ ਆਤਮਾ ਸਨਮਾਨ ਯੋਗ ਸੇਵਾ ਦੀ ਮੂਰਤ ਸੰਤ ਵਯਕਤੀ ਹੋ ਗੁਜ਼ਰੇ ਹਨ, ਜਿਨ੍ਹਾਂ ਦਾ ਸੰਖੇਪ ਜੀਵਨ ਸੰਤ ਗਾਥਾ ਭਾਗ ੧ ਵਿਚ ਛਪ ਚੁਕਾ ਹੈ। ਸੰਤ ਸਵਾਇਆ ਸਿੰਘ ਜੀ ਡਾਕਟਰ ਚਰਨ ਸਿੰਘ ਜੀ ਦੇ ਪਰਮ ਸਤਿਸੰਗੀ ਮਿਤ੍ਰ ਸਨ, ਚੰਗਾ ਮੇਲ ਗੇਲ ਸੀ। ਡਾਕਟਰ ਸਾਹਿਬ ਜੀ ਦੀ ਰਾਹੀਂ ਹੀ ਭਾਈ ਸਾਹਿਬ ਜੀ ਦਾ ਪਰਿਚਯ ਬਚਪਨ ਵਿਚ ਹੀ ਸੰਤਾਂ ਨਾਲ ਹੋ ਗਿਆ ਸੀ। ਸੰਤ ਬੀ ਆਪਣੇ ਪਰਮ ਮਿਤ੍ਰ ਦੇ ਸਪੁੱਤ੍ਰ ਤੇ ਪਰਮ ਲਾਇਕ ਪਰਮਾਰਥਕ ਰੁਚੀ ਰਖਣ ਵਾਲੇ ਨੌ ਨਿਹਾਲ ਹੋਣ ਕਾਰਨ ਸ੍ਰੀ ਭਾਈ ਸਾਹਿਬ ਨਾਲ ਬੜਾ ਸਨੇਹ ਕਰਦੇ ਸਨ। ਕਈ ਵਾਰ ਸਕੂਲੋਂ ਆਉਂਦਿਆਂ ਰਸਤੇ ਵਿਚ ਮਿਲ ਜਾਂਦੇ ਤਾਂ ਕਿਸੇ ਦੁਕਾਨ ਦੇ ਥੜੇ ਤੇ ਹੀ ਬੈਠ ਕੇ ਪਰਮਾਰਥਕ ਵਾਰਤਾਲਾਪ ਸ਼ੁਰੂ ਹੋ ਜਾਣੇ।

ਇਕ ਵਾਰ ਆਪ ਨੇ ਇਕ ਲਤੀਫਾ ਸੁਣਾਯਾ ਸੀ ਕਿ ਮੈਂ ਸਕੂਲੋਂ ਆਯਾ ਤਾਂ ਰਸਤੇ ਵਿਚ ਸੰਤ ਮਿਲ ਪਏ। ਮੇਰੇ ਪੈਰਾਂ ਦੀ ਜੁੱਤੀ ਲੁਹਾ ਕੇ ਆਪਣੇ ਪੈਰੀਂ ਪਾ ਕੇ ਦੇਖੀ ਤੇ ਮੇਚ ਪੂਰਾ ਹੋਣ ਤੇ ਕਹਿਣ ਲੱਗੇ: "ਕਾਕਾ ਮੈਂ ਇਹ ਜੁੱਤੀ ਪਾ ਲਵਾਂ,' ਮੈਂ ਉੱਤਰ ਦਿੱਤਾ, ਕਿ ਜੀ 'ਇਹ ਤਾਂ ਪੁਰਾਣੀ ਹੈ ਤੇ ਮੇਰੀ ਵਰਤੀ ਹੋਈ ਹੈ, ਆਗਯਾ ਕਰੋ ਤਾਂ ਮੈਂ ਨਵੀਂ ਲਿਆ ਦੇਵਾਂ।' ਸੰਤ ਸੁਣ ਕੇ ਮੁਸਕ੍ਰਾਏ ਤੇ ਬੋਲੇ, 'ਬੜਾ ਖਚਰਾ ਹੈਂ; ਇਸ ਜੁੱਤੀ

ਦੇ ਤਾਂ ਲਗਣ ਲਗਾਣ ਦੇ ਕਸ਼ਟ ਤੂੰ ਆਪ ਝੱਲੇ ਹੋਏ ਹਨ ਤੇ ਹੁਣ ਪੈਰਾਂ ਨੂੰ ਰਾਸ ਆਈ ਹੋਈ ਹੈ, ਨਵੀਂ ਜੁੱਤੀ ਲੈ ਕੇ ਤੂੰ ਮੈਨੂੰ ਕੱਸ਼ਟ ਭੁਗਾਉਣੇ ਚਾਹੁੰਦਾ ਹੈਂ?'

ਸੰਤ ਸਵਾਇਆ ਸਿੰਘ ਜੀ ਸ੍ਰਯੰਪਾਕੀ ਸਨ, ਆਪਦੀ ਰੋਟੀ ਆਪ ਪਕਾ ਕੇ ਖਾਂਦੇ ਸਨ। ਇਕ ਦਿਨ ਭਾਈ ਸਾਹਿਬ ਜਦ ਕਿ ਆਪ ਕੁਮਾਰ ਅਵਸਥਾ ਵਿਚ ਹੀ ਸਨ, ਨੇ ਸੰਤਾਂ ਨੂੰ ਕਿਹਾ, ਆਪ ਨੇ ਇਹ ਕੀ ਕੌਤਕ ਰਚਿਆ ਹੋਯਾ ਹੈ ਕਿ ਆਪ ਕਿਸੇ ਦੇ ਹੱਥ ਦਾ ਪੱਕਾ ਨਹੀਂ ਖਾਂਦੇ। ਸੰਤ ਕਹਿਣ ਲਗੇ, ਜੇ ਕਾਰਨ ਸੁਣਨਾ ਹੈ ਤਾਂ ਵੱਖ ਹੋ ਕੇ ਸੁਣ। ਵੱਖਰੇ ਲਿਜਾ ਕੇ ਕਹਿਣ ਲੱਗੇ, ਲੈ ਹੁਣ ਤੂੰ ਪਕਾ ਤੇ ਮੈਂ ਖਾਵਾਂਗਾ। ਆਪ ਨੇ ਫੇਰ ਕਾਰਨ ਪੁੱਛਿਆ: ਤਾਂ ਸੰਤਾਂ ਨੇ ਦੱਸਿਆ, ਕਿ ਮੈਂ ਜੇ ਸਾਰਿਆਂ ਦੇ ਘਰ ਖਾਂਦਾ ਹੋਵਾਂ ਤਾਂ ਜਿਸ ਵੇਲੇ ਕੋਈ ਰੋਟੀ ਵਰਜ ਜਾਵੇ, ਮੈਂ ਖਾਣ ਟੁਰਾਂ ਤਾਂ ਡੇਰੇ ਵਿਚੋਂ ਦੋ ਚਾਰ ਸਰੀਰ ਹੋਰ ਨਾਲ ਟੁਰ ਪੈਣਗੇ, ਫੇਰ ਤ੍ਰੈ ਚਾਰ ਰਾਹ ਵਿਚ ਸਾਥੀ ਹੋ ਜਾਣਗੇ, ਅਗਲੇ ਦਾ ਖਰਚ ਅੱਠ ਦਸ ਗੁਣਾ ਹੋ ਜਾਏਗਾ, ਜੋ ਮੈਂ ਨਹੀਂ ਚਾਹੁੰਦਾ। ਅਤੇ ਫਿਰ ਉਨ੍ਹਾਂ ਪ੍ਰਸ਼ਾਦ ਛਕਣ ਵਾਲਿਆਂ ਵਿਚ ਬਹੁਤੇ ਓਹ ਹੋਣਗੇ ਜੋ ਛੱਤੀਹ ਪ੍ਰਕਾਰ ਦੇ ਭੋਜਨ ਛਕ ਕੇ ਗੋਗੜ ਤੇ ਹੱਥ ਫੇਰ ਕੇ ਸੌਂ ਕੇ ਸਾਰਾ ਦਿਨ ਗੁਜ਼ਾਰ ਦੇਣਗੇ ਤੇ ਭੁੱਲ ਕੇ ਕਦੇ ਵਾਹਿਗੁਰੂ ਦਾ ਨਾਮ ਨਹੀਂ ਜਪਦੇ ਹੋਣਗੇ। ਮੈਂ ਤਾਂ ਗ੍ਰਿਹਸਤੀ ਸਜਣਾਂ ਦਾ ਸ਼ੁਭਚਿੰਤਕ ਹਾਂ, ਇਸ ਲਈ ਨਾਂ ਕਿਸੇ ਦੇ ਘਰ ਰੋਟੀ ਵਰਜਣ ਤੇ ਜਾਂਦਾ ਹਾਂ ਤੇ ਨਾਂ ਕਿਸੇ ਦਾ ਪੱਕਾ ਹੋਇਆ ਭੋਜਨ ਛਕਦਾ ਹਾਂ।

ਭਾਈ ਸਾਹਿਬ ਜੀ ਨੇ ਅਪਣੇ ਛੋਟੇ ਵੀਰ ਭਾਈ ਜੈਰਾਜ ਸਿੰਘ ਦੇ ਵਿਆਹ ਤੇ ਸੰਤਾਂ ਨੂੰ ਸੁੱਕਾ ਸੀਧਾ ਘਰੋਂ ਭੇਜਣ ਦੀ ਇਛਾ ਪ੍ਰਗਟ ਕੀਤੀ ਤਾਂ ਸੰਤਾਂ ਨੇ ਕਿਹਾ, ਕਿ ਕੇਵਲ ਦਾਲ, ਆਟਾ ਤੇ ਥੋੜਾ ਜਿੰਨਾ ਘਿਉ ਹੀ ਭੇਜਣਾ ਜੋ ਮੈਂ ਆਪ ਵਰਤਦਾ ਹਾਂ, ਹੋਰ ਕੋਈ ਚੀਜ਼ ਨਾ ਭੇਜਣੀ। ਤੁਸਾਂ ਦੇ ਘਰ ਨਾਲ ਮੇਰਾ ਬੜਾ ਪਿਆਰ ਹੈ ਤੇ ਉਸ ਪਿਆਰ ਦੇ ਵੇਗ ਵਿਚ ਜੋ ਕੁਝ ਭੇਜੋ ਮੈਂ ਮੋੜ ਨਹੀਂ ਸਕਦਾ, ਕਿਉਂਕਿ ਮੈਂ ਜਾਣਦਾ ਹਾਂ ਕਿ ਜੋ ਕੁਝ ਤੁਸੀਂ ਲਿਆਓ ਉਸਨੂੰ ਮੋੜਨਾ ਤੁਹਾਡੇ ਘਰ ਦੀ ਅਵਗਯਾ ਹੈ, ਪਰ ਮੈਂ ਅਗੋਂ ਦੀ ਪਿਰਤ ਨਹੀਂ ਪਾਉਣੀ ਚਾਹੁੰਦਾ ਤੇ ਹੋਰਨਾਂ ਦੇ ਮੈਨੂੰ ਤੁਸਾਂ ਦੇ ਘਰ ਦਾ ਮਿਹਣਾ ਦੇ ਕੇ ਮਜਬੂਰ ਕਰਨ ਤੋਂ ਡਰਦਾ ਹਾਂ। ਸੋ ਮੈਨੂੰ ਮੇਰੇ ਆਪਣੇ ਇਸੇ ਸੰਕੋਚ ਵਿਚ ਹੀ ਰਹਿਣ ਦੇਣਾ।

ਫੇਰ ਸੰਤਾਂ ਦਾ ਮੇਲ ਭਾਈ ਸਾਹਿਬ ਜੀ ਨਾਲ ਆਯੂ ਪ੍ਰਯੰਤ ਰਿਹਾ। ਚਾਟੀਵਿੰਡ ਦਰਵਾਜ਼ੇ ਆਪ ਨੇ ਇਕ ਗਊ-ਸ਼ਾਲਾ ਬਣਵਾਈ। ਸੰਗਤਾਂ ਦੀ ਤੇ ਡੰਗਰਾਂ ਦੀ ਸੇਵਾ ਬੜੇ ਤੁਠ ਕੇ ਕਰਦੇ ਕਰਾਂਦੇ ਰਹੇ। ਅਨੇਕਾਂ ਛਬੀਲਾਂ ਲਵਾਈਆਂ, ਡੰਗਰਾਂ ਲਈ ਕਈ ਚੁਬੱਚੇ ਬਣਾਏ ਤੇ ਇਸੇ ਤਰ੍ਹਾਂ ਜੋ ਜੋ ਸੇਵਾ ਦੇ ਕਾਰਜ ਆਪ ਕਰਦੇ ਰਹੇ, ਉਪ੍ਰੋਕਤ ਸੰਤ ਗਾਥਾ ਵਿਚੋਂ ਪੜ੍ਹੇ ਜਾ ਸਕਦੇ ਹਨ, ਡਾਕਟਰ ਸਾਹਿਬ ਜੀ ਦੇ ਚੜ੍ਹਾਈ ਕਰਨ ਪਿਛੋਂ ਇਹ ਆਪਣੇ ਕੰਮਾਂ ਕਾਜਾਂ ਵਿਚ ਭਾਈ ਸਾਹਿਬ ਜੀ ਦੀ ਸਲਾਹ ਲੈਂਦੇ ਰਹੇ। ਆਪ ਦੀ ਇਸ ਕੁਰਬਾਨੀ ਨੂੰ ਤੇ ਆਪ ਦੀ ਬਿਰਧ ਅਵਸਥਾ ਨੂੰ ਤੱਕ ਕੇ ਇਕ ਦਿਨ ਭਾਈ ਸਾਹਿਬ ਜੀ ਨੇ ਕਿਹਾ, ਆਪ ਬਹੁਤ ਸੇਵਾ ਕਰ ਚੁਕੇ ਹੋ, ਨਾਮ ਦੀ ਕਮਾਈ ਆਪ ਕਰ ਚੁਕੇ ਹੋ, ਹੁਣ ਅਟੰਕ ਹੋ ਜਾਓ ਤੇ ਅਰਾਮ ਕਰੋ, ਇਨ੍ਹਾਂ ਕਾਰਜਾਂ ਵਿਚ ਸੁਰਤ ਦੇ ਮੈਲਿਆਂ

ਹੋਣ ਦਾ ਡਰ ਹੈ। ਸੰਤ ਸਿਵਾਇਆ ਸਿੰਘ ਜੀ ਨੇ ਕਿਹਾ, ਇਹ ਬਿਲਕੁਲ ਠੀਕ ਹੈ, ਸਤਿਗੁਰ ਦੀ ਮਿਹਰ ਹੈ, ਸਿਮਰਨ ਦੁਆਰਾ ਅਨੰਤ ਨਾਲ ਸਦਾ ਛੁਹ ਪ੍ਰਾਪਤ ਹੈ, ਪਰ ਇਸ ਮਿੱਟੀ ਦੀ ਮੜ੍ਹੌਲੀ ਨੂੰ ਕੀਹ ਕਰਾਂ, ਇਸ ਨੂੰ ਕਿਵੇਂ ਕਿਸੇ ਖੂੰਜੇ ਪਈ ਰਹਿਣ ਦੇਵਾਂ, ਜਿੰਨਾਂ ਚਿਰ ਇਹ ਹੈ ਵਰਤਣਾ ਹੈ ਤੇ ਫਿਰ ਕਿਉਂ ਨਾ ਉਨ੍ਹਾਂ ਕੰਮਾਂ ਤੇ ਵਰਤਾਂ ਜਿਨ੍ਹਾਂ ਕੰਮਾਂ ਤੋ ਮੇਰੇ ਕਲਗੀਧਰ ਪਿਤਾ ਦੇ ਆਦਰਸ਼ਕ ਖਾਲਸੇ ਦੀ ਸੇਵਾ ਦੇ ਪਹਿਲੂ ਤੋਂ ਕਲਗੀਧਰ ਪਿਤਾ ਵੇਖ ਵੇਖ ਪ੍ਰਸੰਨ ਹੋਵੇ।

ਸ੍ਰੀ ਮਾਨ ਸੰਤ ਬਾਬਾ ਸ਼ਾਮ ਸਿੰਘ ਜੀ ਨੇ ਆਪਣੇ ਹਸਤ ਲਿਖਤ ਗਰੰਥ ਸ੍ਰੀ ਭਗਤ ਪ੍ਰੇਮ ਪ੍ਰਕਾਸ਼ ਵਿਚ ਸੰਤਾਂ ਬਾਰੇ ਇਹ ਅੱਖਰ ਲਿਖੇ ਹਨ:-

"ਜਿਵੇਂ ਭਾਈ ਗੁਰਦਾਸ ਜੀ ਦਾ ਬਚਨ ਹੈ 'ਜਿਉਂ ਕਰਿ ਮੈਲੇ ਚੀਥੜੇ ਹੀਰਾ ਲਾਲ ਅਮੋਲ ਪਲੇਟਾ' ਤਿਵੇਂ ਹੀ ਸੰਤ ਭਾਈ ਸਵਾਇਆ ਸਿੰਘ ਜੀ ਮੈਲੇ ਕਪੜਿਆਂ ਵਿਚ ਅਮੋਲਕ ਲਾਲ ਰੂਪ ਸਨ। ਸੇਵਕ ਨੂੰ ਸਭ ਤੋਂ ਪਹਿਲਾਂ ਇਹ ਮੁਹਾਰਨੀ ਸਿਖਾ ਦਿੰਦੇ: 'ਸਤਿ ਬਚਨ ਜੀ, ਸਤਿ ਬਚਨ ਜੀ; ਸਤਿ ਬਚਨ ਜੀ, ਸਤਿ ਬਚਨ ਜੀ, ਸਤਿ'। ਵਾ 'ਭਲਾ ਜੀ, ਭਲਾ ਜੀ, ਭਲਾ।' ਜੇਕਰ ਸੇਵਾ ਦਾ ਕੰਮ ਬਿਗੜ ਜਾਵੇ ਤਾਂ ਹੱਥ ਜੋੜ ਕੇ ਗੁਰ ਸੰਗਤ ਅੱਗੇ ਬੇਨਤੀ ਕਰਨੀ: 'ਜੀ ਮੈਂ ਭੁੱਲ ਗਇਆ, ਜੀ ਮੈਂ ਭੁਲਾ ਹਾਂ ਜੀ'। ਇਹ ਮਹਾਰਨੀ ਪਕਾ ਲੈਣ ਪਿਛੋਂ ਸੇਵਾ ਦੇ ਸਿੰਘਾਸਣ ਬੈਣ ਦਿੰਦੇ।"

*(ਜੀਵਨ ਸੰਤ ਬਾਬਾ ਸ਼ਾਮ ਸਿੰਘ ਜੀ ਪੰਨਾ ੧੨੮)*

—o—

## ਬੀਬੀ ਰੱਖਾਂ

ਭਾਈ ਸਾਹਿਬ ਜੀ ਦੇ ਮਾਮਾਂ ਜੀ ਦੀ ਇਕ ਸਾਲੀ ਸੀ ਜਿਸ ਦਾ ਨਾਮ ਸੀ ਮਾਈ ਰੁਕਮਣ। ਉਨ੍ਹਾਂ ਦਾ ਘਰ ਨੇੜੇ ਹੀ ਸੀ ਤੇ ਉਸ ਦਾ ਇਸ ਖਾਨਦਾਨ ਨਾਲ ਸੰਬੰਧ ਹੋਣ ਕਰਕੇ ਆਉਣ ਜਾਣ ਆਪਣੇ ਘਰ ਵਾਂਗ ਹੀ ਸੀ। ਉਹ ਮਾਈ ਭਾਈ ਸਾਹਿਬ ਜੀ ਦੱਸਦੇ ਸਨ ਕਿ ਮੈਨੂੰ ਬੜਾ ਪਿਆਰ ਕਰਦੀ ਸੀ। ਉਸ ਦੀ ਇਕ ਲੜਕੀ ਸੀ, ਜਿਸ ਦਾ ਨਾਮ ਸੀ 'ਰੱਖਾਂ'। ਉਹ ਬੀਬੀ ਬੜੀ ਹੀ ਭੋਲੀ ਭਾਲੀ ਸੀ। ਨਿੱਕੇ ਹੁੰਦੇ ਅਸੀਂ ਭੈਣਾ-ਭਰਾ ਇਕੱਠੇ ਖੇਡਦੇ ਬੀ ਰਹੇ ਸਾਂ। ਉਸ ਬੀਬੀ ਦਾ ਸੱਕਾ ਭਰਾ ਕੋਈ ਨਾ ਹੋਣ ਕਰਕੇ, ਉਹ ਸੱਕੇ ਭਰਾ ਵਾਲਾ ਪਿਆਰ ਮੇਰੇ ਵਿਚ ਹੀ ਵੇਖਦੀ ਸੀ। ਉਹ ਜੁਆਨ ਹੋਈ ਤਾਂ ਵਿਆਹੀ ਵਰੀ ਗਈ ਪਰ ਉਹਦਾ ਸੂਧਾ ਪਨ ਤੇ ਭੋਲਾ ਪਨ ਉਸੇ ਤਰ੍ਹਾਂ ਹੀ ਰਿਹਾ, ਜਿਸ ਤਰ੍ਹਾਂ ਛੋਟਿਆਂ ਹੁੰਦਿਆਂ ਸੀ। ਵਾਹਿਗੁਰੂ ਦੀ ਨੇਤ ਨਾਲ ਉਸਨੂੰ ਤਪੇਦਿਕ ਜਿਹਾ ਨਾਮੁਰਾਦ ਰੋਗ ਲਗ ਗਿਆ ਤੇ ਉਹ ਬੀਬੀ ਫਿਰ ਮਾਂ ਦੀ ਟਹਿਲ ਦਾ ਹੀ ਪਾਤ੍ਰ ਬਣ ਗਈ। ਅਸਾਂ ਵੀ ਉਸ ਦੇ ਇਲਾਜ ਦਾ ਬੜਾ ਯਤਨ ਕੀਤਾ, ਡਾਕਟਰਾਂ ਹਕੀਮਾਂ ਨੇ ਵਾਹਾਂ ਲਾਈਆਂ, ਖਾਧ ਖੁਰਾਕ ਜੋ ਬੀ ਡਾਕਟਰ ਦੱਸਣ, ਭਾਵੇਂ ਉਹ ਕਿੰਨੀ ਹੀ ਮਹਿੰਗੀ ਕਿਉਂ ਨਾ ਹੋਵੇ, ਫਿਰ ਬੀ ਮੰਗਾਉਣੀ ਤੇ ਕੋਸ਼ਸ਼ ਕਰਦੇ ਰਹੇ ਕਿ ਕਿਵੇਂ ਇਹ ਬੀਬੀ ਰਾਜ਼ੀ ਹੋ ਜਾਏ। ਪਰ ਆਖਰ ਵੈਦਾਂ ਹਕੀਮਾਂ ਨੇ ਜਵਾਬ ਦੇ ਦਿਤਾ, ਕਿ ਹੁਣ ਇਹ ਬਚ ਨਹੀਂ ਸਕਦੀ।

ਤੇ ਰੋਗ ਲਾ ਇਲਾਜ ਹੋ ਗਿਆ ਹੈ। ਇਹ ਖਬਰ ਮਾਈ ਰੁਕਮਣ ਲਈ, ਜਿਸ ਦੇ ਜਿਗਰ ਦੀ ਬੋਟੀ ਤੇ ਇਕੋ ਇਕ ਧੀ ਪਿਆਰ ਦਾ ਆਸਰਾ ਦਿੱਸ ਰਹੀ ਸੀ, ਅੱਖਾਂ ਅਗੋਂ ਅਲੋਪ ਹੁੰਦੀ ਦਿੱਸੀ। ਪਰ ਗੁਰੂ ਬਾਣੀ ਦੇ ਪ੍ਰੇਮ ਨੇ ਤੇ ਨਾਮ ਦੀ ਠੰਢ ਨੇ ਮਾਈ ਨੂੰ ਇਸ ਖੁੱਭਣ ਵਿਚੋਂ ਤਾਂ ਜ਼ਰਾ ਕੁ ਹੋਸ਼ ਵਿਚ ਰਖਿਆ, ਪਰ ਇਹ ਵਿਚਾਰ ਫਿਰ ਹੋਰ ਡੂੰਘੇ ਘਾਉ ਲਾਉਣ ਲੱਗੀ ਕਿ ਬੱਚੀ ਨੂੰ ਜਿਸ ਵੇਲੇ ਪਤਾ ਲਗਾ ਕਿ ਉਸ ਨੇ ਨਹੀਂ ਜੀਉਣਾ ਤਾਂ ਜੇ ਇਸ ਨੇ ਮਹੀਨੇ ਨੂੰ ਟੁਰਨਾ ਹੈ ਤਾਂ ਸਦਮਾਂ ਖਾ ਕੇ ਦੋ ਚਹੁੰ ਦਿਨਾਂ ਵਿਚ ਹੀ ਪਾਰ ਹੋਵੇਗੀ। ਭਾਈ ਸਾਹਿਬ ਜੀ ਨੇ ਮਾਈ ਨੂੰ ਕਿਹਾ ਕਿ ਤੂੰ ਫਿਕਰ ਨਾ ਕਰ ਮੈਂ ਬੀਬੀ ਨਾਲ ਗੱਲ ਕਰਾਂਗਾ ਤੇ ਉਸ ਨੂੰ ਉਦਾਸ ਨਹੀਂ ਹੋਣ ਦਿਆਂਗਾ। ਉਨ੍ਹਾਂ ਨੂੰ ਇਹ ਭਰੋਸਾ ਸੀ ਕਿ ਇਨ੍ਹਾਂ ਦਾ ਪਿਆਰ ਬੜਾ ਹੈ ਤੇ ਇਹ ਫਕੀਰੀ ਤੇ ਪਰਮਾਰਥਿਕ ਸੁਭਾਵ ਵਾਲੇ ਹਨ, ਚੰਗੇ ਯੋਗ ਤਰੀਕੇ ਨਾਲ ਬੀਬੀ ਨੂੰ ਸਮਝਾ ਦੇਣਗੇ। ਸੋ ਇਤਮੀਨਾਨ ਵਿਚ ਹੋਈ ਤਾਂ ਭਾਈ ਸਾਹਿਬ ਜੀ ਦੱਸਦੇ ਸਨ ਕਿ ਅਸੀਂ ਬੀਬੀ ਦੇ ਪਾਸ ਜਾ ਬੈਠੇ ਤੇ ਕਿਹਾ ਕਿ ਰੱਖਾਂ! ਮੈਂ ਇਕ ਦੋ ਗੱਲਾਂ ਤੇਰੇ ਨਾਲ ਕਰਨੀਆਂ ਹਨ, ਤੂੰ ਦੱਸ ਕਿ ਜੇ ਅਸਾਂ ਸਾਰਿਆਂ ਦੀ ਸਲਾਹ ਹੋਵੇ ਵਲੈਤ ਜਾਣ ਦੀ, ਮੈਂ ਬੀ ਜਾਣਾ ਹੋਵੇ ਤੇਰੇ, ਮਾਤਾ ਜੀ, ਮੇਰੇ ਪਿਤਾ ਜੀ ਆਦਿ। ਪਰ ਘਰ ਵਿਚ ਇਹ ਸਲਾਹ ਹੋਵੇ ਕਿ ਤੈਨੂੰ ਅਸੀਂ ਪਹਿਲੇ ਵਲੈਤ ਟੋਰੀਏ ਕਿ ਤੂੰ ਉਥੇ ਚਲ ਕੇ ਜ਼ਮੀਨ ਖਰੀਦੇਂ, ਮਕਾਨ ਬਣਵਾਏਂ ਤੇ ਸਭ ਤਿਆਰੀਆਂ ਉਥੇ ਜਾਕੇ ਕਰੇਂ ਤੇ ਅਸੀਂ ਮਗਰੋਂ ਆਈਏ ਤਾਂ ਕੀ ਤੂੰ ਪਹਿਲਾਂ ਟੁਰਨਾ ਪਸੰਦ ਕਰੇਂਗੀ ਕਿ ਨਹੀਂ? ਉਸ ਨੇ ਭੋਲੇ ਭਾ ਉੱਤਰ ਦਿੱਤਾ, ਮੈਂ ਬੜੀ ਖੁਸ਼ੀ ਨਾਲ ਜਾਵਾਂਗੀ, ਉਥੇ ਜਾ ਕੇ ਚਾ ਨਾਲ ਜਿਵੇਂ ਤੁਸੀਂ ਕਿਹਾ ਹੈ ਜਾ ਕੇ ਜ਼ਮੀਨ ਖਰੀਦਾਂਗੀ, ਮਕਾਨ ਬਣਵਾਵਾਂਗੀ ਤੇ ਉਸ ਮਕਾਨ ਨੂੰ ਸਜਾਵਾਂਗੀ, ਜਿਥੇ ਤੁਸੀਂ ਮੇਰੇ ਵੀਰ ਮਾਤਾ ਤੇ ਭਾਈਆ ਜੀ ਆਦਿ ਸਾਰੇ ਆਰਾਮ ਨਾਲ ਆ ਕੇ ਟਿਕ ਸਕੋ। ਤਾਂ ਅਸਾਂ ਫਿਰ ਪੁੱਛਿਆ ਕਿ ਸਾਡੇ ਉਥੇ ਪਹੁੰਚਣ ਤੱਕ ਤੂੰ ਉਦਾਸ ਤਾਂ ਨਾਂ ਹੋਵੇਂਗੀ? ਉਸ ਨੇ ਕਿਹਾ ਨਹੀਂ, ਮੈਂ ਮਕਾਨ ਆਦਿ ਦੀ ਸਜਾਉ ਵਿਚ ਚਾਉ ਨਾਲ ਸਗੋਂ ਰੁੱਝੀ ਰਹਾਂਗੀ ਤੇ ਮੈਂ ਮੂਲੋਂ ਉਦਾਸ ਨਹੀਂ ਹੋਵਾਂਗੀ। ਤਦ ਅਸਾਂ ਗੱਲ ਕਰ ਦਿੱਤੀ ਕਿ ਹੁਣ ਤੁਸਾਂ ਵਾਹਿਗੁਰੂ ਦੇ ਦੇਸ ਜਾਣਾ ਹੈ ਤੇ ਸਾਡੇ ਲਈ ਥਾਂ ਥਿੱਤਾ ਬਣਾਉਣਾ ਹੈ, ਸੋ ਹੁਣ ਤੁਸੀਂ ਚਾਉ ਨਾਲ ਜਾਓਗੇ ਨਾ, ਉਦਾਸ ਤਾਂ ਨਹੀਂ ਨਾ ਹੋਵੋਗੇ? ਉਸਨੇ ਅਗੋਂ ਭੋਲੇ ਭਾਲੇ ਅੰਦਾਜ਼ ਵਿਚ ਕਿਹਾ, ਉਦਾਸੀ ਕਾਹਦੀ ਮੈਂ ਤਾਂ ਖੁਸ਼ੀ ਖੁਸ਼ੀ ਜਾਵਾਂਗੀ। ਉਦਾਸ ਤਾਂ ਹੁੰਦੀ ਜੇ ਤੁਸਾਂ ਸਾਰਿਆਂ ਨੇ ਓਥੇ ਨਾ ਆਉਣਾ ਹੁੰਦਾ, ਤੁਸਾਂ ਜਦੋਂ ਓਥੇ ਆਉਣਾ ਹੈ ਤੇ ਮੈਂ ਸਗੋਂ ਪਹਿਲਾਂ ਚਲ ਕੇ ਆਪ ਦੇ ਆਰਾਮ ਲਈ ਥਾਂ ਟਿਕਾਣਾ ਸੰਵਾਰਾਂਗੀ। ਜਿਥੇ ਮੇਰਾ ਵੀਰਾ ਟਿਕੇ, ਮਾਂ ਸੁੱਖਾਂ ਨਾਲ ਰਹੇ। ਫਿਰ ਅਸਾਂ ਕਿਹਾ, ਓਸ ਵਲਾਇਤ ਵਿਚ ਜਿਹੜਾ ਧਨ ਨਾਲ ਜਾ ਸਕਦਾ ਹੈ ਉਹ ਬੀ ਤੈਨੂੰ ਲਿਜਾਣਾ ਚਾਹੀਦਾ ਹੈ ਤਾਂ ਕਿ ਓਥੇ ਤੇਰੇ ਕੰਮਾਂ ਵਿਚ ਤੰਗੀ ਨਾ ਹੋਵੇ ਤੇ ਤੈਨੂੰ ਵੀ ਹਰ ਤਰ੍ਹਾਂ ਸਹਾਯਕ ਹੋਵੇ। ਓਥੇ ਇਥੋਂ ਦੇ ਪੈਸੇ ਧੇਲੇ ਕੰਮ ਨਹੀਂ ਆਉਂਦੇ, ਪਰ ਇਕ ਚਾਰ ਅੱਖਰਾਂ ਨਾਵਾਂ 'ਵਾਹਿਗੁਰੂ' ਹੈ, ਇਹ ਜਿੰਨਾਂ ਕੱਠਾ ਕਰਕੇ ਤੁਸੀਂ ਲੈ ਜਾਓਗੇ ਓਨੇ ਵੱਡੇ ਧਨੀ ਤੇ ਸੁਖੀ ਰਹੋਗੇ। ਪਰ ਇਹ ਧਨ ਇਕੱਠਾ ਹੁੰਦਾ ਹੈ, ਸਿਮਰਨ ਕਰਨ ਨਾਲ, ਸਿਮਰਨ ਐਸਾ ਕਿ

ਕੋਈ ਸੁਆਸ ਖਾਲੀ ਨਾ ਜਾਏ। ਵਾਹਿਗੁਰੂ ਦੀ ਯਾਦ ਸਦਾ ਬਣੀ ਰਹੇ। ਇਉਂ ਉਸ ਬੀਬੀ ਨੂੰ ਨਾਮ ਵਿੱਚ ਦ੍ਰਿੜ ਕੀਤਾ ਗਿਆ, ਤਾਂ ਉਹ ਚਾਉ ਨਾਲ ਨਾਮ ਵਿਚ ਲਗ ਗਈ ਤੇ ਬੜੀ ਖਿੱਚ ਤੇ ਪਿਆਰ ਨਾਲ ਲੱਗ ਗਈ। ਫਿਰ ਤਾਂ ਜਿਹੜਾ ਕੋਈ ਆ ਕੇ ਕਹਿ ਭੀ ਦੇਂਦਾ ਕਿ ਬੀਬੀ ਤੂੰ ਮਰ ਜਾਣਾ ਹੈ ਤਾਂ ਉਹ ਉਸੇ ਤਰ੍ਹਾਂ ਭੋਲੇ ਭਾ ਕਹਿੰਦੀ ਕਿ ਨਹੀਂ ਮੈਂ ਤਾਂ ਵਾਹਿਗੁਰੂ ਦੇ ਦੇਸ਼ ਜਾਣਾ ਹੈ, ਉਥੇ ਜਾ ਕੇ ਆਪਣੇ ਆਉਣ ਵਾਲੇ ਵੀਰ, ਮਾਂ ਤੇ ਹੋਰ ਪਿਆਰੇ ਸੰਬੰਧੀਆਂ ਲਈ ਯੋਗ ਮਕਾਨ ਬਣਾਵਾਂਗੀ ਤੇ ਹੁਣ ਮੈਂ ਓਥੇ ਖਰਚਣ ਵਾਸਤੇ ਧਨ ਇਕੱਠਾ ਕਰ ਰਹੀ ਹਾਂ। ਦੱਸਦੇ ਹਨ ਕਿ ਉਸ ਬੀਬੀ ਦੇ ਅੰਤਲੇ ਸਾਸ ਬੜੇ ਸ਼ਾਂਤ ਤੇ ਠੰਢ ਵਿਚ ਗੁਜ਼ਰੇ। ਐਸੀ ਮੌਤ ਜੋਗੀਆਂ ਦੀ ਬੀ ਘੱਟ ਹੀ ਸੁਣਨ ਵਿਚ ਆਈ ਹੈ ਜੈਸੀ ਉਸ ਬੀਬੀ ਦੀ ਵਿਸ਼ਵਾਸ ਤੇ ਭਰੋਸੇ ਵਿਚ ਹੋਈ।

ਭਾਈ ਬੂੜ ਸਿੰਘ ਜੀ ਮਾਈ ਰੁਕਮਣ ਪਾਸ ਆਏ ਤੇ ਮਾਈ ਨੂੰ ਕਹਿਣ ਲੱਗੇ, ਮਾਈ ਲੋਕੀ ਤਾਂ ਤੈਨੂੰ ਪਰਚਾਉਣ ਲਈ ਆਉਂਦੇ ਹਨ ਪਰ ਮੈਂ ਤੈਨੂੰ ਵਧਾਈ ਦੇਣ ਲਈ ਆਇਆ ਹਾਂ। ਭਾਈ ਬੂੜ ਸਿੰਘ ਜੀ ਦਾ ਸਤਿਕਾਰ ਤੇ ਸਨਮਾਨ ਇੰਨਾ ਸੀ ਕੋਈ ਮੋੜਵਾਂ ਸਵਾਲ ਜਵਾਬ ਕਰਨ ਦੀ ਹਿੰਮਤ ਨਹੀਂ ਸੀ ਕਰ ਸਕਦਾ, ਮਾਈ ਸ਼ੁਕਰ ਵਿਚ ਜੋ ਉਨ੍ਹਾਂ ਨੇ ਬਚਨ ਕੀਤੇ ਸੁਣਦੀ ਰਹੀ। ਫਿਰ ਉਨ੍ਹਾਂ ਨੇ ਸਹਜ ਸੁਭਾਵ ਉਪਦੇਸ਼ ਦਿਤੇ ਤੇ ਮਾਈ ਨੂੰ ਸ਼ੁਕਰ ਵਿਚ ਵਸਣ ਲਈ ਡੰਾਢ ,ਦਿੱਤੀ ਤੇ ਚਲੇ ਗਏ। ਫਿਰ ਉਨ੍ਹਾਂ ਤੋਂ ਕੁਝ ਦਿਨ ਬਾਦ ਸੰਤ ਲਖਬੀਰ ਸਿੰਘ ਜੀ ਬੱਕਾ ਪੁਰ ਵਾਲੇ ਆਏ ਤੇ ਮਾਈ ਨੂੰ ਕਹਿਣ ਲੱਗੇ: ਮਾਈ ਅਸੀਂ ਤੈਨੂੰ ਵਧਾਈ ਦੇਣ ਆਏ ਹਾਂ ਪਰ ਹੈ ਇਹ ਅਜੇ ਦੋ ਤ੍ਰੈ ਮਹੀਨੇ ਅਗੇਤਰੀ ਇਤਯਾਦ ਵਾਕ ਕਹਿ ਕੇ ਗੱਲ ਹੋਰਨਾਂ ਗਲਾਂ ਵਿਚ ਪਾ ਧੀਰ ਦਿਲਾਸੇ ਦਾ ਉਪਦੇਸ਼ ਦੇ ਕੇ ਵਿਦਾ ਹੋਏ। ਦੋ ਕੁ ਮਹੀਨੇ ਤੋਂ ਬਾਦ ਮਾਈ ਰੁਕਮਣ ਦੇ ਜਵਾਈ ਨੇ ਹੋਰ ਵਿਆਹ ਕਰਾ ਲਿਆ। ਵਿਆਹ ਤੋਂ ਇਕ ਮਹੀਨਾ ਪਿਛੋਂ ਨਵੀਂ ਵਿਆਹੁਤਾ ਨੂੰ ਵਿਧਵਾ ਛੋੜ ਗਿਆ। ਤਦ ਮਾਈ ਨੂੰ ਆਂਢਣਾਂ, ਗੁਆਂਢਣਾਂ ਲਗੀਆਂ ਵਧਾਈਆਂ ਦੇਣ। ਸ਼ੁਕਰ ਹੈ ਓਸ ਪ੍ਰਮਾਤਮਾ ਦਾ, ਤੇਰੀ ਧੀ ਚੰਗੇ ਵੇਲੇ ਸਮੇਟੀ ਗਈ, ਨਹੀਂ ਤਾਂ ਤੂੰ ਤਾਂ ਆਪਣੀ ਸੁਖਾਂ ਲੱਧੀ ਧੀ ਦਾ ਰੰਡੇਪਾ ਨਹੀਂ ਸੀ ਦੇਖ ਸਕਣਾ। ਹੁਣ ਮਾਈ ਨੂੰ ਬੀ ਸਮਝ ਆਈ ਕਿ ਭਾਈ ਬੂੜ ਸਿੰਘ ਤੇ ਸੰਤ ਲਖਬੀਰ ਸਿੰਘ ਹੋਰਾਂ ਦੇ ਵਧਾਈ ਦੇਣ ਦਾ ਕੀਹ ਅਰਥ ਸੀ। ਮਾਈ ਰੁਕਮਣ ਨੇ ਬੀ ਪਰਮਾਤਮਾ ਦਾ ਲੱਖ ਲੱਖ ਸ਼ੁਕਰ ਕੀਤਾ ਤੇ ਅੰਤ ਸਮੇਂ ਤਕ ਵਾਹਿਗੁਰੂ ਦਾ ਸਿਮਰਨ ਕਰਦੀ ਹੋਈ ਪ੍ਰਲੋਕ ਚਲੀ ਗਈ।

—o—

## ਆਜ ਕੁਛ ਹਮ ਭੀ ਕਹੇਂਗੇ

ਭਾਈ ਸਾਹਿਬ ਜੀ ਦਾ ਆਪਣਾ ਜੀਵਨ ਤੇ ਕਰਨੀ ਕਹਿਣੀ ਦੋਵੇਂ ਨਿਰੋਲ ਕੁੰਦਨ ਸਰੂਪ ਇਕੋ ਸੇਧ ਤੇ ਸੇਧੇ ਹੋਏ ਸਨ। ਜੋ ਕੁਝ ਉਹਨਾਂ ਲਿਖਿਆ ਉਹੋ ਕੁਝ ਆਪ ਵਰਤਿਆ। ਇਹੀ ਕਾਰਨ ਸੀ ਕਿ ਆਪ ਦੀ ਕਥਨੀ ਵਿਚ ਕਹਿਰ ਦੀ ਸ਼ਕਤੀ ਸੀ ਤੇ ਓਹੋ ਸ਼ਕਤੀ ਉਨ੍ਹਾਂ ਦੀ ਲਿਖਤ ਵਿਚ ਬੀ ਭਰੀ ਹੋਈ ਹੈ।

ਹਾਂ, ਭਾਈ ਸਾਹਿਬ ਜੀ ਦਾ ਜੀਵਨ ਆਤਮਕ ਸਾਇੰਸ ਦੇ ਮਾਹਰ, ਇਕ ਚੋਟੀ ਦੀ ਪੱਧਰ ਦੇ ਆਤਮਕ ਡਾਕਟਰ ਦਾ ਜੀਵਨ ਸੀ। ਛੋਟੀ ਅਵਸਥਾ ਤੋਂ ਗੁਰੂ ਮਿਹਰ ਹੇਠ ਆਪ ਆਤਮਕ ਅਹੁਰਾਂ ਦੇ ਮੁਆਲਜ ਹੋ ਚੁਕੇ ਸਨ ਤੇ ਤਦੋਂ ਤੋਂ ਹੀ ਆਤਮਕ ਰੋਗੀਆਂ ਨੂੰ ਉਨ੍ਹਾਂ ਨੇ ਅਰੋਗ ਕਰਕੇ ਆਤਮਕ ਜੀਵਨ ਦੇ ਸੱਚੇ ਮਾਰਗ ਤੇ ਟੋਰਨਾ ਸ਼ੁਰੂ ਕਰ ਦਿੱਤਾ ਸੀ। ਆਪ ਨੂੰ ਹਰ ਮਤ ਦੇ ਸਾਧੂ ਸੰਤ ਪੰਡਤ ਫਕੀਰ ਮਿਲਦੇ ਰਹੇ, ਜਿਨ੍ਹਾਂ ਵਿਚੋਂ ਕੁਝ ਦਾ ਜ਼ਿਕਰ ਪਹਿਲੇ ਆ ਚੁਕਾ ਹੈ। ਕਈ ਤਾਂ ਆਪਣਾ ਪ੍ਰਭਾਵ ਆਪ ਤੇ ਪਾਕੇ ਆਪ ਨੂੰ ਚੇਲਾ ਬਨਾਉਣ ਲਈ ਬੀ ਆਉਂਦੇ ਰਹੇ ਪਰ ਅੰਤ ਸਭੇ ਆਪ ਤੋਂ ਪ੍ਰਭਾਵਿਤ ਹੋ ਕੇ ਆਪਦੀਆਂ ਅਹੁਰਾਂ ਦਾ ਇਲਾਜ ਕਰਾਕੇ ਜਾਂਦੇ ਰਹੇ। ਆਪ ਉਨ੍ਹਾਂ ਨੂੰ ਗੁਰਮਤਿ ਦਾ, ਗੁਰਸਿੱਖੀ ਦਾ, ਸੱਚੀ ਫਕੀਰੀ, ਸੱਚੀ ਪੰਡਤਾਈ ਦਾ ਚਾਨਣਾ ਦਿੰਦੇ ਤੇ ਉਨ੍ਹਾਂ ਨੂੰ ਉਨ੍ਹਾਂ ਦੇ ਆਪਣੇ ਧਰਮ ਦੇ ਅਕੀਦਿਆਂ ਤੋਂ ਬਿਨਾਂ ਉਖੇੜੇ ਸਚਿਆਰ ਮਾਰਗ ਦੇ ਪਾਂਧੀ ਬਣਾ ਦਿੰਦੇ ਰਹੇ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਏਹੀ ਮਿਸ਼ਨ ਸੀ ਜਿਸ ਪਰ ਆਪ ਜੀ ਨੇ ਬੜੀ ਸਾਵਧਾਨੀ ਨਾਲ ਪਹਿਰਾ ਦਿੱਤਾ ਤੇ ਨਿਰਮਾਣ ਤੇ ਅਣਥੱਕ ਹੋ ਕੇ ਪ੍ਰਚਾਰ ਸੇਵਾ ਕੀਤੀ ਤੇ ਗੁਰੂ ਸੇਵਾ ਵਿਚ ਜੀਵਨ ਖਰਚ ਕਰ ਦਿੱਤਾ।

ਇਕ ਵਾਰ ਇਕ ਮੁਸਲਮਾਨ ਫਕੀਰ ਆਪ ਦੇ ਪ੍ਰੈਸ ਦੇ ਗੁਆਂਢ ਦੀ ਮਸੀਤ ਵਿਚ ਬਾਹਰੋਂ ਆਇਆ। ਦੱਸਦੇ ਹਨ ਕਿ ਉਹ ਕੋਈ ਨਾਮਣੇ ਵਾਲਾ ਤੇ ਮੁਸਲਮਾਨਾਂ ਵਿਚ ਚੰਗੀ ਮਹਿਮਾਂ ਦੀ ਪ੍ਰਸਿੱਧੀ ਵਾਲਾ ਸੀ। ਕਿਸੇ ਮੁਸਲਮਾਨ ਮਿਤ੍ਰ ਨੇ ਉਸ ਦੀ ਪ੍ਰਸੰਸਾ ਕਰਦਿਆਂ ਪ੍ਰੇਰਨਾਂ ਕੀਤੀ ਕਿ ਚਲੋ ਮਸੀਤੇ ਮਿਲ ਆਈਏ। ਆਪ ਉਠੇ ਪਰ ਉਠ ਕੇ ਫਿਰ ਬੈਠ ਗਏ। ਮਿਤ੍ਰ ਨੇ ਪੁੱਛਿਆ: ਕਿਉਂ, ਨਹੀਂ ਸਲਾਹ? ਕਹਿਣ ਲਗੇ: ਅਜੇ ਚਿੱਤ ਆਪ ਦੀ ਸਲਾਹ ਲਈ ਤਿਆਰ ਨਹੀਂ ਹੋਇਆ।

ਅਗਲੇ ਦਿਨ ਉਹ ਫਕੀਰ, ਖ਼ਬਰੇ ਓਸੇ ਮਿਤ੍ਰ ਦੇ ਕਹਿਣ ਤੇ ਆਪ ਦੇ ਪਾਸ ਮਿਲਣ ਲਈ ਪ੍ਰੈਸ ਵਿਚ ਚਲਾ ਆਇਆ। ਗਲਾਂ ਬਾਤਾਂ ਵਿਚ ਉਸ ਨੂੰ ਆਪ ਨੇ ਸੱਚੀ ਫਕੀਰੀ ਦੇ ਨੁਕਤੇ ਦੱਸੇ ਤੇ ਉਸ ਨੂੰ ਆਪਣੇ ਅੰਦਰ ਝਾਤੀ ਮਾਰਨ ਦੀ ਪ੍ਰੇਰਨਾ ਕੀਤੀ। ਉਹ ਮੁਤਾਸਰ ਬੀ ਹੋਇਆ ਤੇ ਸ਼ਰਮਿੰਦਾ ਬੀ! ਸੱਚ ਲੁਕਾ ਨਾ ਸਕਿਆ ਤੇ ਸੱਚੋ ਸੱਚ ਕਹਿ ਦਿੱਤੇ ਸੁ ਕਿ ਜੋ ਕੁਝ ਆਪ ਨੇ ਦੱਸਿਆ ਹੈ ਠੀਕ ਅਮਲੀ ਫਕੀਰੀ ਓਹੋ ਹੈ, ਪਰ ਮੈਂ ਇਕਰਾਰ ਕਰਦਾ ਹਾਂ ਕਿ ਉਹ ਅਮਲੀ ਫਕੀਰੀ ਮੇਰੇ ਪੱਲੇ ਨਹੀਂ। ਵਿਦਯਾ ਦੀ ਚਤੁਰਤਾ ਨਾਲ ਲੋਕਾਂ ਨੂੰ ਪ੍ਰਭਾਵਿਤ ਕਰਕੇ ਜੀਵਨ ਟੋਰਨ ਦਾ ਸਿਲਸਿਲਾ ਬਣਾ ਲਿਆ ਹੋਇਆ ਹੈ। ਤਾਂ ਆਪ ਨੇ ਦੱਸਿਆ ਕਿ ਫਕੀਰ ਬਣਨਾ ਹੋਵੇ ਤਾਂ ਸੱਚਾ ਫਕੀਰ ਬਣੇ, ਜਿਸ ਤੋਂ ਅਪਣੀ ਆਤਮਾਂ ਨੂੰ ਬੀ ਲਾਭ ਹੋਵੇ ਤੇ ਹੋਰਨਾਂ ਨੂੰ ਬੀ ਸੱਚੀ ਰਾਹਨੁਮਾਈ ਮਿਲੇ; ਨਹੀਂ ਤਾਂ ਟੋਕਰੀ ਢੋਕੇ ਦਸਾਂ ਨਹੁੰਵਾਂ ਦੀ ਕਿਰਤ ਨਾਲ ਰੁੱਖੀ ਰੋਟੀ ਖਾ ਲੈਣੀ ਪਖੰਡ ਦੀ ਫਕੀਰੀ ਦੇ ਮਾਲ੍ਹ ਪੂੜਿਆਂ ਨਾਲੋਂ ਹਜ਼ਾਰ ਦਰਜੇ ਬਿਹਤਰ ਹੈ।

ਆਪ ਦੀ ਕਥਨੀ ਐਸੀ ਪ੍ਰਭਾਵ ਭਰੀ ਸੀ ਕਿ ਉਹ ਫਕੀਰ ਅਖੌਤੀ ਫਕੀਰੀ ਛੱਡ ਕੇ ਦਸਾਂ ਨਹੁੰਵਾਂ ਦੀ ਕਿਰਤ ਕਰਨ ਲਈ ਤਿਆਰ ਹੋ ਗਿਆ। ਉਰਦੂ ਦਾ ਦਸਤਖਤ ਉਸ ਦਾ ਬੜਾ ਸੁੰਦਰ ਸੀ ਸੋ ਆਪ ਜੀ ਨੇ ਉਸ ਨੂੰ ਆਪਣੇ ਪ੍ਰੈਸ ਵਿਚ ਕਿਤਾਬਤ ਦੇ ਕੰਮ ਤੇ ਲਾ ਲਿਆ।

ਇਸੇ ਤਰ੍ਹਾਂ ਇਕ ਹੋਰ ਮੁਸਲਮਾਨ ਫਕੀਰ ਨਾਲ ਮੇਲ ਦੀ ਵਿਥਯਾ ਸੁਣੀ ਹੈ।

ਸੰਨ ੧੯੧੬ ਤੋਂ ਕੁਝ ਪਹਿਲੋਂ ਦੀ ਗੱਲ ਹੈ ਕਿ ਸਤਿਕਾਰ ਯੋਗ ਭਾਈ ਸਾਹਿਬ ਜੀ ਨੂੰ ਇਕ ਰਾਤ ਸੁਪਨਾ ਆਇਆ, ਕਿਸੇ ਮੁਸਲਮਾਨ ਫਕੀਰ ਦੀ ਆਪ ਨੇ ਲੋਕਾਂ ਤੋਂ ਬੜੀ ਮਹਿਮਾਂ ਸੁਣੀ। ਚੂੰਕਿ ਆਪ ਜੀ ਮੁੱਢ ਤੋਂ ਹੀ ਸਾਧਾਂ, ਸੰਤਾਂ ਤੇ ਪੀਰਾਂ ਫਕੀਰਾਂ ਦੇ ਮੇਲੀ ਸਨ, ਸੁਪਨੇ ਵਿਚ ਉਸ ਮਹਿਮਾਂ ਵਾਲੇ ਫਕੀਰ ਨੂੰ ਮਿਲਣ ਟੁਰ ਪਏ, ਨੇੜੇ ਪੁੱਜੇ ਤਾਂ ਤੱਕਿਆ ਕਿ ਫਕੀਰ ਉੱਚੇ ਥਾਂ ਗੱਦੀ ਲਾਈ ਬੈਠਾ ਹੈ, ਅੱਗੇ ਮੁਰੀਦਾਂ ਦੀ ਭੀੜ ਲੱਗੀ ਹੋਈ ਹੈ। ਜਿੰਨੀ ਮਹਿਮਾਂ ਲੋਕੀ ਕਰਦੇ ਸੁਣੇ ਸਨ ਉਤਨਾ ਚੰਗਾ ਪ੍ਰਭਾਵ ਉਸ ਦੀ ਸਭਾ ਵਿੱਚ ਨਾ ਤੱਕ ਕੇ, ਬਿਨਾਂ ਉਸ ਨੂੰ ਕੁਛ ਕਹੇ ਸੁਣੇ ਯਾ ਆਦਾਬ ਕਰਨ ਦੇ ਚੁਪ ਕਰਕੇ ਵਾਪਸ ਟੁਰ ਆਏ। ਫਕੀਰ ਨੇ ਵਾਪਸ ਮੁੜਦਿਆਂ ਨੂੰ ਤੱਕਿਆ ਤੇ ਉਠ ਕੇ ਆ ਕੇ ਮਿਲਿਆ, ਨਾਲ ਲਿਜਾਣਾ ਚਾਹਿਆ ਪਰ ਆਪ ਨਾ ਗਏ ਤੇ ਵਾਪਸ ਆ ਗਏ। ਇਹ ਰਹੀ ਸੁਪਨੇ ਦੀ ਗੱਲ।

ਇਸ ਸੁਪਨੇ ਨੂੰ ਇਕ ਦੋ ਦਿਨ ਹੀ ਗੁਜ਼ਰੇ ਹੋਸਨ ਕਿ ਆਪ ਦੇ ਬਾਜ਼ਾਰ ਦੇ ਮੁਸਲਮਾਨ ਗੁਆਂਢੀ ਸੱਜਣ ਮੀਆਂ ਨੂਰਦੀਨ ਜੀ ਆਪ ਪਾਸ ਆਏ ਤੇ ਕਹਿਣ ਲਗੇ ਕਿ ਆਓ ਆਪ ਨੂੰ ਇਕ ਚੰਗੇ ਫਕੀਰ ਦੇ ਦੀਦਾਰ ਕਰਾਈਏ। ਆਪ ਸੁਣ ਕੇ ਉਠੇ, ਦੋ ਚਾਰ ਕਦਮ ਟੁਰੇ ਪਰ ਫਿਰ ਵਾਪਸ ਆਕੇ ਕੁਰਸੀ ਪਰ ਬੈਠ ਗਏ। ਨੂਰਦੀਨ ਜੀ ਨੇ ਪੁੱਛਿਆ 'ਕਿਉਂ ਜੀ, ਆਪ ਬੈਠ ਕਿਉਂ ਗਏ?' ਆਪ ਕਹਿਣ ਲਗੇ: ਮੈਂ ਤਾਂ ਤੁਸਾਂ ਦੇ ਕਹਿਣ ਤੇ ਚਲਿਆ ਸਾਂ ਪਰ ਪੈਰ ਨਹੀਂ ਟੁਰਦੇ।' ਨੂਰਦੀਨ ਨੇ ਕਿਹਾ: ਪੈਰ ਤਾਂ ਅੰਨ੍ਹੇ ਹਨ ਇਨ੍ਹਾਂ ਨੂੰ ਕੀ ਪਤਾ ਕਿ ਕਿੱਧਰ ਚਲੇ ਹਨ।' ਆਪ ਮੁਸਕ੍ਰਾ ਪਏ ਤੇ ਕਹਿਣ ਲਗੇ: 'ਅੰਨ੍ਹੇ ਹਨ ਤਦੇ ਹੀ ਤਾਂ ਨਹੀਂ ਟੁਰਦੇ, ਜੇ ਰਸਤਾ ਕੋਈ ਸੋਝੀ ਵਾਲਾ ਇਨ੍ਹਾਂ ਨੂੰ ਦਿੱਸਦਾ ਹੁੰਦਾ ਤਾਂ ਆਪੇ ਟੁਰ ਪੈਂਦੇ।' ਨੂਰਦੀਨ ਬੜਾ ਹੱਸਿਆ ਤੇ ਫਿਰ ਕਹਿਣ ਲਗਾ: 'ਚੰਗਾ, ਜੇ ਇਜਾਜ਼ਤ ਦਿਓ ਤਾਂ ਫਿਰ ਓਹ ਏਥੇ ਆ ਜਾਣ।' ਆਪ ਨੇ 'ਚੰਗਾ' ਕਹਿ ਦਿੱਤਾ।

ਥੋੜੇ ਚਿਰ ਪਿਛੋਂ ਇਕ ਫਕੀਰ, ਨਾਲ ਉਸ ਦੇ ਕੁਝ ਮੁਰੀਦ, ਆਪ ਦੇ ਕਮਰੇ ਵਿਚ ਆ ਦਾਖ਼ਲ ਹੋਏ। ਆਪ ਨੇ ਸਨਮਾਨ ਪੂਰਬਕ ਬਿਠਾਇਆ। ਫਕੀਰ ਨੂੰ ਗਹੁ ਨਾਲ ਤੱਕਿਆ ਤਾਂ ਓਹੋ ਸੂਰਤ ਸਿਞਾਤੀ ਜੋ ਸੁਪਨੇ ਵਿਚ ਡਿੱਠੀ ਸੀ।

ਆਏ ਫਕੀਰ ਨੇ ਆਪਣੇ ਹਾਲਾਤ ਦਸੱਣੇ ਸ਼ੁਰੂ ਕਰਦਿਆਂ ਗੱਲ ਬਾਤ ਐਉਂ ਟੋਰੀ:-

'ਹਮ ਯੂ.ਪੀ. ਮੇਂ ਮੇਰਠ ਕੇ ਰਹਿਨੇ ਵਾਲੇ ਹੈਂ, ਯਹਾਂ ਅੰਮ੍ਰਿਤਸਰ ਆਏ ਤੋ ਖਿਆਲ ਹੂਆ ਕਿ ਖ਼ੁਦਾ ਦੋਸਤ ਸੰਤ ਸਾਧੂ ਔਰ ਪੀਰੋਂ ਫਕੀਰੋਂ ਕਾ ਨਿਆਜ਼ ਹਾਸਲ ਕਰੇਂ, ਕੁਝ ਉਨ ਸੇ ਬਾਤ ਚੀਤ ਕਰੇਂ, ਕੁਛ ਸੁਨੇ ਔਰ ਸੁਨਾਏਂ। ਮੈਨੇ ਕਿਸੀ ਏਕ ਦੋਸਤ ਸੇ ਡਾਕਟਰ ਸਾਹਿਬ ਕੀ ਤਾਰੀਫ ਸੁਨੀ ਔਰ ਉਨ ਕੇ ਦਰੇ ਦੌਲਤ ਪਰ ਪਹੁੰਚਾ, ਮਗਰ ਪਤਾ ਲਗਾ ਕਿ ਆਪ ਦਾਰੇ ਫਾਨੀ (ਨਾਸ਼ਮਾਨ ਸੰਸਾਰ) ਸੇ ਰਹਲਤ ਫ਼ਰਮਾ ਚੁਕੇ ਹੈਂ। ਫਿਰ ਮੈਨੇ ਪੂਛਾ ਕਿ ਕੋਈ ਉਨ ਕਾ ਸ਼ਾਗਿਰਦ ਰਸ਼ੀਦ ਹੋ, ਤੋ ਪਤਾ ਚਲਾ ਕਿ ਆਪ ਉਨਕੇ ਸਾਹਿਬਜ਼ਾਦੇ ਹੈਂ, ਔਰ ਖ਼ੁਦਾ ਦੋਸਤ ਹੈਂ, ਫਕੀਰੀ ਆਪ ਕੋ ਵਾਲਦੈਨ ਸੇ ਆਪ ਕੋ ਵਿਰਸਾ ਮੇਂ ਆਈ

ਹੈ, ਆਪ ਉਨ ਕੇ ਸ਼ਾਗਿਰਦ ਬੀ ਹੈਂ ਔਰ ਸਾਹਿਬਜ਼ਾਦੇ ਬੀ, ਇਸ ਲੀਏ ਮੈਂ ਆਪ ਕੀ ਖਿਦਮਤ ਮੇਂ ਹਾਜ਼ਰ ਹੁਆ ਹੂੰ*।

ਭਾਈ ਸਹਿਬ ਜੀ ਨੇ ਯਥਾ ਯੋਗ ਉੱਤਰ ਦਿੱਤੇ। ਉਸ ਸਾਈਂ ਫਕੀਰ ਨੇ ਘੰਟਾ ਅੱਧਾ ਘੰਟਾ ਹੋਰ ਆਪਣਾ ਲੈਕਚਰ ਦਿੱਤਾ, ਆਪਣੀ ਤਾਰੀਫ ਤੇ ਆਪਣੀ ਸ਼ਕਤੀ ਆਦਿ ਦੇ ਕਿੱਸੇ ਸੁਣਾਏ ਤੇ ਫਿਰ ਟੁਰ ਗਏ। ਦੂਜੇ ਦਿਨ ਫਿਰ ਉਸੇ ਤਰ੍ਹਾਂ ਆਪਣੇ ਮੁਰੀਦਾਂ ਦਾ ਇਕ ਜਮਘਟ ਲੈ ਕੇ ਆਏ ਤੇ ਘੰਟਾ ਕੁ ਭਰ ਆਪਣਾ ਉਪਦੇਸ਼ ਰੂਪਕ ਲੈਕਚਰ ਦੇ ਕੇ ਚਲੇ ਗਏ। ਇਉਂ ੬-੭ ਦਿਨ ਲਗਾਤਾਰ ਆਉਂਦੇ ਰਹੇ, ਭਾਈ ਸਾਹਿਬ ਚੁੱਪ ਕਰਕੇ ਸੁਣਦੇ ਰਿਹਾ ਕਰਨ, ਪਰ ਉੱਤਰ ਕੋਈ ਕਿਸੇ ਦਿਨ ਨਾ ਦਿੱਤਾ। ਅੱਠਵੇਂ ਦਿਨ ਮੁਰੀਦਾਂ ਨੂੰ ਛੋੜ ਕੇ ਉਹ ਸਾਈਂ ਫਕੀਰ ਇਕੱਲੇ ਹੀ ਆ ਗਏ। ਆਪ ਨੇ ਆਦਰ ਕਰ ਕੇ ਕੁਰਸੀ ਪੇਸ਼ ਕੀਤੀ ਤਾਂ ਫਕੀਰ ਨੇ ਪਹਿਲੀ ਗੱਲ ਇਹ ਹੀ ਕੀਤੀ:-

'ਮੈਂ ਇਤਨੇ ਦਿਨ ਆਪ ਕੋ ਕੁਛ ਸੁਨਾਤਾ ਰਹਾ ਹੂੰ, ਕੁਛ ਕਹਿਤਾ ਰਹਾ ਹੂੰ; ਪਰ ਆਪ ਨੇ ਕਭੀ ਕੋਈ ਜਵਾਬ ਨਹੀਂ ਦੀਆ?'

'ਹਾਂ, ਆਜ ਕੁਛ ਹਮ ਭੀ ਕਹੇਂਗੇ' ਆਪ ਨੇ ਉੱਤਰ ਦਿੱਤਾ।

'ਪਹਿਲੇ ਕਿਉਂ ਨਹੀਂ ਕੁਛ ਕਹਾ? ਆਜ ਕਿਆ ਬਾਤ ਹੈ ਕਿ ਕੁਛ ਕਹੋਗੇ?'

'ਇਸ ਲੀਏ ਕਿ ਪਹਿਲੇ ਆਪ ਕੇ ਸਾਥ ਆਪ ਕੇ ਮੁਰੀਦ ਹੋਤੇ ਥੇ ਔਰ ਆਜ ਆਪ ਅਕੇਲੇ ਆਏ ਹੈਂ।'

'ਮੁਰੀਦੋਂ ਕੇ ਹੋਨੇ ਸੇ ਕਿਆ ਹਰਜ ਥਾ?'

'ਮੈਂ ਯਹੀ ਖਿਆਲ ਕਰਤਾ ਰਹਾ ਕਿ ਆਪ ਕੀ ਪੀਰੀ ਮੁਰੀਦੀ ਬਨੀ ਹੁਈ ਹੈ, ਕੋਈ ਐਸੀ ਬਾਤ ਨਾ ਹੋ ਜਾਏ ਜਿਸ ਸੇ ਆਪ ਕੀ ਇਸ ਪੀਰੀ ਮੁਰੀਦੀ ਮੇਂ ਫਰਕ ਆ ਜਾਏ।'

'ਭਲਾ ਐਸੀ ਬਾਤ ਕਿਉਂ ਕਹਿਨੀ ਚਾਹੀਏ, ਨੌਬਤ ਯਹਾ ਤਕ ਪਹੁੰਚੇ ਹੀ ਕਿਉਂ?'

'ਮੇਰਾ ਮਤਲਬ ਲੜਾਈ ਝਗੜੇ ਸੇ ਨਹੀਂ, ਮਗਰ ਮੈਂ ਝੂਠੀ ਖੁਸ਼ਾਮਦ ਕਿਸੀ ਕੀ ਕਰਨੇ ਕੋ ਤਯਾਰ ਨਹੀਂ, ਔਰ ਸੱਚੀ ਬਾਤ ਕਿਸੀ ਕੋ ਅੱਛੀ ਲਗਤੀ ਨਹੀਂ, ਇਸ ਲੀਏ ਆਪ ਕੇ ਮੁਰੀਦੋਂ ਕੇ ਸਾਮਨੇ ਆਪ ਕੋ ਕੁਛ ਕਹਾ ਨਹੀਂ।'

'ਅੱਛਾ, ਯਿਹ ਤੋ ਹੁਈ, ਆਪ ਦੇਖੋ ਹਮ ਇਤਨੇ ਰੋਜ਼ ਆਪਕੇ ਪਾਸ ਆਤੇ ਰਹੇ; ਇਤਨਾ ਕੁਛ ਸੁਨਾਇਆ, ਆਪ ਨੇ ਯਿਹ ਨਹੀਂ ਕੀਆ ਕਿ ਕਿਸੀ ਵਕਤ ਆਪ ਭੀ ਹਮਾਰੇ ਪਾਸ ਆਤੇ ਔਰ ਹਮੇਂ ਮਿਲਤੇ।'

'ਆਪ ਮੇਰੇ ਪਾਸ ਮੁਝੇ ਉਪਦੇਸ਼ ਦੇਨੇ ਕੇ ਲੀਏ ਆਤੇ ਰਹੇ ਹੈਂ, ਠੀਕ ਹੈ ਨਾ?'

'ਹਾਂ, ਠੀਕ ਹੈ।'

ਆਪਨੇ ਹੱਸ ਕੇ ਕਿਹਾ: 'ਤੋ ਆਪ ਏਕ ਮਾਲੀ ਕੀ ਮਾਨਿੰਦ ਹੂਏ, ਜੋ ਪੌਦੋਂ ਕੋ ਪਾਨੀ ਦੇ ਕਰ ਸਰਸਬਜ਼ ਕਰਤਾ ਹੈ।'

'ਦਰੀਂ ਚਿਹ ਸ਼ੱਕ' (ਇਸ ਵਿੱਚ ਕੀ ਸੰਸਾ ਹੈ)।

'ਤੋ ਫਿਰ ਬਤਾਈਏ! ਕਭੀ ਪੌਦਾ ਬੀ ਮਾਲੀ ਕੇ ਘਰ ਜਾਤਾ ਹੈ ਕਿ ਮੁਝੇ ਪਾਨੀ ਡਾਲੋ?'

ਆਪ ਦੇ ਇਸ ਨਸੀਹਤ ਭਰੇ ਮਖ਼ੌਲ ਨੂੰ ਨਾ ਸਹਾਰ ਕੇ ਫਕੀਰ ਸਾਹਿਬ ਉਠ ਖੜੇ ਹੋਏ ਤੇ ਗੁੱਸੇ ਵਿੱਚ ਆ ਕੇ ਲੱਗੇ ਕਹਿਣ: 'ਹਮ ਵੋਹ ਮਾਲੀ ਹੈਂ ਜੋ ਪੇੜ ਕੋ ਜੜ੍ਹ ਸੇ ਉਖਾੜ ਦੇਂਗੇ, ਹਮ ਵੋਹ ਮਾਲੀ ਹੈਂ ਪੇੜ ਕਾ ਨਾਮੋ ਨਿਸ਼ਾਨ ਮਿਟਾ ਦੇਂਗੇ।' ਇਤਯਾਦ ਗੁੱਸੇ ਵਿੱਚ ਕਹਿੰਦੇ ਗਏ ਤੇ ਮੈਸਮਰੇਜ਼ਮ ਦਾ ਜ਼ੋਰ ਲਾ ਕੇ ਆਪ ਨੂੰ ਕਾਬੂ ਕਰਨ ਦਾ ਤਰੱਦਦ ਕਰਦੇ ਰਹੇ ਪਰ ਆਪ 'ਧੰਨ ਗੁਰੂ ਨਾਨਕ, ਧੰਨ ਗੁਰੂ ਨਾਨਕ' ਕਹਿੰਦੇ ਅਡੋਲ ਚੜ੍ਹਦੀਆਂ ਕਲਾਂ ਵਿਚ ਬੈਠੇ ਰਹੇ। ਫਕੀਰ ਹਾਰ ਹੁੱਟ ਕੇ ਬੈਠ ਗਿਆ ਤਾਂ ਕਹਿਣ ਲਗਾ:-

'ਆਪ ਕਿਤਨੇ ਗੁਸਤਾਖ਼ ਹੈਂ, ਹਮਾਰੀ ਬਾਤ ਕੋ ਮਖ਼ੌਲ ਮੇਂ ਉੜਾ ਦੇਤੇ ਹੈਂ। ਅੱਛਾ ਯਹ ਬਤਾਓ ਰਾਤ ਕੋ ਹਮ ਨੇ ਮਸਜਿਦ ਮੇਂ ਵਾਅਜ਼ ਕੀਆ ਥਾ, ਆਪ ਨੇ ਸੁਨਾ ਥਾ?'

'ਨਹੀਂ।'

'ਆਪ ਕੋ ਹਮਾਰਾ ਵਾਅਜ਼ ਸੁਣਨਾ ਚਾਹੀਏ ਥਾ, ਬਹੁਤ ਅੱਛੀ ਤਕਰੀਰ ਥੀ।'

ਭਾਈ ਸਾਹਿਬ ਜੀ ਨੇ ਫਿਰ ਸੱਚੀ ਗੱਲ ਕਹਿ ਦਿੱਤੀ:-

'ਸਾਈਂ ਜੀ, ਆਪ ਮਹਿਜ਼ ਇਸ ਲੀਏ ਵਾਅਜ਼ ਕਰਤੇ ਹੈਂ ਕਿ ਆਪ ਕੀ ਇਲਮੀਅਤ ਕਾ ਸਿੱਕਾ ਲੋਗੋਂ ਕੇ ਦਿਲੋਂ ਪਰ ਬੈਠੇ ਆਗੇ ਜਹਾਂ ਦਾਲ ਰੋਟੀ ਮਿਲਤੀ ਹੈ ਵਹਾਂ ਘੀ ਕੇ ਪਰਾਉਂਠੇ ਮਿਲੇਂ।'

ਫਕੀਰ ਸਾਹਿਬ ਨੇ ਫਿਰ ਵੱਟ ਖਾਧਾ ਤੇ ਟਾਲਵਾਂ ਉੱਤਰ ਦਿੱਤਾ: 'ਨਹੀਂ ਨਹੀਂ, ਹਮ ਤੋ ਅੱਲਾ ਕੋ ਪਾਨੇ ਕੀ ਬਾਤ ਕਹਿਤੇ ਹੈਂ, ਔਰ ਬਹੁਤ ਅੱਛਾ ਕਹਿਤੇ ਹੈਂ, ਲੋਕ ਤਾਰੀਫ ਕਰਤੇ ਹੈਂ ਕਿ ਹਮਾਰੀ ਤਕਰੀਰ ਬਹੁਤ ਅੱਛੀ ਹੋਤੀ ਹੈ।'

'ਬੱਸ, ਯਹੀ ਵਜਾ ਹੈ ਕਿ ਆਪ ਦੁਨੀਆਂ ਕਾ ਭਲਾ ਨਹੀਂ, ਪਰ ਬੁਰਾ ਕਰ ਰਹੇ ਹੈਂ?'

ਫਕੀਰ ਗੁੱਸਾ ਖਾ ਕੇ:- 'ਕੈਸੇ?'

'ਆਪ ਬੋਲਤੇ ਹੈਂ, ਔਰ ਤੀਨ ਤੀਨ ਘੰਟੇ ਬੋਲਤੇ ਹੈਂ, ਮਹਿਜ਼ ਇਸ ਲੀਏ ਕਿ ਲੋਗੋਂ ਕੋ ਯਿਹ ਮਾਲੂਮ ਹੋ ਜਾਏ ਕਿ ਆਪ ਬੜੇ ਆਲਿਮ ਹੈਂ, ਕਿਆ ਯਹੀ ਮੁਦਆ ਹੈ ਯਾ ਕੁਛ ਔਰ?'

'ਕੁਛ ਯਿਹ ਬੀ ਕੁਛ ਔਰ ਬੀ, ਅੱਲਾ ਕੇ ਪਾਨੇ ਕੀ ਬਾਬਤ।'

'ਤੋ ਯਹੀ ਕਹਿਤੇ ਹੋਗੇ ਕਿ ਅੱਲਾ ਪਾਨਾ ਬੜਾ ਮੁਸ਼ਕਿਲ ਹੈ।'

'ਹਾਂ, ਅੱਲਾ ਕਾ ਪਾਨਾ ਆਸਾਨ ਨਹੀਂ ਹੈ।'

'ਤੋ ਫਿਰ ਆਪ ਨੇ ਦੁਨੀਆ ਕੇ ਲੋਗੋਂ ਕਾ ਕਿਆ ਭਲਾ ਕੀਆ? ਅਲਬੱਤਾ ਅਪਨੇ ਵਾਅਜ਼ ਮੇਂ ਤੀਨ ਘੰਟੇ ਉਨ ਲੋਗੋ ਕੇ ਜ਼ਾਇਆ ਕਰ ਦੀਏ, ਦੁਨੀਆਂ ਕੋ ਆਪ ਕੇ ਵਾਅਜ਼ ਸੇ ਕਿਆ ਮਿਲਾ? ਯਹੀ ਕਿ ਅੱਲਾ ਮਿਲ ਨਹੀਂ ਸਕਤਾ, ਸਿਵਾਏ ਇਸ ਕੇ ਕਿ ਵੋਹ ਆਪ ਕੀ ਲੱਫ਼ਾਜ਼ੀ ਔਰ ਚਿਕਨੀ ਚੋਪੜੀ ਤਕਰੀਰ ਕੀ ਤਾਰੀਫ਼ ਕਰਤੇ ਚਲੇ ਜਾਏਂ, ਉਨ ਕੇ ਹਾਥ ਕੁਛ ਨਾ ਆਇਆ।'

ਫਕੀਰ ਸੱਚੀਆਂ ਗੱਲਾਂ ਤੋਂ ਕੁਝ ਝਿਜਕ ਗਿਆ, ਅੱਗੇ ਪਿੱਛੇ ਦੇਖਿਆ ਕਿ ਕੋਈ ਕਿਤੇ ਸਾਡੀ ਗੱਲ ਬਾਤ ਸੁਣਨ ਵਾਲਾ ਤਾਂ ਨਹੀਂ ਹੈ। ਤੇ ਫਿਰ ਕਹਿਣ ਲਗਾ:-

'ਤੋ ਕਿਆ ਯਿਹ ਦਰੁਸਤ ਨਹੀਂ ਕਿ ਅੱਲਾ ਕਾ ਪਾਨਾ ਬਹੁਤ ਮੁਸ਼ਕਿਲ ਹੈ? ਹਮਾਰੀ ਜੇਬ ਮੇਂ ਤੋ ਪੜਾ ਨਹੀਂ ਜੋ ਹਮ ਝਟ ਸੇ ਕਿਸੀ ਕੇ ਹਾਥ ਮੇਂ ਪਕੜਾ ਦੇਂ; ਹਮ ਤੋ ਯਹੀ ਕਹਿ ਸਕਤੇ ਹੈਂ ਕਿ ਮਿਲਨਾ ਮੁਸ਼ਕਿਲ ਹੈ।'

'ਅੱਲਾ ਕਾ ਮਿਲਨਾ ਮੁਸ਼ਕਿਲ ਨਹੀਂ, ਬੜਾ ਆਸਾਨ ਹੈ।'

'ਕੈਸੇ? ਹਮੇਂ ਤੋ ਕੋਈ ਦਿਖਾਈ ਨਹੀਂ ਦੇਤਾ, ਜੋ ਅੱਲਾ ਕੋ ਆਸਾਨੀ ਸੇ ਹਮੇਂ ਪਕੜਾ ਦੇ।'

'ਅੱਲਾ ਕਾ ਪਾਨਾ ਆਸਾਨ ਤਰ ਔਰ ਆਸਾਨ ਤਰ ਤੇ ਆਸਾਨ ਤਰ ਹੈ।'

'ਵੋਹ ਕੈਸੇ? ਹਮ ਤੋ ਬਹੁਤ ਕੁਛ ਕਹਿਤੇ ਬੀ ਹੈਂ ਔਰ ਕਰਤੇ ਬੀ ਹੈਂ, ਮਗਰ ਸੱਚੀ ਬਾਤ ਹੈ ਕਿ ਕਹਿਨੇ ਕੀ ਬਾਤ ਹੈ, ਅਭੀ ਤਕ ਪਾਇਆ ਨਹੀਂ ਗਿਆ।'

'ਨਹੀਂ, ਕਹਿਨੇ ਕੀ ਬਾਤ ਨਹੀਂ, ਅੱਲਾ ਮਿਲ ਸਕਤਾ ਔਰ ਬੜੀ ਆਸਾਨੀ ਸੇ ਮਿਲ ਸਕਤਾ ਹੈ।'

'ਕੈਸੇ ਮਿਲ ਸਕਤਾ ਹੈ?'

'ਦੇਖੀਏ, ਜਿਸ ਸ਼ੈ ਕੀ ਇਨਸਾਨ ਕੀ ਜ਼ਿੰਦਗੀ ਕੋ ਅਸ਼ਦ (ਸਖਤ) ਜ਼ਰੂਰਤ ਹੈ, ਅੱਲਾ ਨੇ ਵੋਹ ਬਾਇਫ਼ਰਾਤ (ਭਾਰੀ ਗਿਣਤੀ ਵਿਚ) ਔਰ ਜਲਦ ਮਿਲਨੇ ਵਾਲੀ ਬਨਾਈ ਹੈ।'

'ਕੈਸੇ?'

'ਇਨਸਾਨ ਕੋ ਘੀ ਔਰ ਚੀਨੀ ਸੇ ਜ਼ਿਆਦਾ ਜ਼ਰੂਰਤ ਹੈ ਰੋਟੀ ਕੀ। ਘੀ ਚੀਨੀ ਨਾ ਮਿਲੇ ਤੋ ਗੁਜ਼ਾਰਾ ਹੋ ਸਕਤਾ ਹੈ, ਮਗਰ ਰੋਟੀ ਕੇ ਬਗੈਰ ਗੁਜ਼ਾਰਾ ਹੋਨਾ ਮੁਸ਼ਕਿਲ ਹੈ।'

'ਹਾਂ, ਠੀਕ ਹੈ।'

'ਇਸੀ ਲੀਏ ਘੀ ਚੀਨੀ ਵਗੈਰਾ ਸੇ ਰੋਟੀ ਅੱਲਾ ਨੇ ਅਰਜ਼ਾਂ (ਸਸਤੀ) ਬਨਾਈ ਹੈ।'

'ਦਰੁਸਤ ਹੈ।'

'ਰੋਟੀ ਸੇ ਪਾਨੀ ਕੀ ਜ਼ਿਆਦਾ ਜ਼ਰੂਰਤ ਹੈ। ਰੋਟੀ ਤੋ ਦੋ ਚਾਰ ਦਿਨ ਨਾ ਭੀ ਮਿਲੇ

ਤੋ ਇਨਸਾਨ ਜ਼ਿੰਦਾ ਰਹਿ ਸਕਤਾ ਹੈ, ਮਗਰ ਪਾਨੀ ਨਾ ਮਿਲੇ ਤੋ ਪ੍ਰਾਨ ਖੁਸ਼ਕ ਹੋ ਜਾਤੇ ਹੈਂ।'

'ਬਜਾ ਫੁਰਮਾਇਆ।'

'ਪਾਨੀ ਕੇ ਨਾ ਮਿਲਨੇ ਸੇ ਬੀ ਕੁਛ ਵਕਤ ਗੁਜ਼ਰ ਸਕਤਾ ਹੈ, ਹਵਾ ਅਗਰ ਪਾਂਚ ਮਿੰਟ ਬੀ ਨਾ ਮਿਲੇ ਤੋ ਬੱਸ ਕਾਮ ਤਮਾਮ ਹੋ ਜਾਤਾ ਹੈ। ਦੇਖੋ, ਹਵਾ ਕਿਤਨੀ ਆਸਾਨ ਮੁਹੱਯਾ ਕੀ ਗਈ ਹੈ। ਪਾਨੀ ਬੀ ਕੂਏਂ ਸੇ ਨਿਕਾਲਨੇ ਕਾ ਤਰੱਦਦ ਕਰਨਾ ਪੜਤਾ ਹੈ, ਫਿਰ ਗਲਾਸ ਮੇਂ ਭਰ ਕਰ ਲਬੋਂ ਸੇ ਲਗਾਨੇ ਕੀ ਜ਼ਹਿਮਤ ਉਠਾਨੀ ਪੜਤੀ ਹੈ, ਤਬ ਜਾ ਕਰ ਕਹੀਂ ਅੰਦਰ ਜਾਤਾ ਹੈ, ਮਗਰ ਹਵਾ ਬਗ਼ੈਰ ਕਿਸੀ ਤਰੱਦਦ ਕੇ ਅੰਦਰ ਆਤੀ ਜਾਤੀ ਹੈ। ਔਰ ਬਗ਼ੈਰ ਕਿਸੀ ਕੀਮਤ ਕੇ ਮਿਲਤੀ ਹੈ।'

'ਬਿਲਕੁਲ ਦਰੁਸਤ ਹੈ, ਮਗਰ ਅੱਲਾ ਕੈਸੇ ਆਸਾਨੀ ਸੇ ਮਿਲ ਸਕਤਾ ਹੈ?'

'ਆਪ ਅੱਲਾ ਕੋ ਮਾਨਤੇ ਹੈਂ ਕਿ ਹੈ?'

'ਹਾਂ, ਹੈ।'

'ਕਹਾਂ ਹੈ?'

'ਹਰ ਜਗ੍ਹਾ ਮੌਜੂਦ ਹੈ।'

'ਕਿਆ ਆਪ ਕੇ ਜਿਸਮ ਮੇਂ ਹੈ?'

'ਹਾਂ, ਜ਼ਰੂਰ ਹੈ।'

'ਹਰ ਇਕ ਰਗ ਰੇਸ਼ੇ ਮੇਂ ਹੈ?'

'ਜੀ ਹਾਂ, ਠੀਕ ਹੈ।'

'ਤੋ ਆਪ ਯਿਹ ਜਾਨਤੇ ਹੈਂ ਕਿ ਅੱਲਾ ਅੰਦਰ ਦਿਲ ਮੇਂ ਬੀ ਹੈ।'

'ਹਾਂ, ਜ਼ਰੂਰ, ਅਗਰ ਨਾ ਹੋ ਤੋ ਇਨਸਾਨ ਜੀ ਹੀ ਨਹੀਂ ਸਕਤਾ।'

'ਫਿਰ ਅੱਲਾ ਜੋ ਹਰ ਵਕਤ ਇਨਸਾਨ ਕੇ ਅੰਦਰ ਹੈ, ਜਿਸ ਕੇ ਏਕ ਦਮ ਭਰ ਬੀ ਨਾ ਹੋਨੇ ਸੇ ਇਨਸਾਨ ਇਨਸਾਨ ਨਹੀਂ ਰਹਿ ਸਕਤਾ, ਵੋਹ ਕਿਤਨਾ ਆਸਾਨ ਮਿਲਨੇ ਵਾਲਾ ਹੋਨਾਂ ਚਾਹੀਏ?'

'ਜ਼ਰੂਰ ਹੋਨਾ ਚਾਹੀਏ; ਮਗਰ ਮਿਲਤਾ ਨਹੀਂ।'

'ਤੋ ਯਿਹ ਹਮਾਰੀ ਗ਼ਲਤੀ ਹੈ ਕਿ ਜੋ ਸ਼ੈ ਹਮਾਰੇ ਅੰਦਰ ਹੈ ਹਮ ਉਸ ਕੋ ਅਪਨੀ ਗ੍ਰਿਫਤ (ਪਕੜ) ਮੇਂ ਨਹੀਂ ਲੇਤੇ।'

'ਹਮਾਰੀ ਗ਼ਲਤੀ ਕਹਾਂ ਹੈ, ਗ੍ਰਿਫਤ ਮੇਂ ਹਮ ਕੈਸੇ ਲੇਂ?'

'ਉਸ ਕੀ ਯਾਦ ਸੇ, ਹਰ ਵਕਤ ਯਹੀ ਯਾਦ ਰਖਣੇ ਸੇ ਕਿ ਅੱਲਾ ਹੈ, ਔਰ ਮੇਰੇ ਅੰਦਰ ਹੈ।'

'ਕਹਿਤੇ ਤੋ ਸਭੀ ਯਹੀ ਹੈਂ, ਮੁਰਸ਼ਿਦ ਬੀ ਯਹੀ ਕਹਿਤੇ ਥੇ ਮਗਰ ਯਾਦ ਕਾ ਕਿਆ ਫਾਇਦਾ! ਯਾਦ ਰਖ ਲੀਆ ਕਿ ਅੱਲਾ ਹੈ, ਅੰਦਰ ਹੈ, ਇਸ ਸੇ ਅੱਲਾ ਕੈਸੇ ਮਿਲਾ?'

'ਸੁਨੀਏ, ਆਪ ਕੇ ਲੀਏ ਯਾਦ ਕਾ ਸ਼ਾਇਦ ਕੁਝ ਫਾਇਦਾ ਨਾ ਹੋ, ਮਗਰ ਮੇਰੇ ਲੀਏ ਯਿਹ ਬੜੀ ਫਾਇਦੇਮੰਦ ਬਾਤ ਹੈ। ਮੈਂ ਪ੍ਰੈਸ ਕਾ ਕਾਮ ਕਰਤਾ ਹੂੰ, ਫਰਜ਼ ਕਰੋ ਕਿ ਮੇਰੇ ਪਾਸ ੧੦ ਹਜ਼ਾਰ ਰੁਪਯਾ ਹੈ ਔਰ ਅੰਦਰ ਪੇਟੀ ਮੇਂ ਰੱਖਾ ਹੂਆ ਹੈ, ਮਗਰ ਮੁਝੇ ਯਾਦ ਨਹੀਂ ਰਹਾ ਕਿ ਮੇਰੇ ਅੰਦਰ ਰੁਪਯਾ ਹੈ; ਉਸੀ ਵਕਤ ਮੇਰੇ ਪਾਸ ਦਸ ਹਜ਼ਾਰ ਕੀ ਹੁੰਡੀ ਆ ਜਾਤੀ ਹੈ ਜੋ ਮੈਂ ਨੇ ਆਜ ਹੀ ਅਦਾ ਕਰਨੀ ਹੈ। ਤੀਨ ਬਜ ਜਾਤੇ ਹੈਂ ਔਰ ਰੁਪੱਯਾ ਨਾ ਅਦਾ ਕਰਨੇ ਕੀ ਵਜ੍ਹਾ ਸੇ ਮੈਂ ਦੀਵਾਲੀਆ ਕਰਾਰ ਦੇ ਦੀਆ ਜਾਤਾ ਹੂੰ। ੧੦ ਹਜ਼ਾਰ ਅੰਦਰ ਹੋਤੇ ਹੂਏ ਮੈਂ ਦੀਵਾਲੀਆ ਹੋ ਜਾਤਾ ਹੂੰ। ਅਗਰ ਮੁਝੇ ੧੫ ਮਿੰਟ ਪਹਿਲੇ ਯਾਦ ਆ ਜਾਤਾ ਹੈ ਕਿ ਮੇਰੇ ਪਾਸ ਰੁਪੱਯਾ ਹੈ, ਤੋ ਅਦਾ ਕਰ ਕੇ ਦੀਵਾਲੀਆ ਨਹੀਂ ਸ਼ਾਹ ਬਨਾ ਰਹਿਤਾ ਹੂੰ, ਮੇਰੀ ਹੁੰਡੀ ਨਹੀਂ ਰੁਕਤੀ। ਅਬ ਬਤਾਈਏ: ਯਾਦ ਹੋਨੇ ਸੇ ਸ਼ਾਹ, ਔਰ ਨਾ ਯਾਦ ਹੋਨੇ ਸੇ ਦੀਵਾਲੀਆ ਯਾ ਕੰਗਾਲ ਇਨਸਾਨ ਹੋ ਜਾਤਾ ਹੈ ਕਿ ਨਹੀਂ?'

ਫਕੀਰ ਸਾਹਿਬ ਇਹ ਗੱਲ ਸੁਣ ਕੇ ਸੋਚ ਵਿਚ ਲਹਿ ਕੇ ਤ੍ਰੱਪ ਉਠੇ, ਕਹਿਣ ਲਗੇ: 'ਮੁਰਸ਼ਿਦ ਬੀ ਕਹਿਤੇ ਥੇ ਮਗਰ ਸਮਝ ਮੇਂ ਨ ਆਇਆ ਕਿ "ਅਫ਼ਜ਼ਲੁਲ-ਜ਼ਿਕਰ" (ਸਿਮਰਨ ਸ਼੍ਰੋਮਣਤਾ) ਕਿਆ ਹੈ, ਆਜ ਸਮਝ ਮੇਂ ਆਇਆ ਕਿ ਇਸ ਕੇ ਮਾਅਨੇ ਕਿਆ ਹੈਂ, ਔਰ ਇਸ ਕੀ ਅਹਿਮੀਅਤ ਇਨਸਾਨੀ ਜ਼ਿੰਦਗੀ ਕੇ ਲੀਏ ਕਿਤਨੀ ਹੈ।'

ਫਿਰ ਫਕੀਰ ਸ਼ੁਰੂ ਦੀ ਗੱਲ ਯਾਦ ਕਰ ਕੇ ਕਹਿਣ ਲੱਗਾ: 'ਕਿਆ ਯਹੀ ਬਾਤ ਥੀ ਜੋ ਆਪ ਮੇਰੇ ਮੁਰੀਦੋਂ ਕੇ ਸਾਮਨੇ ਨਹੀਂ ਕਹਿਨਾ ਚਾਹਤੇ ਥੇ ਯਾ ਕੁਛ ਔਰ ਬੀ?'

ਆਪ ਨੇ ਕਿਹਾ:- 'ਫਕੀਰ ਮੇਂ ਏਕ ਖਾਮੀ ਦਰਪੇਸ਼ ਹੋ ਜਾਤੀ ਹੈ, ਜੋ ਅਗਰ ਕਿਸੀ ਮੇਂ ਰਹਿ ਜਾਏ ਤੋ ਫਿਰ ਉਮਰ ਭਰ ਚੈਨ ਨਹੀਂ ਲੇਨੇ ਦੇਤੀ।'

'ਵੋਹ ਕਿਆ?'

'ਹਮਾਰੇ ਮੇਂ ਉਸ ਕੋ 'ਸਫਲ' ਕਹਿਤੇ ਹੈਂ। ਜਿਸ ਫਕੀਰ ਕੋ ਅਪਨੇ ਮੁਰਸ਼ਿਦ ਸੇ ਵੋਹ 'ਸਫਲ' ਨਾ ਮਿਲੇ ਉਸ ਮੇਂ ਯਿਹ ਕਮੀ ਰਹਿ ਜਾਤੀ ਹੈ। ਮਿਸਾਲ ਕੇ ਤੌਰ ਪਰ ਕੋਈ ਏਕ ਅੱਛਾ ਫਕੀਰ ਹੈ, ਉਸ ਕੇ ਪਾਸ ਕੋਈ ਮੁਰੀਦ ਹੈ, ਫਕੀਰ ਮੁਰੀਦ ਕੇ ਦਿਲ ਕੋ ਸਾਫ ਕਰਤਾ ਹੈ ਔਰ ਆਹਿਸਤਾ ਆਹਿਸਤਾ ਕਦਮ-ਬਕਦਮ ਫਕੀਰੀ ਕੇ ਜ਼ੀਨੇ ਪਰ ਚੜ੍ਹਾਤਾ ਹੈ, ਮਗਰ ਮੁਰੀਦ ਜਲਦੀ ਕਰਤਾ ਹੈ ਔਰ ਕਹਿਤਾ ਹੈ ਕਿ ਮੁਰਸ਼ਿਦ ਮੁਝੇ ਦੇਤਾ ਕੁਛ ਨਹੀਂ ਔਰ ਉਦਾਸ ਹੋ ਕਰ ਵਾਪਸ ਲੌਟ ਜਾਤਾ ਹੈ, ਮੁਰਸ਼ਿਦ ਉਸ ਕੇ ਦਿਲ ਕੀ ਮੈਲ ਕੋ ਦੇਖ ਕਰ ਅਭੀ ਔਰ ਖ਼ਿਦਮਤ ਮੇਂ ਰਖਨਾ ਚਾਹਤਾ ਹੈ, ਮਗਰ ਵੋਹ ਨਹੀਂ ਠਹਿਰਤਾ ਔਰ ਚਲਾ ਆਤਾ ਹੈ ਤੋ ਭਲਾ.........'।

ਆਪ ਅਜੇ ਕਹਿ ਹੀ ਰਹੇ ਸੀ ਕਿ ਫਕੀਰ ਵਿਚੋਂ ਬੋਲ ਪਿਆ, 'ਬੱਸ ਸਾਹਿਬ ਬੱਸ, ਆਪ ਮੇਰਾ ਕਿੱਸਾ ਮੁਝੇ ਨਾ ਸੁਨਾਈਏ, ਮੈਂ ਅਪਨੀ ਗ਼ਲਤੀ ਪਰ ਨਾਦਿਮ (ਲੱਜਿਤ) ਹੂੰ,

ਮਗਰ ਕਿਆ ਕਰੂੰ ਅਬ ਮੁਰਸ਼ਿਦ ਨਹੀਂ ਹੈ, ਰਹਿਲਤ ਫ਼ੁਰਮਾ ਚੁਕੇ ਹੈਂ, ਮਗਰ ਮਾਲੂਮ ਹੋਤਾ ਹੈ ਕਿ ਆਪ ਕੀ ਜ਼ਬਾਨ ਸੇ ਮੇਰੇ ਮੁਰਸ਼ਿਦ ਹੀ ਆਜ ਬੋਲ ਰਹੇ ਹੈਂ ਨਹੀਂ ਤੋ ਯਿਹ ਖ਼ੁਫ਼ੀਆ ਕਿੱਸਾ-ਏ-ਮਾਜ਼ੀ (ਗੁਪਤ ਬੀਤੀ ਕਹਾਣੀ) ਆਪ ਕੋ ਕੈਸੇ ਮਾਲੂਮ ਹੋ ਸਕਤਾ ਥਾ। ਆਪ ਕੇ ਜਿਸਮ ਮੇ ਮੈਂ ਉਨ ਹੀ ਕੋ ਆਜ ਦੇਖ ਰਹਾ ਹੂੰ, ਮੁਝੇ ਆਪਨੇ ਕਦਮ ਦਿਖਾਈਏ ਕਿ ਮੈਂ ਅਪਨੇ ਮੁਰਸ਼ਿਦ ਕੀ ਕਦਮਬੋਸੀ ਕਰ ਸਕੂੰ ਔਰ ਆਇੰਦਾ ਕੇ ਲੀਏ ਰਾਹੇ ਰਾਸਤ ਆਪ ਸੇ ਪਾ ਸਕੂੰ।' ਫਕੀਰ ਆਪ ਨੂੰ ਸਜਦੇ ਕਰਦਾ ਤੇ ਮੱਥੇ ਟੇਕਦਾ ਵਿਦਾ ਹੋਇਆ ਤੇ ਫਿਰ ਜੋ ਆਇਆ ਤਾਂ ਇਕੱਲਾ ਆਇਆ, ਫਕੀਰੀ ਦੀ ਬੋ ਛੱਡ ਕੇ ਰੱਬ ਦੇ ਰਸਤੇ ਦੀ ਰਾਹਨੁਮਾਈ ਲੈਂਦਾ ਰਿਹਾ ਤੇ ਪਖੰਡ ਦੀ ਫਕੀਰੀ ਛੱਡ ਕੇ ਅਸਲੀ ਫਕੀਰੀ ਦੇ ਰਸਤੇ ਟੁਰ ਪਿਆ।

---

* *ਪਾਠਕ ਗਣ ਖਿਮਾ ਕਰਨ, ਕਿ ਵਾਕਯਾ ਇਕ ਮੁਸਲਮਾਨ ਫਕੀਰ ਦਾ ਹੈ, ਜਿਸ ਦਾ ਗੁਫਤਗੂ ਉਰਦੂ ਵਿਚ ਹੋਈ. ਇਸ ਲਈ ਉਰਦੂ ਵਿਚ ਹੀ ਵਾਰਤਾਲਾਪ ਦਿਤੀ ਗਈ ਹੈ, ਸਮਝਣੀ ਆਸਾਨ ਹੈ ਅਉਖੀ ਨਹੀਂ ਹੋਵੇਗੀ।*

—o—

## ਸੰਤ ਭਾਈ ਭੋਲਾ ਸਿੰਘ ਜੀ*

ਸਤਿਕਾਰ ਯੋਗ ਭਾਈ ਸਾਹਿਬ ਜੀ ਆਪਣੀ ਛੋਟੀ ਅਵਸਥਾ ਤੋਂ ਹੀ ਆਮ ਤੌਰ ਤੇ ਲਗ ਪਗ ਹਰ ਹਫਤੇ ਸ੍ਰੀ ਤਰਨ ਤਾਰਨ ਦੀ ਯਾਤ੍ਰਾ ਕੀਤਾ ਕਰਦੇ ਸਨ, ਇਕ ਤਾਂ ਪੰਚਮ ਪਾਤਸ਼ਾਹ ਜੀ ਦੇ ਪਵਿਤ੍ਰ ਧਾਮ ਦੀ ਯਾਤ੍ਰਾ, ਦੂਸਰੇ ਸਰੋਵਰ ਦੇ ਕੰਢੇ ਰਹਿੰਦੇ ਇਕ ਮਹਾਂ ਪੁਰਸ਼ ਦੇ ਨਾਲ ਆਤਮਕ ਸੰਬੰਧ ਪੈ ਗਿਆ ਸੀ, ਉਨ੍ਹਾਂ ਦੇ ਮਿਲਣ ਖਾਤਰ। ਉਸ ਮਾਨ ਯੋਗ ਹਸਤੀ ਦਾ ਸ਼ੁਭ ਨਾਮ ਸੰਤ ਭੋਲਾ ਸਿੰਘ ਜੀ ਸੀ ਤੇ ਉਹ ਭੰਗਾਲੇ ਵਾਲਿਆਂ ਦੇ ਬੁੰਗੇ ਦੇ ਸ੍ਰੀ ਮਹੰਤ ਸਨ। ਆਪ ਵੇਦਾਂਤ ਦੇ ਪੰਡਤ ਸਨ ਤੇ ਪਹਿਲੇ ਇਸੇ ਧਾਰਨਾਂ ਵਿਚ ਦ੍ਰਿੜ ਰਹਿੰਦੇ ਸਨ। 'ਹੰ ਬ੍ਰਹਮ ਅਸਮੀ' ਪਰ ਦ੍ਰਿੜ ਵਿਸ਼ਵਾਸੀ ਹੋ ਕੇ ਨਿਹਕਰਮੀ ਹੋ ਗਏ ਸਨ। ਇਹ ਪਤਾ ਨਹੀਂ ਕਿ ਪਹਿਲੋਂ ਪਹਿਲ ਭਾਈ ਸਾਹਿਬ ਜੀ ਦੇ ਨਾਲ ਆਪ ਦੀ ਮੁਲਾਕਾਤ ਕਦੋਂ ਤੇ ਕਿਥੇ ਹੋਈ। ਭਾਈ ਸਹਿਬ ਜੀ ਅਜੇ ਯੁਬਾ ਅਵਸਥਾ ਦੇ ਪ੍ਰਵੇਸ਼ ਵਿਚ ਹੀ ਸਨ ਕਿ ਆਪ ਪਾਸੋਂ ਪਰਮਾਰਥ ਸੰਬੰਧੀ ਮਰਮੀ ਗੱਲਾਂ ਸੁਣ ਕੇ ਸ੍ਰੀ ਸੰਤ ਜੀ ਚੱਕ੍ਰਿਤ ਰਹਿ ਗਏ ਕਿ ਇਹ ਛੋਟੀ ਉਮਰਾ ਤੇ ਇਹ ਵਾਕਫੀ; ਤੇ ਤਦੋਂ ਤੋਂ ਆਪ ਨਾਲ ਸਹਿਚਾਰ ਵੱਧ ਗਿਆ। ਭਾਈ ਸਾਹਿਬ ਜੀ ਨੇ ਸ੍ਰੀ ਮਹੰਤ ਜੀ ਦੇ ਸਤਿਕਾਰ ਵਿਚ ਰਹਿ ਕੇ ਸ੍ਰੀ ਸੰਤ ਜੀ ਨੂੰ ਵੇਦਾਂਤ ਤੋਂ ਪੁੱਟ ਕੇ ਪ੍ਰੇਮਾ-ਭਗਤੀ ਦੇ ਮਾਰਗ ਤੇ ਲੈ ਆਂਦਾ ਤੇ ਨਾਮ ਸਿਮਰਣ ਅਤੇ ਗੁਰਬਾਣੀ ਦੇ ਨੇਮ ਵਿਚ ਮੁੜ ਲਗਾ ਦਿਤਾ। ਇਹੀ ਕਾਰਨ ਸੀ ਕਿ ਜਦ ਆਪ ਸੰਤਾਂ ਨੂੰ ਮਿਲਣ ਜਾਂਦੇ ਤਾਂ ਸ੍ਰੀ ਸੰਤ ਜੀ ਆਸਣ ਤੋਂ ਉਠ ਕੇ ਆਪ ਜੀ ਦਾ ਸ੍ਵਾਗਤ ਕਰ ਕੇ ਬਿਠਾਂਦੇ, ਲੰਗਰ ਵਿਚ ਪ੍ਰਸ਼ਾਦਿ ਅਪਣੀ ਹੱਥੀਂ ਪਰੋਸ ਕੇ ਛਕਾਂਦੇ ਤੇ ਏਕਾਂਤ ਬੈਠੇ ਘੰਟਿਆਂ ਬੱਧੀ ਪਰਮਾਰਥ ਦੀਆਂ ਗੁੰਝਲਾਂ ਖੋਲਿਆ ਕਰਦੇ ਤੇ ਜਦੋਂ ਆਪ ਵਿਦਾ ਹੁੰਦੇ ਤਾਂ ਬਾਹਰ ਦੂਰ ਤੱਕ ਛੱਡਣ ਆਉਂਦੇ।

ਭਾਈ ਸਾਹਿਬ ਜੀ ਦੇ ਲਾਏ ਗੁਰਬਾਣੀ ਪ੍ਰੇਮ ਦੇ ਅਧੀਨ ਸ੍ਰੀ ਮਹੰਤ ਸਾਹਿਬ ਹੁਣ ਨਿਤਨੇਮ ਦੀ ਬਾਣੀ ਤੋਂ ਇਲਾਵਾ ਸ੍ਰੀ ਸੁਖਮਨੀ ਸਾਹਿਬ ਦਾ ਪਾਠ ਨਿਤਾ ਪ੍ਰਤੀ ਕਰਦੇ ਤੇ ਜਿੰਨੇ ਵੱਧ ਤੋਂ ਵੱਧ ਪਾਠ ਹੋ ਸਕਣ ਕੀਤਾ ਕਰਦੇ। ਇਕ ਦਿਨ ਆਪ ਸੁਖਮਨੀ ਸਾਹਿਬ ਦਾ ਪਾਠ ਕਰ ਰਹੇ ਸਨ ਤਾਂ ਆਪ ਦੇ ਮੇਲੀ ਇਕ ਸੰਤ ਜੀ, ਜੋ ਵੇਦਾਂਤੀ ਸਨ, ਆਏ ਤੇ ਸ੍ਰੀ ਮਹੰਤ ਸਾਹਿਬ ਨੂੰ ਕਹਿਣ ਲਗੇ: 'ਮਹਾਰਾਜ ਆਪ ਇਤਨੇ ਵੱਡੇ ਬ੍ਰਹਮ ਗਿਆਨੀ ਤੇ ਨਿਹਕਰਮੀ ਹੋ ਕੇ ਹੁਣ ਇਹ ਬਾਣੀ ਪਾਠ ਦਾ ਕੀ ਪਿੱਟਣਾ ਗਲ ਪਾ ਛੱਡਿਆ ਜੇ, ਆਪ ਲਈ ਤਾਂ ਕਿਸੇ ਕਰਮ ਕਰਨ ਦੀ ਹੁਣ ਲੋੜ ਬਾਕੀ ਨਹੀਂ ਸੀ ਰਹਿ ਗਈ।' ਭਾਈ ਸਾਹਿਬ ਬੀ ਉਸ ਵੇਲੇ ਓਥੇ ਹੀ ਖੜੇ ਸਨ। ਸ੍ਰੀ ਮਹੰਤ ਸਾਹਿਬ ਹੱਸ ਕੇ ਆਪ ਵਲ ਇਸ਼ਾਰਾ ਕਰ ਕੇ ਕਹਿਣ ਲਗੇ: 'ਮੈਂ ਤਾਂ ਆਪਣੇ ਆਪ ਨੂੰ ਨਿਹਕਰਮੀ ਹੀ ਸਮਝ ਬੈਠਾ ਸਾਂ, ਪਰ ਇਹ ਪਿੱਟਣਾ ਇਸ ਮੁੰਡੇ ਨੇ ਮੇਰੇ ਗਲ ਪਾ ਦਿੱਤਾ ਹੈ, ਪਰ ਸੱਚ ਜਾਣੋ, ਇਸ ਪਿੱਟਣੇ ਵਿਚ ਬੜਾ ਰਸ ਆਉਂਦਾ ਹੈ, ਜਿਸ ਦੀ ਸੂਝ ਪਹਿਲੇ ਨਹੀਂ ਸੀ ਤੇ ਹੁਣ ਆਈ ਹੈ, ਹੁਣ ਇਹ ਗਲੋਂ ਲਹਿਣੋਂ ਰਿਹਾ।'

ਮਾਨ ਯੋਗ ਭਾਈ ਸਾਹਿਬ ਜੀ ਬੀ ਇਸ ਲਈ ਉੱਦਮ ਵਿਚ ਲੱਗੇ ਹੋਏ ਸਨ ਕਿ ਜੇ ਇਹ ਸ੍ਰੀ ਮਹੰਤ ਵਯਕਤੀ ਪ੍ਰੇਮਾ ਭਗਤੀ ਦੇ ਮਾਰਗ ਤੇ ਲਗ ਕੇ ਰਸ ਅਵਸਥਾ ਤੇ ਪੁੱਜ ਜਾਣ ਤਾਂ ਫਿਰ ਮੰਬਾ ਹੋ ਜਾਏਗਾ ਹੋਰ ਅਨੇਕਾਂ ਮਿਲਣ ਵਾਲਿਆ ਨੂੰ ਏਸੇ ਰਾਹੇ ਟੋਰਨ ਦਾ, ਸੋ ਆਪ ਦਾ ਇਹ ਪਿਆਰ ਸਹਿਚਾਰ ਅੰਤ ਤੱਕ ਨਿਭਿਆ। ਭਾਈ ਸਾਹਿਬ ਜੀ ਨੇ ਉਨ੍ਹਾਂ ਦਿਨਾਂ ਵਿਚ ਸ੍ਰੀ ਮਹੰਤ ਸਾਹਿਬ ਦੇ ਬੁੰਗੇ ਦੇ ਵਿਹੜੇ ਵਿਚ ਫਲਦਾਰ ਤੇ ਫੁਲਦਾਰ ਬੂਟੇ ਆਪਣੀਂ ਹੱਥੀਂ ਲਗਾਏ, ਜੋ ਹੁਣ ਤੱਕ ਓਥੇ ਲਗੇ ਹੋਏ ਹਨ।

ਸੰਤਾਂ ਦਾ ਮੁੱਢਲਾ ਜੀਵਨ ਭਾਈ ਸਾਹਿਬ ਜੀ ਨੇ ਆਪ ਬੀ ਆਪਣੀ ਕਲਮ ਦਵਾਰਾ ਸੰਤ ਬਿਮਲਾ ਸਿੰਘ ਵਿੱਚ ਲਿਖਿਆ ਹੈ ਜੋ ਇਸ ਪ੍ਰਕਾਰ ਹੈ:-

'ਅੰਮ੍ਰਿਤਸਰ ਤੋਂ ਪੰਦਰਾਂ ਕੁ ਮੀਲ ਦੱਖਣ ਨੂੰ ਇਕ ਹੋਰ ਸਿੱਖ ਮੰਦਰ ਤੇ ਸ਼ਹਿਰ ਹੈ ਜਿਸ ਨੂੰ ਤਰਨ ਤਾਰਨ ਆਖਦੇ ਹਨ। ਇਸ ਤੋਂ ਕੁਛ ਦੂਰ ਹੋਰ ਅੱਗੇ ਬਯਾਸਾ ਨਦੀ ਦੇ ਨੇੜੇ ਇਕ ਪਿੰਡ ਹੈ ਭੰਗਾਲਾ, ਇਥੇ ਇਕ ਵਿਰੱਕਤ ਸਿੱਖ ਸੰਤ ਹੋਏ ਹਨ- ਸੰਤ ਸਰਦੂਲ ਸਿੰਘ ਜੀ। ਆਪ ਜੀ ਨੂੰ ਇਕ ਹੋਰ ਵਿਰਕਤ ਸੰਤ ਜੀ ਮਿਲੇ ਸਨ, ਜਿਨ੍ਹਾਂ ਦਾ ਪਹਿਲਾ ਜੀਵਨ ਤਾਂ ਚੰਗਾ ਨਹੀਂ ਸੀ, ਪਰ ਇਕ ਸਾਧੂ ਦੀ ਮਿਹਰ ਨਾਲ ਓਹ ਪੂਰਨ ਗੁਰਮੁਖ ਅਵਸਥਾ ਨੂੰ ਪਹੁੰਚੇ ਤੇ ਚੋਟੀ ਦੇ ਪਾਰ ਗਿਰਾਮੀ ਮਹਾਂਪੁਰਖ ਹੋਏ। ਬਹੁਤ ਕਾਲ ਸੰਤ ਸਰਦੂਲ ਸਿੰਘ ਜੀ ਨੇ ਉਹਨਾਂ ਦੇ ਹੁਕਮ ਮੂਜਬ ਘਾਲਾਂ ਘਾਲੀਆਂ। ਜਦ ਪੂਰਨ ਪਦ ਤੇ ਅੱਪੜੇ ਤਾਂ ਸੰਤਾ ਦੇ ਹੁਕਮ ਵਿਚ ਭੰਗਾਲੇ ਪਿੰਡ ਅਤੀਤ ਰਹਿਣਾ ਅਖਤਯਾਰ ਕੀਤਾ ਤੇ ਛੋਟਾ ਜਿਹਾ ਗੁਰਦੁਆਰਾ ਬਣਾ ਕੇ ਟਿਕ ਗਏ। ਆਪ ਰੰਗ ਰੱਤੇ ਰਹਿਣਾ ਪਰ ਦੁਨੀਆਂ ਨੂੰ ਭਲੇ ਪਾਸੇ ਲਾਉਣਾ, ਐਬ ਛੁਡਾਉਣੇ ਤੇ ਨਾਮ ਬਾਣੀ ਵਿਚ ਪਰਵਿਰਤ ਕਰਨਾ। ਆਪ ਬੋਲਦੇ ਘੱਟ ਸੇ ਪਰ ਜਦ ਬੋਲਦੇ ਤਾਂ ਬੜਾ ਤਾਸੀਰ ਵਾਲਾ ਬੋਲਦੇ।

ਇਕ ਸਮੇਂ ਆਪ ਫਿਰਦੇ ਟੁਰਦੇ ਕਿਸੇ ਗਿਰਾਂ ਜਾਂ ਨਿਕਲੇ। ਜਿਥੇ ਆਪ ਨੇ ਪਿੰਡੋਂ ਬਾਹਰ ਰਹਿ ਕੇ ਨਾਮ ਬਾਣੀ ਦਾ ਪਰਚਾਰ ਕੀਤਾ। ਇਥੇ ਇਕ ਭਲਾ ਗੱਭਰੂ ਸੀ, ਨਾਮ

ਸੀ ਉਸ ਦਾ ਭੋਲਾ ਸਿੰਘ। ਦੋ ਚਾਰ ਸੌ ਵਿਘੇ ਭੌਂ ਦਾ ਮਾਲਕ ਸੀ, ਵਿਆਹ ਬੀ ਸੋਹਣੇ ਘਰ ਹੋਇਆ ਹੋਇਆ ਸੀ। ਚੜ੍ਹਦੀ ਜਵਾਨੀ ਸੀ, ਪਰ ਉਸ ਨੂੰ ਐਬ ਕੋਈ ਨਹੀਂ ਸੀ। ਸੰਤ ਸਰਦੂਲ ਸਿੰਘ ਜੀ ਦਾ ਓਥੇ ਜਾਣਾ ਇਸ ਸੋਹਣੇ ਜਵਾਨ ਲਈ ਸਤਿਸੰਗ ਦਾ ਅਵਸਰ ਬਣ ਗਿਆ। ਐਸਾ ਅਸਰ ਹੋਇਆ ਕਿ ਵੈਰਾਗ ਹੋ ਗਿਆ। ਨਾ ਭੋਲਾ ਸਿੰਘ ਨੂੰ ਹੁਣ ਵਹੁਟੀ ਚੰਗੀ ਲੱਗੇ, ਨਾ ਘਰ, ਨਾ ਸਾਕ, ਨਾ ਇੰਨੀ ਬਹੁਤੀ ਜ਼ਮੀਨ ਦਾ ਲਾਲਚ ਫੁਰੇ। ਇਹੋ ਦਿਲ ਚਾਹੇ ਕਿ ਸੰਤਾਂ ਤੋਂ ਨਾ ਵਿਛੜਾਂ, ਇਨ੍ਹਾਂ ਦੇ ਬਚਨ ਸੁਣਦਾ ਰਹਾਂ ਤੇ ਇਨ੍ਹਾਂ ਦੀ ਸੇਵਾ ਕਰਦਾ ਰਹਾਂ। ਜੋ ਹੁਕਮ ਕਰਨ ਉਹ ਮੇਰਾ ਜੀਵਨ ਹੋਵੇ। ਆਖ਼ਰ ਘਰ ਬਾਰ ਛੱਡ ਕੇ ਸੰਤਾਂ ਕੋਲ ਆ ਗਏ। ਸੰਤਾਂ ਨੇ ਭਾਵੇਂ ਬਹੁਤ ਯਤਨ ਕੀਤੇ ਕਿ ਆਪਣੇ ਘਰ ਰਹੇ ਤੇ ਘਰ ਰਹਿ ਕੇ ਸਿਖੀ ਕਮਾਵੇ, ਗ੍ਰਿਹਸਤ ਉਦਾਸੀ ਹੋਵੇ, ਨਾ ਪਰਵਾਰ ਔਖਾ ਹੋਵੇ ਤੇ ਨਾ ਫਿਰ ਅਤੀਤਾਂ ਵਾਲੀਆਂ ਤਲਿਖਯਾਂ ਵਿਚ ਪਵੇ, ਪਰ ਵੈਰਾਗ ਇਤਨਾ ਤੀਬਰ ਸੀ ਕਿ ਨਾ ਪਰਵਾਰ ਵਲੋਂ ਪਜਾਰ ਦੀ ਖਿੱਚ ਤੇ ਨਾਂ ਸੰਤਾਂ ਵਲੋਂ ਉਪਦੇਸ਼ ਦੀ ਪੇਸ਼ ਗਈ। ਆਪ ਐਸੇ ਵੈਰਾਗ ਹੱਥ ਵਿਕਾਨੇ ਕਿ ਸਭ ਕੁਛ ਛੱਡ ਕੇ ਸੰਤਾਂ ਦੇ ਦੁਆਰੇ ਟਿਕ ਗਏ। ਬਾਣੀ ਦਾ ਪਾਠ, ਕੀਰਤਨ, ਨਾਮ ਦਾ ਅਭਜਾਸ ਤੇ ਵਾਹਿਗੁਰੂ ਜੀ ਦਾ ਪ੍ਰੇਮ ਅਤਿ ਪ੍ਰਬਲ ਪੈ ਗਈ। ਕੋਈ ਇਕ ਦੋ ਬਰਸ ਨਹੀਂ, ਵੀਹ ਬਾਈ ਬਰਸ ਇਸ ਤਰ੍ਹਾਂ ਹੀ ਬੀਤੇ। ਸੰਤਾਂ ਨੂੰ ਤਰਨ ਤਾਰਨ ਗੁਰਦੁਆਰੇ ਯਾਤ੍ਰਾ ਦਾ ਪ੍ਰੇਮ ਸੀ। ਉਨ੍ਹਾਂ ਨੇ ਸਰੋਵਰ ਦੇ ਕਿਨਾਰੇ ਜ਼ਿਮੀਂ ਲੈ ਕੇ ਅਪਣੇ ਰਹਿਣ ਲਈ ਬੁੰਗਾ ਬਣਾਇਆ। ਇਸ ਬੁੰਗੇ ਦੀ ਇਮਾਰਤ ਵਿਚ ਜੋ ਚੂਨਾ ਲੱਗਾ ਹੈ, ਓਹ ਵੈਰਾਗੀ ਜਗਯਾਸੂ ਭੋਲਾ ਸਿੰਘ ਜੀ ਦੇ ਹੱਥਾਂ ਦਾ ਪੀਸਿਆ ਹੋਇਆ ਹੈ। ਆਪਣੇ ਅਭਜਾਸ ਭਜਨ ਪਾਠ ਤੋਂ ਛੁਟ ਆਪ ਡੇਰੇ ਵਿਚ ਭੰਗਾਲੇ ਚਾਹੇ ਤਰਨ ਤਾਰਨ ਆਈ ਸਾਧ ਸੰਗਤ ਲਈ ਆਟਾ ਪੀਸਦੇ, ਲੰਗਰ ਤਿਆਰ ਕਰਦੇ, ਛਕਾਉਂਦੇ, ਜਲ ਪਿਲਾਉਂਦੇ, ਪੱਖੇ ਕਰਦੇ, ਗੱਲ ਕੀ ਹਰ ਇਕ ਸੇਵਾ ਕਰਦੇ। ਹੁਣ ਆਪ ਇੰਨੇ ਅਨੁਭਵੀ ਹੋ ਗਏ ਕਿ ਸੇਵਾ ਸੇਵਾ ਨਾ ਰਹੀ, ਸੇਵਾ ਵਿਚ ਆਤਮ ਦ੍ਰਿਸ਼ਟੀ ਖੁਲ੍ਹ ਗਈ। ਪਰਮਾਤਮ ਅਨੁਭਵਤਾ ਹੋ ਆਈ। ਇਕ ਵੇਰ ਦੀ ਭੰਗਾਲੇ ਦੀ ਗੱਲ ਹੈ ਕਿ ਰਾਤ ਦਸ ਬਾਰਾਂ ਵੱਜੇ ਦੇ ਕ੍ਰੀਬ ਸੰਤ ਸਰਦੂਲ ਸਿੰਘ ਜੀ ਨੇ ਕਿਹਾ – ਭੋਲਾ ਸਿੰਘ ਬਈ ਖੂਹ ਤੇ ਜਾਹ, ਕਣਕ ਪੱਕੀ ਖਲੀ ਹੈ ਤੇ ਇਹ ਅੰਨ ਸਾਧ ਸੰਗਤ ਲਈ ਤਿਆਰ ਹੋਇਆ ਹੈ, ਐਸਾ ਨਾ ਹੋਵੇ ਕਿ ਕੋਈ ਰਾਤ ਨੂੰ ਕੁਛ ਭਰੀਆਂ ਵੱਢ ਲਿਜਾਏ, ਤੂੰ ਐਸ ਕੁ ਵੇਲੇ ਰੋਜ਼ ਚਲਾ ਜਾਯਾ ਕਰ, ਲਾਵੀ ਲੈ ਕੇ ਵਾਢੀ ਕਰਨ ਤਕ ਕੁਛ ਦਿਨ ਰਾਤ ਰਾਖੀ ਕਰਿਆ ਕਰ। 'ਸਤਿ ਬਚਨ' ਕਹਿ ਕੇ ਆਪ ਖੂਹ ਨੂੰ ਚਲੇ ਗਏ। ਇਸ ਵੇਲੇ ਤਾਰਿਆਂ ਛਟਕੀ ਰਾਤ ਸੀ, ਆਪ ਸ਼ਾਂਤਿ ਸਤੋ ਗੁਣੀ ਭਾਵਾਂ ਵਿਚ ਝੂਟਦੇ ਆਤਮ ਅਨੁਭਵਤਾ ਵਿਚ ਸਨ ਕਿ ਖੂਹ ਦੇ ਲਾਗੇ ਪੁਜ ਕੇ ਆਪ ਨੇ ਡਿੱਠਾ ਕਿ ਚਾਰ ਆਦਮੀ ਕਣਕ ਵੱਢ ਕੇ ਪੰਡਾਂ ਬੰਨ੍ਹ ਕੇ ਇਕ ਦੂਸਰੇ ਨੂੰ ਚੁਕਾ ਰਹੇ ਹਨ। ਜਦ ਤਿੰਨ ਜਣੇ ਪੰਡਾਂ ਚੁਕ ਕੇ ਟੁਰ ਪਏ ਤੇ ਚਉਥੇ ਨੇ ਕਿਹਾ ਭਾਈ ਮੈਨੂੰ ਵੀ ਚੁਕਾਓ। ਓਹਨਾਂ ਕਿਹਾ ਕਿ ਬਈ ਪੰਡਾਂ ਭਾਰੀਆਂ ਹਨ ਸਾਥੋਂ ਨਾ ਉਹੜਿਆ ਜਾਂਦਾ ਹੈ, ਨਾ ਚੁਕਾਇਆ ਜਾਂਦਾ ਹੈ, ਤੂੰ ਜਾਣ ਤੇ ਤੇਰਾ ਕੰਮ। ਇਹ ਕਹਿ ਕੇ ਉਹ ਤਾਂ ਰਾਹੇ ਪੈ ਗਏ ਤੇ ਇਧਰ ਭੋਲਾ

ਸਿੰਘ ਜੀ ਨੇ ਅੱਗੇ ਹੋ ਕੇ ਕਿਹਾ: ਭਰਾਵਾ ਤੂੰ ਕਿਉਂ ਦੁਖੀ ਹੋ ਰਿਹਾ ਹੈਂ, ਆ ਤੈਨੂੰ ਪੰਡ ਮੈਂ ਚੁਕਾ ਦੇਂਦਾ ਹਾਂ। ਚੋਰ ਨੇ ਕਿਹਾ: ਤੇਰਾ ਭਲਾ ਹੋਵੇ। ਸੋ ਆਪ ਜੀ ਨੇ ਅਗੇ ਹੋ ਕੇ ਪੰਡ ਚੁਕਾ ਦਿੱਤੀ ਤੇ ਆਪ ਉਸੇ ਉਚੇ ਰੰਗ ਵਿੱਚ ਖੂਹ ਤੇ ਬੈਠ ਗਏ। ਜਿਸ ਰੰਗ ਵਿਚ ਆਰੂੜ ਸੇ ਬੱਝਾ ਰਿਹਾ, ਜਿਸ 'ਸਰਬ ਆਤਮ ਅਨੁਭਵਤਾ' ਵਿਚ ਸਨ ਉਸ ਵਿਚ ਝੂੰਮਦੇ ਰਹੇ। ਸਵੇਰ ਹੋਈ, ਪਹੁ ਫੁਟੀ, ਆਪ ਦੀ ਸੁਰਤ ਬੀ ਸਰੀਰ ਸੰਭਾਲੇ ਵਿਚ ਆਈ, ਡੇਰੇ ਆਏ ਤੇ ਆਪਣੇ ਡੇਰੇ ਅਤੇ ਸੰਤਾਂ ਦੀ ਰੋਜ਼ ਦੀ ਸੇਵਾ ਰੋਜ਼ ਵਾਂਙੂ ਕੀਤੀ। ਸੰਗਤ ਨੂੰ, ਸੰਤਾਂ ਨੂੰ ਪ੍ਰਸ਼ਾਦ ਛਕਾਇਆ। ਤੀਸਰੇ ਪਹਿਰ ਸੰਤ ਸਰਦੂਲ ਸਿੰਘ ਜੀ ਵਿਹੜੇ ਵਿਚ ਹੋ ਬੈਠੇ। ਤਦ ਆਪ ਜੀ ਨੇ ਪੁਛਿਆ:- ਭੋਲਾ ਸਿੰਘਾ! ਰਾਤ ਸੁਖ ਬੀਤੀ? ਸ੍ਰੀ ਭੋਲਾ ਸਿੰਘ ਜੀ ਨੇ ਕਿਹਾ: ਜੀ ਆਪ ਦੇ ਚਰਨਾਂ ਦਾ ਸਦਕਾ ਸੁਹਣੀ ਬੀਤੀ।

ਸੰਤਾਂ ਨੇ ਕਿਹਾ- ਕੋਈ ਰਾਤ ਆਇਆ ਗਿਆ ਤਾਂ ਨਹੀਂ? ਇਹ ਸੁਣ ਕੇ ਸਿਰੇ ਚੜ੍ਹ ਗਏ ਜਗਜਾਸੂ ਸ੍ਰੀ ਭੋਲਾ ਸਿੰਘ ਨੇ ਸਾਰਾ ਹਾਲ ਕਹਿ ਸੁਣਾਇਆ। ਸਾਰੀ ਵਾਰਤਾ ਸੁਣ ਕੇ ਸੰਤਾਂ ਦੀ ਖੁਸ਼ੀ ਦੀ ਹੱਦ ਨਾ ਰਹੀ, ਉਠ ਕੇ ਆਪਣੇ ਜਗਜਾਸੂ ਨੂੰ ਛਾਤੀ ਨਾਲ ਲਾਇਆ। ਹਾਂ! ਅੱਜ ਪਹਿਲਾ ਦਿਨ ਸੀ ਕਿ ਵੀਹ ਬਾਈ ਬਰਸ ਦੀ ਘਾਲ ਵਿਚ ਸੰਤਾਂ ਨੇ ਆਪਣੇ ਦਿਲ ਵਿਚ ਆਪਣੇ ਸੇਵਕ ਨਾਲ ਲੁਕਵੇਂ ਪਜਾਰ ਨੂੰ ਰੋਕਣ ਦੀ ਹੋਰ ਤਾਬ ਨਾ ਦੇਖੀ। ਛਾਤੀ ਨਾਲ ਘੁੱਟਿਆ, ਸਿਰ ਤੇ ਪਿਆਰ ਦਿਤਾ ਤੇ ਆਖਿਆ- ਬੱਚਾ ਘਾਲ ਥਾਂ ਪਈ। ਕੁਛ ਚਿਰ ਚੁਪ ਰਹੇ, ਨੈਣ ਭਰ ਭਰ ਆਏ, ਬੁੱਲ੍ਹ ਫਰਕੇ ਪਰ ਚੁਪ ਰਹੇ। ਕੁਛ ਚਿਰ ਮਗਰੋਂ ਫੇਰ ਬੋਲੇ: ਕਾਕਾ! ਤੈਨੂੰ ਉਸ ਵੇਲੇ ਚੋਰ ਚੋਰ ਨਾ ਦਿੱਸੇ? ਆਪ ਬੋਲੇ: ਦਾਤਾ ਜੀਓ, ਜਦ ਮੈਂ ਆਪ ਦੀ ਆਗਿਆ ਵਿਚ ਖੂਹ ਨੂੰ ਜਾ ਰਿਹਾ ਸੀ, ਮੈਨੂੰ ਅਚਾਨਕ ਇੰਞ ਭਾਸਿਆ ਕਿ ਵਣ ਤ੍ਰਿਣ ਪਰਬਤ ਵਿਚ ਇਕੋ ਜੋਤਿ ਪਰੀਪੂਰਣ ਹੈ। ਜੋ ਏਕਤ੍ਵ ਵਿਚ ਹੈ ਫੇਰ ਨਾਨਤ੍ਵ ਵਿਚ ਉਸੇ ਦਾ ਖੇਲ ਹੋ ਰਿਹਾ ਹੈ। ਉਹੀ ਕਰਤਾ ਉਹੀ ਪਾਲਕ, ਸੰਭਾਲਕ, ਮਾਲਕ ਹੈ, ਨਾਨਾ ਰੂਪ ਹੈ, ਫਿਰ ਇਕ ਹੈ। ਉਹੀ ਮਾਲਕ ਪਾਲਕ ਹੈ, ਸਾਰੇ ਉਸ ਦੇ ਦਰੋਂ ਲੈ ਕੇ ਖਾ ਰਹੇ ਹਨ। ਸਭ ਭੰਡਾਰੇ ਉਸੇ ਦੇ ਹਨ, ਸਭ ਭਿਖਾਰੀ ਉਸ ਦੇ ਹਨ। ਖੇਤ ਉਸ ਦੇ ਅਨੰਦ ਵਿੱਚ ਮੈਂ ਖੂਹ ਤੇ ਜਾ ਪੁੱਜਾ ਤਾਂ ਮੈਂ ਡਿੱਠਾ ਕਿ ਕੁਛ ਦੂਰ ਤ੍ਰੈ ਚਾਰ ਜਣੇ ਇਕ ਦੂਜੇ ਨੂੰ ਭਰੀਆਂ ਚੁਕਾ ਰਹੇ ਹਨ। ਫੇਰ ਮੈਂ ਡਿਠਾ ਕਿ ਤ੍ਰੈ ਤਾਂ ਟੁਰ ਪਏ ਹਨ ਤੇ ਚੌਥੇ ਨੂੰ ਮੈਂ ਡਿੱਠਾ ਕਿ ਆਪਣੀ ਭਰੀ ਆਪੇ ਚੁਕ ਨਹੀਂ ਸਕਦਾ ਤੇ ਸਾਥੀਆਂ ਨੂੰ ਕੁਰਲਾ ਰਿਹਾ ਹੈ ਕਿ ਮੈਨੂੰ ਵੀ ਪੰਡ ਚੁਕਾਓ, ਪਰ ਓਹ ਵਾਹੋ ਦਾਹੀ ਰਾਹੇ ਪੈ ਗਏ ਹਨ, ਤੇ ਇਹ ਦਾਤਾ ਦੇ ਦਰੋਂ ਦਾਨ ਲੈ ਕੇ ਚੁੱਕਣ ਖੁਣੋਂ ਰੋ ਰਿਹਾ ਹੈ, ਤਾਂ ਮੇਰੇ ਮਨ ਦਇਆ ਆਈ ਤੇ ਮੈਂ ਅਗੇ ਹੋ ਕੇ ਉਸ ਨੂੰ ਭਰੀ ਚੁਕਾ ਦਿੱਤੀ। ਸਹੁੰ ਜੇ, ਮੈਨੂੰ ਨਹੀਂ ਉਸ ਵੇਲੇ ਭਾਸਿਆ ਕਿ ਮੈਂ ਮਾਲਕ ਵਲੋਂ ਰਾਖਾ ਹਾਂ ਤੇ ਇਹ ਚੋਰ ਹੈ ਕਿ ਸਾਧ ਹੈ। 'ਓਹ ਦਾਤਾ ਜਗ ਮੰਗਤਾ' ਕੇਵਲ ਇਹ ਕੁਝ ਦਿੱਸ ਰਿਹਾ ਸੀ। ਉਸ ਵੇਲੇ ਤੇ ਮੈਂ ਓਥੇ ਬੈਠਾ ਰਿਹਾ, ਕਦੇ ਅੱਖ ਲਗ ਗਈ ਕਦੇ ਖੁੱਲ ਗਈ, ਪਰ ਇਹੋ ਹੀ ਦਿੱਸਦਾ ਰਿਹਾ ਹੈ ਕਿ ਜਾਗਤ ਜੋਤ ਪਰੀ ਪੂਰਣ ਹੈ, ਉਹੀ ਕਰਤਾ ਹੈ, ਉਹੀ ਭਰਤਾ ਹੈ, ਵਿਸ਼ਵੰਭਰ ਹੈ। ਰਾਤ ਤਾਂ ਇਸੇ ਰੰਗ ਲੰਘ ਗਈ। ਪਰ ਜਦ ਦਿਨ ਹੋਇਆ ਤਾਂ

ਮੈਂ ਡੇਰੇ ਨੂੰ ਮੁੜਿਆ। ਉਸ ਵੇਲੇ ਤੋਂ ਕਈ ਵੇਰ ਇਹ ਸੋਚ ਫੁਰਦੀ ਹੈ ਕਿ ਮੈਂ ਤਾ ਰਾਖਾ ਸਾਂ, ਹੁਕਮ ਸੀ ਰਾਖੀ ਕਰਨੇ ਦਾ, ਤੇ ਮੈਂ ਸਗੋਂ ਕਣਕ ਚੁਕਾ ਦਿਤੀ। ਫੇਰ ਸੋਚ ਫੁਰਦੀ ਹੈ: ਮੈਨੂੰ ਚੋਰ ਸਾਧ ਰਾਖਾ ਭਾਸੇ ਹੀ ਨਹੀਂ। ਇਹ ਤਾਂ ਖਬਰੇ ਉਸ ਵੇਲੇ ਕੋਈ ਦ੍ਰਿਸ਼ਟੀ ਹੀ ਹੋਰ ਹੋ ਗਈ ਸੀ ਫਿਰ ਸੋਚਦਾ ਹਾਂ ਕਿ ਮੇਰੀ ਇਹ ਦ੍ਰਿਸ਼ਟੀ ਸਰਵੱਗਤਾ ਵਾਲੀ ਖੁਹਲਣੇ ਲਈ ਹੀ ਆਪ ਨੇ ਰਾਤ ਵਾਲਾ ਕਉਤਕ ਰਚਿਆ ਹੋਣਾ ਹੈ। ਪਰ ਫੇਰ ਫਿਕਰ ਆ ਪੈਂਦਾ ਹੈ ਕਿ ਮੈਂ ਤਾਂ ਰਾਖਾ ਸੀ, ਭਲੀ ਮਾਲਕ ਦੇ ਮਾਲ ਦੀ ਰਾਖੀ ਕੀਤੀ, ਤਾਂ ਸ਼ਰਮ ਆਉਂਦੀ ਹੈ, ਤੇ ਆਪ ਦੇ ਚਰਨਾਂ ਵਿਚ ਮਾਫੀ ਦੀ ਜਾਚਨਾ ਫੁਰਦੀ ਹੈ।

ਇਹ ਸੁਣ ਕੇ ਸੰਤਾਂ ਦੇ ਨੈਣਾਂ ਵਿਚ ਫੇਰ ਨੀਰ ਭਰ ਆਇਆ। ਆਖਣ ਲਗੇ:-

ਕਾਕਾ! ਗੁਰੂ ਨਾਨਕ ਦੀ ਮਿਹਰ ਹੋਈ ਹੈ, ਤੂੰ ਅਤੀਤ ਸਿੱਖ ਹੈਂ, ਤੂੰ 'ਮੈਂ ਮੇਰੀ' ਤੋਂ ਉਚੇ ਉਠਣਾ ਹੈ ਸੀ, ਤੂੰ 'ਮੈਨੂੰ ਤੈਨੂੰ' ਤੇ ਫਤਹ ਪਾਉਣੀ ਸੀ, ਗੁਰੂ ਨੇ ਤੈਨੂੰ ਬ੍ਰਹਮ-ਦ੍ਰਿਸ਼ਟੀ ਬਖ਼ਸ਼ਣੀ ਸੀ, ਸੋ ਉਸ ਨੇ ਇਸ ਕਉਤਕ ਵਿਚ ਬਖਸ਼ ਦਿੱਤੀ ਹੈ, ਤੇਰੇ ਤ੍ਰੈਏ ਤਾਪ ਨਵਿਰਤ ਹੋਏ। ਕਹੁ- ਧੰਨ ਗੁਰੂ ਨਾਨਕ .....ਫੇਰ ਬੋਲੇ - ਬੱਚਾ ਭੋਲਾ ਸਿੰਘਾ! ਇਕ 'ਮਾਲ' ਹੈ, ਇਕ 'ਮਾਲਕ' ਹੈ। ਮਾਲਕ ਹੈ ਵਾਹਿਗੁਰੂ, ਮਾਲ ਹੈ ਜੋ ਦੂਜੀ ਕੁਦਰਤ ਉਸ ਨੇ ਸਾਜੀ ਹੈ। ਮਾਲਕ ਜਾਣੇ ਮਾਲ ਸੰਭਾਲੇ, ਦੇਵੇ, ਲਵੇ, ਵੰਡੇ, ਜੇ ਫਕੀਰ ਮਾਲ ਦਾ ਮਾਲਕ ਬਣੇ ਤਾਂ ਸ਼ਰੀਕਾ ਕਰਦਾ ਹੈ ਮਾਲਕ ਨਾਲ, ਫਕੀਰ ਨੇ ਤਾਂ ਮਾਲ ਤੋਂ ਹੱਥ ਧੋਤੇ ਹਨ ਤੇ ਮਾਲਕ ਦੇ ਪਿਆਰ ਵਿਚ ਪ੍ਰੋਤਾ ਹੈ, ਉਹ ਜੋ ਮਾਲ ਉਤੇ ਆਪਣੀ ਮਾਲਕੀ ਦਾ ਜੱਠਾ ਟਿਕਾਏਗਾ, ਤਾਂ ਮਾਲਕ ਦੇ ਪਿਆਰ ਤੋਂ ਘੁੱਸ ਕੇ ਉਤਨਾ ਹੀ ਮਾਲ ਦੇ ਪਿਆਰ ਵਿੱਚ ਚਲਾ ਜਾਵੇਗਾ। ਸੋ ਅਤੀਤ ਸਾਧੂ ਫਕੀਰ ਨੂੰ ਕੇਵਲ ਮਾਲਕ ਦੀ ਲੋੜ ਹੈ, ਜੋ ਸਾਰੇ ਮਾਲ ਦਾ ਮਾਲਕ ਹੈ। ਮੈਂ, ਮੇਰੀ, ਮੈਨੂੰ, ਤੈਨੂੰ, ਮੇਰ, ਤੇਰ, ਅਤੀਤ ਸਿੱਖ ਸਾਧੂ ਲਈ ਮੂਲੋਂ ਬਿਵਰਜਤ ਹਨ। ਬੱਚਾ! ਅਜ ਤੇਰੇ ਤੇ ਗੁਰੂ ਨਾਨਕ ਦੀ ਮਿਹਰ ਹੋਈ ਹੈ ਕਿ ਤੇਰੀ ਦ੍ਰਿਸ਼ਟੀ ਖੁੱਲ੍ਹ ਗਈ ਹੈ ਤੇ ਏਹ ਹੱਦ ਬੰਨੇ ਟੱਪ ਗਈ ਹੈ। ਘਰੋਂ ਬੀ ਤਾਂ ਤੂੰ ਚਾਰ ਸੌ ਵਿਘੇ ਦੀ ਮਾਲਕੀ ਡੰਗਰ ਵੱਛਾ ਘਰ ਕੋਠਾ ਛੱਡ ਕੇ ਆਯਾ ਸੈਂ, ਪਰ ਤਦੋਂ ਵੈਰਾਗ ਸੀ। ਬ੍ਰਹਮ ਦ੍ਰਿਸ਼ਟੀ ਨਹੀਂ ਸੀ, ਅੱਜ ਭਾਗ ਲੱਗਾ ਹੈ ਕਿ ਬ੍ਰਹਮ ਦ੍ਰਿਸ਼ਟੀ ਪ੍ਰਾਪਤ ਹੋਈ ਹੈ।

ਇਸ ਤਰ੍ਹਾਂ ਦੇ ਉਪਦੇਸ਼ ਹੋ ਰਹੇ ਸਨ ਕਿ ਰਾਤ ਵਾਲੇ ਚੋਰ ਆ ਗਏ। ਸੰਤ ਮੰਜੇ ਤੇ ਬੈਠੇ ਸਨ, ਪਿਆਰੇ ਜਗਿਆਸੂ ਸ੍ਰੀ ਭੋਲਾ ਸਿੰਘ ਜੀ ਪੈਂਦ ਵਲ ਖੜੇ ਆਪਣੇ ਗੁਰਮੁਖ ਦਾਤੇ ਦੇ ਬਚਨਾਂ ਦਾ ਅੰਮ੍ਰਿਤ ਪੀ ਰਹੇ ਸਨ। ਇਸ ਵੇਲੇ ਰਾਤ ਵਾਲੇ ਚੋਰ ਆ ਕੇ ਧਰਤੀ ਉਤੇ ਡੰਡੌਤ ਕਰਕੇ ਖੜੋ ਗਏ। ਇਕ ਨੇ ਕਿਹਾ, ਹੇ ਸੰਤ ਜੀ ਮਹਾਰਾਜ, ਅਸਾਂ ਤੋਂ ਭਾਰੀ ਖੁਨਾਮੀ ਹੋਈ ਹੈ, ਰਾਤ ਅਸਾਂ ਨੇ ਆਪ ਜੈਸੇ ਜਗਤ ਦੇ ਮਾਲਕ ਦੀ ਖੜੀ ਫਸਲ ਦੀ ਚੋਰੀ ਕੀਤੀ ਹੈ। ਅਸੀਂ ਪਾਪੀ ਲੋਕ ਹਾਂ, ਆਪੋ ਧਾਪੀ ਸਾਡਾ ਧਰਮ ਹੈ। ਫਸਲ ਚੌਹਾਂ ਨੇ ਵੱਢੀ ਤ੍ਰੈ ਅਸੀਂ ਤਾਂ ਲੈ ਕੇ ਤਿਤਰ ਹੋਏ ਤੇ ਚੌਥੇ ਸਾਥੀ (ਉਸ ਵੱਲ ਉਂਗਲ ਕਰਕੇ) ਨੂੰ ਕੁਰਲਾਂਦਾ ਛੱਡ ਗਏ। ਉਸ ਨੂੰ ਆਪ ਦੇ ਪਿਆਰੇ ਨੇ ਫੜ ਲੈਣ ਦੀ ਥਾਵੇਂ ਸਗੋਂ ਪੰਡ ਚੁਕਾ ਦਿੱਤੀ। ਸਾਡਾ ਇਹ ਸਾਥੀ ਲਿੱਸਾ ਸੀ, ਆਪ ਦਾ ਬਾਲਕਾ ਬਹੁਤ ਤਕੜਾ

ਸੀ, ਚਾਹੁੰਦਾ ਤਾਂ ਥਾਂ ਰਖਦਾ, ਚਾਹੁੰਦਾ ਤਾਂ ਮੁਸ਼ਕਾਂ ਤਾੜ ਦਿੰਦਾ, ਪਰ ਉਸ ਨੇ ਸਗੋਂ ਇਸ ਨੂੰ ਪੰਡ ਚੁਕਾ ਦਿਤੀ । ਸਾਨੂੰ ਸਵੇਰ ਸਾਰ ਕਿਸੇ ਨੇ ਦੱਸਿਆ ਹੈ: 'ਰਾਤ ਜਿਸ ਨੇ ਤੁਹਾਡੇ ਚੌਥੇ ਸਾਥੀ ਨੂੰ ਪੰਡ ਚੁਕਾਈ ਉਹ ਕੋਈ ਰਾਹੀ ਜਾਂ ਤੁਹਾਡੇ ਵਰਗਾ ਕੋਈ ਚੋਰ ਨਹੀਂ ਸੀ, ਉਹ ਸੰਤਾਂ ਦਾ ਬਾਲਕਾ ਭੋਲਾ ਸਿੰਘ ਸੀ, ਜੋ ਹੁਣ ਡੇਰੇ ਵਿਚ ਉਚ ਕੋਟੀ ਦਾ ਸੰਤ ਸਮਝਿਆ ਜਾਂਦਾ ਹੈ। ਦੇਖੋ ਉਹ ਆਇਆ ਤਾਂ ਰਾਖੀ ਕਰਨ ਸੀ ਖੜੀ ਫਸਲ ਦੀ, ਪਰ ਉਸ ਦੀ ਨਜ਼ਰ ਵਿਚ ਚੋਰ ਸਾਧ ਕੀਕੂੰ ਇਕ ਹੋਏ ਹਨ ਕਿ ਚੋਰ ਨੂੰ ਫੜਿਆ ਨਹੀਂ, ਸਗੋਂ ਆਪਣਾ ਮਾਲ ਚੁਕਾ ਦਿੱਤਾ। ਧ੍ਰਿਗ ਹੈ ਤੁਹਾਡੇ, ਜਿਨ੍ਹਾਂ ਨੇ ਐਸੇ ਗੁਰਮੁਖਾਂ ਦੀ ਚੋਰੀ ਕੀਤੀ ਹੈ, ਜਿਨ੍ਹਾਂ ਦਾ ਇਹ ਸਾਰਾ ਅੰਨ, ਅਭ੍ਯਾਗਤਾਂ ਦੇ ਲੰਗਰ ਤੇ ਖਰਚ ਹੁੰਦਾ ਹੈ: ਹੋਰ ਥੋੜੇ ਸਨ ਖੇਤ ਚੋਰੀ ਲਈ। ਇਹ ਸੁਣ ਕੇ ਸਾਨੂੰ ਡਾਢੀ ਸ਼ਰਮ ਆਈ ਕਿ ਅਸਾਂ ਤਾਂ ਤੁਹਾਡਾ ਘਰ ਭੰਨਿਆਂ, ਤੇ ਆਪ ਤਾਂ ਆਪ, ਆਪ ਦੇ ਬਾਲਕੇ ਐਡੇ ਔਗੁਣਾਂ ਦੀ ਥਾਂਵੇਂ ਗੁਣ ਕਰਨੇ ਵਾਲੇ ਹਨ ਕਿ ਫੜਨ ਦੇ ਥਾਂ ਚੋਰੀ ਦਾ ਮਾਲ ਹੀ ਚੁਕਾ ਦਿੱਤਾ, ਜਿਵੇਂ ਸਾਡੇ ਪਿਉ ਦਾਦੇ ਦਾ ਹੁੰਦਾ ਹੈ, (ਠੰਢਾ ਸਾਹ ਲੈ ਕੇ) ਇਕ ਪਾਸੇ ਅਸੀਂ ਹਾਂ ਚੋਰ, ਦੂਜੇ ਪਾਸੇ ਆਪ ਦੇ ਸਾਧ ਰਾਖੇ, ਜੋ ਔਹ ਖੜੇ ਹਨ। ਧ੍ਰਿਕਾਰ ਹੈ ਸਾਡੇ ਜੀਉਣ ਦੇ। ਅਸੀਂ ਪਾਪੀ ਲੋਕ ਪੱਥਰ ਹੁੰਦੇ ਹਾਂ, ਪਰ ਅਜ ਸਾਨੂੰ ਓਹ ਸ਼ਰਮ ਆਈ ਹੈ ਕਿ ਜ਼ਿਮੀਂ ਵਿਹਲ ਦੇਵੇ ਤਾਂ ਗਰਕ ਹੋ ਜਾਈਏ:........ ਹੁਣ ਆਪ ਦਾ ਦਰ ਬਖਸ਼ਿੰਦ ਸਮਝ ਕੇ ਆਏ ਹਾਂ, ਚਾਹੇ ਮਾਰੋ ਚਾਹੇ ਰਖੋ, ਚਾਹੇ ਫੜਾ ਦਿਓ ਤੇ ਕੈਦ ਪੁਆ ਦਿਓ। ਚਾਹੇ ਬਖ਼ਸ਼ ਦਿਓ। ਆਪ ਦੇ ਦਰ ਆ ਢੱਠੇ ਹਾਂ, ਕਿਵੇਂ ਸਾਡਾ ਪਾਪ ਬਖ਼ਸ਼ ਹੋ ਜਾਏ, ਇਹ ਬਜਰ ਪਾਪ ਹੈ ਜੋ ਅਸਾਂ ਗੁਰੂ ਦੇ ਦੁਆਰੇ ਦਾ ਕੀਤਾ ਹੈ, ਸਾਨੂੰ ਬਖ਼ਸ਼ੋ।

ਸੰਤ ਸੁਣਦੇ ਰਹੇ, ਨੈਣ ਮੁੰਦੇ ਰਹੇ, ਫੇਰ ਖੁਲ੍ਹੇ, ਲੰਮਾਂ ਸਾਹ ਲਿਆ ਤੇ ਬੋਲੇ – ਧੰਨ ਗੁਰੂ ਨਾਨਕ! ਇਕੋ ਕਉਤਕ ਨਾਲ ਮੇਰੇ ਬੱਚੇ ਦੇ ਨੈਣ ਖੁਹਲ ਦਿੱਤੇ, ਬ੍ਰਹਮ ਦ੍ਰਿਸ਼ਟੀ ਬਖਸ਼ ਦਿਤੀ। ਉਸੇ ਇਕੋ ਕਉਤਕ ਨਾਲ ਚੋਰ ਸਾਧ ਬਣਾ ਦਿਤੇ।

'ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ।।'

ਭੋਲਾ ਸਿੰਘਾ! ਤੂੰ ਗੁਣਵਾਨ ਸਾਧੂ ਸੈਂ, ਤੈਨੂੰ ਹੋਰ ਗੁਣ ਲਾ ਕੇ ਗੁਰੂ ਨਾਨਕ ਨੇ ਹੋਰ ਗੁਣਵਾਨ ਕਰ ਦਿਤਾ, ਤੇਰੀ ਚਰਮ ਦ੍ਰਿਸ਼ਟੀ ਹਿਰ ਲਈ, ਤੈਨੂੰ ਬ੍ਰਹਮ ਦ੍ਰਿਸ਼ਟੀ ਦੇ ਦਿਤੀ, ਲੀਲਾ ਦਿਖਾ ਦਿਤੀ, ਲੀਲਾ ਕਰਨਹਾਰ ਦਿਖਾ ਦਿਤਾ। ਇਹ ਦੇਖ ਆਪ ਨੂੰ ਆਪੇ ਚੋਰ ਆਖਣ ਵਾਲੇ ਨਿਰਗੁਣ ਸਨ, ਗੁਨਹਗਾਰ ਸਨ, ਇਨ੍ਹਾਂ ਨੂੰ ਗੁਰੂ ਨਾਨਕ ਨੇ ਪਛਤਾਵੇ ਦਾ, ਸਚੇ ਰਸਤੇ ਤੇ ਆ ਜਾਣ ਦਾ ਗੁਣ ਲਾ ਦਿੱਤਾ। ਹੁਣ ਸਾਡੇ ਪਾਸ ਕਿਹੜਾ ਗੁਣ ਹੈ ਜੋ ਉਸ ਨੂੰ ਲਾ ਸਕੀਏ, 'ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ'। ਹਾਂ ਅਸੀਂ ਸ਼ੁਕਰ ਕਰੀਏ, ਆਖੀਏ ਧੰਨ ਗੁਰੂ ਨਾਨਕ, ਤੂੰ ਧੰਨ ਹੈਂ ਜੋ ਨਿਰਗੁਣਾਂ ਨੂੰ ਗੁਣ ਕਰਦਾ ਹੈ ਤੇ ਗੁਣਵੰਤਿਆਂ ਨੂੰ ਹੋਰ ਹੋਰ ਗੁਣ ਕਰਦਾ ਹੈਂ। ਫੇਰ ਸੰਤ 'ਪਛਤਾਵੇ ਨਾਲ ਰੋਂਦੇ ਅਪਰਾਧੀਆਂ' ਵਲ ਤੱਕ ਕੇ ਬੋਲੇ:- ਭਾਈ! ਗੁਰੂ ਨਾਨਕ ਨੇ ਅੱਜ ਤੁਹਾਡੀ ਬਾਂਹ ਫੜੀ ਹੈ, ਪੀੜ ਕਰਨ ਵਾਲਾ ਦਾਰੂ ਨਹੀਂ ਪਰ ਮਿੱਠਾ ਦਾਰੂ ਤੁਹਾਡੀ ਨੈਣੀਂ ਪਾਇਆ

ਹੈ, ਤੁਹਾਡੇ ਬੀ ਨੈਣ ਖੋਲ੍ਹੇ ਹਨ। ਤੁਸੀਂ ਕੀਤੇ ਪਾਪ ਤੇ ਪਛੁਤਾਏ ਹੋ ਹੁਣ ਤੁਸੀਂ ਗੁਰੂ ਬਾਬੇ ਦੇ ਲੜ ਫੜੋ ਜਿਨ੍ਹਾਂ ਅਗਯਾਨ ਦੇ ਛੌੜ ਕੱਟੇ ਹਨ। ਅਜ ਤੋਂ ਚੋਰੀ ਆਦਿ ਪਾਪ ਛਡ ਦਿਓ, ਧਰਮ ਦੀ ਕਿਰਤ ਕਰੋ, ਧਰਮ ਦੀ ਖਾਓ, ਕਮਾਈ ਵਿਚੋਂ ਦਸਵੰਧ ਕੱਢ ਕੇ ਭਲੇ ਅਰਥ ਲਾਓ। ਗੁਰਦੁਆਰੇ ਹਾਜ਼ਰ ਹੋਵੋ ਰੋਜ਼ ਕੀਰਤਨ ਸੁਣੋ, ਪੰਜ ਪਾਠ ਰੋਜ਼ ਜਪੁਜੀ ਸਾਹਿਬ ਦੇ ਕਰੋ, ਜੋ ਮਨ ਦੀ ਹੋਰ ਮੈਲ ਕੱਟੀ ਜਾਵੇ। ਉਠਦੇ ਬਹਿੰਦੇ, 'ਵਾਹਿਗੁਰੂ' ਦਾ ਜਾਪ ਕਰਿਆ ਕਰੋ। ਕੁਛ ਸਮੇਂ ਮਗਰੋਂ ਆਉਣਾ ਫੇਰ ਗੁਰੂ ਦਸਮੇ ਪਾਤਸ਼ਾਹ ਦਾ ਅੰਮ੍ਰਿਤ ਛਕ ਕੇ ਜਹਾਜ਼ੇ ਚੜ ਬੈਠਣਾ। ਤਦ ਤਕ ਤੁਸੀਂ ਚੰਗੇ ਨਿਰਮਲ ਹੋ ਜਾਓਗੇ।

ਚਹੁਵਾਂ ਪਸਚਾਤਾਪੀਆਂ ਨੇ ਮੱਥਾ ਟੇਕਿਆ। ਪਰ ਸੰਤ ਜੀ ਛੇਤੀ ਨਾਲ ਉਠ ਖਲੋਤੇ ਤੇ ਚੌਹਾਂ ਨੂੰ ਬਾਹੋਂ ਫੜਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਲੈ ਜਾ ਕੇ ਮੱਥਾ ਟਿਕਾਇਆ: ਭਾਈ ਇਹ ਹੈ ਜਾਗਤੀ ਜੋਤਿ ਗੁਰੂ, ਦਸਾਂ ਹੀ ਸਤਿਗੁਰਾਂ ਦਾ ਰੂਪ, ਇਸਨੂੰ ਮੱਥਾ ਟੇਕੋ, ਤੇ ਕਿਹਾ: ਦੇਖੋ ਇਸ ਦਾ ਪਾਠ ਕਰੋ, ਵੀਚਾਰੋ, ਕੀਰਤਨ ਸੁਣੋ, ਅਮਲ ਕਰੋ!

ਫੇਰ ਉਹਨਾਂ ਵਿਚੋਂ ਇਕ ਨੇ ਕਿਹਾ: ਮਹਾਰਾਜ ਅਸੀਂ ਜੋ ਭਰੀਆਂ ਕਣਕ ਦੀਆਂ ਰਾਤ ਲੈ ਗਏ ਸਾਂ, ਲੈ ਆਏ ਹਾਂ, ਬਾਹਰ ਆਪ ਦੀ ਡਿਉਢੀ ਵਿਚ ਧਰੀਆਂ ਹਨ ਉਹ ਸੰਭਾਲ ਲਓ। ਬਖ਼ਸ਼ ਤਾਂ ਦਿਤਾ ਨੇ, ਹੁਣ ਸਾਡੇ ਅਪਰਾਧ ਨੂੰ ਭੁਲਾ ਕੇ ਲੜ ਲਾਈ ਰਖਣਾ।

ਸੰਤ ਬੋਲੇ:- ਗੁਰੂ ਭਲਾ ਕਰੇ। ਪਰ ਕਣਕ ਦੀਆਂ ਭਰੀਆਂ, ਨਾ ਭਾਈ ਇਹ ਮਾਲ ਤੁਸਾਡਾ ਹੈ, ਇਹ ਤੁਸੀਂ ਹੀ ਲੈ ਜਾਓ। ਅਗੇ ਤੁਸੀਂ ਆਪ ਨੂੰ ਚੋਰ ਲਖਦੇ ਹੋਏ ਲੈ ਗਏ ਸਾਓ, ਹੁਣ ਸਾਡੇ ਖੁਸ਼ੀ ਨਾਲ ਆਪ ਨੂੰ ਸਾਧੂ ਲਖਦੇ ਹੋਏ ਲੈ ਜਾਓ ਤੇ ਵਰਤੋ। ਉਹ ਬੋਲੇ: ਆਪ ਤਾਂ ਦਰਯਾ ਵਾਂਙੂ ਵਗ ਰਹੇ ਹੋ ਹੱਦ ਬੰਨੇ ਭੰਨ ਕੇ, ਪਰ ਸਾਨੂੰ ਲਾਜ ਆਉਂਦੀ ਹੈ। ਅਸੀਂ ਹੁਣ ਸੇਵਾ ਕਰੀਏ ਕਿ ਸਗੋਂ ਤੁਸਾਡੇ ਉਤੇ ਭਾਰ ਪਾਈਏ। ਇਹ ਡੇਰੇ ਦੀ ਵਸਤੂ ਹੈ, ਸਾਧ ਸੰਗਤ ਦੇ ਕੰਮ ਆਵੇ।

ਸੰਤ ਬੋਲੇ: ਇਹ ਕਣਕ ਤੁਹਾਡੇ ਭਾਗਾਂ ਦੀ ਸੀ, ਤੁਸਾਂ ਹੀ ਖਾਣੀ ਸੀ। ਅਸਾਂ ਇਹ ਵੱਢਣੀ ਸੀ, ਗਾਹੁਣੀ ਸੀ, ਡੇਰੇ ਲਿਆ ਕੇ ਪੀਸਣੀ ਸੀ, ਪਕਾਉਣੀ ਸੀ, ਫੇਰ ਤੁਸਾਂ ਕਿਸੇ ਨ ਕਿਸੇ ਤਰ੍ਹਾਂ ਆ ਕੇ ਖਾਣੀ ਸੀ, ਕਿਉਂਕਿ ਸਾਡੀ ਜਾਚੇ ਇਹ ਤੁਹਾਡੇ ਹੀ ਭਾਗਾਂ ਦੀ ਵਸਤੂ ਸੀ। ਹੁਣ ਤੁਸੀਂ ਜੇ ਭਰੀਆਂ ਵਿਚ ਇਸ ਨੂੰ ਲੈ ਜਾਓਗੇ ਤਾਂ ਸਾਡੇ ਤੇ ਕਿਰਪਾ ਹੋਵੇਗੀ। ਤੁਸੀਂ ਗਾਹੋਗੇ, ਤੁਸੀਂ ਪੀਹੋਗੇ, ਤੁਸੀਂ ਪਕਾਵੋਗੇ ਫੇਰ ਖਾਵੋਗੇ, ਸੋ ਤੁਸੀਂ ਇਤਨੀ ਖੇਚਲ ਸਾਡੀ ਬਚਾ ਦਿਓਗੇ।

ਇਸ ਵੇਲੇ ਜੋ ਜੋ ਸਰੀਰ ਕੋਲ ਖੜੇ ਸਨ ਅਸਚਰਜ ਹੋ ਗਏ ਕਿ ਇਕ ਪਾਸੇ ਜਗਯਾਸੂ ਖੜਾ ਹੈ, ਜਿਸ ਨੇ ਰਾਤ ਕਮਾਲ ਕੀਤਾ ਹੈ, ਦੂਏ ਪਾਸੇ ਗੁਰਮੁਖ ਸੰਤ ਖੜਾ ਹੈ ਜਿਸ ਨੇ ਹੁਣ ਉਤੋਂ ਵੱਧ ਕਮਾਲ ਕੀਤਾ ਹੈ। ਦੋਹਾਂ ਨੇ ਮੈਂ ਮੇਰੀ, ਮੇਰ ਤੇਰ, ਮੈਨੂੰ ਤੈਨੂੰ ਤੇ ਕੈਸੀ ਫਤੇ ਪਾਈ ਹੋਈ ਹੈ।

ਸੰਤ ਕੁਛ ਦਿਲਾਂ ਦੀ ਲਖ ਗਏ ਤੇ ਬੋਲੇ: ਸਾਧ ਸੰਗਤ ਜੀ; 'ਸਭਿ ਗੁਣ ਤੇਰੇ ਮੈ ਨਾਹੀ ਕੋਇ।' ਤੱਕੋ ਸਾਹਮਣੇ ਮੰਜੀ ਸਾਹਿਬ ਤੇ ਬਿਰਾਜੇ ਗੁਰੂ ਗ੍ਰੰਥ ਸਾਹਿਬ ਜੀ ਵੱਲ, ਇਹ ਇਸ ਜਗਤ ਗੁਰੂ ਦੀ ਕਲਾ ਵਰਤ ਰਹੀ ਹੈ। ਇਸ ਦੀ ਸਿਖਯਾ ਪੜ੍ਹੋ ਸੁਣੋ, ਵਰਤੋ, ਸਭ ਦੇ ਬੇੜੇ ਪਾਰ ਹੋਣਗੇ।

ਓਹ ਚਾਰੋਂ ਜ਼ੋਰ ਲਾ ਥੱਕੇ ਕਿ ਸੰਤ ਕਣਕ ਰੱਖ ਲੈਣ, ਪਰ ਸੰਤ ਨਾ ਮੰਨੇ ਤੇ ਅੰਤ ਇਹ ਕਹਿਕੇ ਕਣਕ ਬਖ਼ਸ਼ ਦਿਤੀ ਕਿ ਤੁਸੀਂ ਸਾਡਾ ਬਚਨ ਮੰਨ ਕੇ ਸਾਡੀ ਖੁਸ਼ੀ ਸਮਝ ਕੇ ਲੈ ਜਾਓ। ਤੁਸੀਂ ਨਾ ਲਿਜਾਓ ਤਾਂ ਖੁਸ਼ ਨਹੀਂ, ਲੈ ਜਾਓ. ਤਾਂ ਸਾਡਾ ਖੁਸ਼ਾ ਤੁਸਾਂ ਦੇ ਨਾਲ ਜਾਏਗਾ।

*(ਸੰਤ ਬਿਮਲਾ ਸਿੰਘ ਭਾਗ ੧ ਪੰਨਾ ੨੪੮ ਤੋਂ ੨੫੩)*

ਸੰਤ ਭੋਲਾ ਸਿੰਘ ਜੀ ਇਤਨੀ ਮਹਿਮਾ ਦੇ ਮਾਲਕ ਸਨ, ਤੇ ਓਹ ਪਹਿਲੋਂ ਤੀਬ੍ਰ ਘਾਲ ਘਾਲ ਕੇ ਇਸ ਪਦਵੀ ਤੇ ਪਹੁੰਚਕੇ ਸਮਝ ਬੈਠੇ ਸਨ ਕਿ ਮੈਂ ਪਰਮ ਪਦ ਪਾਲਿਆ ਹੈ, ਹੁਣ ਮੇਰੇ ਲਈ ਕੋਈ ਕਰਮ ਪਾਠ ਨੇਮ ਸਿਮਰਨ ਆਦਿ ਕਰਨੇ ਯੋਗ ਬਾਕੀ ਨਹੀਂ। ਪਰ ਭਾਈ ਸਹਿਬ ਜੀ ਨੇ ਉਨ੍ਹਾਂ ਨੂੰ ਫੇਰ ਨਾਮ ਬਾਣੀ ਦੇ ਪ੍ਰੇਮ ਵਿਚ ਰੰਗ ਕੇ ਗੁਰਮਤ ਦੇ ਬ੍ਰਹਮ ਗਿਆਨੀ ਦਾ ਆਦਰਸ਼ ਸਮਝਾ ਕੇ ਉਸ ਰਾਹੇ ਟੋਰ ਦਿੱਤਾ। ਭਾਈ ਨੰਦ ਲਾਲ ਜੀ ਦਾ ਕਥਨ ਹੈ:-

ਜ਼ੀਸਤਨ ਦਰ ਬੰਦਗੀ ਔਲਾ ਬਵੱਦ, ਕਰਦਿਹ ਸਰ ਤਾ ਪਾ ਹਮਹ ਮਉਲਾ ਬਵੱਦ।

*(ਜ਼ਿੰਦਗੀ ਨਾਮਾ)*

---

* *ਸੰਤ ਗਿਆਨ ਸਿੰਘ ਜੀ, ਜੋ ਸੰਤ ਭੋਲਾ ਸਿੰਘ ਜੀ ਦੇ ਪਿਛੋਂ ਉਨ੍ਹਾਂ ਦੇ ਬੁੰਗੇ ਦੇ ਮਹੰਤ ਬਣੇ, ਨੇ ੧੯੨੩ ਵਿਚ ਸੰਤਾਂ ਦਾ ਸੰਖੇਪ ਜੀਵਨ ਲਿਖ ਕੇ ਛਪਵਾਇਆ ਸੀ। ਉਸ ਵਿਚ ਉਨ੍ਹਾਂ ਨੇ ਸੰਤ ਭੋਲਾ ਸਿੰਘ ਜੀ ਦਾ ਜਨਮ ਸੰ: ੧੮੨੩ ਬਿ: ਲਿਖਿਆ ਹੈ। ਦੱਸਿਆ ਹੈ ਕਿ ਜਦ ਉਹ ਬਾਰਾਂ ਸਾਲਾਂ ਦੇ ਹੋਏ ਤਾਂ ਉਨ੍ਹਾਂ ਦੀ ਸਗਾਈ ਹੋਈ, ਪੰਦਰਾਂ ਸਾਲਾਂ ਦੇ ਵਿਆਹੇ ਗਏ। ਸਤਾਰਾਂ ਸਾਲਾਂ ਦੇ ਹੋਏ ਤਾਂ ਇਕ ਸੰਤ ਮੰਡਲੀ ਆਈ ਤੇ ਉਨ੍ਹਾਂ ਨੇ ਜਾਗੂ ਵਾਲੇ ਨਗਰ ਦੀਵਾਨ ਲਗਾਇਆ। ਮੁਖੀ ਸੰਤ ਦਾ ਨਾਮ ਸੰਤ ਸਰਦੂਲ ਸਿੰਘ ਸੀ। ਭੋਲਾ ਸਿੰਘ ਦੇ ਹੱਥ ਇੱਕ ਪੋਥੀ ਵੇਖ ਕੇ ਉਨ੍ਹਾਂ ਪੁਛਿਆ: ਇਹ ਕੀ ਹੈ? ਤੇ ਸਾਨੂੰ ਇਸ ਵਿਚੋਂ ਕੁਛ ਸੁਣਾਓ। ਉਹ ਸ਼ਲੋਕ ਫਰੀਦ ਜੀ ਦੀ ਪੋਥੀ ਸੀ। ਸ਼ਲੋਕ ਸੁਣਾਏ ਤਾਂ ਸੰਤ ਮਿਹਰਬਾਨ ਹੋ ਗਏ, ਪਿਆਰ ਦਿਤਾ ਤਾਂ ਭੋਲਾ ਸਿੰਘ ਜੀ ਮਗਨ ਰਹਿਣ ਲਗ ਪਏ। ਮਾਪਿਆਂ ਨੇ ਉਨ੍ਹਾਂ ਨੂੰ ਰੋਗੀ ਸਮਝ ਕੇ ਇਲਾਜ ਕਰਾਏ ਪਰ ਕੋਈ ਆਰਾਮ ਨਾ ਆਇਆ। ਆਖਿਰ ਮਾਪਿਆਂ ਦੀ ਆਗਿਆ ਲੈ ਕੇ, ਸੰਤਾਂ ਦੇ ਸਾਥੀ ਹੋ ਗਏ। ਬੜੀ ਸੇਵਾ ਦੀ ਘਾਲ ਕੀਤੀ, ਕਣਕ ਪੀਸਣੀ, ਲੰਗਰ ਪਕਾਉਣਾ, ਆਏ ਗਏ ਦਾ ਆਦਰ ਕਰਨਾ, ਚੂਨਾ ਪੀਸਣਾ ਤੇ ਡੇਰੇ ਦੀ ਉਸਾਰੀ ਕਰਨੀ। ਸੰਤ ਤਰਨ ਤਾਰਨ ਰਹਿੰਦੇ ਸਨ, ਪਰ ਦੇਹਾਂਤ ਉਨ੍ਹਾਂ ਦਾ ਭੰਗਾਲੇ ਹੋਇਆ। ਭੰਗਾਲੇ ਸੰਤਾਂ ਦਾ ਅਸਥਾਨ ਬੜਾ ਸੁਹਣਾ ਬਣਾਇਆ ਤੇ ਉਨ੍ਹਾਂ ਦੀ ਗੱਦੀ ਤੇ ਆਪ ਬਿਠਾਏ ਗਏ। ਫਿਰ ਤਰਨ ਤਾਰਨ ਸਰੋਵਰ ਦੇ ਕੰਢੇ ਭੰਗਾਲੇ ਵਾਲਿਆਂ ਦਾ ਬੁੰਗਾ ਪੱਕਾ ਬਣਾਇਆ। ੧੯੭੬ ਬਿ: (੧੯੧੯ ਈ:) ਵਿਖੇ ਆਪ ਨੇ ਗੁਰਪੁਰੀ ਗਮਨ ਕੀਤਾ।*

# ਮੁਨਸ਼ੀ ਧਨੀ ਰਾਮ ਜੀ

ਪੰਜਾਬੀ ਦੇ ਪ੍ਰਸਿੱਧ ਕਵੀ ਲਾਲਾ ਧਨੀ ਰਾਮ ਜੀ 'ਚਾਤ੍ਰਿਕ' ਨੇ ਆਪਣਾ ਜੀਵਨ ਭਾਈ ਸਾਹਿਬ ਜੀ ਦੇ ਚਰਨਾਂ ਵਿਚ ਹੀ ਆਰੰਭ ਕੀਤਾ ਸੀ। ਪ੍ਰੈਸ ਵਿਚ ਓਹ ਕੁਛ ਸਮਾ ਹਿਸਾਬ ਕਿਤਾਬ ਬੀ ਰਖਦੇ ਰਹੇ ਸਨ; ਇਸੇ ਲਈ ਇਹ 'ਮੁਨਸ਼ੀ ਧਨੀ ਰਾਮ' ਕਰਕੇ ਸੱਦੇ ਜਾਂਦੇ ਸਨ। ਓਹ ਆਪ ਆਪਣੇ ਅਭਿਨੰਦਨ ਗਰੰਥ ਵਿਚ ਆਪਣੀ ਜੀਵਨੀ ਉਲੀਕਦੇ ਹੋਏ (੧੯੫੦ ਵਿਚ) ਇਸ ਪ੍ਰਕਾਰ ਲਿਖਦੇ ਹਨ:-

'ਅਕਤੂਬਰ ਸੰਨ ੧੮੯੩ ਵਿਚ ਕੋਈ ਨੌਕਰੀ ਕਰਨ ਦੀ ਖ਼ਾਤਰ ਅੰਮ੍ਰਿਤਸਰ ਆਇਆ। ......ਪਤਾ ਲਗਾ ਕਿ ਵਜ਼ੀਰ ਹਿੰਦ ਪ੍ਰੈਸ ਵਿਚ ਕੋਈ ਗੁੰਜਾਇਸ਼ ਹੈ। ਇਥੇ ਭਾਈ ਸਾਹਿਬ ਭਾਈ ਵੀਰ ਸਿੰਘ ਅਤੇ ਭਾਈ ਵਜ਼ੀਰ ਸਿੰਘ ਦੋਹਾਂ ਪਾਸੋਂ ਪੁੱਛ ਕੀਤੀ। ਉਨ੍ਹਾਂ ਨੇ ਸਲਾਹ ਦਿੱਤੀ ਕਿ ਅੰਮ੍ਰਿਤਸਰ ਵਿਚ (ਗੁਰਮੁਖੀ ਦੇ) ਲਿਖਾਰੀ (ਕਾਤਬ) ਦੀ ਕਾਫੀ ਮੰਗ ਹੈ, ਜੇ ਤੂੰ ਮਿਹਨਤ ਕਰ ਕੇ ਇਹ ਹੁਨਰ ਸਿੱਖ ਲਵੇਂ ਤਾਂ ਨੌਕਰੀ ਮਿਲ ਸਕਦੀ ਹੈ। ਅਰਜ਼ ਕੀਤੀ ਕਿ ਮੈਂ ਗੁਰਮੁਖੀ ਅੱਗੇ ਵੀ ਲਿਖਦਾ ਰਿਹਾ ਹਾਂ। ਉਨ੍ਹਾਂ ਨੇ ਹੱਥ ਅੱਖਰ ਵੇਖ ਕੇ ਕਿਹਾ, ਠੀਕ ਹੈ ਤੇ ਤੂੰ ਲਿਖਣਾ ਸ਼ੁਰੂ ਕਰ ਦੇਹ। ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਗੁਰਮੁਖੀ ਅੱਖਰਾਂ ਦੇ ਪੂਰਨੇ ਪਾ ਕੇ ਦਿੱਤੇ.... ਕਰੀਬ ਪੰਜ ਛੇ ਮਹੀਨਿਆਂ ਵਿਚ ਆਪਣੇ ਦਸਤਖਤ ਲੋੜ ਅਨੁਸਾਰ ਪਕਾ ਲਏ।'......

'ਅਪ੍ਰੈਲ ੧੮੯੪ ਵਿਚ ਇਕ ਕਿਤਾਬ ਲਿਖਣ ਲਈ ਦਿੱਤੀ ਗਈ। ਉਸ ਦੇ ਬਾਅਦ ਦੂਸਰੀ, ਫਿਰ ਤੀਸਰੀ ਮਿਲ ਗਈ। ਤਦੋਂ ਇਹ ਕਿਤਾਬਾਂ ਪੱਥਰ ਦੇ ਛਾਪੇ ਤੇ (ਛਪਦੀਆਂ) ਹੁੰਦੀਆਂ ਸਨ।'......

'ਸੰਨ ੧੮੯੬ ਵਿਚ ਵਜ਼ੀਰ ਹਿੰਦ ਪ੍ਰੈਸ ਨੇ ਆਪਣੀ ਕਿਤਾਬਾਂ ਦੀ ਦੁਕਾਨ ਬਾਜ਼ਾਰ ਮਾਈ ਸੇਵਾਂ ਵਿਚ ਜਾਰੀ ਕਰ ਦਿੱਤੀ ਅਤੇ ਓਥੇ ਬੈਠਣ ਦੀ ਸੇਵਾ ਇਸ ਸਰੀਰ ਨੂੰ ਸੌਂਪੀ ਗਈ। ਕਦੇ ਕਦੇ ਓਥੇ ਦੁਕਾਨ ਤੇ ਬੈਠੇ ਕਾਪੀ ਨਵੀਸੀ ਬੀ ਕਰਨੀ ਪੈ ਜਾਂਦੀ ਸੀ।'

'੧੮੯੯ ਵਿਚ ਖਾਲਸਾ ਸਮਾਚਾਰ ਪੱਤ੍ਰ ਨਿਕਲਣਾ ਸ਼ੁਰੂ ਹੋ ਗਿਆ। ....ਖਾਲਸਾ ਸਮਾਚਾਰ ਦੇ ਜ਼ਮਾਨੇ ਵਿਚ ਭਾਈ ਸਾਹਿਬ ਤੋਂ ਸਿਵਾ ਤਿੰਨ ਹੋਰ ਕਵੀਆਂ ਦੇ ਨਾਂ ਗਿਣੇ ਜਾਂਦੇ ਸਨ। ਇਕ ਭਾਈ ਸੰਤੋਖ ਸਿੰਘ ਵਿਦਯਾਰਥੀ, ਦੂਜਾ ਗੁਰਬਖਸ਼ ਸਿੰਘ ਤੇ ਤੀਜਾ 'ਹਰਿ ਧਨੀ'। ਖਾਲਸਾ ਸਮਾਚਾਰ ਵਿਚ ਨੀਤੀ ਵਾਰਤਾ ਛਪਿਆ ਕਰਦੀ ਸੀ। ਨੀਤੀ ਵਾਰਤਾ ਬਣਾ ਕੇ ਉਸ ਦਾ ਸਿਧਾਂਤ ਛੰਦਾ ਬੰਦੀ ਵਿਚ ਲਿਖਣਾ ਪੈਂਦਾ ਸੀ। ਸਮੇਂ ਸਿਰ ਗੁਰਪੁਰਬਾਂ ਲਈ ਕਵਿਤਾਵਾਂ ਬੀ ਲਿਖੀਆਂ ਜਾਂਦੀਆਂ ਸਨ ਅਤੇ ਓਹ ਕਵਿਤਾਵਾਂ ਪਾਠਕਾਂ ਵਲੋਂ ਸਲਾਹੀਆਂ ਜਾਂਦੀਆਂ ਸਨ।'.......

'ਭਾਈ ਸਾਹਿਬ ਵਰਗੇ ਗੁਰਮੁਖ, ਦੀਦਾਰੀ ਤੇ ਖਿੜੇ ਮਸਤਕ ਵਾਲੇ ਸਤ ਪੁਰਸ਼ ਦੀਆਂ ਨੇਕ ਨਿਗਾਹਾਂ ਹੇਠ ਪੂਰੇ ਅਠਾਰਾਂ ਸਾਲ ਰਹਿ ਕੇ ਅਨੇਕਾਂ ਲਾਭ ਇਸ ਨਾਚੀਜ਼

ਹਸਤੀ ਨੂੰ ਪ੍ਰਾਪਤ ਹੋਏ। ਆਪ ਦੇ ਬਜ਼ੁਰਗਾਂ ਪਾਸੋਂ ਮਨੁੱਖਤਾ ਤੇ ਸਚਾਈ ਦੇ ਸਬਕ ਸਿਖੇ। ਭਾਈ ਸਾਹਿਬ ਦੇ ਚਰਨਾਂ ਵਿਚ ਰਹਿ ਕੇ ਗੁਰਮਤ ਦੀ ਛੁਹ ਤੇ ਗੁਰਬਾਣੀ ਦੀ ਸੂਝ ਮਿਲੀ। ਆਪ ਜੀ ਦੇ ਸੂਰਜੀ ਪ੍ਰਕਾਸ਼ ਵਿਚੋਂ ਕਵਿਤਾ ਦਾ ਦੀਵਾ ਜਗਿਆ। ਆਪ ਤੋਂ ਵਿਛੜ ਜਾਣਾ ਕਿਸੇ ਹਾਲਤ ਵਿਚ ਬੀ ਮਨ ਨਹੀਂ ਮੰਨਦਾ ਸੀ, ਪਰ ਭਾਵੀ ਨੂੰ ਕੋਈ ਹੋਰ ਕੌਤਕ ਕਰਾਉਣ ਦੀ ਲੋੜ ਸੀ (ਡੇਢ੍ਹ ਸਾਲ ਦੀ ਛੁੱਟੀ ਲੈ ਕੇ ਅਕਤੂਬਰ ੧੯੧੧ ਵਿਚ ਬੰਬਈ ਚਲਾ ਗਿਆ)'।

ਫਿਰ ਅੱਗੇ ਚਲ ਕੇ ਲਾਲਾ ਧਨੀ ਰਾਮ ਜੀ ਭਾਈ ਸਾਹਿਬ ਜੀ ਬਾਰੇ ਲਿਖਦੇ ਹਨ:-

'ਪੰਜਾਬੀ ਸਾਹਿਤਜ ਮੰਡਲ ਦੇ ਮੁਕਟ ਮਣੀ ਮੋਢੀ ਮੇਰੇ ਪੂਜਨੀਕ ਸੁਆਮੀ ਜੀ, ਸਿੱਖ ਇਤਿਹਾਸ ਦੀ ਪ੍ਰਸਿਧ ਜੀਵਨੀ ਸ੍ਰੀ ਮਹਾਰਾਜਾ (ਦੀਵਾਨ) ਕੌੜਾ ਮਲ ਹਾਕਮ-ਮੁਲਤਾਨ ਦੀ ਕੁਲ ਦੀਪਕ ਪੱਤ੍ਰੀ ਦੇ ਨੌਵੇਂ (ਸਤਵੇਂ) ਰਤਨ, ਪੰਜਾਬੀ ਸਾਹਿਤਜ ਦੇ ਕਵੀ ਚੂੜਾਮਣੀ ਅਤੇ ਟਕਸਾਲੀ ਲਿਖਾਰੀ, ਇਸ ਵੇਲੇ ਪੰਜਾਬੀ ਬੋਲੀ ਦੇ ਉਸਰਈਆਂ ਦੀ ਸਿਖਰ ਚੋਟੀ ਪਰ ਬਿਰਾਜਮਾਨ ਹਨ। ਆਪ ਜੀ ਦੀ ਹਰ ਮਨ ਪਿਆਰੀ ਲੇਖਣ ਸ਼ੈਲੀ ਦੀ ਕਰਾਮਾਤ ਨੇ ੫੫ ਸਾਲ ਵਿਚ ਪੰਜਾਬੀ ਬੋਲੀ ਉਤੇ ਉਹ ਰੰਗਣ ਚਾੜ੍ਹੀ ਕਿ ਅਜ ਉਹ ਗੋਲੀ, ਰਾਣੀ ਬਣ ਕੇ ਆਪਣੇ ਸਿੰਘਾਸਣ ਉਪਰ ਆ ਬਿਰਾਜੀ ਹੈ। ਆਪ ਦੀ ਚਲਾਈ ਲਹਿਰ ਦੇ ਮਗਰ ਮਗਰ ਚੱਲਣ ਵਾਲੇ ਸੈਂਕੜੇ ਪਿਆਰੇ ਦੇਸ਼ ਭਾਸ਼ਾ ਦੀ ਉਸਾਰੀ ਵਿਚ ਜੁੱਟੇ ਹੋਏ ਹਨ। ਆਪ ਜੀ ਦੇ ਸਿੱਖ ਧਰਮ ਪ੍ਰਚਾਰ ਦੇ ਅੰਦੋਲਨ ਦੇ ਨਾਲ ਨਾਲ ਸਮਾਜ ਸੁਧਾਰ ਦਾ ਕੰਮ ਬੀ ਹੋ ਰਿਹਾ ਹੈ। ਆਪ ਚੀਫ ਖਾਲਸਾ ਦੀਵਾਨ, ਖਾਲਸਾ ਕਾਲਜ ਕਮੇਟੀ ਅਤੇ ਸਿੱਖ ਅਜੂਕੇਸ਼ਨਲ ਕਾਨਫ੍ਰੰਸ ਦੀ ਰੂਹੇ ਰਵਾਂ ਭੀ ਜਵਾਨੀ ਦੇ ਦਿਨਾਂ ਤੋਂ ਚਲੇ ਆ ਰਹੇ ਹਨ।'

'ਆਪ ਮੇਰੇ ਨਾਲੋਂ ਉਮਰ ਵਿਚ ਚਾਰ ਸਾਲ ਵਡੇਰੇ, ਪਰ ਪਿਤਾ ਸਮਾਨ ਬਜ਼ੁਰਗ ਹਨ, ਕਿਉਂਕਿ ਮੇਰੇ ਪਿਤਾ ਜੀ ਅਕਤੂਬਰ ੧੮੯੩ ਵਿਚ ਮੈਨੂੰ ਆਪ ਦੇ ਹੀ ਸਪੁਰਦ ਕਰ ਗਏ ਸਨ। ਆਪ ਮੇਰੇ ਖੁਸ਼ ਨਵੀਸੀ ਤੇ ਕਵਿਤਾ ਦੇ ਉਸਤਾਦ ਹਨ ਅਤੇ ਵਿਹਾਰ ਦੇ ਬੀ ਉਸਤਾਦ ਹਨ। ਗੱਲ ਕੀ ਜੋ ਕੁਝ ਵੀ ਮੈਨੂੰ ਅੱਜ ਤਕ ਪ੍ਰਾਪਤ ਹੋਇਆ ਹੈ ਉਹ ਆਪ ਦੀਆਂ ਸ਼ੁਭ ਸਿਖਜਾਵਾਂ ਤੇ ਅਸ਼ੀਰਵਾਦਾਂ ਦਾ ਫਲ ਹੈ।..... ਹੁਣ ਵੀ ਮੈਂ ਜਦ ਆਪ ਦੇ ਦਰਸ਼ਨਾਂ ਲਈ ਜਾਂਦਾ ਹਾਂ ਤਾਂ ਕੋਈ ਨਾ ਕੋਈ ਸ਼ੁਭ ਸਿੱਛਾ ਲੈ ਕੇ ਮੁੜਦਾ ਹਾਂ। ਜੇ ਸੱਚ ਪੁੱਛਿਆ ਜਾਏ ਤਾਂ ਪੰਜਾਬੀ ਬੋਲੀ ਦਾ ਮੁੱਢ ਆਪ ਜੀ ਨੇ ਹੀ ਬੱਧਾ ਹੈ। ਆਪ ਨੇ ਉਰਦੂ ਨੂੰ ਤਰਕ ਕਰ ਕੇ, ਜਿਸ ਦਾ ਵਰਤਾਰਾ ਉਸ ਜ਼ਮਾਨੇ ਵਿਚ ਬਹੁਤ ਹੀ ਵਧਿਆ ਹੋਇਆ ਸੀ, ਪੰਜਾਬੀ ਨੂੰ ਅਪਣਾਇਆ ਤੇ ਇਸ ਬੋਲੀ ਨੂੰ ਇਤਨਾ ਸੁਧਾਰਿਆ, ਮਾਂਜਿਆ ਤੇ ਲਿਸ਼ਕਾਇਆ ਕਿ ਇਹ ਰਸ ਪੂਰਤ ਭਾਵਾਂ ਅਤੇ ਅਤਿ ਸੂਖਮ ਦਾਰਸ਼ਨਿਕ ਵਿਚਾਰਾਂ ਨੂੰ ਪ੍ਰਤਿਬਿੰਬਤ ਕਰਨ ਵਿਚ ਸਮਰੱਥ ਹੋ ਗਈ, ਇਸ ਦਰਪਨ ਦੀ ਰਾਹੀਂ ਆਪ ਨੇ ਸਿੱਖੀ ਧਰਮ ਦੀ ਸ੍ਰੇਸ਼ਟਤਾ ਤੇ ਸਤਿਗੁਰਾਂ ਦੇ ਜੀਵਨ ਉੱਦੇਸ਼ ਦੀ ਝਲਕ ਦਿਖਾਈ।...... ਧੰਨ ਹੈ ਆਪ ਦੀ ਕਲਮ ਜੋ ਲਗਾਤਾਰ ਅਥੱਕ ਸੇਵਾ ਕਰ ਰਹੀ ਹੈ। ਆਪ ਦੀ ਇਸ ਅਣਥੱਕ ਮਿਹਨਤ ਦਾ ਸਾਰਾ ਪੰਜਾਬੀ ਸੰਸਾਰ ਕਾਇਲ ਹੈ।'

'੧੮੯੯ ਵਿਚ ਆਪ ਨੇ 'ਖਾਲਸਾ ਸਮਾਚਾਰ' ਦੀ ਨੀਂਹ ਰਖੀ ਸੀ ਅਤੇ ਆਸ਼ਾ ਹੈ ਕਿ ਇਹ ਪ੍ਰਵਾਹ ਜੁਗੋ ਜੁਗ ਚਲਦਾ ਰਹੇਗਾ। ਆਪ ਜੀ ਮੇਰੇ ਸ਼ੁਰੂ ਤੋਂ ਪੂਜਨੀਯ ਅਤੇ ਜੀਵਨ ਦੇ ਅੰਤਮ ਸੁਆਸਾਂ ਤਕ ਪੂਜਨੀਯ ਰਹਿਣਗੇ। ਮੈਨੂੰ ਆਪ ਜੀ ਦੀ ਸਰਪਰਸਤੀ ਦਾ ਬੜਾ ਮਾਣ ਹੈ। ਮੇਰੀ ਹਰ ਮਨੋਕਾਮਨਾ ਆਪ ਜੀ ਦੀ ਅਸ਼ੀਰਵਾਦ ਨਾਲ ਪੂਰੀ ਹੁੰਦੀ ਆ ਰਹੀ ਹੈ।'

'ਇਹ ਕੋਈ ਪੂਰਬਲੇ ਸੰਸਕਾਰਾਂ ਦਾ ਵਿਕਾਸ ਸੀ ਕਿ ਆਪ ਜੀ ਦੇ ਨਿਕਟ-ਵਰਤੀਆਂ ਵਿਚ ਬਹਿਣ ਦਾ ਮੌਕਾ ਮੈਨੂੰ ਪ੍ਰਾਪਤ ਹੋ ਗਿਆ ਤੇ ਉਸ ਦੇ ਫਲ ਸਰੂਪ ਮੈਨੂੰ ਮਨੁੱਖਤਾ ਦੇ ਰਾਹ ਤੇ ਚੱਲਣਾ ਮਿਲ ਗਿਆ। ਜੇ ਆਪ ਜੀ ਦੀ ਸੰਗਤ ਤੋਂ ਵਾਂਜਿਆ ਜਾਂਦਾ ਤਾਂ ਖਬਰੇ ਮੈਨੂੰ ਕਿਸ ਕਿਸ ਔਝੜ ਵਿਚ ਭਟਕਣਾ ਪੈਂਦਾ। ਆਪ ਦੇ ਪਾਸ ਬੈਠਣ ਨਾਲ ਮੈਨੂੰ ਗੁਰਮਤ ਦੀ ਸੋਝੀ ਪੈ ਗਈ, ਗੁਰਬਾਣੀ ਦੀ ਸਮਝ ਆਉਣ ਲਗ ਪਈ ਅਤੇ ਨੇਕ ਬੰਦਿਆਂ ਵਿੱਚ ਬਹਿਣ ਦੀ ਅਕਲ ਆ ਗਈ। ਆਪ ਦੇ ਚਰਨਾਂ ਵਿਚ ਇਹ ਫੁੱਲ ਚੜ੍ਹਾਂਦਾ ਹਾਂ:-

ਮੈਂ ਕੀ ਆਖਾਂ, ਕੀਹ ਕਰ ਦਿੱਤਾ, ਇਸ ਦੈਵੀ ਪ੍ਰੇਮ ਹੁਲਾਰੇ ਨੇ,
ਕੀ ਸੀਨੇ ਵਿੱਚ ਸਿੰਜਰਾ ਛੱਡਿਆ, ਇਸ ਸੰਤ ਕਵੀਸ਼੍ਵਰ ਪਜਾਰੇ ਨੇ।
ਜਗ ਪਿਆ ਦਿਮਾਗ਼ ਚਰਾਗ਼ ਮਿਰਾ, ਖਿੜ ਪਿਆ ਸਾਹਿੱਤਕ ਬਾਗ਼ ਮਿਰਾ,
ਚਮਕਾ ਦਿੱਤਾ, ਮਹਿਕਾ ਦਿੱਤਾ, ਅਰਸ਼ੀਂ ਵੱਸਦੇ ਧ੍ਰੂ ਤਾਰੇ ਨੇ।
ਹੇ ਗਗਨਾਂ ਦਿਆ ਉਡਾਰਾ ਵੇ! ਹੇ ਮਨ ਦਿਆ ਸੁਘੜ ਸਵਾਰਾ ਵੇ!
ਕੁਦਰਤ ਦਿਆ ਟੀਕਾ-ਕਾਰਾ ਵੇ! ਉਪਕਾਰ ਤੇਰੇ ਬਹੁੰ-ਸਾਰੇ ਨੇ।
ਜੋ ਸੂਖਮ ਨਾਦ ਵਜਾਏ ਤੂੰ, ਜੋ ਲੁਕੇ ਮੇਘ ਬਰਸਾਏ ਤੂੰ,
ਅਣਡਿੱਠੇ ਰਾਹ ਸੁਝਾਏ ਤੂੰ, ਓਹ ਕਹਿਣ ਸੁਣਨ ਤੋਂ ਨਯਾਰੇ ਨੇ।
ਤੂੰ ਖੋਲ੍ਹਿਆ ਪ੍ਰੇਮ ਪਟਾਰੀ ਨੂੰ, ਲਿਖਿਆ ਰੱਬੀ ਗੁਲਕਾਰੀ ਨੂੰ,
ਗੁਰਮਤ ਦੇ ਗੁਪਤ ਖਜ਼ਾਨੇ ਤੂੰ, ਲਭ ਲਭ ਕੇ ਅਗ੍ਹਾਂ ਖਿਲਾਰੇ ਨੇ।
ਸ਼ਾਲਾ, ਜੁਗ ਜੀਵੇ ਜਾਨ ਤਿਰੀ, ਅਰਸ਼ਾਂ ਤੇ ਚਮਕੇ ਸ਼ਾਨ ਤਿਰੀ,
ਝਰਨੇ ਰਸ ਰੱਤੇ ਛਿੜੇ ਰਹਿਣ, ਜੋ ਪਜਾਰੇ ਦੇ ਝਲਕਾਰੇ ਨੇ।

*(ਚਾਤ੍ਰਿਕ ਅਭਿਨੰਦਨ ਗ੍ਰੰਥ, ਪੰਨਾ ੧੩੭ ਤੋਂ ੧੪੬)*

ਯਾਦ ਰਹੇ ਕਿ ਚਾਤ੍ਰਿਕ ਜੀ ਦੇ ਮਿੱਤ੍ਰਾਂ, ਪੰਜਾਬੀ ਪਿਆਰਿਆਂ ਨੇ ਇਕ ਪੰਜ ਪੁਰਖੀ ਬੋਰਡ ਬਣਾ ਕੇ ੧੯੫੦ ਵਿੱਚ ਉਨ੍ਹਾਂ ਦੇ ੭੪ਵੇਂ ਜਨਮ ਦਿਵਸ ਤੇ ਚਾਤ੍ਰਿਕ ਜੀ ਨੂੰ ਇਕ ਅਭਿਨੰਦਨ ਗਰੰਥ ਭੇਟ ਕੀਤਾ ਸੀ। ਇਸ ਦੇ ਐਡੀਟਰਾਂ ਨੇ ਅਨੇਕ ਲੇਖਕਾਂ ਤੇ ਕਵੀਆਂ ਤੋਂ ਚਾਤ੍ਰਿਕ ਜੀ ਲਈ ਸ਼ਰਧਾਂਜਲੀਆਂ ਤੇ ਸਾਹਿਤਕ ਲੇਖ ਪ੍ਰਾਪਤ ਕਰ ਕੇ ਇਸ ਵਿਚ ਛਾਪੇ ਸਨ। ਇਹ ਮੰਗ ਸਤਿਕਾਰ ਯੋਗ ਭਾਈ ਸਾਹਿਬ ਜੀ ਪਾਸ ਬੀ ਪਹੁੰਚੀ ਕਿ ਚਾਤ੍ਰਿਕ ਜੀ ਦੇ ਅਭਿਨੰਦਨ ਗਰੰਥ ਲਈ ਅਸੀਸ ਪ੍ਰਸ਼ਾਦ ਬਖਸ਼ੋ। ਆਪ ਨੇ ਇਕ

ਦੋਹਰਾ ਅਸ਼ੀਰ-ਵਾਦਾਤਮਿਕ ਲਿਖ ਦਿੱਤਾ ਜੋ ਇਸ ਗਰੰਥ ਵਿਚ ਸਭ ਤੋਂ ਪਹਿਲੇ ਵੇਲ ਲਗਾ ਕੇ ਛਾਪਿਆ ਗਿਆ ਹੈ। ਇਹ ਹੈ:-

**'ਧਨੀ' ਬਣੇ ਧਨ ਜੋੜਿਆਂ, 'ਰਾਮ' ਮਿਲੇ ਮਨ ਜੋੜ,**
**'ਰਾਮ ਧਨੀ' ਹੋ ਜਾਉ ਹੁਣ ਇਤ ਉਤ ਜਿਸ ਦੀ ਲੋੜ।**

ਪਤਾ ਲੱਗਾ ਹੈ ਕਿ ਖਾਲਸਾ ਸਮਾਚਾਰ ਵਿਚ ਜੋ ਧਨੀ ਰਾਮ ਜੀ ਦੀ ਕਵੀ ਛਾਪ 'ਹਰਿ ਧਨੀ' ਛਪਦੀ ਸੀ, ਉਹ ਭੀ ਸਤਿਕਾਰ ਯੋਗ ਭਾਈ ਸਾਹਿਬ ਜੀ ਦੀ ਹੀ ਦਾਤ ਸੀ, ਮੁਰਾਦ ਸੀ ਧਨੀ ਰਾਮ ਹਰੀ ਨਾਮ ਦੇ ਧਨ ਵਾਲਾ ਹੋ ਜਾਵੇ। ਕਿਸੇ ਲੇਖ ਵਿਚ ਧਨੀ ਰਾਮ ਜੀ ਨੇ ਐਸੇ ਅੱਖਰ ਬੀ ਲਿਖੇ ਸਨ ਕਿ ਭਾਈ ਸਾਹਿਬ ਜੀ ਜੋ ਕੁਝ ਮੈਨੂੰ ਬਨਾਉਣਾ ਚਾਹੁੰਦੇ ਸਨ, ਮੈਨੂੰ ਸ਼ੋਕ ਹੈ, ਕਿ ਉਹ ਮੈਂ ਨਹੀਂ ਬਣ ਸਕਿਆ। ਉਪ੍ਰੋਕਤ ਦੋਹਰੇ ਵਿਚ ਬੀ ਭਾਈ ਸਾਹਿਬ ਜੀ ਦੀ ਓਹੀ ਅਸੀਸ ਤੇ ਸੁਮਤਿ ਹੈ ਕਿ ਸਤਿਗੁਰੂ ਜੀ ਦੀ ਮਿਹਰ ਹੇਠ ਧਨ ਜੋੜ ਕੇ ਤਾਂ ਧਨੀ ਬਣ ਹੀ ਚੁਕੇ ਹੋ, ਹੁਣ ਹਰੀ ਨਾਮ ਦੀ ਧੁਨੀ ਦੇ ਰਸਿਕ ਹੋ ਜਾਓ, ਰਾਮ ਨਾਮ ਧਨੀ ਹੋ ਜਾਓ, ਜਿਸ ਨਾਮ ਦੀ ਲੋੜ ਲੋਕ ਪ੍ਰਲੋਕ ਵਿਚ ਹੈ।

—o—

## ਰਾਣਾ ਸੂਰਤ ਸਿੰਘ ਤੇ ਟਿੱਕਾ ਰਿਪੁਦਮਨ ਸਿੰਘ

ਇਹ ਗੱਲ ਵੀਹਵੀਂ ਸਦੀ ਦੇ ਆਰੰਭ ਦੀ ਹੈ (ਸ਼ਾਇਦ ੧੯੦੬ ਈ: ਦੀ) ਜਦੋਂ ਮਹਾਰਾਜਾ ਗੁਰਚਰਨ ਸਿੰਘ ਨਾਭਾ ਵਾਲੇ ਜੋ ਪਿਛੋਂ ਕੋਡਾਈ ਕਨਾਲ ਵਿਚ ਅੰਗਰੇਜ਼ਾਂ ਨੇ ਨਜ਼ਰਬੰਦ ਕਰ ਦਿੱਤੇ ਸਨ, ਅਜੇ 'ਟਿੱਕਾ ਰਿਪੁਦਮਨ ਸਿੰਘ ਜੀ' ਹੀ ਸਨ ਤੇ ਰਾਜ ਗੱਦੀ ਉਤੇ ਨਹੀਂ ਬੈਠੇ ਸਨ। ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀ ਅਨੂਠੀ ਰਚਨਾ 'ਰਾਣਾ ਸੂਰਤ ਸਿੰਘ' ਟ੍ਰੈਕਟਾਂ ਦੀ ਸੂਰਤ ਵਿਚ ੧੦ ਭਾਗਾਂ ਵਿਚ ਖਾਲਸਾ ਟ੍ਰੈਕਟ ਸੁਸਾਇਟੀ ਦੀ ਰਾਹੀਂ ਪ੍ਰਕਾਸ਼ਤ ਹੋ ਚੁਕੀ ਸੀ। ਖਯਾਲ ਹੈ ਕਿ ਜਿਸ ਵੇਲੇ ਇਹ ਪੁਸਤਕ ਮੁਕੰਮਲ ਛਪ ਚੁਕੀ ਤੇ ਟਿਕਾ ਸਾਹਿਬ ਨੇ ਦੇਖੀ, ਤਾਂ ਟਿੱਕਾ ਰਿਪੁਦਮਨ ਸਿੰਘ ਕੁਝ ਸੰਸਿਆ ਵਿਚ ਪੈ ਗਏ, ਉਨ੍ਹਾਂ ਦਿਨਾਂ ਵਿੱਚ ਉਨ੍ਹਾਂ ਦੀ ਸਪੈਸ਼ਲ ਟ੍ਰੇਨ ਲਾਹੌਰ ਵਲ ਜਾਂਦੀ ਹੋਈ ਅੰਮ੍ਰਿਤਸਰੋਂ ਲੰਘੀ। ਸਟੇਸ਼ਨ ਤੇ ਟਿੱਕਾ ਜੀ ਨੇ ਆਪ ਜੀ ਨੂੰ ਬੁਲਾ ਭੇਜਿਆ। ਆਪ ਗਏ, ਮਿਲੇ, ਟਿੱਕਾ ਜੀ ਆਪ ਨੂੰ ਆਪਣੀ ਸੈਲੂਨ ਵਿਚ ਲੈ ਗਏ ਤੇ ਓਥੇ ਏਕਾਂਤ ਵਿਚ ਬੈਠ ਕੇ ਰਾਣਾ ਸੂਰਤ ਸਿੰਘ ਬਾਰੇ ਟਿੱਕਾ ਜੀ ਨੇ ਗੱਲ ਬਾਤ ਕੀਤੀ।

ਨਵੀਨ ਰਚਨਾ ਜੋ ਸਿਰਖੰਡੀ ਛੰਦ ਵਿਚ ਰਚੀ ਗਈ ਸੀ ਉਸ ਸੰਬੰਧੀ ਪੜ੍ਹਨ ਦੀ ਜਾਚ ਤੇ ਫਿਰ ਜੋ ਉਸ ਵਿੱਚ ਭਾਵ ਅਲੰਕ੍ਰਿਤ ਸਨ ਉਨ੍ਹਾਂ ਬਾਰੇ ਕਾਫੀ ਚਿਰ ਗੱਲਾਂ ਬਾਤਾਂ ਹੁੰਦੀਆਂ ਰਹੀਆਂ। ਭਾਈ ਸਾਹਿਬ ਜੀ ਨੇ ਸਮਝਾਇਆ ਕਿ ਪਹਿਲੇ ਆਪ ਉਸ ਨੂੰ ਕਵਿਤਾ ਖਯਾਲ ਨਾ ਕਰੋ, ਇਹੋ ਸਮਝੋ ਕਿ ਇਹ ਨਸਰ ਹੈ, ਡੰਡਿਆਂ ਕਾਮੇ ਥਾਂ ਥਾਂ ਲਗੇ ਹੋਏ ਹਨ, ਉਹਨਾਂ ਨੂੰ ਸਾਹਮਣੇ ਰਖ ਕੇ ਨਸਰ ਵਾਂਗ ਪੜ੍ਹੀ ਜਾਓ ਸਭ ਕੁਝ ਸਮਝ ਆ ਜਾਵੇਗੀ*।

ਟਿੱਕਾ ਜੀ ਨੇ ਇਕ ਟ੍ਰੈਕਟ ਕੱਢ ਕੇ ਦੇਖਿਆ, ਇਕ ਦੋ ਪਤਰੇ ਆਪ ਪਾਸੋਂ ਸੁਣੇ ਸਮਝੇ, ਫਿਰ ਆਪ ਪੜ੍ਹ ਕੇ ਦੇਖੇ ਤਾਂ ਫਿਰ ਠੱਪ ਕੇ ਰੱਖ ਦਿੱਤਾ, ਤੇ ਫਿਰ ਕਹਿਣ ਲਗੇ:- ਕੀ ਆਪ ਇਸ ਮੁਕੰਮਲ ਪੁਸਤਕ ਦੀ ਵਧੀਆ ਜਿਲਦ ਕਰਵਾ ਕੇ ਭਿਜਵਾ ਸਕੋਗੇ?

ਆਪ ਜੀ ਨੇ ਕਿਹਾ, ਮੈਂ ਸੁਸਾਇਟੀ ਨੂੰ ਆਰਡਰ ਦੇ ਦਿਆਂਗਾ, ਉਹ ਆਪ ਨੂੰ ਇਕ ਸੋਹਣੀ ਜਿਲਦ ਕਰਵਾ ਕੇ ਭੇਜ ਦੇਣਗੇ।

ਇਸ ਤੋਂ ਉਪਰੰਤ ਟਿੱਕਾ ਜੀ ਨੇ ਬੜੇ ਤਪਾਕ ਤੇ ਪਿਆਰ ਸਤਿਕਾਰ ਤੇ ਮਿੱਤ੍ਰਾਨਾ ਸਲੂਕ ਨਾਲ ਆਪ ਨੂੰ ਵਿਦਾ ਕੀਤਾ। ਇਹ ਬੀ ਇਥੇ ਦੱਸਣਾ ਸ਼ਾਯਦ ਨਾਮੁਨਾਸਬ ਨਾ ਹੋਵੇ ਕਿ ਟਿੱਕਾ ਜੀ ਆਪ ਜੀ ਤੋਂ ਉਮਰਾ ਵਿੱਚ ਲਗ ਪੱਗ ਦਸ ਗਿਆਰਾਂ ਸਾਲ ਛੋਟੇ ਸਨ। ਇਸ ਗੱਲ ਤੋਂ ਪਿਛੋਂ ਟਿੱਕਾ ਜੀ ਮਹਾਰਾਜਾ ਬਣੇ, ਮੇਲ ਉਸੇ ਤਰ੍ਹਾਂ ਮਿਤ੍ਰਾਨਾ ਤੇ ਖਲੂਸ ਵਾਲੇ ਬਨੇ ਰਹੇ, ਚਿੱਠੀ ਪੱਤ੍ਰ ਜਾਰੀ ਰਹੇ ਤੇ ਜਦ ਵੀ ਅੰਮ੍ਰਿਤਸਰੋਂ ਲੰਘੇ ਹਰ ਵਾਰ ਆਪ ਜੀ ਨੂੰ ਮਿਲ ਕੇ ਗਏ।

ਸੁਸਾਇਟੀ ਨੂੰ ਆਪ ਨੇ ਆਰਡਰ ਦੇ ਦਿੱਤਾ ਸੀ ਤੇ ਵਲੈਤੀ ਚਮੜੇ ਦੀ ਸੁਨਿਹਰੀ ਜਿਲਦ ਬਨਵਾ ਕੇ ਟਿੱਕਾ ਜੀ ਨੂੰ ਭਿਜਵਾ ਦਿਤੀ ਗਈ। ਉਸ ਤੋਂ ਕੋਈ ਦੋ ਤ੍ਰੈ ਮਹੀਨੇ ਬਾਅਦ ਵੀਹ ਜਿਲਦਾਂ ਦਾ ਹੋਰ ਆਰਡਰ ਟਿੱਕਾ ਜੀ ਵਲੋਂ ਆਯਾ, ਜੋ ਉਸੇ ਤਰ੍ਹਾਂ ਦੀਆਂ ਸੁਸਾਇਟੀ ਨੇ ਜਿਲਦਾਂ ਬਣਵਾ ਭੇਜੀਆਂ। ਪਤਾ ਲਗਾ ਹੈ ਕਿ ਇਸ ਤੋਂ ਬਾਅਦ 'ਰਾਣਾ ਸੂਰਤ ਸਿੰਘ' ਨਾਲ ਟਿੱਕਾ ਜੀ ਦਾ ਇਤਨਾ ਪਿਆਰ ਵਧਿਆ ਕਿ ਹਰ ਸਫਰ ਵਿਚ ਪਹਿਲੀ ਚੀਜ਼ ਇਹ ਪੁਸਤਕ ਹੁੰਦੀ ਸੀ ਜੋ ਨਾਲ ਲੀਤੀ ਜਾਂਦੀ ਸੀ। ਆਪਦੇ ਨਿਜ ਦੇ ਹਰ ਕਮਰੇ ਵਿਚ ਉਨ੍ਹਾਂ ਨੇ ਇਕ ਇਕ ਕਾਪੀ ਰੱਖੀ ਹੋਈ ਸੀ, ਜਦ ਚਿਤ ਚਾਹੁੰਦਾ, ਇਸ ਦਾ ਮੁਤਾਲਿਆ ਕਰਦੇ ਤੇ ਰਸ ਮਾਣਦੇ। ਜੇ ਕਿਸੇ ਨੂੰ ਤੋਹਫਾ ਦਿੰਦੇ ਤਾਂ ਇਹੀ ਸਭ ਤੋਂ ਪਿਆਰੀ ਚੀਜ਼ ਵਿਦ੍ਵਾਨ ਦਾ ਆਦਰ ਸਮਝੀ ਜਾਂਦੀ।

ਭਾਈ ਸਾਹਿਬ ਜੀ ਦੀ ਇਸ ਰਚਨਾ ਨੇ ਅਨੇਕਾਂ ਵਿਦਵਾਨਾਂ ਨੂੰ ਵਿਮੋਹਤ ਕੀਤਾ, ਪਿਛੇ ਜ਼ਿਕਰ ਆ ਚੁਕਾ ਹੈ ਕਿ ਬਾਬਾ ਸੁਮੇਰ ਸਿੰਘ ਜੀ ਬ੍ਰਿਜ ਭਾਸ਼ਾ ਦੇ ਮਹਾਂ ਕਵੀ ਇਸ ਨੂੰ ਪੜ੍ਹਕੇ ਪੰਜਾਬੀ ਕਵਿਤਾ ਵਲ ਰਜੂਅ ਹੋਏ। ਭਾਈ ਸੁਧ ਸਿੰਘ ਤੇ ਸ੍ਰੀ ਮਾਨ ਸੰਤ ਸੰਗਤ ਸਿੰਘ ਜੀ ਕਮਾਲੀਏ ਵਾਲਿਆਂ ਦੇ ਹਿਰਦੇ ਨੂੰ ਬੀ ਇਸੇ ਪੁਸਤਕ ਨੇ ਵਿੰਨ੍ਹਿਆ। ਸਾਡੇ ਪੰਜਾਬੀ ਦੇ ਵਿਦਵਾਨ ਇਸ ਰਚਨਾ ਨੂੰ ਪੰਜਾਬੀ ਦਾ ਸਭ ਤੋਂ ਪਹਿਲਾ ਚੋਟੀ ਦਾ ਮਹਾਂ ਕਾਵਯ ਮੰਨਦੇ ਹਨ।

ਭਾਈ ਸਾਹਿਬ ਜੀ ਦੇ ਪਿਤਾ ਡਾਕਟਰ ਚਰਨ ਸਿੰਘ ਜੀ ਬੀ ਜੇ ਕਿਹਾ ਜਾਏ ਕਿ ਬ੍ਰਿਜ ਭਾਸ਼ਾ ਦੀ ਕਵਿਤਾ ਤੋਂ ਪਲਟ ਕੇ ਪੰਜਾਬੀ ਵਿਚ ਲਿਖਣ ਲਗੇ ਤਾਂ ਉਸ ਪਰ ਬੀ ਇਸੇ ਰਚਨਾਂ ਦਾ ਪ੍ਰਭਾਵ ਮੰਨਣਾ ਪੈਂਦਾ ਹੈ, ਤੇ ਉਨ੍ਹਾਂ ਨੇ ਭਾਈ ਸਾਹਿਬ ਨੂੰ ਇਸ ਰਚਨਾ ਬਾਰੇ ਇਕ ਨਸੀਹਤ ਬੀ ਕੀਤੀ ਸੀ ਤੇ ਕਿਹਾ ਸੀ, 'ਬਰਖੁਰਦਾਰ ਇਹ ਸ਼ੈ ਜੋ ਬਣ ਗਈ ਹੈ, ਇਹ ਆਪਣੇ ਆਪ ਵਿਚ ਅਮੋਲਕ ਤੇ ਮੁਕੰਮਲ ਹੈ, ਕਿਸੇ ਦੇ ਆਖੇ ਲਗ ਕੇ ਇਸ ਵਿਚ ਕੋਈ ਵਾਧ ਘਾਟ ਨਾ ਕਰੀਂ, ਆਪਣੀ ਸੁਤੰਤਰ ਸੋਚ ਸ਼ਕਤੀ ਜੋ

ਕੋਈ ਤਬਦੀਲੀ ਕਰਨਾ ਚਾਹੇ ਤਾਂ ਬੇਸ਼ਕ ਕਰੀਂ ਪਰ ਕਿਸੇ ਦੀ Suggestion ਤੇ ਕੁਝ ਨਾ ਬਦਲੀਂ, ਇਸ ਵਿਚ ਤਾਂ ਮੈਂ ਬੀ ਤੁਸਾਂ ਨੂੰ ਕੋਈ ਸੁਝਾਉ ਨਹੀਂ ਦੇ ਸਕਦਾ।'

ਪਹਿਲੀ ਵੇਰ ਇਹ ਪੁਸਤਕ ੧੯੦੫ ਵਿਚ ਖਾਲਸਾ ਟ੍ਰੈਕਟ ਸੁਸਾਇਟੀ ਦੇ ਟਰੈਕਟਾਂ ਦੁਆਰਾ ਛਪੀ, ਫੇਰ ੧੯੧੯ ਵਿਚ ਪੁਸਤਕ ਆਕਾਰ ਵਿਚ ਬੜੀ ਸੁੰਦਰ ਛਾਪੀ ਗਈ। ਇਸ ਰਚਨਾ ਨੂੰ ਭਾਈ ਸਾਹਿਬ ਨੇ ੧੯੩੭ ਵਿੱਚ ਕੁਝ ਸੋਧਿਆ, ਅੰਤਲੇ ਹਿਸੇ ਸਰਲ ਤੇ ਸਫਾ ਕੀਤੇ ਗਏ। ਹੁਣ ਮਗਰੋਂ ਉਸੇ ਸੋਧੀ ਹੋਈ ਦੇ ਉਤਾਰੇ ਹੀ ਛਪ ਰਹੇ ਹਨ।

* *ਇਸ ਵੇਲੇ ਇਸ ਦੇ ਮੁਸ਼ਕਲ ਹੋਣ ਦਾ ਕਾਰਨ ਇਹ ਸੀ ਕਿ ਇਸ ਕਿਸਮ ਦਾ ਸਾਹਿਤਜ ਪੰਜਾਬੀ ਵਿਚ ਹੈ ਨਹੀਂ ਸੀ, ਪੰਜਾਬੀ ਤਬੀਅਤਾਂ ਇਸ ਦੀਆਂ ਵਾਕਫ ਨਹੀਂ ਸਨ, ਯਾ ਤਾਂ ਬੈਂਤਾਂ ਵਿਚ ਰਚੇ ਕਿੱਸੇ ਪੜ੍ਹੇ ਜਾਂਦੇ ਸਨ ਜਾਂ ਪੰਜਾਬੀ ਹਿੰਦੀ ਰਲੀ ਸੰਤ ਭਾਸ਼ਾ ਤੇ ਉਹ ਬੀ ਡੰਡੀ ਕਾਮੇ ਤੋਂ ਬਿਨਾਂ ਪ੍ਰਧਾਨ ਸੀ, ਦਿਮਾਗ ਉਨ੍ਹਾਂ ਦੇ ਹੀ ਪੜ੍ਹਨ ਸੁਣਨ ਵਿਚ ਵਾਕਫ ਸਨ। ਨਵੇਂ ਖ੍ਯਾਲ ਨਵੇਂ ਤਰੀਕੇ ਕਠਨਤਾ ਨਾਲ ਸਮਝ ਆਉਂਦੇ ਹਨ।*

—o—

## ਪ੍ਰੋਫੈਸਰ ਪੂਰਨ ਸਿੰਘ ਜੀ

ਪੰਜਾਬੀ ਦੇ ਪ੍ਰਸਿੱਧ ਅਲਬੇਲੇ ਕਵੀ ਪ੍ਰੋਫੈਸਰ ਪੂਰਨ ਸਿੰਘ ਜੀ ਡਿਹਰਾਦੂਨ ਵਾਲੇ ਇਕ ਬੜੀ ਅਨੂਠੀ ਹਸਤੀ ਹੋਏ ਹਨ। ਪੰਜਾਬੀ ਪਿਆਰੇ ਜਾਣਦੇ ਹਨ ਕਿ ਓਹ ਸਤਿਕਾਰ ਯੋਗ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੇ ਮੇਲ ਵਿਚ ਆ ਕੇ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਜੀ ਦੇ ਸਿਖੀ ਝੰਡੇ ਹੇਠ ਵਾਪਸ ਆ ਗਏ ਸਨ, ਜਿਥੋਂ ਉਹ ਸੁਆਮੀ ਰਾਮ ਤੀਰਥ ਦੇ ਪ੍ਰਭਾਵ ਹੇਠ ਤਿਲਕ ਕੇ ਵੇਦਾਂਤੀ ਸਾਧੂ ਬਣ ਗਏ ਸਨ।

ਆਪ ਵਿਦਯਾ ਵਿਗਯਾਨ ਦੀ ਉਚੇਰੀ ਪੜ੍ਹਾਈ ਲਈ ਜਾਪਾਨ ਗਏ ਸਨ, ਜਿੱਥੇ ਸੁਆਮੀ ਰਾਮ ਤੀਰਥ ਦੀ ਸੰਗਤ ਵਿਚ ਕੇਸਾਂ ਨੂੰ ਤਿਆਗ ਕੇ ਸੁਆਮੀ ਰਾਮ ਤੀਰਥ ਦੇ ਸੰਨਯਾਸੀ ਚੇਲੇ ਬਣ ਗਏ। ਜਦ ਵਾਪਸ ਵਤਨ ਆਏ ਤਾਂ ਆਪ ਦੇ ਮਾਤਾ ਪਿਤਾ ਤੇ ਅੰਗਾਂ ਸਾਕਾਂ ਨੂੰ ਦੇਖ ਕੇ ਬੜਾ ਦੁੱਖ ਹੋਇਆ, ਪਰ ਆਪ ਬੇਪ੍ਰਵਾਹ ਰਹੇ। ਜਵੈਣ ਦਾ ਸਤ ਤੇ ਹੋਰ ਤੇਲ ਆਦਿ ਬਨਾਉਣ ਦੇ ਕੰਮ ਤੇ ਅਨੇਕ ਥਾਈਂ ਸਰਕਾਰੀ ਨੌਕਰੀ ਕੀਤੀ, ਨਾਲ ਅੰਗਰੇਜ਼ੀ ਹਿੰਦੀ ਵਿਚ ਲਿਖਦੇ ਤੇ ਭਾਸ਼ਨ ਦਿੰਦੇ ਰਹੇ। ਆਪ ਦੇ ਸਬੰਧੀ ਆਪ ਨੂੰ ਮੁੜ ਗੁਰਸਿੱਖੀ ਦੇ ਵਿਹੜੇ ਵਿਚ ਵੇਖਣ ਦੀ ਬੜੀ ਤੀਬ੍ਰ ਚਾਹਨਾ ਵਿਚ ਸਨ ਤੇ ਇਕ ਸੱਜਣ ਸਰਦਾਰ ਤੇਜਾ ਸਿੰਘ ਜੀ, ਜੋ ਆਪ ਦੇ ਭਣਵੱਯੇ ਸਨ, ਤੇ ਆਪ ਦੀ ਭੈਣ ਬੀਬੀ ਰੰਗਾ ਜੀ ਦਿਲੀ ਲਗਨ ਨਾਲ ਲੋਚਦੇ ਸਨ ਕਿ ਆਪ ਮੁੜ ਸਿੰਘ ਸਜਣ। ਉਨ੍ਹਾਂ ਦਾ ਵਿਸ਼੍ਵਾਸ ਸੀ ਕਿ ਜੇ ਆਪ ਦਾ ਸਤਿਕਾਰ ਯੋਗ ਭਾਈ ਸਾਹਿਬ ਜੀ ਨਾਲ ਮੇਲ ਹੋ ਜਾਏ ਤਾਂ ਸਾਰੇ ਪਰਵਾਰ ਦੀ ਆਸ ਪੂਰੀ ਹੋ ਸਕਦੀ ਹੈ। ਉਨ੍ਹਾਂ ਨੇ ਉਦਮ ਕੀਤਾ ਤੇ ਉਸ ਵਿਚ ਉਹ ਕਾਮਯਾਬ ਹੋਏ। ੬-੭-੮ ਅਪ੍ਰੈਲ ੧੯੧੨ ਨੂੰ ਸਰਵ ਹਿੰਦ ਸਿਖ ਵਿਦਯਕ ਕਾਨਫਰੰਸ ਦਾ ਪੰਜਵਾਂ ਸਮਾਗਮ ਸਿਆਲ ਕੋਟ ਵਿਚ ਰਖਿਆ ਗਿਆ ਸੀ; ਸਤਿਕਾਰ ਯੋਗ ਭਾਈ ਸਾਹਿਬ ਜੀ ਆਮ ਤੌਰ ਤੇ ਕਾਨਫਰੰਸ ਦੇ ਸਮਾਗਮਾਂ ਤੇ

ਪੁੱਜਿਆ ਕਰਦੇ ਸਨ, ਸੋ ਸਰਦਾਰ ਤੇਜਾ ਸਿੰਘ ਜੀ ਨੇ ਇਹ ਮੌਕਾ ਗ਼ਨੀਮਤ ਸਮਝ, ਸ੍ਰੀ ਪੂਰਨ ਜੀ ਨੂੰ ਸਿਆਲ ਕੋਟ ਕਾਨਫਰੰਸ ਤੇ ਲਿਆਉਣ ਲਈ ਮਨਾ ਲਿਆ ਤੇ ਲੈ ਆਏ। ਦਿਲ ਵਿਚ ਇਹ ਖਿਆਲ ਕਿ ਨਾਲੇ ਤਾਂ ਓਥੇ ਭਾਈ ਸਾਹਿਬ ਜੀ ਨਾਲ ਮੇਲ ਦਾ ਅਵਸਰ ਬਣਾਵਾਂਗੇ ਤੇ ਨਾਲੇ ਇਹ ਕਾਨਫਰੰਸ ਵਿਚ ਖਾਲਸੇ ਦਾ ਜਾਹੋ ਜਲਾਲ ਤੱਕ ਲੈਣਗੇ। ਸੋ ੬ ਅਪ੍ਰੈਲ ੧੯੧੨ ਦੀ ਰਾਤ ਨੂੰ ਆਪ ਜੀ ਦਾ ਭਾਈ ਸਾਹਿਬ ਜੀ ਨਾਲ, ਜਿਸ ਘਰ ਵਿਚ ਉਹ ਟਿਕੇ ਹੋਏ ਸਨ, ਮੇਲ ਕਰਾਇਆ ਗਿਆ। ਓਥੇ ਸ੍ਰੀ ਪੂਰਨ ਜੀ ਨੇ ਭਾਈ ਸਾਹਿਬ ਜੀ ਨਾਲ ਅਨੇਕ ਪ੍ਰਸ਼ਨ ਉੱਤਰ ਕੀਤੇ, ਕਈ ਘੰਟੇ ਵੀਚਾਰ ਹੁੰਦੀ ਰਹੀ ਤੇ ਹਰ ਨੁਕਤੇ ਉੱਤੇ ਪੂਰੀ ਪੂਰੀ ਤਸੱਲੀ ਪ੍ਰਾਪਤ ਕੀਤੀ।

ਜੋ ਕੁਝ ਪਤਾ ਲਗਾ ਹੈ ਉਹ ਇਹ ਹੈ ਕਿ ਉਸ ਵੇਲੇ ਵੀਚਾਰ ਇਸ ਪ੍ਰਸ਼ਨ ਤੋਂ ਸ਼ੁਰੂ ਹੋਈ ਕਿ 'ਬ੍ਰਹਮ ਕੀ ਹੈ?' ਪ੍ਰੋਫੈਸਰ ਸਾਹਿਬ ਵੇਦਾਂਤ ਅਧੀਨ 'ਅਹੰ ਬ੍ਰਹਮ ਅਸਮੀ' ਦੀ ਪਉੜੀ ਚੜ੍ਹੇ ਹੋਏ ਸਨ। ਭਾਈ ਸਾਹਿਬ ਜੀ ਨੇ ਦੱਸਿਆ: ਕਿ ਤੁਸੀਂ ਜੋ ਆਪਣੇ ਆਪ ਨੂੰ ਬ੍ਰਹਮ ਮੰਨਦੇ ਹੋ, ਇਹ ਬ੍ਰਹਮ ਨਹੀਂ, ਇਹ ਹੰਕਾਰ ਹੈ ਤੇ ਹੰਕਾਰ ਬ੍ਰਹਮ ਵਿਚ ਕਦੇ ਨਹੀਂ ਹੋ ਸਕਦਾ। ਤੁਸੀਂ ਦੱਸੋ ਤੁਹਾਡਾ ਕੀਹ ਬ੍ਰਹਮ ਹੈ? ਸਰੀਰ ਤੁਹਾਡਾ ਬ੍ਰਹਮ ਨਹੀਂ, ਸਰੀਰ ਵਿਚ ਵਸਦਾ ਮਨ ਤੁਹਾਡਾ ਬ੍ਰਹਮ ਨਹੀਂ। ਜੋ ਬ੍ਰਹਮ ਦੇ ਲੱਛਣ ਯਾ ਗੁਣ ਹਨ ਓਹ ਨਾ ਤੁਹਾਡੇ ਮਨ ਵਿਚ ਹਨ ਨਾ ਸਰੀਰ ਵਿੱਚ, ਫਿਰ ਤੁਸੀਂ ਬ੍ਰਹਮ ਕਿਵੇਂ ਹੋਏ? ਉਪਨਿਸ਼ਦਾਂ ਆਦਿ ਦੇ ਪ੍ਰਮਾਣ ਦੇ ਦੇ ਕੇ, ਜਿਸ ਵਿਦਯਾ ਦੇ ਕਿ ਸ੍ਰੀ ਪੂਰਨ ਜੀ ਚੰਗੇ ਪਾਣੀਹਾਰ ਸਨ, ਆਪ ਨੇ ਦੱਸਿਆ ਕਿ ਬ੍ਰਹਮ ਦੇ ਕੀ ਲੱਛਣ ਹੁੰਦੇ ਹਨ, ਓਹ ਸਤਯ ਹੈ, ਚਿਤ ਹੈ ਤੇ ਆਨੰਦ ਹੈ। ਏਹ ਤਿੰਨੇ ਗੁਣ ਮਨ ਬੁਧਿ ਸਰੀਰ ਕਿਸੇ ਵਿਚ ਨਹੀਂ ਹਨ। ਆਪ ਨੇ ਕਿਹਾ ਇਕ ਬਿਜਲੀ ਦੇ ਬਲਬ ਨੂੰ ਕੀ ਹੱਕ ਹੈ ਕਿ ਉਹ ਆਖੇ ਕਿ ਮੈਂ ਬਿਜਲੀ ਹਾਂ। ਉਹ ਬਿਜਲੀ ਨਹੀਂ ਹੋ ਸਕਦਾ, ਓਹ ਖਿਨ ਭੰਗਰ ਕੱਖ ਦੇ ਪਰਦੇ ਦਾ ਢਾਂਚਾ ਹੈ, ਜਿਸ ਵਿਚ ਉਹ ਤਾਰ ਵਸਦੀ ਹੈ ਜੋ ਕਦੇ ਬਿਜਲੀ ਨਾਲ ਛੁਹ ਪ੍ਰਾਪਤ ਕਰ ਲਵੇ ਤਾਂ ਜਗਮਗਾ ਉਠਦੀ ਹੈ। ਤੁਸੀਂ ਬ੍ਰਹਮ ਨਹੀਂ। ਬ੍ਰਹਮ ਤਦ ਹੋ ਸਕੀਦਾ ਹੈ ਜਦ ਉਸ ਬ੍ਰਹਮ ਦੀ ਛੁਹ ਪ੍ਰਾਪਤ ਹੋਵੇ। ਫੇਰ ਤੁਸੀਂ ਤਦੋਂ ਕਹਿ ਨਹੀਂ ਸਕੋਗੇ ਕਿ ਮੈਂ ਬ੍ਰਹਮ ਹਾਂ। ਬ੍ਰਹਮ ਦੇ ਵਸਲ ਵਿਚ Knowing, thinking ਤੇ feeling ਤਿੰਨੇ ਨਹੀਂ ਹੁੰਦੀਆਂ, ਉਹ ਅਬੋਲ ਅਵਸਥਾ ਹੁੰਦੀ ਹੈ। ਸਾਡਾ ਸਿੱਖੀ ਵਿਸ਼ਵਾਸ ਇਸੇ ਆਤਮਕ ਵਿਗਿਆਨ ਪਰ ਉਸਰਿਆ ਹੋਇਆ ਹੈ, ਸਾਡੇ ਵਿਚ ਸਿਮਰਨ ਦੀ ਮੁੱਖਤਾ ਹੈ। ਸਿਮਰਨ ਬ੍ਰਹਮ-ਪਰਸ ਹੈ, ਹਾਂ ਇਹ ਬ੍ਰਹਮ ਨਾਲ ਸਪਰਸ਼ ਦਾ ਸਾਧਨ ਹੈ ਇਹ ਪਾਵਰ ਹਾਊਸ ਨਾਲ ਬਿਜਲੀ ਦੇ ਬਲਬ ਦਾ ਕੁਨੈਕਸ਼ਨ ਹੈ। ਜਿੰਨਾ ਅਸੀਂ ਇਹ ਕੁਨੈਕਸ਼ਨ ਮਜ਼ਬੂਤ ਤੇ ਲਗਾਤਾਰੀ ਰਖਾਂਗੇ ਉਤਨਾ ਹੀ ਅਸੀਂ ਬ੍ਰਹਮ ਨਾਲ ਜੁੜੇ ਰਹਾਂਗੇ। ਦਸਮ ਪਾਤਸ਼ਾਹ ਜੀ ਦੇ ਹਜ਼ੂਰੀ ਕਵੀ ਭਾਈ ਨੰਦ ਲਾਲ ਜੀ ਕਹਿੰਦੇ ਹਨ:-

**ਜ਼ੀਸਤਨ ਦਰ ਬੰਦਗੀ ਅਉਲਾ ਬਵੱਦ।**
**ਗਰ ਚਿਹ ਸਰ ਤਾ ਪਾ ਹਮਹ ਮਉਲਾ ਬਵੱਦ।**

*(ਜ਼ਿੰਦਗੀ ਨਾਮਾ)*

ਕਿ ਇਨਸਾਨ ਸਿਰ ਤੋਂ ਪੈਰਾਂ ਤੱਕ ਜੋ ਸਾਰਾ ਹੀ ਬ੍ਰਹਮ ਹੋ ਜਾਏ ਫਿਰ ਬੀ ਇਨਸਾਨੀ ਜੀਵਨ ਵਿੱਚ ਸਿਮਰਨ ਮੁੱਖ ਹੈ।

ਇਸੇ ਵਿਸ਼ੇ ਤੇ ਚੋਖੀ ਰਾਤ ਗਈ ਤੱਕ ਵੀਚਾਰ ਹੁੰਦੀ ਰਹੀ, ਸਤਿਕਾਰ ਯੋਗ ਭਾਈ ਸਾਹਿਬ ਜੀ ਨੇ ਗੁਰਮਤ, ਗੁਰ ਸਿੱਖੀ ਦੇ ਪਰਮ ਉੱਚੇ ਅਸੂਲਾਂ ਤੇ ਉਪਦੇਸ਼ਾਂ ਨੂੰ ਦ੍ਰਿੜ ਕਰਾਇਆ, ਨਾਮ ਸਿਮਰਨ ਦੀ ਫਿਲਾਸਫੀ ਸਮਝਾਈ, ਉਨ੍ਹਾਂ ਦੇ ਹਰ ਸ਼ੰਕੇ, ਹਰ ਪੁੱਛ ਦਾ ਪੂਰੀ ਤਸੱਲੀ ਵਾਲਾ ਉੱਤਰ ਦਿੱਤਾ। ਏਹ ਪ੍ਰਸ਼ਨ ਉੱਤਰ ਪ੍ਰੋਫੈਸਰ ਜੀ ਨੂੰ ਨਾ ਨਿਰਾ ਸਿੱਖੀ ਦੀ ਪ੍ਰੇਮਾ ਭਗਤੀ ਨਾਲ ਜੋੜ ਗਏ ਸਗੋਂ ਸਤਿਕਾਰ ਯੋਗ ਭਾਈ ਸਾਹਿਬ ਜੀ ਨਾਲ ਬੀ ਪਿਤਾ ਪ੍ਰੇਮ ਵਿਚ ਮੁਗਧ ਕਰ ਗਏ ਤੇ ਸਾਰੀ ਰਾਤ ਫਿਰ ਆਪ ਉਨ੍ਹਾਂ ਦੇ ਪਾਸ ਹੀ ਰਹੇ।

ਖਾਲਸਾ ਟਰੈਕਟ ਸੁਸਾਇਟੀ ਦੇ ਟਰੈਕਟ ਨੰ: ੯੩੮ ਦੇ ਪੰਨਾ ੧੮ ਪਰ ਦਰਜ ਹੈ:-

'ਬਾਬੂ ਤੇਜਾ ਸਿੰਘ ਜੀ ਪੋਸਟ ਮਾਸਟਰ ਆਪਣੇ ਜਤਨ ਵਿਚ ਕਾਮਯਾਬ ਹੋਏ। ਪੂਰਨ ਜੀ ਰਾਤੀਂ ੧ ਬਜੇ ਤੱਕ ਉਸ ਗੁਰ ਸਿੱਖ (ਭਾਈ ਸਾਹਿਬ ਭਾਈ ਵੀਰ ਸਿੰਘ ਜੀ) ਨਾਲ ਗੱਲੀਂ ਜੁਟੇ ਰਹੇ। ਸਿੱਖ ਧਰਮ ਦੀ ਫਿਲਾਸਫੀ, ਗੁਰੂ ਸਾਹਿਬਾਂ ਦੇ ਜੀਵਨ ਤੇ ਉਦੇਸ਼ ਪਰ ਵਿਚਾਰਾਂ ਹੁੰਦੀਆਂ ਰਹੀਆਂ; ਇਨ੍ਹਾਂ ਦਾ ਅਸਰ ਪੂਰਨ ਜੀ ਦੇ ਦਿਲ ਤੇ ਦਿਮਾਗ ਤੇ ਇੰਨਾ ਡੂੰਘਾ ਹੋਇਆ ਕਿ ਅਗਲੇ ਦਿਨ ਆਪ ਕਾਨਫਰੰਸ ਦੇ ਪੰਡਾਲ ਵਿਚ ਐਸੇ ਗਰਜੇ ਕਿ ਇਨ੍ਹਾਂ ਦੇ ਪ੍ਰੇਮ ਉਛਾਲੇ ਨੂੰ ਵੇਖਕੇ ਸ੍ਰੋਤੇ ਦੰਗ ਰਹਿ ਗਏ।'

ਹਾਂ, ਅਗਲੇ ਦਿਨ ਕਾਨਫਰੰਸ ਦਾ ਇਜਲਾਸ ਸੀ। ਭਾਈ ਸਾਹਿਬ ਜੀ ਪੂਰਨ ਜੀ ਨੂੰ ਨਾਲ ਲੈ ਗਏ। ਪੂਰਨ ਜੀ ਨੇ ਤੱਕਿਆ ਖਾਲਸੇ ਦਾ ਜਾਹੋ ਜਲਾਲ, ਭਾਈ ਸਾਹਿਬ ਜੀ ਨੂੰ ਕਿਹਾ ਮੈਂ ਬੀ ਕੁਝ ਬੋਲਣਾ ਚਾਹੁੰਦਾ ਹਾਂ। ਆਪ ਨੇ ਸਕੱਤਰ ਸਾਹਿਬ ਸ: ਸੁੰਦਰ ਸਿੰਘ ਜੀ ਮਜੀਠੀਏ ਨੂੰ ਸੱਦ ਕੇ ਕਿਹਾ ਕਿ ਪੂਰਨ ਜੀ ਨੂੰ ਬੀ ਬੋਲਣ ਲਈ ਸਮਾਂ ਦਿਓ। ਉਨ੍ਹਾਂ ਨੇ ਕੁਝ ਨੱਕ ਵੱਟਿਆ, ਕਿਉਂਕਿ ਉਹ ਜਾਣਦੇ ਸਨ ਕਿ ਇਹ ਗੁਰੂ ਦਰ ਤੋਂ ਲਾਂਭੇ ਚਲੇ ਗਏ ਤੇ ਕਿਸੇ ਹੋਰ ਵਾਯੂ ਮੰਡਲ ਵਿਚ ਵਿਚਰ ਰਹੇ ਹਨ। ਪਰ ਭਾਈ ਸਾਹਿਬ ਜੀ ਨੇ ਸੰਖੇਪ ਵਿਚ ਰਾਤ ਦਾ ਹਾਲ ਦੱਸ ਕੇ ਕਿਹਾ: ਫਿਕਰ ਨਾ ਕਰੋ, ਬੋਲਣ ਦਿਓ, ਗੁਰੂ ਮਿਹਰ ਹੇਠ ਸਭ ਕੁਝ ਠੀਕ ਹੋ ਜਾਏਗਾ। ਪ੍ਰੋਫੈਸਰ ਜੀ ਦੇ ਭਾਈ ਸਾਹਿਬ ਜੀ ਨਾਲ ਮੇਲ ਦੇ ਏਹ ਸਮਾਚਾਰ ਲੇਖਕ ਨੇ ਸ੍ਰੀ ਭਾਈ ਸਾਹਿਬ ਜੀ ਅਤੇ ਸਰਦਾਰ ਤੇਜਾ ਸਿੰਘ ਜੀ ਦੀ ਰਸਨਾ ਤੋਂ ਆਪ ਸੁਣੇ ਸਨ ਜਿਨ੍ਹਾਂ ਨੇ ਭਾਈ ਸਾਹਿਬ ਜੀ ਨਾਲ ਪ੍ਰੋਫੈਸਰ ਜੀ ਨੂੰ ਮਿਲਾਉਣ ਦਾ ਯਤਨ ਕੀਤਾ ਸੀ।

ਖਾਲਸਾ ਸਮਾਚਾਰ ੧੧ ਅਪ੍ਰੈਲ ੧੯੧੨ ਨੇ ਜੋ ਰਪੋਰਟ ਕਾਨਫਰੰਸ ਦੀ ਦਿੱਤੀ ਹੈ ਉਹ ਦੱਸਦੀ ਹੈ ਕਿ ਕਾਨਫਰੰਸ ਦੇ ਪ੍ਰਧਾਨ ਸਾਹਿਬ ਸਰ ਜੋਗਿੰਦਰਾ ਸਿੰਘ ਜੀ ਨੇ ਐਲਾਨ ਕੀਤਾ ਕਿ ਹੁਣ ਕੁਝ ਮਿੰਟਾਂ ਲਈ ਆਪ ਦੇ ਸਾਹਮਣੇ ਉਹ ਸੱਜਣ ਆਉਂਦੇ ਹਨ ਜੋ ਕਈ ਇਕ ਧਰਮਾਂ ਤੇ ਮਤਾਂ ਦੇ ਹਾਲ ਤੋਂ ਜਾਣੂ ਹੋ ਚੁਕੇ ਹਨ ਅਤੇ ਛੇਕੜ

ਹੁਣ ਆਪ ਨੂੰ ਅਸਲ ਸਚਾਈ ਸਿੱਖ ਧਰਮ ਵਿਚੋਂ ਆ ਪ੍ਰਾਪਤ ਹੋਈ ਹੈ। ਇਹ ਭੀ ਆਸ਼ਾ ਹੈ ਕਿ ਆਪ ਥੋੜੇ ਸਮੇਂ ਤੱਕ ਸਿੰਘ ਸਜ ਜਾਣਗੇ। ਇਹ ਸਜਣ ਜੀ ਮਿਸਟਰ ਪੂਰਨ ਹਨ ਜੋ ਡਿਹਰਾਦੂਨ ਫੌਰੈਸਟ ਕਾਲਜ ਵਿਚ ਪ੍ਰੋਫੈਸਰ ਹਨ। ਪ੍ਰੋਫੈਸਰ ਪੂਰਨ ਜੀ ਸਟੇਜ ਤੇ ਆਏ ਤੇ ਉਨ੍ਹਾਂ ਨੇ ਆਪਣੇ ਉਛਲਵੇਂ ਵੇਗ ਤੇ ਗਰਜਵੀਂ ਆਵਾਜ਼ ਵਿੱਚ ਪਹਿਲੇ ਅੰਗਰੇਜ਼ੀ ਵਿਚ ਤਕਰੀਰ ਕੀਤੀ ਤੇ ਫਿਰ ਸੰਗਤਾਂ ਦੀ ਬੇਨਤੀ ਪਰ ਉਸ ਦਾ ਖੁਲਾਸਾ ਪੰਜਾਬੀ ਵਿਚ ਸੁਣਾਇਆ ਤੇ ਕਿਹਾ:-

'ਮੈਨੂੰ ਏਥੇ ਪੰਡਾਲ ਵਿਚ ਬੈਠੇ ਹੋਏ ਨੂੰ ਪਹਿਲੀ ਪਾਤਸ਼ਾਹੀ ਸਤਿਗੁਰ ਨਾਨਕ ਦੇਵ ਜੀ ਤੇ ਕਲਗੀਆਂ ਵਾਲੇ ਪ੍ਰੀਤਮ ਜੀ ਦੀ ਜਾਗਦੀ ਜੋਤ ਦਿੱਸ ਰਹੀ ਹੈ। ਜੋ ਹਰ ਘੜੀ ਵੰਨੋ ਵੰਨੀ ਦੀ ਦਸ਼ਾ ਸਤਿਗੁਰਾਂ ਦਾ ਰੂਪ ਵਿਖਾ ਰਹੀ ਹੈ। ਜੋ ਵਿਦਿਆ ਸਤਿਗੁਰੂ ਜੀ ਨੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਰੀ ਹੈ ਉਸ ਦਾ ਹੋਰਥੇ ਮਿਲਣਾ ਅਸੰਭਵ ਹੈ। ਹੁਣ ਦੁਨੀਆ ਵਿਚੋਂ ਤਲਵਾਰਾਂ ਦੇ ਭੇੜ ਲੋਪ ਹੋ ਗਏ ਹਨ। ਹੁਣ ਦਿਮਾਗੀ ਜੰਗਾਂ ਸ਼ੁਰੂ ਹਨ। ਜੇ ਅਕਲ ਤੇ ਅਧਿਆਤਮਕ ਬਲ ਵਿੱਚ ਤੁਸੀਂ ਵਧੋਗੇ ਤਾਂ ਨਿਸਚੇ ਜਿੱਤੋਗੇ।...... ਅਧਯਾਤਮਕਤਾ ਤੋਂ ਕੋਰੀ ਵਿਦਜਾ ਨੂੰ ਮੈਂ ਵਿਦਯਾ ਨਹੀਂ ਮੰਨਦਾ, ਉਹ ਵਿਦਯਾ ਜੋ ਗੁਰੂ ਜੀ ਸਿਖਾਂਦੇ ਹਨ ਉਹ ਦੱਸਦੀ ਹੈ ਕਿ 'ਸਾਸਿ ਸਾਸਿ ਹਰਿ ਨਾਮੁ ਧਿਆਈਐ।' ਕੋਈ ਸਿੱਖ ਐਮ.ਏ. ਪਾਸ ਕਰਕੇ ਇਸ ਉਪਦੇਸ਼ ਨੂੰ ਭੁੱਲੇ ਤਾਂ ਮੈਂ ਉਸ ਦੀ ਐਮ.ਏ. ਨੂੰ ਨਿਸਫਲ ਜਾਣਦਾ ਹਾਂ। ਸਤਿਗੁਰੂ ਜੀ ਨੇ ਸਾਨੂੰ ਉਸ ਨੂਰ, ਚਾਨਣੇ ਦਾ ਘਰ ਬਣਾਇਆ ਹੈ, ਜਿਸ ਲਈ ਬੁੱਧ ੩੮ ਵਰ੍ਹੇ ਜੰਗਲਾਂ ਵਿਚ ਤਪ ਕਰਦਾ ਰਿਹਾ, ਜਿਸ ਲਈ ਬਹਾਉਲਾ ਦੇ ਪੰਜਾਹ ਹਜ਼ਾਰ ਮੁਰੀਦ ਸ਼ਹੀਦ ਹੋ ਗਏ। ਇਸ ਨੂਰ ਨੂੰ ਵੱਧ ਤੋਂ ਵੱਧ ਵਰਤਕੇ ਦੁਨੀਆਂ ਨੂੰ ਸੁਧਾਰਨ ਦਾ ਖਿਆਲ ਕੇਵਲ ਤੁਹਾਡੇ ਦਿਲ ਵਿਚ ਹੀ ਆ ਸਕਦਾ ਹੈ। ਇਸ ਲਈ ਇਸ ਅਧਜਾਤਮਕ ਰਸ ਨਾਲ ਭਿੰਨੀ ਹੋਈ ਵਿਦਜਾ ਨੂੰ ਵਧਾਉਣਾ ਸਾਡਾ ਧਰਮ ਹੈ, ਇਹ ਨਾਮ ਹੀ ਹੈ ਜੋ ਹਰ ਘੜੀ ਸਾਨੂੰ ਪਵਿਤ੍ਰ ਕਰ ਰਿਹਾ ਹੈ।'

ਇਹ ਉਛਾਲਾ, ਇਹ ਗਰਜ, ਸਤਿਗੁਰਾਂ ਦੀ ਬਾਣੀ ਦੇ ਉਪਦੇਸ਼ਾਂ ਲਈ ਪਿਆਰ ਭਾਵ ਤੱਕ ਕੇ ਸ੍ਰੋਤੇ ਦੰਗ ਰਹਿ ਗਏ। ਜਾਣੂ ਹੈਰਾਨ ਸਨ ਕਿ ਸ੍ਰੀ ਭਾਈ ਸਾਹਿਬ ਜੀ ਦੇ ਮਿਲਾਪ ਨਾਲ ਇਕ ਰਾਤ ਦੇ ਮੇਲ ਵਿੱਚ ਕੀ ਕਰਾਮਾਤ ਵਰਤ ਗਈ ਹੈ।

ਫਿਰ ਪ੍ਰੋਫੈਸਰ ਜੀ ਦਾ ਦਿਨੋ ਦਿਨ ਪਿਆਰ ਤੇ ਸਿਦਕ ਸਤਿਗੁਰਾਂ ਦੇ ਚਰਨਾਂ ਨਾਲ, ਸਿਖੀ ਨਾਲ ਵੱਧਦਾ ਹੀ ਗਿਆ ਤੇ ਇਸ ਸੂਝ ਦੀ ਦਾਤ ਦੇਣ ਵਾਲੇ ਗੁਰਮੁਖ ਜੀ ਨਾਲ ਬੀ ਪਿਤਾ ਪ੍ਰੇਮ ਡੂੰਘਾ ਹੁੰਦਾ ਗਿਆ। ਏਸੇ ਸਾਲ ਆਪ ਨੇ ਅੰਮ੍ਰਿਤ ਛਕ ਲਿਆ।

ਸਿਆਲਕੋਟ ਦੀ ਕਾਨਫਰੰਸ ਪਿਛੋਂ ਪ੍ਰੋਫੈਸਰ ਜੀ ਦੇ ਰਿਸ਼ਤੇਦਾਰ ਉਤਾਵਲੇ ਸਨ ਕਿ ਹੁਣ ਭਾਈ ਸਾਹਿਬ ਜੀ ਪੂਰਨ ਨੂੰ ਲਿਖਣ ਯਾ ਕਹਿਣ ਕਿ ਕੇਸ ਰੱਖ ਲਵੇ ਤੇ ਅੰਮ੍ਰਿਤ ਛਕ ਕੇ ਸਿੰਘ ਸਜ ਜਾਵੇ। ਉਨ੍ਹਾਂ ਨੇ ਭਾਈ ਸਾਹਿਬ ਜੀ ਨੂੰ ਚਿੱਠੀ ਲਿਖੀ ਕਿ ਆਪ ਪੂਰਨ ਨੂੰ ਕਹੋ ਕਿ ਓਹ ਕੇਸ ਰੱਖ ਲਵੇ ਤੇ ਅੰਮ੍ਰਿਤ ਛਕਣ ਲਈ ਤਿਆਰ ਬਰ ਤਿਆਰ ਹੋ ਜਾਵੇ। ਇਸ ਦਾ ਉਤ੍ਰ ਜੋ ਭਾਈ ਸਾਹਿਬ ਜੀ ਨੇ ਦਿਤਾ ਉਸ ਦੇ ਅੱਖਰ ਇਸ ਪ੍ਰਕਾਰ ਹਨ:-

੧੦-੧੧-੧੯੧੨

'ਕੇਸਾਂ ਬਾਰੇ, ਮੇਰੀ ਜਾਚੇ, ਮੈਨੂੰ ਬਾਹਰੋਂ ਕਹਿਣ ਦੀ ਲੋੜ ਨਹੀਂ। ਕੇਸ ਅੰਦਰੋਂ ਉਗਣਗੇ, ਅਰ ਅੰਦਰੋਂ ਉਗੇ ਸਦਾ ਰਹਿਣਗੇ। 'ਤੂੰ ਸਾਹਿਬ ਹਉ ਸਾਂਗੀ ਤੇਰਾ' ਗੁਰਵਾਕ ਹੈ। ਮਾਅਬੂਦ ਦੀ ਸੂਰਤ ਆਬਿਦ ਨੂੰ ਆਪਣੇ ਵਰਗਾ ਬਣਾਇਆ ਕਰਦੀ ਹੈ। ਉਪਦੇਸ਼ ਤੇ ਦਲੀਲ ਨਹੀਂ ਪਰ ਪ੍ਰੇਮ ਨਾਲ। ਸੋ ਕਲਗ਼ੀਆਂ ਵਾਲੇ ਦੇ ਪ੍ਰੇਮੀ ਆਪੇ ਹੀ ਪ੍ਰੀਤਮ ਦੇ ਸਾਂਗੀ ਬਣਦੇ ਬਣਦੇ ਅਸਲੀ ਹੋ ਜਾਂਦੇ ਹਨ।'

*ਹਿਤਕਾਰੀ-ਵੀਰ ਸਿੰਘ*

ਤੇ ਫਿਰ ਹੋਇਆ ਇਵੇਂ ਹੀ, ਨਿਰਗੁਣੀਆਰਾ ਨੰ: ੮੩੮ ਦੇ ਪੰਨਾ ੧੮-੨੦ ਪਰ ਲਿਖਿਆ ਹੈ:-

'ਜਿਸ ਗੁਰਸਿੱਖ (ਭਾਈ ਸਾਹਿਬ ਵੀਰ ਸਿੰਘ ਜੀ) ਨੂੰ ਆਪ ਸਿਆਲਕੋਟ ਮਿਲੇ ਸਨ ਉਨ੍ਹਾਂ ਤੋਂ ਆਪ ਇਸ ਪਹਿਲੀ ਮੁਲਾਕਾਤ ਵਿਚ ਹੀ ਐਸੋ ਤਸੱਲੀ ਪਾ ਗਏ ਕਿ ਉਸੇ ਬਰਸਾਤ ਵਿੱਚ ਆਪ ਨੇ ਫੇਰ ਡਿਹਰਾਦੂਨ ਇਕੱਠੇ ਰਹਿਕੇ ਕਈ ਦਿਨ ਦਰਸ਼ਨ ਮੇਲੇ ਕੀਤੇ। ਇਸ ਤੋਂ ਮਗਰੋਂ ਕਈ ਵੇਰ ਅੰਮ੍ਰਿਤਸਰ ਆ ਕੇ ਆਪ ਪਾਸ ਠਹਿਰਦੇ ਰਹੇ ਤੇ ਇਕ ਦਿਨ ਕਹਿ ਉਠੇ ਕਿ 'ਮੇਰਾ ਸੀਸ ਪਵਿਤ੍ਰ ਹੈ ਤੇ ਮੇਰੇ ਸੀਸ ਨੂੰ ਅਰਸ਼ੀ ਛੁਹ ਪ੍ਰਾਪਤ ਹੋਈ ਹੈ,[1] ਮੇਰੇ ਕੇਸ਼ ਅਰਸ਼ਾਂ ਤੋਂ ਉਤਰ ਰਹੇ ਹਨ।'

ਐਉਂ ਨੈਣ ਭਰੇ ਤੇ ਭਰੇ ਪ੍ਰੇਮ ਦਿਲ ਨਾਲ ਆਪ ਮੁੜ ਕੇ ਸਿੰਘ ਸਜੇ ਤੇ ਅੰਮ੍ਰਿਤ ਛਕ ਲਿਆ, ਨਾਮ ਤੇ ਬਾਣੀ ਨਾਲ ਪਿਆਰ ਪੈ ਗਿਆ।'

ਅਗਲੀ ਛੇਵੀਂ ਕਾਨਫਰੰਸ ੨੧, ੨੨, ੨੩ ਮਾਰਚ ੧੯੧੩ ਨੂੰ ਅੰਬਾਲੇ ਹੋਈ ਤਾਂ ਉਥੇ ਜੋ ਆਪ ਨੇ ਖਿਆਲ ਪ੍ਰਗਟ ਕੀਤੇ ਉਨ੍ਹਾਂ ਬਾਰੇ ਅਖਬਾਰ ਖਾਲਸਾ ਸਮਾਚਾਰ (੨੭-੩-੧੩) ਲਿਖਦਾ ਹੈ:-

'ਪ੍ਰੋਫੈਸਰ ਪੂਰਨ ਸਿੰਘ ਜੀ ਦੇ ਦਿਲ ਵਿਚ ਹੱਦ ਦਰਜੇ ਦਾ ਪ੍ਰੇਮ ਠਾਠਾਂ ਮਾਰ ਰਿਹਾ ਸੀ। ਆਪ ਉਸ ਵੇਲੇ ਸਤਿਗੁਰੂ ਜੀ ਤੇ ਆਪਣੇ ਸਿੱਖੀ ਜੀਵਨ ਦਾਤਾ ਗੁਰਮੁਖ ਦੇ ਪ੍ਰੇਮ ਵਿਚ ਆਪਣੇ ਆਪੇ ਤੋਂ ਬਾਹਰ ਸਨ। ਪ੍ਰੇਮ ਦੇ ਸਮੁੰਦਰ ਵਿਚ ਜੋ ਲਹਿਰ ਕਾਨਫਰੰਸ ਦੀ ਖੁਸ਼ੀ ਨੇ ਚਲਾਈ ਸੀ, ਉਸ ਨੇ ਆਪ ਨੂੰ ਕਾਗਤ ਪਰ ਲਿਖੇ ਜਾ ਚੁਕੇ ਅੱਖਰਾਂ ਰੂਪੀ ਹੱਦਾਂ ਤੋਂ ਬਾਹਰ ਕਰ ਦਿੱਤਾ। (ਭਾਵ ਲਿਖ ਕੇ ਜੋ ਲੈਕਚਰ ਲਿਆਏ ਸਨ ਉਹ ਪਾਸੇ ਰਹਿ ਗਿਆ ਤੇ ਆਪ ਜੋਸ਼ ਤੇ ਖੁਸ਼ੀ ਉਛਾਲ ਵਿਚ ਕਿਸੇ ਹੋਰ ਹੀ ਰਸ ਰੰਗ ਵਿਚ ਵਹਿ ਪਏ)। ਆਪ ਦੇ ਲਫਜ਼ ਲਫਜ਼ ਤੋਂ ਪ੍ਰੇਮ ਟਪਕ ਕੇ ਸੰਗਤਾਂ ਦੇ ਰਿਦੇ ਦ੍ਰਵੀ ਭੂਤ ਕਰ ਰਿਹਾ ਸੀ। ਆਪ ਦੇ ਲਫਜ਼ਾਂ ਨਾਲ ਗੁਰੂ ਪ੍ਰੇਮ ਦੀ ਤਾਰ ਹਰ ਇਕ ਦੇ ਅੰਦਰ ਹਿਲ ਰਹੀ ਸੀ, ਆਪ ਨੇ ਐਉਂ ਕਿਹਾ:-

**'ਵਾਹਿਗੁਰੂ ਦੀ ਚੰਬੇ ਦੀ ਬੂਟੀ ਮੇਰੇ ਮਨ ਵਿਚ ਗੁਰਮੁਖ ਲਾਈ ਹੂ।**
**ਆਬ ਹਯਾਤ ਦਾ ਪਾਣੀ ਮਿਲਿਆ ਤੇ ਨਹਿਰ ਅਰਸ਼ ਤੋਂ ਆਈ ਹੂ।**
**ਅੰਦਰ ਬੂਟੀ ਮੁਸ਼ਕ ਮਚਾਇਆ ਜਦ ਫੁੱਲਣ ਤੇ ਆਈ ਹੂ।**
**ਜੁਗ ਜੁਗ ਜੀਵੇ ਗੁਰਮੁਖ ਬਾਬਲ ਜਿਸ ਇਹ ਬੂਟੀ ਲਾਈ ਹੂ।'[2]**

ਇਸ ਤੋਂ ਬਾਅਦ ਆਪ ਨੇ ਗੁਰੂ ਸ਼ਰਧਾ ਭਰਪੂਰ, ਵਿਦਜਕ ਪ੍ਰਚਾਰ ਸੰਬੰਧੀ ਸੁਹਣੀਆਂ ਤਜਵੀਜ਼ਾਂ ਵਾਲਾ ਬੜਾ ਪ੍ਰਭਾਵ ਸ਼ਾਲੀ ਲੈਕਚਰ ਦਿੱਤਾ, ਜਿਸ ਦਾ ਸਾਰ ਉਪ੍ਰੋਕਤ ਪਰਚੇ ਵਿਚ ਛਪਿਆ ਹੋਇਆ ਹੈ। ਜੋ ਵਿਦਿਆ ਵਿਗਿਆਨ ਉੱਤੇ ਕੀਮਤੀ ਵਾਕਫੀ ਭਰਪੂਰ ਲੇਖ ਆਪ ਲਿਖ ਕੇ ਲੈ ਗਏ ਸੀ, ਉਹ ਬੀ ਖਾਲਸਾ ਸਮਾਚਾਰ ਦੇ ਉਸ ਤੋਂ ਮਗਰਲੇ ਪਰਚਿਆਂ ਵਿਚ ਛਪਿਆ ਹੈ। ਆਪ ਜੀ ਦੇ ਅੰਮ੍ਰਿਤ ਛਕਣ ਦੀ ਖੁਸ਼ਖਬਰੀ ਪਰ ਇਜਲਾਸ ਵਿਚ ਅਤਿ ਖੁਸ਼ੀ ਨਾਲ ਜੈਕਾਰੇ ਗਜਾਏ ਗਏ।

ਇਕ ਵਾਰ ਚੀਫ ਖਾਲਸਾ ਦੀਵਾਨ ਦੀ ਵਿਦਿਅਕ ਕਮੇਟੀ ਦੇ ਮੁਖੀਆਂ ਨੇ ਕੌਮ ਵਿਚ ਧਾਰਮਕ ਵਾਕਫੀ ਦੀ ਘਾਟ ਦਾ ਇਲਾਜ ਕਰਨ ਲਈ ਕੁਝ ਤਜਵੀਜ਼ਾਂ ਅੰਕੀਆਂ ਤੇ ਆਪ ਦੀ ਸਲਾਹ ਲੈਣ ਲਈ ਆਪ ਨੂੰ ਸੁਣਾਈਆਂ। ਆਪ ਨੇ ਸੁਣ ਕੇ ਕਿਹਾ: ਮੈਂ ਤਾਂ ਇਕੋ ਗੱਲ ਕਹਾਂਗਾ ਕਿ ਤੁਸੀਂ ਜੇ ਕੁਝ ਕਰ ਸਕਦੇ ਹੋ ਤਾਂ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਜੈਸੇ ਮਹਾਂਪੁਰਸ਼ ਪੈਦਾ ਕਰੋ ਜੋ ਮੇਰੇ ਵਰਗੇ ਨਾਸਤਕ ਬੀ ਆਸਤਕ ਹੋ ਜਾਇਆ ਕਰਨ।

ਪ੍ਰੋਫੈਸਰ ਪੂਰਨ ਸਿੰਘ ਜੀ ਭਾਈ ਸਾਹਿਬ ਜੀ ਨੂੰ ਪਿਤਾ ਸਮਾਨ ਸਤਿਕਾਰ ਦਿੰਦੇ ਤੇ ਆਪਣੇ ਆਪ ਨੂੰ ਉਨ੍ਹਾਂ ਦਾ ਬਚਾ 'ਬਾਬੀ' ਕਹਿ ਕੇ ਖੁਸ਼ ਹੁੰਦੇ। ਭਾਈ ਸਹਿਬ ਜੀ ਬੀ ਪ੍ਰੋਫੈਸਰ ਸਾਹਿਬ ਨੂੰ 'ਬਾਬੀ' ਹੀ ਸੱਦਿਆ ਕਰਦੇ ਸਨ। ਆਪਣੇ ਪੱਤ੍ਰਾਂ ਵਿਚ ਪ੍ਰਫੈਸਰ ਸਾਹਿਬ ਭਾਈ ਸਾਹਿਬ ਜੀ ਨੂੰ 'ਡੀਅਰ ਫਾਦਰ' ਯਾ 'ਪਿਆਰੇ ਪਿਤਾ ਜੀਓ' ਕਰ ਕੇ ਹੀ ਸੰਬੋਧਨ ਕੀਤਾ ਕਰਦੇ ਤੇ ਅੰਤ ਵਿਚ ਆਪਣੇ ਦਸਖਤ ਐਉਂ ਕਰਦੇ: 'ਯੂਅਰਸ ਬਾਬੀ' ਯਾ 'ਆਪ ਦਾ ਬਾਬੀ।'

ਭਾਈ ਸਾਹਿਬ ਜੀ ਦੀ ਸੰਗਤ ਵਿਚ ਆਪ ਵਲਵਲਿਆਂ ਦੇ ਦੇਸ਼ ਤਾਰੀਆਂ ਲਾਉਣ ਵਾਲੇ ਮਾਤ ਭਾਸ਼ਾ ਪੰਜਾਬੀ ਦੇ ਅਨੂਠੇ ਤੇ ਅਲਬੇਲੇ ਲਿਖਾਰੀ ਤੇ ਕਵੀ ਹੋ ਗਏ, ਓਹ ਆਪ ਆਪਦੀ ਰਚਨਾ, 'ਖੁਲ੍ਹੇ ਲੇਖ' ਦੀ ਭੂਮਕਾ ਵਿਚ ਲਿਖਦੇ ਹਨ:-

'ਉਹ ਗੁਰੂ ਜੀ ਦੀ ਮਿਹਰ ਦਾ ਦਰਵਾਜ਼ਾ, ਜਿਥੋਂ ਮੈਂ ਨੱਸ ਕੇ ਚਲਾ ਗਿਆ ਸੀ, ਮੁੜ ਖੁੱਲ੍ਹਿਆ, ਮੈਨੂੰ ਅੰਦਰ ਮੁੜ ਦਾਖਲ ਕੀਤਾ ਗਿਆ। ਗੁਰੂ ਜੀ ਦੇ ਕੇਸ, ਸਿੱਖੀ ਸਿਦਕ ਤੇ ਗੁਰੂ ਜੀ ਦੇ ਚਰਨਾਂ ਦਾ ਪਿਆਰ ਮੈਨੂੰ ਮੁੜ ਮਿਲਿਆ, ਉਸ ਸੁਭਾਗ ਘੜੀ ਗੁਰੂ ਜੀ ਦੇ ਦਰ ਤੇ ਇਕ ਮਹਾਂ ਪੁਰਖ ਦੇ ਦੀਦਾਰ ਹੋਏ, ਅਰ ਆਪ ਦੇ ਕ੍ਰਿਪਾ ਕਟਾਖਜ ਨਾਲ ਪੰਜਾਬੀ ਸਾਹਿਤਜ ਦਾ ਸਾਰਾ ਬੋਧ ਤੇ ਗਿਆਨ ਦੀ ਉਡਾਰੀ ਆਈ। ਕਵਿਤਾ ਬੀ ਮਿਲੀ ਤੇ ਉਸੀ ਮਿਹਰ ਦੀ ਨਜ਼ਰ ਵਿਚ, ਉਸੀ ਮਿੱਠੇ ਸਾਧ ਵਚਨ ਵਿਚ ਮੈਨੂੰ ਪੰਜਾਬੀ ਬੋਲੀ ਆਪ ਮੁਹਾਰੀ ਆਈ, ਆਪ ਮੁਹਾਰੀ ਆਈ ਚੀਜ਼ ਦੇ ਔਗੁਣ ਸਭ ਸ਼ਖਸੀ ਹੁੰਦੇ ਹਨ ਤੇ ਗੁਣ ਕੁਲ ਉਸ ਬਖਸ਼ਣ ਵਾਲੇ ਦੇ। ਜੋ ਮੈਂ ਹਾਂ ਤੇ ਉਹ ਨਿਮਾਣਾ, ਦਰ ਭਿੱਖ ਮੰਗਦਾ, ਪਰ ਮੇਰੀ ਅੱਖ ਦੀ ਲਾਲੀ ਉਹਨਾਂ ਦੀ ਹੈ। ਮੇਰੇ ਦਿਲ ਵਿਚ ਜੋ ਇਕ ਮਘਦੀ ਹੀਰੇ ਦੀ ਕਣੀ ਦਮਕਦੀ ਹੈ, ਉਹ ਉਨ੍ਹਾਂ ਦੀ ਹੈ।'

*('ਖੁੱਲ੍ਹੇ ਲੇਖ' ਭੂਮਿਕਾ)*

ਐਸੇ ਹੀ ਦਿਲੀ ਭਾਵ ਉਨ੍ਹਾਂ ਨੇ ਆਪਣੀ ਇਕ ਅੰਗਰੇਜ਼ੀ ਦੀ ਰਚਨਾ (The Spirit of Oriental Poetry) ਵਿਚ ਬੀ ਪ੍ਰਗਟ ਕੀਤੇ ਹਨ, ਸਗੋਂ ਇਨ੍ਹਾਂ ਤੋਂ ਵਧੀਕ ਵਿਸਥਾਰ ਵਿਚ। ਭਾਈ ਸਾਹਿਬ ਜੀ ਵਲੋਂ ਉਨ੍ਹਾਂ ਦਾ ਪਵਿਤ੍ਰ ਨਾਮ ਪ੍ਰਗਟ ਕਰਨ ਦੀ ਖੁੱਲ੍ਹ ਨਾ ਹੋਣ ਕਰਕੇ ਓਹ ਵਧੀਕ ਕੁਝ ਖੁੱਲ੍ਹ ਕੇ ਲਿਖਣੋਂ ਸਦਾ ਸੰਕੁਚਦੇ ਰਹਿੰਦੇ ਸਨ। ਪ੍ਰੋਫੈਸਰ ਸਾਹਿਬ ਦੇ ਆਪਣੇ ਉਨ੍ਹਾਂ ਅੰਗਰੇਜ਼ੀ ਲਿਖਤ ਭਾਵਾਂ ਦਾ ਖੁੱਲ੍ਹਾ ਅਨੁਵਾਦ ਕੁਝ ਇਸ ਪ੍ਰਕਾਰ ਹੈ:-

'ਇਹ ਸ਼ਾਂਤਿ ਸਰੂਪ ਕਵੀ ਆਪਣੇ ਵਲਵਲੇ ਦੀ ਛੁਹ ਨਾਲ ਦਰਿਆਵਾਂ ਨੂੰ ਰਾਗ ਮਈ ਅਤੇ ਸੀਤਲ ਪਹਾੜਾਂ ਨੂੰ ਪ੍ਰਜੁਲਤ ਕਰ ਦਿੰਦਾ ਹੈ। ਅਰਧ ਰਾਤ੍ਰੀ ਦੇ ਏਕਾਂਤੀ ਅਨ੍ਹੇਰੇ ਵਿਚ ਇਹ ਆਪ ਤਾਂ ਨਜ਼ਾਰਿਆਂ ਪਿਛੇ ਛੁਪਿਆ ਰਹਿੰਦਾ ਹੈ ਪਰ ਇਸ ਦੀ ਸੰਗੀਤਕ ਬੰਸਰੀ ਅਨਾਹਤ ਨਾਦ ਗੁੰਜਾਉਂਦੀ ਰਹਿੰਦੀ ਹੈ। ਆਪ ਦੀ ਛੁਹ ਮਾਤ੍ਰ ਹੀ ਕਵੀ ਬਣਾ ਦਿੰਦੀ ਹੈ। ਮੈਂ ਨਿਰੱਖਰ (ਅਨਪੜ੍ਹ) ਨਰ ਨਾਰੀਆਂ ਨੂੰ ਡਿੱਠਾ ਹੈ ਜੋ ਉਨ੍ਹਾਂ ਦੇ ਕੋਲ ਬੈਠਣ ਨਾਲ ਹੀ ਓਹ ਕਵਿਤਾ ਦੇ (ਭਾਵਾਂ) ਵਿੱਚ ਚਮਕ ਉਠਦੇ ਹਨ। ਮੈਂ ਉਨ੍ਹਾਂ ਦੇ ਕਮਰਿਆਂ ਵਿੱਚ ਘੁੰਮਦਾ ਹਾਂ, ਇਥੇ ਬੈਠਦਾ ਹਾਂ, ਓਥੇ ਜਾ ਖੜੋਂਦਾ ਹਾਂ, ਕੁਝ ਨਾ ਕਰਦਾ, ਕੁਝ ਨਾ ਸੋਚਦਾ ਕੇਵਲ ਹੈਰਾਨ ਹੁੰਦਾ ਤੇ ਸਿਫਤ ਸਲਾਹ ਵਿੱਚ ਉਡਦਾ ਜਾਂਦਾ ਹਾਂ। ਉਨ੍ਹਾਂ ਨਾਲ ਚਾਹ ਪੀਂਦਾ ਯਾ ਸਵੇਰ ਦਾ ਪ੍ਰਸ਼ਾਦ ਨਾਲ ਬੈਠਕੇ ਛਕਦਿਆਂ ਰਸ ਮਾਣਦਾ ਹਾਂ। ਜਦੋਂ ਓਹ ਇਸ਼ਨਾਨ ਕਰਦੇ, ਪ੍ਰਸ਼ਾਦ ਛਕਦੇ, ਗਲਾਂ ਕਰਦੇ ਯਾ ਕੋਲ ਬੈਠਿਆਂ ਦੀਆਂ ਗਲਾਂ ਸੁਣਦੇ ਹੁੰਦੇ ਤਾਂ ਮੈਂ ਉਨ੍ਹਾਂ ਵਲ ਤੱਕਦਾ ਰਹਿੰਦਾ। ਤੇ ਜਦੋਂ ਮੈਂ ਮੁੜ ਘਰ ਆਉਂਦਾ ਹਾਂ ਤਾਂ ਆਪਣੇ ਆਪ ਨੂੰ ਦੈਵੀ ਪ੍ਰਕਾਸ਼ ਨਾਲ ਭਰਪੂਰ ਵੇਖਦਾ ਹਾਂ। ਮੇਰਾ ਅੰਤਹ-ਕਰਣ ਪ੍ਰਕਾਸ਼ਮਈ ਰੱਬੀ ਪ੍ਰਕਾਸ਼ ਤੇ ਰੱਬੀ ਮਿਹਰ ਨਾਲ ਸਰਸ਼ਾਰ ਹੁੰਦਾ ਹੈ। ਉਨ੍ਹਾਂ ਦਾ ਦਰਸ਼ਨ ਕਰਕੇ ਮੈਨੂੰ ਆਪਣਾ ਆਪ ਸੁਹਣਾ ਲਗਦਾ ਹੈ, ਮੈਨੂੰ ਆਪਣਾ ਆਪਾ ਪਿਆਰ ਕਰਨ, ਸਤਿਕਾਰ ਕਰਨ ਤੇ ਸਲਾਹੁਣ ਜੋਗਾ ਭਾਸਦਾ ਹੈ। ਇਉਂ ਜਾਪਦਾ ਹੈ ਜਿਵੇਂ ਮੈਂ ਆਪਣੇ (ਉਨ੍ਹਾਂ ਦੇ ਦਰਸ਼ਨ ਨਾਲ ਜਾਗੇ) ਆਪੇ ਦੀ ਪੂਜਾ ਕਰਦਾ ਹਾਂ, ਮੇਰਾ ਆਪਾ ਬਹੁਤ ਹੀ (ਕਾਵਜ) ਚਰਨਹਾਰ ਭਾਸਦਾ ਹੈ। ਤੇ ਜਦੋਂ ਓਹ ਮੇਰੇ ਬਾਰੇ ਕੁਝ ਸੋਚਦੇ ਹਨ ਤਾਂ ਜੀਵਨ ਦੀਆਂ ਨਵੀਆਂ ਉਮੰਗਾਂ ਨਾਲ ਉਡ ਪੈਂਦਾ ਹਾਂ। ਉਨ੍ਹਾਂ ਨੂੰ ਲੋਕ ਉਸ ਚੈਤੰਨਤਾ ਵਿਚ ਦਰਸਦੇ ਹਨ ਜੋ ਕਿ ਉਨ੍ਹਾਂ ਦੀ ਪਵਿਤ੍ਰਤਾ ਤੇ ਨੇਕੀ ਨਾਲ ਪ੍ਰਭਾਵਿਤ ਹੁੰਦੀ ਹੈ; ਜਦੋਂ ਕਿ ਓਹ ਉਨ੍ਹਾਂ ਦੇ ਪਾਸ ਜਾਂਦੇ ਹਨ। ਓਹ ਤਾਂ ਪੂਰਬ ਦੇ ਸੱਜੇ ਮਹਾਂ ਕਵੀ ਹਨ ਜੋ ਸਾਡੀਆਂ ਅੱਖਾਂ ਪ੍ਰੀਤਮ (ਵਾਹਿਗੁਰੂ) ਦੇ ਦਰਸ਼ਨ ਲਈ ਖੋਲ੍ਹਦੇ ਹਨ, ਜਦ ਓਹ ਪੂਰੇ ਵਿਸ਼ਵਾਸ ਨਾਲ ਕਹਿੰਦੇ ਹਨ:- ਤੱਕੋ! ਵਾਹਿਗੁਰੂ ਦੇ ਪ੍ਰਤਾਪ ਦੀ ਹਰ ਪਾਸੇ ਵਰਖਾ ਹੋ ਰਹੀ ਹੈ, ਆਨੰਦ ਦੀਆਂ ਬੂੰਦਾਂ ਅਰਸ਼ਾਂ ਤੋਂ ਝਰ ਰਹੀਆਂ ਹਨ, ਹਰ ਪਾਸੇ ਦੈਵੀ ਸੁੰਦਰਤਾ ਦਾ ਹੜ ਆਇਆ ਹੋਇਆ ਹੈ।' ਤਾਂ ਅਸੀਂ ਦੇਖਦੇ ਹਾਂ ਕਿ ਅਸੀਂ ਸਚਮੁੱਚ ਵਾਹਿਗੁਰੂ ਪ੍ਰੇਮ ਦੀ ਮੁਹਲੋ ਧਾਰ ਵਰਖਾ ਵਿਚ ਸਿਰ ਤੋਂ ਪੈਰਾਂ ਤੱਕ ਗੜੁੱਚ ਹੋ ਜਾਂਦੇ ਹਾਂ।'

ਪ੍ਰੋਫੈਸਰ ਪੂਰਨ ਸਿੰਘ ਜੀ ਵਿਚ ਵਲਵਲਿਆਂ ਦਾ ਅਥਾਹ ਹੜ ਛਲਕਦਾ ਰਹਿੰਦਾ ਸੀ; ਓਹ ਜਦ ਭਾਸ਼ਨ ਦੇਂਦੇ ਭਾਵਾਂ ਵਿਚ ਪ੍ਰਵੇਧੇ ਸਟੇਜ ਤੇ ਉੱਛਲ ਉੱਛਲ ਪੈਂਦੇ ਤਾਂ

# ਸ੍ਰੀ ਮਾਨ ਸੰਤ ਸੰਗਤ ਸਿੰਘ ਜੀ

'ਸੱਚ ਸੰਗਤੋਂ' ਆਇ ਸਦਾਇਆ, 'ਸੰਗਤ ਸਿੰਘ' ਸੰਗਤਾਂ ਦਾਸ।
ਸੰਗਤ ਪ੍ਰੇਮੀ ਸਦ ਖਿੜ ਹਸਦੇ, ਕਰਕੇ ਗੁਰ ਸੰਗਤ ਵਿਚ ਵਾਸ।
ਗੁਰਬਾਣੀ ਤੋਂ ਛਕ ਰਸ ਅੰਮ੍ਰਿਤ, ਖੀਵੇ ਬਣੇ ਪਪੀਹੇ ਖਾਸ।
ਸੰਚਿ ਸੰਗਤਾਂ ਉਹ ਰਸ ਅੰਮ੍ਰਿਤ, ਬੁੱਕੀਂ ਵੰਡਿਆ ਸੰਗ ਹੁਲਾਸ।
ਗੁਰ ਸੰਗਤ ਦੇ ਬਲ ਬਲ ਜਾਕੇ, ਵੰਡ ਵੰਡ ਕੇ ਸੁਹਣੀ ਰਾਸ,
ਘੁੰਮ ਗਏ ਗੁਰ ਸੰਗਤ ਉਤੋਂ, ਉਡ ਗਏ ਸੰਗਤ ਆਕਾਸ਼।

ਸੱਤਵੇਂ ਪਾਤਸ਼ਾਹ ਗੁਰੂ ਕਰਤਾ ਹਰਿ ਰਾਇ ਸਾਹਿਬ ਜੀ ਦੀਆਂ ਮਿਹਰ ਭਰੀਆਂ ਬਖਸ਼ਿਸ਼ਾਂ ਜਿਨ੍ਹਾਂ ਮਹਾਨ ਆਤਮਾਵਾਂ ਪਰ ਹੋਈਆਂ ਉਨ੍ਹਾਂ ਵਿਚੋਂ ਇਕ ਸ਼ੁੱਭ ਨਾਮ 'ਭਾਈ ਸ਼ਾਮੂ ਸਚਿਆਰ ਜੀ' ਦਾ ਸੀ। ਜਿਨ੍ਹਾਂ ਦੇ ਵੰਸ਼ ਵਿਚ ਵੀਹਵੀਂ ਸਦੀ ਬਿਕ੍ਰਮੀ ਦੇ ਮੱਧ ਵਿਚ ਇਕ ਮਹਾਂ ਪੁਰਸ਼ ਭਾਈ ਸੀਤਲ ਦਾਸ ਜੀ ਕਮਾਲੀਏ ਹੋਏ, ਜੋ ਚੰਗੇ ਵਿਦ੍ਵਾਨ, ਕਵੀ, ਸੋਹਣੇ ਵਕਤਾ ਤੇ ਸੁਸ਼ੀਲ ਬ੍ਰਿਤ ਸਤ ਪੁਰਸ਼ ਸੁਣੇ ਗਏ ਹਨ। ਏਹ ਗ੍ਰਿਹਸਤੀ ਸਨ ਪਰ ਸੰਤਾਨ ਕੋਈ ਨਹੀਂ ਸੀ ਬਚਦੀ। ਸੰਮਤ ੧੯੩੮ ਬਿ: ਵਿਚ ਭਾਈ ਸੰਗਤ ਸਾਹਿਬ (ਭਾਈ ਫੇਰੂ ਸਚ ਦਾੜ੍ਹੀ ਦੇ ਡੇਰੇ) ਦੇ ਸ੍ਰੀ ਮਹੰਤ ਸਾਹਿਬ ਬਾਬਾ ਧਿਆਨ ਦਾਸ ਜੀ, ਜੋ ਨਾਮ ਰਸੀਏ ਸ਼ਕਤੀਵਾਨ ਮਹਾਂ ਪੁਰਸ਼ ਸਨ ਆਪਦੀ ਮੰਡਲੀ ਸਮੇਤ ਕਮਾਲੀਏ ਆਏ। ਭਾਈ ਸੀਤਲ ਦਾਸ ਜੀ ਨੇ ਸੰਤਾਂ ਦਾ ਪੱਕਾ ਭੰਡਾਰਾ ਕੀਤਾ। ਸ੍ਰੀ ਮਹੰਤ ਸਾਹਿਬ ਜੀ ਨੇ ਪ੍ਰਸੰਨ ਹੋ ਕੇ ਤੇ ਇਨ੍ਹਾਂ ਦੀ ਪੁਤ੍ਰ ਦੀ ਅਕਾਂਖਯਾ ਲਖ ਕੇ ਅਰਦਾਸ ਕੀਤੀ, ਜੋ ਦਰਗਾਹੇ ਪ੍ਰਵਾਣ ਹੋਈ ਤੇ ਸੰਮਤ ੧੯੩੯ ਬਿ: ਨੂੰ ਭਾਈ ਸੀਤਲ ਦਾਸ ਦੇ ਗ੍ਰਿਹ ਇਕ ਬਾਲਕ ਨੇ ਜਨਮ ਲਿਆ। ਇਹ ਓਹੀ ਕੌਮ ਦਾ ਨੌ ਨਿਹਾਲ ਸੀ ਜਿਸ ਨੂੰ ਅਸੀਂ ਅਜ ਬੜੇ ਪਿਆਰ ਸਤਿਕਾਰ ਨਾਲ 'ਸ੍ਰੀ ਮਾਨ ਸੰਤ ਸੰਗਤ ਸਿੰਘ ਜੀ ਕਮਾਲੀਏ ਵਾਲੇ' ਦੇ ਸ਼ੁਭ ਨਾਮ ਨਾਲ ਯਾਦ ਕਰਦੇ ਹਾਂ।

ਛੇ ਸੱਤ ਸਾਲ ਦੀ ਵਰੇਸ ਵਿਚ ਆਪ ਨੂੰ ਗੁਰਮੁਖੀ ਪੜ੍ਹਨੇ ਪਾਇਆ ਗਿਆ ਭਾਈ ਹਰੀ ਸਿੰਘ ਜੀ ਪਾਸ। ਨੌ ਸਾਲ ਦੀ ਵਰੇਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਨ ਬੈਠੇ, ਮਾਤਾ ਪਿਤਾ ਨੇ ਬੜੀ ਖੁਸ਼ੀ ਕੀਤੀ। ਪਾਠ ਸੁਹਣੀ ਸਰਲਤਾ ਵਿਚ ਸਮਾਪਤ ਕਰਕੇ ਗਿਆਨੀ ਬਿਬੇਕਾ ਸਿੰਘ ਜੀ ਪਾਸੋਂ ਗੁਰ ਪ੍ਰਤਾਪ ਸੂਰਜ ਗਰੰਥ ਪੜ੍ਹਨ ਬੈਠੇ, ਇਸੇ ਸਮੇਂ ਵਿਚ ਆਪ ਦੇ ਪਿਤਾ ਜੀ ਚੜ੍ਹਾਈਆਂ ਕਰ ਗਏ, ਫਿਰ ਘਰ ਦੇ ਸਾਰੇ ਕੰਮਾਂ ਕਾਜਾਂ ਦਾ ਬੋਝ ਆਪ ਦੇ ਮੋਢਿਆਂ ਤੇ ਆ ਪਿਆ।

੧੯੫੫ ਬਿ: ਵਿਚ ਅਪਣੀ ਸਿੱਖੀ ਸੇਵਕੀ ਵਿਚ ਮਘਿਆਣੇ ਗਏ, ਜੋ ਬਜ਼ੁਰਗਾਂ ਦੇ ਵੇਲੇ ਤੋਂ ਆਪ ਦੇ ਖਾਨਦਾਨ ਦੇ ਪ੍ਰਚਾਰ ਦੇ ਘੇਰੇ ਹੇਠ ਆ ਚੁਕੀ ਸੀ। ੧੯੫੭

ਵਿੱਚ ਮਘਿਆਣੇ ਸ੍ਰੀ ਮਾਨ ਸੰਤ ਭਾਈ ਫਤਹ ਚੰਦ ਜੀ ਨਾਲ ਮੇਲ ਹੋ ਗਿਆ ਜੋ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਸੰਪ੍ਰਦਾਈ ਅਰਥਾਂ ਦੇ ਮੰਨੇ ਪ੍ਰਮੰਨੇ ਗਿਆਨੀ ਤੇ ਮਹਾਂ ਪੁਰਸ਼ ਸਨ। ਉਨ੍ਹਾਂ ਤੋਂ ਆਪ ਨੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਅਰਥ ਪੜ੍ਹਨੇ ਸ਼ੁਰੂ ਕੀਤੇ, ਨਾਲੋ ਨਾਲ ਭਾਸ਼ਾ ਦੇ ਹੋਰ ਗਰੰਥ ਵੀਚਾਰ ਮਾਲਾ, ਵੈਰਾਗ ਸ਼ਤਕ, ਪ੍ਰਬੋਧ ਚੰਦ੍ਰ ਨਾਟਕ ਆਦਿ ਬੀ ਪੜ੍ਹਦੇ ਰਹੇ। ਮਹਾਂ ਪੁਰਸ਼ਾਂ ਨੇ ਬੀ ਸੁਲੱਛਣ ਤੇ ਸੁਯੋਗ ਵਿਦਯਾਰਥੀ ਪ੍ਰਤੀਤ ਕਰਕੇ ਸੁਹਣਾ ਸਨੇਹ ਪਾਲਿਆ। ਸੂਹੀ ਰਾਗ ਤੱਕ ਅਰਥ ਪੜ੍ਹੇ ਸਨ ਕਿ ਸੰਤ ਚੁਪ ਚੁਪਾਤੇ ਕਿਤੇ ਟੁਰ ਗਏ। ਆਪ ਵਾਪਸ ਘਰ ਕਮਾਲੀਏ ਆ ਗਏ ਪਰ ਮਾਤਾ ਨੇ ਪਿਆਰ ਨਾਲ ਸਮਝਾਇਆ ਕਿ ਸੰਥਾ ਅੱਧੀ ਨਹੀਂ ਛਡਣੀ, ਸੰਤਾਂ ਦੀ ਤਲਾਸ਼ ਕਰਕੇ ਸੰਥਾ ਪੂਰੀ ਕਰੋ। ਮਘਿਆਣੇ ਆਏ ਪਤਾ ਲਗਾ ਕਿ ਸੰਤ ਸ਼ਾਹ ਜੀਵਣੇ ਹਨ; ਓਥੇ ਜਾਕੇ ਸੰਥਾ ਫਿਰ ਅਗੇ ਟੋਰੀ। ਬਿਲਾਵਲ ਰਾਗ ਵਿੱਚ ਪੜ੍ਹ ਰਹੇ ਸਨ, ਗਰਮੀਆਂ ਦੀ ਰੁੱਤੇ ਦੀਵੇ ਦੇ ਚਾਨਣੇ ਕੋਠੜੀ ਵਿਚ ਬੈਠ ਸੰਥਾ ਵੀਚਾਰ ਰਹੇ ਸਨ ਤੇ ਮੁੜਕੋ ਮੁੜਕੀ ਹੋ ਰਹੇ ਸਨ, ਇਕ ਅਰਥ ਯਾਦ ਨਹੀਂ ਸੀ ਆ ਰਿਹਾ। ਉਸੇ ਹਾਲ ਸੰਤਾਂ ਤੋਂ ਪੁਛਣ ਉਪਰ ਛੱਤ ਤੇ ਆਏ, ਸੰਤਾਂ ਕਪੜੇ ਭਿੱਜੇ ਲਖ ਕੇ ਪੁਛਿਆ ਇਸ਼ਨਾਨ ਕਰਕੇ ਆਏ ਹੋ ਤਾਂ ਦਸਿਆ ਕਿ ਨਹੀਂ, ਕੋਠੜੀ ਵਿਚ ਬੈਠਾ ਸੰਥਾ ਯਾਦ ਕਰਦਾ ਆਇਆ ਹਾਂ, ਸੰਤ ਦਇਆ ਵਿਚ ਢਲ ਕੇ ਕਹਿਣ ਲਗੇ: ਅਗੋਂ ਤੋਂ ਸੰਧਿਆ ਤੋਂ ਪਿਛੋਂ ਨਾਂ ਪੜ੍ਹਿਆ ਕਰ, ਜਾਹ ਆਰਾਮ ਕਰ, ਜੋ ਮੇਰੇ ਅੰਦਰ ਹੈ ਸੋ ਮੈਂ ਤੇਰੇ ਅੰਦਰ ਪਾ ਦਿਤਾ।

ਸ੍ਰੀ ਸੰਤ ਜੀ ਦਸਿਆ ਕਰਦੇ ਸਨ ਕਿ ਬਿਲਾਵਲ ਰਾਗ ਤੋਂ ਅਗੋਂ ਅਰਥ ਜਿੰਨੇ ਸਫੁਰਨ ਹੋਏ ਉਤਨੇ ਪਹਿਲੋ ਨਹੀਂ ਸਨ ਹੋਏ। ਸੰਥਾ ਖਤਮ ਹੋਈ 'ਸੁਫਲ' ਪ੍ਰਾਪਤ ਕੀਤਾ ਤੇ ਇਹ ਤ੍ਰੈ ਵਚਨ ਲੈ ਕੇ ਆਏ। ੧. ਨਿਤਨੇਮ ਨਹੀਂ ਘੁਸਾਉਣਾ, ੨. ਗ੍ਰਿਹਸਤ ਧਰਮ ਧਾਰਨ ਕਰਨਾ, ੩. ਕਥਾ ਕਰਕੇ ਉਗ੍ਰਾਹੀ ਜਾਂ ਯਾਚਨਾ ਨਹੀਂ ਕਰਨੀ, ਨਾ ਚੰਦਾ ਕਰਾਉਣਾ ਨਾ ਲੈਣਾ।

ਸੰਥਾ ਦਾ ਭੋਗ ਪਾ ਕੇ ਆਪ ਨਗਰ ਬਾਗ ਜ਼ਿਲਾ ਝੰਗ ਵਿਚ ਆ ਕੇ ਕੁਝ ਕਾਲ ਲਈ ਏਕਾਂਤ ਵਾਸੀ ਹੋ ਗਏ। ੧੯੫੮ ਵਿਚ ਪੰਡਤ ਕਾਲਾ ਸਿੰਘ ਜੀ ਆਪਣੀ ਮੰਡਲੀ ਸਮੇਤ ਇਥੇ ਆਏ। ਓਹ ਵਿਦਯਾਰਥੀਆਂ ਨੂੰ ਸੰਸਕ੍ਰਿਤ ਪੜ੍ਹਾਇਆ ਕਰਦੇ ਸਨ, ਆਪ ਨੇ ਉਨ੍ਹਾਂ ਤੋਂ ਸੰਸਕ੍ਰਿਤ ਦੀ ਪੋਥੀ 'ਸੂਕਤਾਵਲੀ' ਪੜ੍ਹੀ। ਉਹ ਛੇਤੀ ਹੀ ਹਰਦੁਆਰ ਟੁਰ ਗਏ ਤੇ ਆਪ ਸੁਜਾ ਬਾਦ ਆ ਗਏ।

੧੯੬੦ ਬਿ: ਵਿਚ ਸੰਤ ਭਾਈ ਫਤਹ ਚੰਦ ਜੀ ਗੁਰਪੁਰੀ ਪਿਆਨੇ ਦੀਆਂ ਤਿਆਰੀਆਂ ਕਰ ਬੈਠੇ। ਆਪ ਉਦਾਸ ਹੋਏ ਤਾਂ ਸੰਤਾਂ ਨੇ ਧੀਰ ਦਿਲਾਸਾ ਦਿਤਾ ਤੇ ਕਿਹਾ ਉਦਾਸ ਨਾ ਹੋਵੋ ਮੇਰੇ ਪਿਛੋਂ ਇਕ ਮਹਾਂ ਪੁਰਸ਼ ਤੁਸਾਂ ਨੂੰ ਮਿਲਣਗੇ ਤੇ ਮੇਰਾ ਵਿਛੋੜਾ ਨਹੀਂ ਰਹੇਗਾ।

ਇਕ ਉਪਨਿਸ਼ਧਾਂ ਦੇ ਗਿਆਤਾ ਤੇ ਵੇਦ ਵਕਤਾ ਪੰਡਤ 'ਰਾਮ ਸ਼ਰਨ ਜੀ' ਜਿਨ੍ਹਾਂ ਨੂੰ ਯੋਗ ਦੀ ਕੋਈ ਸਾਧਨਾ ਪੁੱਠੀ ਪੈ ਗਈ ਸੀ ਤੇ ਸ਼ਰੀਰ ਰੋਗੀ ਹੋ ਗਿਆ ਸੀ, ਉਸ

ਨੂੰ ਅਨੇਕ ਉਪਾਵਾਂ ਉਪ੍ਰੰਤ ਸੁਖਮਨੀ ਨੇ ਸੁਖ ਦਿਤਾ। ਗੁਰਬਾਣੀ ਦੀ ਲਗਾਤਾਰ ਧੁਨੀ ਸੁਣਨ ਦੇ ਸ਼ੌਕ ਨੇ ਉਸ ਦੀ ਆਪ ਨਾਲ ਭੇਟ ਕਰਾਈ। ਉਸ ਦੀ ਲਾਲਸਾ ਤੱਕ ਕੇ ਫੇਰ ਵਿਦਵਾਨ ਪੰਡਤ ਜਾਣਕੇ ਆਪਣੇ ਪਾਸ ਟਿਕਾ ਲਿਆ। ਇਹ ਪੰਡਤ ਚੰਗਾ ਸਹਿਚਾਰੀ ਤੇ ਗੁਣੀ ਵਿਦਵਾਨ ਸੀ। ਉਸ ਨੇ ਆਪ ਨਾਲ ਵਿਦਯਾ ਦੀ ਸਾਂਟ ਦਾ ਸੌਦਾ ਕਰ ਲਿਆ। ਸ੍ਰੀ ਸੰਤ ਜੀ ਨੈ ਉਨ੍ਹਾਂ ਨੂੰ ਗੁਰਬਾਣੀ ਪੜ੍ਹਾਈ ਤੇ ਪੰਡਤ ਜੀ ਨੇ ਆਪ ਜੀ ਨੂੰ ਵੇਦ ਤੇ ਉਪਨਿਸ਼ਧਾਂ।

ਪਰਮ ਸਤਿਕਾਰ ਯੋਗ ਭਾਈ ਸਾਹਿਬ ਜੀ ਨੇ ਆਪ ਬੀ ਇਕ ਲੇਖ ਵਿਚ ਇਕ ਬੰਗਾਲੀ ਰਿਸ਼ੀ ਦੀ ਜ਼ਬਾਨੀ ਸੰਤ ਰਾਮ ਸ਼ਰਣ ਜੀ ਦਾ ਜ਼ਿਕਰ ਇਸ ਪ੍ਰਕਾਰ ਕੀਤਾ ਹੈ:-

'ਹਮ ਕੋ ਏਕ ਸੰਤ ਮਿਲੇ ਥੇ, ਉਨ੍ਹ ਕਾ ਨਾਮ ਥਾ ਰਾਮ ਸ਼ਰਣ (ਇਸ ਸੁਭਾਗ ਸੰਤ ਜੀ ਤੋਂ ਸੰਤ ਸੰਗਤ ਸਿੰਘ ਜੀ ਨੇ ਸੰਸਕ੍ਰਿਤ ਪੜ੍ਹੀ ਸੀ) ਉਨ ਕੋ ਬੀ ਇਸੀ ਅੰਮ੍ਰਿਤ ਗੰਗਾ (ਗੁਰਬਾਣੀ) ਸੇ ਸਾਂਤਿ ਮਿਲੀ ਥੀ। ਵੋਹ ਕਹਿਤੇ ਥੇ ਕਿ ਹਠ ਯੋਗ ਕੀ ਕਿਸੀ ਪ੍ਰਕ੍ਰਿਆ ਮੇਂ ਭੂਲ ਹੋ ਜਾਨੇ ਸੇ ਵੋਹ ਖਫਕਾਨ ਮੇਂ ਆ ਗਏ ਥੇ। ਔਰ ਕਿਸੀ ਜਲਤੀ ਆਗ ਮੇਂ ਸੇ ਕੂਦ ਕੇ ਨਿਕਲ ਕਰ ਤਾਲਾਬ ਮੇਂ ਛਲਾਂਗ ਲਗਾ ਦੀ। ਨਿਕਲੇ ਤੋ ਬਦਨ ਛਾਲੋਂ ਸੇ ਭਰ ਗਿਆ। ਬਹੁਤ ਇਲਾਜ ਹੂਏ ਪ੍ਰੰਤੂ ਆਰਾਮ ਨਾ ਆਯਾ। ਵੈਦੋਂ, ਡਾਕਟਰੋਂ, ਹਕੀਮੋਂ ਨੇ ਬੋਲ ਦੀਆ ਕਿ ਅਬ ਤੁਮ੍ਹਾਰਾ ਕੁਛ ਨਹੀਂ ਬਨੇਗਾ। ਵੋਹ ਕਹਿਤੇ ਥੇ ਕਿ ਮੈਂ ਇਸ ਹਾਲ ਮੇਂ ਪੜਾ ਥਾ ਕਿ ਏਕ ਸੁਫੈਦ ਬਸਤ੍ਰੋਂ ਵਾਲੇ ਰਮਤੇ ਸਾਧੂ ਆ ਗਏ। ਕਹਿਨੇ ਲਗੇ: ਕਿਉਂ ਰੋਤਾ ਹੈ? ਮੈਂ ਨੇ ਸਾਰੀ ਵਿਥਯਾ ਕਹੀ ਔਰ ਬਦਨ ਦਿਖਾਇਆ। ਸੁਨ ਕੇ ਕਹਿਨੇ ਲਗੇ ਰੋਗ ਤੋ ਅਸਾਧ ਹੈ, ਪਰੰਤੂ ਏਕ ਵੈਦ ਬੀ ਹੈ ਜੋ ਅਸਾਧ ਰੋਗੋਂ ਕੋ ਖੰਡਨ ਕਰ ਦੇਤਾ ਹੈ। ਮੈਨੇ ਕਹਾ ਪਤਾ ਬਤਾਈਏ, ਪਰਮ ਅਨੁਗ੍ਰਹੁ ਹੋਗੀ। ਫਿਰ ਵੋਹ ਬੜੇ ਆਰਾਮ ਸੇ ਮੁਝੇ ਉਠਾ ਲੇ ਗਏ ਔਰ ਏਕ ਜਗਹ ਲਿਟਾ ਦੀਆ। ਕਹਿਨੇ ਲਗੇ ਯਿਹ ਗੁਰੂ ਨਾਨਕ ਕਾ ਗੁਰਦੁਆਰਾ ਹੈ, ਇਸ ਕੇ ਅੰਦਰ ਅੰਮ੍ਰਿਤ ਬਾਨੀ ਕਾ ਪ੍ਰਵਾਹ ਹਰ ਵਕਤ ਚਲਤਾ ਹੈ ਵੋਹ ਤੇਰੇ ਕਾਨੋਂ ਮੇਂ ਪੜੇਗਾ। ਜਉ ਤੂ ਚਾਲੀਸ ਰੋਜ਼ ਤਕਯਹਾਂ ਪਰ ਪੜਾ ਸੁਨਤਾ ਰਹੇਗਾ ਤੋ ਅਰੋਗ ਹੋ ਜਾਏਗਾ। ਦੇਖ ਤੂੰ ਜੋਗੀ ਹੈਂ, ਪੰਡਤ ਹੈਂ, ਹਮਾਰਾ ਬਚਨ ਮਾਨ ਕਰ ਇਸ ਵੈਦ ਕਾ ਅਬ ਰੰਗ ਦੇਖ। ਯਿਹ ਕਹਿ ਕਰ ਵੋਹ ਤੋ ਚਲ ਦੀਏ, ਮੈਂ ਵਹਾਂ ਪਰ ਪੜਾ ਰਹਾ। ਮੇਰੇ ਕਾਨੋਂ ਮੇਂ ਵੋਹ ਅੰਮ੍ਰਿਤ ਧੁਨੀ ਆਨੇ ਲਗੀ। ਜੈਸੇ ਮੇਂ ਸੁਨਤਾ ਥਾ ਠੰਢ ਪੜਤੀ ਥੀ ਔਰ ਮਨ ਜੁੜਤਾ ਥਾ। ਉਸੀ ਮੰਦਰ ਕੇ ਭਾਈ ਜੀ ਆ ਕਰ ਮੇਰੀ ਸੇਵਾ ਕਰ ਜਾਤੇ, ਖਾਨੇ ਕੋ ਬੀ ਦੇ ਜਾਤੇ ਔਰ ਆਰਾਮ ਕਾ ਬੀ ਪ੍ਰਬੰਧ ਕਰ ਜਾਤੇ। ਉਨ ਕੋ ਪਤਾ ਲਗ ਗਿਆ ਥਾ ਕਿ ਮੈਂ ਸਰੀਰ ਕੀ ਅਰੋਗਤਾ ਕੇ ਵਾਸਤੇ ਬਾਣੀ ਸੁਣਨੇ ਕੋ ਯਹਾਂ ਪਰ ਪੜਾ ਹੂੰ। ਔਰ ਜਗਤ ਮੇਂ ਮੇਰਾ ਕੋਈ ਨਹੀਂ ਹੈ। ਵੋਹ ਭਦ੍ਰ ਪੁਰਸ਼ ਤਨ ਮਨ ਸੇ ਮੇਰੀ ਸੇਵਾ ਕਰਤਾ ਰਹਾ, ਮੈਂ ਬੀ ਵਹਾਂ ਪੜਾ ਸੁਨਤਾ ਰਹਾ, ਚਾਲੀਸ ਦਿਨ ਕੇ ਬਾਦ ਮੇਰੀ ਕਾਇਆ ਅਰੋਗ ਹੋ ਗਈ ਔਰ ਅਸਚਰਜ ਯਿਹ ਹੂਆ ਕਿ ਮੇਰਾ ਮਨ ਕੁੰਦਨ ਕੀ ਤਰਹ ਸ੍ਵਛ ਔਰ ਤੇਜਮਯ ਹੋ ਗਿਆ। ........ਅਰੋਗ ਹੋਨੇ ਕੇ ਬਾਦ ਉਨਕਾ ਯਹ ਨਿਯਮ ਥਾ ਕਿ ਜਹਾਂ ਗਏ, ਸੁਨਾ ਕਿ ਵਹਾਂ ਮਹਾਰਾਜ, ਗੁਰੂ ਗਰੰਥ ਸਾਹਿਬ ਜੀ ਕਾ ਪ੍ਰਕਾਸ਼ ਹੈ ਤੋ ਜਾਤੇ,

ਬਾਹਰ ਸਾਤ ਦਫਾ ਦੰਡਵਤ ਪ੍ਰਣਾਮ ਕਰਤੇ ਫਿਰ ਸਾਤ ਬੱਤੀ ਦਰਵਾਜ਼ੇ ਮੇਂ ਧੂਪ ਕੀ ਜਲਾਤੇ, ਫਿਰ ਅੰਦਰ ਜਾ ਕਰ ਦੰਡਵਤ ਪ੍ਰਣਾਮ ਕਰਕੇ ਇਕ ਸ਼ਲੋਕ ਪੜਤੇ। ਵੋਹ ਸ਼ਲੋਕ ਤੋ ਹਮ ਕੋ ਯਾਦ ਨਹੀਂ, ਪਰ ਉਸ ਕਾ ਅਭਿਪ੍ਰਾਯ ਯਹ ਥਾ ਕਿ 'ਹੇ ਅੰਮ੍ਰਿਤ ਕੀ ਗੰਗਾ! ਤੂੰ ਧੰਨ ਹੈਂ, ਅਹੋ ਭਾਗ ਉਨ ਕੇ ਜਿਨ੍ਹੋਂ ਨੇ ਤੇਰੇ ਮੇਂ ਸ਼ਨਾਨ ਕੀਆ। ਅਹੋ ਭਾਗ ਉਨ੍ਹ ਕੇ ਜਿਨ੍ਹੋਂ ਨੇ ਤੇਰਾ ਅੰਮ੍ਰਿਤ ਪੀਆ, ਮੈਂ ਤੋ ਤੇਰੇ ਦਰਸ਼ਨ ਮਾਤ੍ਰ ਸੇ ਹੀ ਕ੍ਰਿਤ ਕ੍ਰਿਤ ਹੋ ਗਿਆ ਹੂੰ। ਅਹੋ ਭਾਗ ਮੇਰੇ ਬੀ ਕਿ ਜੋ ਤੇਰੇ ਦਰਸ਼ਨ ਪਾ ਕਰ ਸਫਲ ਹੂਆ, ਤੂੰ ਧੰਨਜ ਹੈਂ, ਤੂੰ ਧੰਨਜ ਹੈਂ।

*(ਸੰਤ ਬਿਮਲਾ ਸਿੰਘ ਭਾਗ ੧, ਪੰਨਾ ੭੧-੭੨)*

ਉਪ੍ਰੰਤ ਹੋਰ ਬੀ ਸੰਤ ਮਹਾਤਮਾ ਮਿਲਦੇ ਰਹੇ, ਜੈਸੇ ਸੰਤ ਤਾਰਾ ਸਿੰਘ, ਸੰਤ ਸਰਵ ਵਜਾਪੀ, ਸੰਤ ਅਨੰਦ ਸਿੰਘ ਪਰ ਗੁਰਮੁਖ ਦੇ ਮੇਲ ਦਾ ਇਸ਼ਾਰਾ ਜੋ ਸੰਤ ਫਤਹ ਚੰਦ ਜੀ ਤੋਂ ਮਿਲਿਆ ਸੀ ਉਹ ਚਿਤ ਵਿਚ ਪਰਮਾਰਥਕ ਪਿਆਸ ਨੂੰ ਅੰਦਰੋਂ ਅੰਦਰ ਵਧੇਰੇ ਤੀਖਣ ਕਰਦਾ ਰਿਹ, ਕੋਈ ਸ਼ੰਕੇ ਯਾ ਨੁਕਤੇ ਸਨ ਜਿਨ੍ਹਾਂ ਦੀ ਨਵਿਰਤੀ ਸੰਤ ਫਤਹ ਚੰਦ ਜੀ ਨੇ ਨਹੀਂ ਕੀਤੀ ਸੀ ਤੇ ਇਸ਼ਾਰਾ ਦਿਤਾ ਸੀ ਕਿ ਜੋ ਗੁਰਮੁਖ ਮੇਰੇ ਮਗਰੋਂ ਤੁਸਾਂ ਨੂੰ ਮਿਲੇਗਾ ਉਹ ਤੁਸਾਂ ਦੇ ਸ਼ੰਕੇ ਨਵਿਰਤ ਕਰਕੇ ਮਨ ਪੂਰੀ ਤ੍ਰਿਪਤੀ ਤੇ ਸ਼ਾਂਤੀ ਬਖਸ਼ੇਗਾ। ਸੋ ਆਪ ਉਸ ਦੀ ਤਲਾਸ਼ ਵਿਚ ਲਗੇ ਰਹੇ।

੧੯੦੫, ੧੯੦੬ ਈ: (੧੯੬੨, ੧੯੬੩ ਬਿ:) ਵਿੱਚ ਸ਼ੁਜਾ ਬਾਦ ਵਿਚ ਰਾਣਾ ਸੂਰਤ ਸਿੰਘ ਦਾ ਟਰੈਕਟ ਆਪ ਦੇ ਹੱਥ ਲਗਾ, ਪੜ੍ਹਿਆ, ਗੁਰਬਾਣੀ ਦੇ ਉੱਚੇ ਸੁੱਚੇ ਤੇ ਡੂੰਘੇ ਰਮਜ਼ਾਂ ਵਾਲੇ ਭਾਵ ਪੜੇ ਤਾਂ ਅਮਲੀ ਜੀਵਨ ਵਾਲੀ ਕਲਮ ਦੀ ਰਚਨਾ ਸਹੀ ਕੀਤੀ, ਜਿਸ ਨੇ ਅਭਯਾਸੀ ਮਨ ਨੂੰ ਲੇਖਕ ਦੇ ਦਰਸ਼ਨ ਦੀ ਉਤਕੰਠਾ ਤੀਬ੍ਰ ਕਰ ਦਿਤੀ। ਪਰ ਟਰੈਕਟ ਪਰ ਲੇਖਕ ਦਾ ਨਾਮ ਨਹੀਂ ਸੀ, ਵਜ਼ੀਰ ਹਿੰਦ ਪ੍ਰੈਸ ਅੰਮ੍ਰਿਤਸਰ ਦੇ ਭਾਈ ਵਜ਼ੀਰ ਸਿੰਘ ਪ੍ਰਿੰਟਰ ਦਾ ਨਾਮ ਛਪਿਆ ਸੀ। ਭਾਈ ਵਜ਼ੀਰ ਸਿੰਘ ਕਮਾਲੀਏ ਦਾ ਸੀ, ਕਮਾਲੀਏ ਪਹੁੰਚ ਕੇ ਉਨ੍ਹਾਂ ਨੂੰ ਮਿਲੇ, ਜੋ ਉਸ ਸਮੇਂ ਅੰਮ੍ਰਿਤਸਰੋਂ ਕਮਾਲੀਏ ਗਏ ਹੋਏ ਸਨ। ਉਨ੍ਹਾਂ ਤੋਂ ਲੇਖਕ ਦਾ ਨਾਮ ਪਤਾ ਪ੍ਰਾਪਤ ਕੀਤਾ, ਤੇ ਅੰਮ੍ਰਿਤਸਰ ਆ ਕੇ ਭਾਈ ਸਾਹਿਬ ਜੀ ਨੂੰ ਮਿਲੇ, ਪਹਿਲੀਆਂ ਮੁਲਾਕਾਤਾਂ ਵਿਚ ਜੋ ਬਚਨ ਬਿਲਾਸ ਹੋਏ, ਗੁਰਮਤ ਦੇ ਰਾਜ਼ ਖੁੱਲ੍ਹੇ ਤੇ ਫਿਰ ਓਹ ਕੋਈ ਮਰਮੀ ਇਸ਼ਾਰੇ ਬੀ ਮਿਲੇ ਜੋ ਗੁਰਮੁਖ ਦੇ ਮੇਲ ਬਾਰੇ ਆਪ ਦੇ ਮੁਤਲਾਸ਼ੀ ਹਿਰਦੇ ਵਿਚ ਵਸਦੇ ਸਨ ਤੇ ਜਿਨ੍ਹਾਂ ਦੇ ਭੇਤ ਸੰਤ ਫਤਹ ਚੰਦ ਜੀ ਨੇ ਨਹੀਂ ਦਿਤੇ ਸੀ। ਜਦ ਦਿਲ ਦੇ ਗੁੱਝੇ ਭੇਤ ਖੁੱਲ੍ਹੇ ਤੇ ਮਨ ਨੂੰ ਸ਼ਾਂਤੀ ਤੇ ਤ੍ਰਿਪਤੀ ਮਿਲ ਗਈ ਤਾਂ ਫਿਰ ਭਾਈ ਸਾਹਿਬ ਜੀ ਵਿਚ ਗੁਰਮੁਖ ਭਾਵਨਾ ਦ੍ਰਿੜ ਕਰਕੇ ਉਨ੍ਹਾਂ ਦੇ ਪਿਆਰ ਤੇ ਸਤਿਕਾਰ ਵਿਚ ਹੋ ਗਏ। ਇਸ ਵੇਲੇ ਤਕ ਆਪ ਸਹਿਜਧਾਰੀ ਰੂਪ ਵਿਚ ਸਨ, ਨਾਮ ਸੀ 'ਭਾਈ ਸੰਗਤ ਦਾਸ' ਭਾਈ ਸਾਹਿਬ ਜੀ ਦੀ ਸੰਗਤ ਵਿਚ ਆ ਕੇ ਅੰਮ੍ਰਿਤ ਛਕ ਕੇ 'ਭਾਈ ਸੰਗਤ ਸਿੰਘ' ਸਜੇ।

ਇਨ੍ਹਾਂ ਅੱਖਰਾਂ ਦੇ ਲੇਖਕ ਨੂੰ ਸ੍ਰੀ ਸੰਤ ਜੀ ਦੇ ਦਰਸ਼ਨ ਅਕਸਰ ਹੁੰਦੇ ਰਹਿੰਦੇ ਸਨ, ਜਦ ਭਾਈ ਸਾਹਿਬ ਜੀ ਦੇ ਦਰਸ਼ਨ ਮੇਲਿਆਂ ਖਾਤਰ ਆਪ ਸ੍ਰੀ ਅੰਮ੍ਰਿਤਸਰ ਆਉਂਦੇ

ਜਾਂਦੇ ਰਹਿੰਦੇ ਸਨ। ਇਕ ਵਾਰ ਅੰਮ੍ਰਿਤਸਰ ਆਏ ਤਾਂ ਭਾਈ ਸਾਹਿਬ ਜੀ ਨਾਲ ਬਚਨ ਬਿਲਾਸ ਕਰਦੇ ਦੁਪਹਿਰ ਦਾ ਪ੍ਰਸ਼ਾਦ ਛਕ ਕੇ ਉਠੇ ਤਾਂ ਭਾਈ ਸਾਹਿਬ ਜੀ ਨੇ ਇਨ੍ਹਾਂ ਅਖਰਾਂ ਦੇ ਲੇਖਕ ਨੂੰ ਆਗਯਾ ਕੀਤੀ ਕਿ ਅਮਕੇ ਕਮਰੇ ਵਿਚ ਸੰਤਾਂ ਲਈ ਬਿਸਤਰਾ ਲਗਾ ਦਿਓ ਤਾ ਕਿ ਦੁਪਹਿਰੇ ਸੰਤ ਆਰਾਮ ਕਰ ਲੈਣ। ਸੰਤ ਕਿਸੇ ਸੁਆਦ ਵਿਚ ਤੇ ਕਿਸੇ ਰਸ ਵਿਚ ਤੇ ਸ਼ੁਕਰ ਵਿਚ ਮਖਮੂਰ ਉਠੇ ਸਨ, ਉਸੇ ਰੰਗ ਉਸੇ ਕਮਰੇ ਵਿਚ ਆਏ ਜਿਥੇ ਬਿਸਤਰਾ ਲਗ ਰਿਹਾ ਸੀ; ਕਹਿਣ ਲਗੇ: "ਮਹਾਂ ਸਿੰਘ! ਮੈਂ ਜਗਤ ਵਿਚ ਬੜਾ ਫਿਰਿਆ ਹਾਂ, ਥਾਂ ਥਾਂ ਦੇ ਫਕੀਰਾਂ, ਸੰਤਾਂ, ਸਾਧਾਂ ਨੂੰ ਮਿਲਿਆ ਹਾਂ। ਹਠ ਯੋਗ ਦੇ ਸਾਧਨ ਬੀ ਕੀਤੇ, ਜੰਗਲਾਂ ਵਿਚ ਤਪੱਸਯਾ ਬੀ ਕੀਤੀਆਂ ਹਨ, ਵਰ੍ਹਿਆਂ ਬੱਧੀ ਆਦਮ ਜ਼ਾਤ ਦੇ ਮੱਥੇ ਨਹੀਂ ਲਗਾ, ਕੋਈ ਸਾਧਨ ਨਹੀਂ ਛੋੜਿਆ ਪਰ ਮੈਨੂੰ ਠੰਢ ਨਾਂ ਪਈ। ਇਸ ਮਹਾਂ ਪੁਰਖ ਦਾ ਦਰ ਬੜਾ ਉੱਚਾ ਹੈ, ਸਤਿਗੁਰਾਂ ਦੀਆਂ ਇਨ੍ਹਾਂ ਪਰ ਅਪਾਰ ਮਿਹਰਾਂ ਹਨ। ਇਥੇ ਕੀਹ ਕੁਝ ਹੈ, ਮੈਂ ਬਿਆਨ ਨਹੀਂ ਕਰ ਸਕਦਾ, ਮੈਨੂੰ ਠੰਢ ਤੇ ਤ੍ਰਿਪਤੀ ਇਥੋਂ ਮਿਲੀ ਹੈ, ਆਤਮਕ ਰਾਜ਼ ਇਥੇ ਖੁਲ੍ਹੇ ਹਨ ਤੇ ਸਭੇ ਸ਼ੰਕੇ ਨਵਿਰਤ ਹੋਏ ਹਨ, ਤੂੰ ਜੋ ਇਥੇ ਕਿਸੇ ਬਹਾਨੇ ਸਿਰ ਆ ਗਿਆ ਹੈਂ ਕੋਈ ਪਿਛਲਾ ਪੁੰਨ ਫਲਿਆ ਹੈ, ਵਾਹਿਗੁਰੂ ਜੀ ਦੇ ਸ਼ੁਕਰ ਵਿਚ ਰਿਹਾ ਕਰ, ਰੱਜ ਕੇ ਸੇਵਾ ਕਰਕੇ ਜਨਮ ਸਫਲਾ ਲੈ। ਜੋ ਕੁਝ ਇਥੇ ਸਾਹਮਣੇ ਦਿਸ ਰਿਹਾ ਹੈ, ਇਹੋ ਕੁਝ ਨਹੀਂ, ਇਥੇ ਬੜਾ ਕੁਝ ਹੈ, ਮੈਂ ਅੰਦਰ ਵੜ ਕੇ ਡਿੱਠਾ ਹੈ, ਆਪਣੇ ਬਲ ਬੋਤੇ ਨਹੀਂ ਪਰ ਇਨ੍ਹਾਂ ਦੀ ਦਯਾ ਦ੍ਰਿਸ਼ਟੀ ਨਾਲ, ਬਸ ਅਕਹਿ ਹੈ ਤੇ ਗੁੰਗੇ ਦੀ ਮਠਿਆਈ ਹੈ। ਇਸ ਜਨਮ ਦਾ ਲਾਹਾ ਲੈ ਲਓ, ਮੇਰੀ ਇਹ ਉਗਾਹੀ ਸਮਝੋ ਤਾਂ ਜੇ ਸਿਖਯਾ ਸਮਝੋ ਤਾਂ।"

ਦਾਸ ਨੇ ਜਦ ਉਨ੍ਹਾਂ ਤੋਂ ਪੁੱਛਿਆ ਕਿ ਸੰਸੇ ਜਾ ਨੁਕਤੇ ਕੀਹ ਸਨ ਜਿਨ੍ਹਾਂ ਦੇ ਇਸ਼ਾਰੇ ਸੰਤ ਭਾਈ ਫਤਹ ਚੰਦ ਜੀ ਨੇ ਕੀਤੇ ਸਨ ਤੇ ਆਪ ਨੂੰ ਉਨ੍ਹਾਂ ਦੀ ਸਰਵਾਂਗ ਨਵਿਰਤੀ ਇਥੋਂ ਹੋਈ ਤੇ ਆਪ ਜੀ ਦੇ ਮਨ ਦੀ ਪੂਰਨ ਤਸਲੀ ਹੋਈ। ਤਾਂ ਆਪ ਕਹਿਣ ਲਗੇ: ਤੁਸਾਂ ਇਨ੍ਹਾਂ ਗਲਾਂ ਵਿਚੋਂ ਕੀਹ ਲੈਣਾ ਹੈ, ਸ਼ੁਭ ਅਵਸਰ ਜੋ ਤੁਸਾਂ ਦੇ ਹੱਥ ਆਇਆ ਹੈ ਇਸ ਦਾ ਫਿਕਰ ਕਰੋ ਇਹ ਵਿਅਰਥ ਨਾ ਚਲਾ ਜਾਏ।

ਇਕ ਹੋਰ ਸਮੇਂ ਸ੍ਰੀ ਸੰਤ ਜੀ ਨੇ ਬਚਨ ਕੀਤਾ ਸੀ ਕਿ ਸ੍ਰੀ ਭਾਈ ਸਾਹਿਬ ਜੀ ਪੂਰਨ ਬ੍ਰਹਮ ਗਿਆਨੀ ਅਨੁਭਵੀ ਮਹਾਂ ਪੁਰਸ਼ ਹਨ, ਮੇਰਾ ਨਿਸਚਾ ਹੈ ਕਿ ਧੁਰ ਦਰਗਾਹੋਂ ਸਤਿਗੁਰੂ ਮਹਾਰਾਜ ਜੀ ਨੇ ਮਹਾਨ ਪਰਉਪਕਾਰ ਦੇ ਕਾਰਜ ਕਰਨ ਲਈ ਇਨ੍ਹਾਂ ਨੂੰ ਜਗਤ ਵਿਚ ਭੇਜਿਆ ਹੈ, ਸਰਸ੍ਵਤੀ ਇਨ੍ਹਾਂ ਅਗੇ ਹੱਥ ਜੋੜੀ ਖੜੀ ਹੈ।

ਸ੍ਰੀ ਸੰਤ ਜੀ ਦੇ ਸਾਹਿਬਜ਼ਾਦੇ ਸ੍ਰੀ ਮਾਨ ਸੰਤ ਕਰਤਾਰ ਸਿੰਘ ਜੀ ਸ੍ਰੋਤ ਹੈ ਕਿ ਸੰਤਾਂ ਦਾ ਜੀਵਨ ਲਿਖ ਲਿਖਾ ਰਹੇ ਹਨ, ਉਨ੍ਹਾਂ ਨੇ ਇਨ੍ਹਾਂ ਅਖਰਾਂ ਦੇ ਲੇਖਕ ਦੀ ਮੰਗ ਪਰ ਸੰਤਾਂ ਦੀ ਗੁਰਮੁਖ ਦੀ ਤਲਾਸ਼ ਤੇ ਫਿਰ ਭਾਈ ਸਾਹਿਬ ਜੀ ਦੇ ਨਾਲ ਪਹਿਲੇ ਮੇਲ ਮਿਲਾਪ ਪਰ ਇਕ ਲੇਖ ਲਿਖ ਭੇਜਿਆ ਸੀ ਜੋ ਖਾਲਸਾ ਸਮਾਚਾਰ ਦੇ ਭਾਈ ਸਾਹਿਬ ਜਨਮ ਸ਼ਤਾਬਦੀ ਅੰਕ ਵਿਚ ਛਾਪਿਆ ਗਿਆ ਸੀ। ਉਹ ਇਥੇ ਮੁੜ ਦੇਣਾ ਪਾਠਕਾਂ ਲਈ ਦਿਲਚਸਪੀ ਤੇ ਵਾਕਫੀ ਵਧਾਉਣ ਦਾ ਕਾਰਨ ਹੋਵੇਗਾ ਉਹ ਲੇਖ ਇਹ ਹੈ:-

# ਗੁਰਮੁਖ ਮੇਲ

(ਸ੍ਰੀ ਮਾਨ ਸੰਤ ਕਰਤਾਰ ਸਿੰਘ ਜੀ ਕਮਾਲੀਏ ਵਾਲੇ
੭੫ ਬੀ. ਮਾਡਲ ਟਾਊਨ, ਪਟਿਆਲਾ ਲਿਖਤ)

ਅੱਸੂ ਦਾ ਮਹੀਨਾ ਸੀ ਅਤੇ ਬਿਕ੍ਰਮੀ ਸੰਮਤ ਸੀ ੧੯੬੦। ਸੰਤ ਭਾਈ ਸੰਗਤ ਦਾਸ ਜੀ ਕਮਾਲੀਏ ਟਿਕੇ ਹੋਏ ਸਨ। ਅਚਾਨਕ ਹੀ ਆਪ ਨੂੰ ਤਾਰ ਆਈ ਕਿ ਸੰਤ ਭਾਈ ਫਤਹਿ ਚੰਦ ਜੀ ਸ਼ਾਹ ਜੀਵਣੇ ਹਨ ਤੇ ਆਪ ਦਾ ਸਰੀਰ ਕੁਛ ਢਿੱਲਾ ਹੈ। ਚੰਗਾ ਹੈ ਕਿ ਆਪ ਛੇਤੀ ਪਹੁੰਚ ਜਾਓ।

ਤਾਰ ਮਿਲਦਿਆਂ ਹੀ ਸ੍ਰੀ ਸੰਤ ਜੀ ਕਮਾਲੀਏ ਤੋਂ ਟੋਭਾ ਟੇਕ ਸਿੰਘ ਅਤੇ ਟੋਭਾ ਟੇਕ ਸਿੰਘ ਤੋਂ ਮਿਘਿਆਣੇ ਤੋਂ ਵਾਹੋਦਾਹੀ ਸ਼ਾਹ ਜੀਵਣੇ ਜਾ ਪਹੁੰਚੇ। ਡੇਰੇ ਪਹੁੰਚਣ ਤੇ ਆਪ ਨੇ ਆਪਣੇ ਅਤਿ ਪ੍ਰਿਅ ਸਤਿ ਪੁਰਸ਼ਾਂ ਦੇ ਚਰਨਾਂ ਨੂੰ ਪਰਸਿਆ। ਸਰੀਰ ਬਹੁਤ ਨਿਢਾਲ ਦਿੱਸਿਆ, ਪ੍ਰੰਤੂ ਮੁਖੜੇ ਤੇ ਨੂਰ ਬਰਸ ਰਿਹਾ ਸੀ। ਆਪ ਦਾ ਪਹੁੰਚਣਾ ਸੰਤਾਂ ਨੂੰ ਬਹੁਤ ਹੀ ਚੰਗਾ ਲਗਾ। ਆਪ ਨੇ ਸੰਤਾਂ ਦੀ ਸਰੀਰਕ ਸੇਵਾ ਆਰੰਭ ਦਿਤੀ। ਜਦੋਂ ਸਵੇਰ ਹੋਈ ਤਾਂ ਰਸਿਕ ਮਹਾਂਪੁਰਸ਼ ਨੇ ਆਗਿਆ ਕੀਤੀ ਕਿ ਤੁਸੀਂ ਕੀਰਤਨ ਤੋਂ ਮਗਰੋਂ ਬਾਰਾਦਰੀ ਜਾ ਕੇ ਕਥਾ ਕਰੋ। ਸਤਿ ਬਚਨ ਕਹਿ ਕੇ ਸ੍ਰੀ ਸੰਤ ਜੀ ਬਾਰਾਦਰੀ, ਜਿਥੇ ਸਤਿਸੰਗ ਲੱਗਦਾ ਸੀ, ਚਲੇ ਗਏ।

ਆਪ ਨੇ ਪਹੁੰਚ ਕੇ ਸਹਸਕ੍ਰਿਤੀ ਸਲੋਕਾਂ ਦੀ ਕਥਾ ਆਰੰਭ ਕੀਤੀ। ਜਦੋਂ ਕਥਾ ਕਰ ਚੁੱਕੇ ਤਾਂ ਆਪ ਆਪਦੇ ਵਿਦਿਆ ਦਾਤਾ ਜੀ ਪਾਸ ਆ ਗਏ। ਉਨ੍ਹਾ ਨੇ ਪੁਛਿਆ ਕਥਾ ਕਰ ਆਏ ਹੋ? ਕਹਿਣ ਲਗੇ: ਜੀ। ਤਾਂ ਫਿਰ ਪੁਛਿਆ ਕਿਸ ਬਾਣੀ ਦੀ ਕਥਾ ਆਰੰਭ ਕੀਤੀ ਹੈ? ਆਪ ਨੇ ਕਿਹਾ ਕਿ ਸ੍ਰੀ ਸਹਸਕ੍ਰਿਤੀ ਸਲੋਕਾਂ ਦੀ। ਆਪ ਕਹਿਣ ਲੱਗੇ: ਇਹ ਕਥਾ ਮੇਰੇ ਜੀਵਨ ਤੋਂ ਬਾਅਦ ਕਰਨੀ, ਹੁਣ ਤੁਸੀਂ ਟਿੱਕੇ ਦੀ ਵਾਰ ਦੀ ਕਥਾ ਆਰੰਭ ਕਰੋ।

ਦੂਸਰੇ ਦਿਨ ਸਵੇਰੇ ਆਪ ਨੇ ਟਿਕੇ ਦੀ ਵਾਰ, ਜੋ ਸਤੇ ਅਤੇ ਬਲਵੰਡ ਨੇ ਰਾਮਕਲੀ ਰਾਗ ਵਿਚ ਉਚਾਰਨ ਕੀਤੀ ਸੀ, ਦੀ ਕਥਾ ਸ਼ੁਰੂ ਕਰ ਦਿਤੀ। ਬੇਅੰਤ ਸੰਗਤਾਂ ਦਾ ਇਕੱਠ ਹੁੰਦਾ ਸੀ। ਉਸ ਸਮੇਂ ਸ੍ਰੀ ਸੰਤ ਪਿਤਾ ਜੀ ਦੀ ਉਨੀ ਵੀਹ ਬਰਸ ਦੇ ਲਗ ਪਗ ਆਯੂ ਸੀ। ਆਵਾਜ਼ ਸੁਰੀਲੀ, ਕਥਾ ਅਤਿਅੰਤ ਰਸੀਲੀ, ਸੰਗਤਾਂ ਦੇ ਮਨਾਂ ਨੂੰ ਖਿੱਚਦੀ ਸੀ। ਪਰ ਉਧਰ ਸ੍ਰੀ ਮਾਨ ਭਾਈ ਫਤਹਿ ਚੰਦ ਸਾਹਿਬ ਦਾ ਸਰੀਰ ਦਿਨੋ-ਦਿਨ ਨਰਮ ਹੋ ਰਿਹਾ ਸੀ। ਕਮਜ਼ੋਰੀ ਵਧ ਰਹੀ ਸੀ ਤੇ ਇੰਝ ਮਲੂਮ ਹੁੰਦਾ ਸੀ ਕਿ ਆਪ ਹੁਣ ਪ੍ਰਭੂ-ਦੇਸ਼ ਜਾਣ ਦੀ ਤਿਆਰੀ ਕਰ ਰਹੇ ਹਨ।

ਚਲਾਣੇ ਤੋਂ ਇਕੋ ਦਿਨ ਪਹਿਲਾਂ ਸੰਤ ਪਿਤਾ ਜੀ ਨੇ ਆਪਣੇ ਮਹਾਂਪੁਰਸ਼ ਜੀ ਨੂੰ ਬਿਨੈ ਕੀਤੀ:- ਆਪ ਜੀ ਤੋਂ ਮੈਂ ਵਡੀਆਂ ਦਾਤਾਂ ਤੇ ਬਖਸ਼ਿਸ਼ਾਂ ਲਈਆਂ ਹਨ, ਪ੍ਰੰਤੂ ਇਕ ਗੱਲ ਲਈ ਮੇਰੇ ਮਨ ਵਿਚ ਬਹੁਤ ਹੀ ਬੇਚੈਨੀ ਹੈ ਕਿ ਜਿਸ ਰੱਬ ਦੇ ਰਸਤੇ ਆਪ

ਨੇ ਮੈਨੂੰ ਟੋਰਿਆ, ਉਸ ਲਈ ਮੈਨੂੰ ਅਜੇ ਰਹਿਬਰ ਦੀ ਲੋੜ ਹੈ। ਇਹ ਫੁਰਨਾ ਹਰ ਵਕਤ ਹੀ ਮੇਰੇ ਮਨ ਨੂੰ ਅਸ਼ਾਂਤ ਕਰ ਰਿਹਾ ਹੈ। ਆਪ ਕਹਿਣ ਲੱਗੇ: ਬੱਚਾ! ਤੇਰੇ ਪਰਮਾਰਥ ਦੇ ਰਸਤੇ ਨੂੰ ਨਿਰਵਿਘਨ ਲੈ ਜਾਣ ਵਾਲਾ, ਤੈਨੂੰ ਇਕ ਮੇਰੇ ਤੋਂ ਵੀ ਮਹਾਨ ਉੱਚਾ ਮਹਾਂਪੁਰਸ਼ ਮੇਰੇ ਪਿਛੋਂ ਮਿਲੇਗਾ, ਉਹ ਤੇਰੇ ਪਰਮਾਰਥ ਵਿਚ ਰੱਬੀ-ਰਸ, ਰਬੀ-ਖੇੜਾ, ਰਬੀ ਪ੍ਰਕਾਸ਼ ਦਾ ਤੇਰੇ ਅੰਦਰ ਸੰਚਾਰ ਕਰੇਗਾ। ਤੁਹਾਡੇ ਤੇ ਜੋ ਇਕ ਬਖਸ਼ਿਸ਼ ਸਦਾ ਹੀ ਪੁਸ਼ਤ ਦਰ ਪੁਸ਼ਤ ਚਲਦੀ ਆ ਰਹੀ ਹੈ, ਉਹ ਬਖਸ਼ਿਸ਼ ਵੀ ਤੁਸਾਡੇ ਸਦੈਵੀ ਅੰਗ ਸੰਗ ਹੋਵੇਗੀ।

ਚਾਰ ਕੱਤਕ ਸੰਮਤ ੧੯੬੦ ਬਿਕ੍ਰਮੀ ਨੂੰ ਰਸਿਕ ਮਹਾਂ ਪੁਰਸ਼, ਗੁਰੂ ਅਮਰਦਾਸ ਪਾਤਿਸ਼ਾਹ ਦੇ ਧਿਆਨ ਵਿਚ ਸਦਾ ਟਿਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਨੁਕਤਾ-ਰਸ ਗਿਆਨੀ, ਸੰਤ ਭਾਈ ਫਤਹਿ ਚੰਦ ਜੀ ਦਾ ਸਰੀਰ ਸ਼ਾਂਤ ਹੋ ਗਿਆ। ਉਨ੍ਹਾਂ ਦੀ ਪਵਿਤ੍ਰ ਆਤਮਾ ਨੇ ਰੱਬੀ ਦੇਸ਼ ਵਿਚ ਜਾ ਪਰਵੇਸ਼ ਕੀਤਾ।

ਉਨ੍ਹਾਂ ਦੀ ਅੰਤਮ ਸੰਸਕਾਰ ਦੀ ਸਾਰੀ ਕ੍ਰਿਆ ਕਰਕੇ ਸ੍ਰੀ ਸੰਤ ਪਿਤਾ ਜੀ ਕਮਾਲੀਏ ਆ ਟਿਕੇ।

ਪਰਮਾਰਥ ਦਾ ਰਸਤਾ ਇਕ ਮਹਾਨ ਮੁਸ਼ਕਲ ਅਤੇ ਬਾਰੀਕ ਰਸਤਾ ਹੈ। ਇਸੇ ਕਰਕੇ ਇਸ ਰਸਤੇ ਤੇ ਚੱਲਣ ਲਈ ਬੜੀ ਹੀ ਇਹਤਿਯਾਤ ਦੀ ਲੋੜ ਪੈਂਦੀ ਹੈ। ਨਿੱਕੇ ਜਿਹੇ ਨੁਕਤੇ ਤੋਂ ਖੁੰਝ ਜਾਣ ਕਰਕੇ ਪੈਂਡਾ ਦੁਰੇਡਾ ਅਤੇ ਕੇਂਦਰ ਤੋਂ ਦੂਰ ਹੋ ਜਾਂਦਾ ਹੈ। ਅਕਲ ਦਾ ਗਿਆਨ ਚਾਹੇ ਕਿਤਨਾ ਹੀ ਡੂੰਘਾ ਅਤੇ ਤੀਖਣ ਹੋਵੇ, ਪਰ ਪਰਮਾਰਥ ਦੀਆਂ ਗੁੰਝਲਾਂ ਨੂੰ ਖੋਲ੍ਹਣਾ ਉਸ ਲਈ ਬਹੁਤ ਹੀ ਕਠਿਨ ਹੈ।

ਕੁਝ ਸਮਾਂ ਆਪ ਨੇ ਸੰਤ ਭਾਈ ਕਾਲਾ ਸਿੰਘ ਜੀ ਤੋਂ ਅਤੇ ਪੰਡਤ ਸ੍ਰੀ ਰਾਮ ਸ਼ਰਣ ਦਾਸ ਜੀ ਤੋਂ ਸੰਸਕ੍ਰਿਤ ਵਿਦਿਆ ਦਾ ਅਭਿਆਸ ਕੀਤਾ। ਆਪ ਦਾ ਬਹੁਤ ਸਾਰਾ ਸਮਾਂ ਇਕਾਂਤ ਵਿਚ ਲੰਘਦਾ ਸੀ। ਪਰਮਾਰਥ ਦੀਆਂ ਗੁੰਝਲਾਂ ਨੂੰ ਖੋਲ੍ਹਣ ਲਈ ਆਪ ਨੇ ਉਸ ਸਮੇਂ ਇਹਨਾਂ ਚੰਗੇ ਚੰਗੇ ਘਾਲੀ ਮਹਾਂਪੁਰਸ਼ਾਂ ਦਾ ਸੰਗ ਕੀਤਾ। ਉਨ੍ਹਾਂ ਦੇ ਦੱਸੇ ਹੋਏ ਮਾਰਗਾਂ ਤੇ ਚੱਲਣ ਦਾ ਵੀ ਪੂਰਾ ਪ੍ਰਯਤਨ ਕੀਤਾ, ਪ੍ਰੰਤੂ ਜਿਸ ਰਸਾ-ਵੇਸ਼ ਵਿਚ ਆਪ ਜਾਣਾ ਚਾਹੁੰਦੇ ਸਨ ਉਹ ਪੂਰਨ ਰਸ ਆਪ ਨੂੰ ਨਾ ਮਿਲ ਸਕਿਆ।

ਸੰਤ ਭਾਈ ਫਤਹਿ ਚੰਦ ਦੀ ਆਗਿਆ ਅਨੁਸਾਰ ਆਪ ਕਥਾ ਦੀ ਸੇਵਾ ਜਿੱਥੇ ਵੀ ਜਾਂਦੇ ਕਰਦੇ ਰਹਿੰਦੇ ਸਨ। ਪਰ ਆਪ ਦਾ ਬਹੁਤ ਸਾਰਾ ਸਮਾਂ ਕਮਾਲੀਆ ਜਾਂ ਸ਼ੁਜਾਬਾਦ ਵਿਚ ਹੀ ਸਫਲ ਹੁੰਦਾ ਸੀ।

ਗਰਮੀ ਦਾ ਮੌਸਮ ਸੀ। ਆਪ ਸ਼ੁਜਾਬਾਦ (ਮੁਲਤਾਨ) ਟਿਕੇ ਹੋਏ ਸਨ। ਦੁਪਹਿਰ ਦੇ ਸਮੇਂ ਪ੍ਰਸ਼ਾਦ ਛਕਣ ਮਗਰੋਂ ਭਾਈ ਸਾਹਿਬ ਸਿੰਘ ਜੀ (ਜੋ ਸ਼ੁਜਾਬਾਦ ਦੇ ਪੂਜਜ ਸੰਤ ਭਾਈ ਤਾਰਾ ਸਿੰਘ ਜੀ ਦੇ ਸਪੁੱਤਰ ਸਨ ਤੇ ਚੰਗੀ ਪਰਮਾਰਥ ਦੀ ਲਗਨ ਅਤੇ ਖਿੱਚ ਰੱਖਦੇ ਸਨ) ਆਪ ਪਾਸ ਆ ਗਏ ਤੇ ਕਹਿਣ ਲੱਗੇ: ਇਹ ਇਕ ਨਵੀਂ ਜਿਹੀ ਕਿਤਾਬ ਮੈਂ ਲਿਆਇਆ ਹਾਂ, ਜੇਕਰ ਆਪ ਦਾ ਚਿੱਤ ਕਰੇ ਤਾਂ ਪੜ੍ਹ ਲੈਣਾ। ਸੰਤ ਪਿਤਾ ਜੀ

ਹੱਸਕੇ ਕਹਿਣ ਲੱਗੇ: ਭਾਈ ਸਾਹਿਬ ਸਿੰਘ ਜੀ, 'ਕਿਆ ਪੜੀਐ ਕਿਆ ਗੁਨੀਐ।। ਕਿਆ ਬੇਦ ਪੁਰਾਨਾਂ ਸੁਨੀਐ।। ਪੜੈ ਸੁਨੇ ਕਿਆ ਹੋਈ।। ਜਉ ਸਹਜ ਨ ਮਿਲਿਓ ਸੋਈ।।' ਬਹੁਤ ਪੜ੍ਹ ਲਿਆ ਹੈ, ਬਹੁਤ ਹੀ ਅਗਾਂਹ ਹੈ। ਹਰ ਪੁਸਤਕ ਬੁੱਧੀ ਨੂੰ ਵਧਾਂਦੀ ਹੈ, ਫੁਰਨਿਆਂ ਨਾਲ ਮਨ ਨੂੰ ਭਰਦੀ ਹੈ, ਸਾਂਈਂ ਦੇ ਦੇਸ਼ ਦੀ ਕੋਈ ਸਹਾਇਕ ਨਹੀਂ ਬਣਦੀ, ਬਲਕਿ ਵਿੱਥ ਪਾਂਦੀ ਹੈ। ਇਸ ਲਈ ਆਪ ਇਹ ਪੁਸਤਕ ਲੈਜਾਓ ਅਤੇ ਮੈਨੂੰ ਨਿਸਚਿੰਤ ਟਿਕਣ ਦਿਓ।

ਭਾਈ ਸਾਹਿਬ ਸਿੰਘ ਇਕ ਤਕੜਾ ਗੁਰਬਾਣੀ ਦੀ ਸੂਝ ਬੂਝ ਵਾਲਾ ਰੱਬ ਦਾ ਪਿਆਰਾ ਸੀ। ਉਹ ਦਿਵਜ ਕੀਰਤਨ ਕਰਦਾ ਸੀ। ਉਸ ਦੇ ਅੰਦਰ ਰੱਬ ਦੇ ਮਿਲਾਪ ਦੀ ਡੂੰਘੀ ਤੜਫ ਅਤੇ ਖਿੱਚ ਸੀ। ਇਕਵੰਜਾ ਸ੍ਰੀ ਜਪੁਜੀ ਸਾਹਿਬ ਜੀ ਦੇ ਪਾਠ ਉਹ ਨਿਤਨੇਮ ਨਾਲ ਕਰਦਾ ਹੁੰਦਾ ਸੀ। ਇਕ ਆਸਣ ਤੇ ਉਸ ਨੇ ਕਈ ਸ੍ਰੀ ਗੁਰੂ ਗ੍ਰੰਥ ਸਾਹਿਬ ਪਾਤਿਸ਼ਾਹ ਦੇ ਅਖੰਡ ਪਾਠ ਮੱਧ ਤਕ ਕੀਤੇ ਸਨ। ਪਰਮਾਰਥ ਦੀ ਉਸ ਨੂੰ ਉਮਰ ਤੋਂ ਵੱਧ ਸਮਝ ਸੀ। ਸੋ ਉਹ ਕਹਿਣ ਲੱਗੇ ਕਿ ਅੱਛਾ ਮੈਂ ਆਪ ਦੇ ਸਿਰਹਾਣੇ ਥੱਲੇ ਇਹ ਪੁਸਤਕ ਰੱਖ ਜਾਂਦਾ ਹਾਂ ਜੇਕਰ ਆਰਾਮ ਕਰਨ ਮਗਰੋਂ ਆਪ ਦਾ ਚਿੱਤ ਕਰੇ ਤਾਂ ਇਸ ਨੂੰ ਪੜ੍ਹ ਲੈਣਾ, ਨਾ ਚਿੱਤ ਕਰੇ ਤਾਂ ਮੈਂ ਸ਼ਾਮ ਨੂੰ ਆਪ ਪਾਸੋਂ ਵਾਪਸ ਲੈ ਜਾਵਾਂਗਾ।

ਭਾਈ ਸਾਹਿਬ ਸਿੰਘ ਜੀ ਚਲੇ ਗਏ। ਜੋ ਪੁਸਤਕ ਉਹ ਸੰਤ ਪਿਤਾ ਜੀ ਦੇ ਸਿਰਹਾਣੇ ਥੱਲੇ ਰੱਖ ਗਏ ਸਨ, ਉਹ 'ਰਾਣਾ ਸੂਰਤ ਸਿੰਘ' ਦਾ ਟਰੈਕਟ ਸੀ, ਜੋ ਖਾਲਸਾ ਟਰੈਕਟ ਸੁਸਾਇਟੀ ਨੇ ਛਾਪਿਆ ਸੀ। ਦੁਪਹਿਰ ਦੇ ਆਰਾਮ ਕਰਨ ਤੋਂ ਬਾਅਦ ਜਦ ਆਪ ਨੀਂਦ ਤੋਂ ਉਥਾਨ ਹੋਏ ਤਾਂ ਸੁਖਮਨੀ ਸਾਹਿਬ ਜੀ ਦਾ ਪਾਠ ਸੰਪੂਰਨ ਕੀਤਾ, ਜਿਵੇਂ ਕਿ ਉਨ੍ਹਾਂ ਦਾ ਆਪਣਾ ਨਿਤ ਦਾ ਨੇਮ ਸੀ। ਉਸ ਤੋਂ ਮਗਰੋਂ ਸਿਰਹਾਣੇ ਹੇਠੋਂ ਆਪ ਨੇ ਪੁਸਤਕ ਕੱਢੀ ਤੇ ਜਦੋਂ ਖੋਲ੍ਹੀ, ਤਦੋਂ ਕੁਦਰਤ ਵਲੋਂ ਐਸਾ ਅਦਭੁਤ ਕ੍ਰਿਸ਼ਮਾ ਹੋਇਆ ਕਿ ਪੋਥੀ ਦਾ ਉਹ ਸਫ਼ਾ ਖੁਲ੍ਹਿਆ ਜਿਥੇ ਇਸ ਰਚਨਾਂ ਦੇ ਲਿਖਣਹਾਰ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਪੰਜਾਂ ਖੰਡਾਂ ਨੂੰ ਮੂਰਤੀਮਾਨ ਕੀਤਾ ਸੀ। ਆਪ ਨੇ ਉਹ ਸਫ਼ੇ ਪੜ੍ਹੇ, ਸਵਾਦ ਆਇਆ। ਫਿਰ ਆਪ ਨੇ ਮੁੱਢ ਤੋਂ ਟਰੈਕਟ ਪੜ੍ਹਨਾ ਸ਼ੁਰੂ ਕੀਤਾ। ਬੜੇ ਹੀ ਸਵਾਦ ਵਿਚ ਆਪ ਦੀ ਸੁਰਤ ਰਸ-ਲੀਨ ਹੋ ਗਈ। ਕੁਝ ਸਮੇਂ ਬਾਦ ਖ਼ਿਆਲ ਆਇਆ ਕਿ ਦੇਖੀਏ ਇਸ ਪੁਸਤਕ ਦਾ ਕਰਤਾ ਕੌਣ ਹੈ? ਪਹਿਲਾ ਟਾਈਟਲ ਪੇਜ ਦੇਖਿਆ ਤੇ ਉਸ ਉੱਪਰ ਲਿਖਿਆ ਹੋਇਆ ਸੀ 'ਸੁੰਦਰੀ ਕਰਤਾ'। ਇਹ ਸੁੰਦਰੀ ਕਰਤਾ ਕੌਣ ਹੈ? ਪਤਾ ਨਹੀਂ। ਫਿਰ ਖਿਆਲ ਆਇਆ ਕਿ ਦੇਖੀਏ ਇਹ ਪੁਸਤਕ ਛੱਪੀ ਕਿੱਥੇ ਹੈ? ਤਾਂ ਅਖ਼ੀਰੀ ਟਾਈਟਲ ਤੇ ਲਿਖਿਆ ਹੋਇਆ ਸੀ 'ਵਜ਼ੀਰ ਿਦ ਪ੍ਰੈਸ ਅੰਮ੍ਰਿਤਸਰ ਵਿਚ ਛਪੀ।'

ਭਾਈ ਵਜ਼ੀਰ ਸਿੰਘ, ਜਿਸ ਦੇ ਪ੍ਰੈਸ ਵਿੱਚ ਇਹ ਰਾਣਾ ਸੂਰਤ ਸਿੰਘ ਦਾ ਟਰੈਕਟ ਛਪਿਆ ਸੀ, ਉਹ ਕਮਾਲੀਏ ਦੇ ਹੀ ਸਨ। ਇਸ ਗੱਲ ਦਾ ਪਤਾ ਸੰਤ ਪਿਤਾ ਜੀ ਨੂੰ ਭਲੀ ਪ੍ਰਕਾਰ ਸੀ। ਸੋ ਉਨ੍ਹਾਂ ਨੇ ਸੋਚਿਆ ਕਿ ਜਿਸ ਗੁਰੂ ਕੇ ਲਾਲ ਨੇ ਇਹ ਕਮਾਲ ਦੀ ਪੁਸਤਕ ਲਿਖੀ ਹੈ ਉਸ ਦਾ ਪਤਾ ਜ਼ਰੂਰ ਹੀ ਭਾਈ ਵਜ਼ੀਰ ਸਿੰਘ ਜੀ ਨੂੰ ਹੋਣਾ ਹੈ।

ਸਮੇਂ ਬਾਅਦ ਆਪ ਸ਼ੁਜਾਬਾਦ ਤੋਂ ਕਮਾਲੀਏ ਪਹੁੰਚੇ। ਭਾਈ ਵਜ਼ੀਰ ਸਿੰਘ ਦਾ ਪਤਾ ਉਨ੍ਹਾਂ ਦੇ ਘਰ ਤੋਂ ਮੰਗਵਾਇਆ ਤਾਂ ਪਤਾ ਲਗਾ ਕਿ ਭਾਈ ਵਜ਼ੀਰ ਸਿੰਘ ਜੀ ਅੱਜ ਕਲ੍ਹ ਕਮਾਲੀਏ ਆਪਣੇ ਘਰ ਹੀ ਆਏ ਹੋਏ ਹਨ। ਆਪਨੇ ਉਨ੍ਹਾਂ ਨੂੰ ਸੱਦ ਘੱਲਿਆ, ਉਹ ਮਿਲਣ ਲਈ ਆ ਗਏ। ਭਾਈ ਵਜ਼ੀਰ ਸਿੰਘ ਜੀ ਤੋਂ ਪੁੱਛਿਆ: 'ਭਾਈ ਵਜ਼ੀਰ ਸਿੰਘ ਜੀ! ਇਕ ਪੁਸਤਕ ਰਾਣਾ ਸੂਰਤ ਸਿੰਘ ਦੇ ਨਾ ਕਰਕੇ ਆਪ ਦੇ ਛਾਪੇਖ਼ਾਨ ਛਪੀ ਹੈ, ਉਸ ਦਾ ਲੇਖਕ ਕੌਣ ਹੈ?'

ਭਾਈ ਵਜ਼ੀਰ ਸਿੰਘ ਜੀ ਹੱਸ ਕੇ ਕਹਿਣ ਲਗੇ: 'ਉਸ ਪੁਸਤਕ ਦਾ ਲਿਖਾਰੀ ਮੇਰਾ ਪ੍ਰੈਸ ਦਾ ਭਾਈਵਾਲ ਹੈ ਅਤੇ ਉਨ੍ਹਾਂ ਦਾ ਨਾਂ ਹੈ ਭਾਈ ਵੀਰ ਸਿੰਘ ਜੀ। ਉਹ ਪ੍ਰੈਸ ਵਿਚ ਮੇਰੇ ਨਾਲ ਹੀ ਕੰਮ ਕਰਦੇ ਹਨ ਅਤੇ ਅਮ੍ਰਿਤਸਰ ਦਾ ਹੀ ਉਨ੍ਹਾਂ ਦਾ ਨਿਵਾਸ ਹੈ।' ਆਪ ਨੇ ਕਿਹਾ: 'ਭਾਈ ਵਜ਼ੀਰ ਸਿੰਘ! ਕੀ ਉਸ ਮਹਾਂਪੁਰਸ਼ ਦੇ ਮੈਨੂੰ ਤੁਸੀਂ ਦਰਸ਼ਨ ਕਰਾ ਦੇਸੋ?' ਤਾਂ ਉਨ੍ਹਾਂ ਉੱਤਰ ਦਿੱਤਾ ਕਿ ਜਦੋਂ ਵੀ ਆਪ ਸ੍ਰੀ ਅੰਮ੍ਰਿਤਸਰ ਜੀ ਆਓ, ਮੈਂ ਬੜੀ ਖੁਸ਼ੀ ਨਾਲ ਆਪ ਨੂੰ ਉਹਨਾਂ ਨਾਲ ਮਿਲਾ ਦੇਸਾਂ।

ਕੁਛ ਸਮੇਂ ਮਗਰੋਂ ਸੰਤ ਜੀ ਨੇ ਸ੍ਰੀ ਅੰਮ੍ਰਿਤਸਰ ਜੀ ਦੀ ਯਾਤਰਾ ਦਾ ਸੰਕਲਪ ਕੀਤਾ। ਕਮਾਲੀਏ ਤੋਂ ਚੱਲਕੇ ਸ੍ਰੀ ਅੰਮ੍ਰਿਤਸਰ ਪਹੁੰਚੇ ਤੇ ਡੇਰਾ ਬਾਬਾ ਮਿਸ਼ਰਾ ਸਿੰਘ ਜੀ ਦੇ ਅਸਥਾਨ ਤੇ ਆਪਣਾ ਡੇਰਾ ਕੀਤਾ। ਉਸ ਸਮੇਂ ਉਸ ਅਸਥਾਨ ਦੇ ਪੂਜਜ ਮਹੰਤ ਸ੍ਰੀ ਮਾਨ ਭਾਈ ਰਤਨ ਸਿੰਘ ਜੀ ਸਨ। ਸ੍ਰੀ ਹਰਿਮੰਦਰ ਸਾਹਿਬ ਤੇ ਹੋਰ ਪਵਿਤ੍ਰ ਅਸਥਾਨਾਂ ਦੀ ਯਾਤਰਾ ਨੂੰ ਆਪ ਨੇ ਦੋ ਚਾਰ ਦਿਨਾਂ ਅੰਦਰ ਸੰਪੂਰਨ ਕੀਤਾ। ਸੇਵਾ ਪੰਥੀ ਮਹਾਂ ਪੁਰਸ਼ ਮਹੰਤ ਉੱਤਮ ਸਿੰਘ ਸਾਹਿਬ ਅਤੇ ਉਨ੍ਹਾਂ ਦੇ ਉਤਰ ਅਧਿਕਾਰੀ ਗਿਆਨੀ ਅਮੀਰ ਸਿੰਘ ਜੀ ਦੇ ਵੀ ਆਪ ਨੇ ਦਰਸ਼ਨ ਦੀਦਾਰੇ ਕੀਤੇ। ਸ੍ਰੀ ਸੰਤ ਪਿਤਾ ਜੀ ਦੇ ਵਿਦਿਆ ਦਾਤਾ ਸੰਤ ਭਾਈ ਫ਼ਤਹਿ ਚੰਦ ਸਾਹਿਬ ਜਦੋਂ ਭੀ ਸ੍ਰੀ ਅੰਮ੍ਰਿਤਸਰ ਜਾਂਦੇ ਸਨ, ਤਾਂ ਸਦਾ ਇਸੇ ਡੇਰੇ ਵਿਚ ਹੀ ਨਿਵਾਸ ਕੀਤਾ ਕਰਦੇ ਸਨ।

ਅਚਾਨਕ ਹੀ ਖਿਆਲ ਆਇਆ ਕਿ ਭਾਈ ਵਜ਼ੀਰ ਸਿੰਘ ਜੀ ਨੂੰ ਮਿਲੀਏ ਅਤੇ ਉਨ੍ਹਾਂ ਦੇ ਰਾਹੀਂ ਭਾਈ ਵੀਰ ਸਿੰਘ ਜੀ ਦੇ ਭੀ ਦਰਸ਼ਨ ਕਰੀਏ। ਆਪ ਸ੍ਰੀ ਹਰਿਮੰਦਰ ਸਾਹਿਬ ਦੀ ਸਵੇਰੇ ਯਾਤਰਾ ਕਰਕੇ ਸਿੱਧੇ ਹੀ ਹਾਲ ਬਜ਼ਾਰ, ਜਿਥੇ ਵਜ਼ੀਰ ਹਿੰਦ ਪ੍ਰੈਸ ਸੀ, ਜਾ ਪਹੁੰਚੇ। ਵਡਾ ਦਰਵਾਜ਼ਾ ਪ੍ਰੈਸ ਦਾ ਬੰਦ ਸੀ, ਸੋ ਆਪ ਨੇ ਖੜਕਾਇਆ। ਛੋਟੀ ਬਾਰੀ ਰਾਹੀਂ ਇਕ ਸਜਣ ਬਾਹਰ ਆਇਆ, ਉਸ ਤੋਂ ਪੁੱਛਿਆ ਕਿ ਭਾਈ ਵਜ਼ੀਰ ਸਿੰਘ ਜੀ ਕਿੱਥੇ ਹਨ ਤਾਂ ਉਹ ਕਹਿਣ ਲੱਗਾ ਕਿ ਉਹ ਤਾਂ ਦੋ ਤਿੰਨ ਦਿਨਾਂ ਤੋਂ ਕਮਾਲੀਏ ਗਏ ਹੋਏ ਹਨ। ਫਿਰ ਆਪ ਨੇ ਪੁੱਛਿਆ: ਭਾਈ ਤੇਰਾ ਨਾਮ ਕੀ ਹੈ, ਤਾਂ ਉਹ ਕਹਿਣ ਲੱਗਾ ਕਿ ਮੇਰਾ ਨਾਮ ਮੂਲਾ ਸਿੰਘ ਹੈ; ਮੈਂ ਇਥੇ ਪ੍ਰੈਸ ਵਿਚ ਬਤੌਰ ਸੇਵਾਦਾਰ ਕੰਮ ਕਰਦਾ ਹਾਂ। ਸ੍ਰੀ ਸੰਤ ਜੀ ਨੇ ਕਿਹਾ ਭਾਈ ਮੂਲਾ ਸਿੰਘ ਜੀ, ਭਾਈ ਵੀਰ ਸਿੰਘ ਜੀ, ਜੋ ਇਸ ਪ੍ਰੈਸ ਦੇ ਮਾਲਕ ਹਨ, ਉਹ ਕਿੱਥੇ ਹਨ? ਮੈਂ ਉਨ੍ਹਾਂ ਨੂੰ ਮਿਲਣਾ ਹੈ। ਭਾਈ ਮੂਲਾ ਸਿੰਘ ਜੀ ਕਹਿਣ ਲਗੇ ਕਿ ਇਹ ਪ੍ਰੈਸ ਦੇ ਨਾਲ ਵਾਲੇ ਮਕਾਨ ਵਿਚ ਉੱਪਰ ਰਹਿੰਦੇ ਹਨ ਪਰ ਅੱਜ ਐਤਵਾਰ ਹੈ ਤੇ ਪ੍ਰੈਸ ਬੰਦ ਹੈ ਇਸ ਕਰਕੇ ਆਪ ਉਨ੍ਹਾਂ ਨੂੰ ਅੱਜ ਨਹੀਂ ਮਿਲ ਸਕੋਗੇ।

ਸੰਤ ਪਿਤਾ ਜੀ ਆਪਣੀ ਜ਼ਬਾਨੀ ਦੱਸਿਆ ਕਰਦੇ ਸਨ ਕਿ ਮੇਰੇ ਮਨ ਵਿਚ ਦਰਸ਼ਨ ਦੀ ਬਹੁਤ ਭਾਰੀ ਤੜਫ਼ ਸੀ। ਸੋ ਮੈਂ ਛਾਪੇਖ਼ਾਨੇ ਦੀ ਛੋਟੀ ਬਾਰੀ ਤੋਂ ਟੱਪ ਕੇ, ਛਾਪੇਖ਼ਾਨੇ ਦੇ ਵਿਹੜੇ ਵਿਚ ਜਾ ਖੜਾ ਹੋਇਆ ਅਤੇ ਉਥੋਂ ਜ਼ੋਰ ਦੀ ਅਵਾਜ਼ ਭਾਈ ਸਾਹਿਬ ਜੀ ਦਾ ਨਾਮ ਲੈ ਕੇ ਮਾਰੀ। ਭਾਈ ਸਾਹਿਬ ਉਸ ਸਮੇਂ ਆਪਣੇ ਮਕਾਨ ਦੀ ਧੁਰ ਛੱਤ ਤੇ ਸਨ। ਕੇਸੀ ਇਸ਼ਨਾਨ ਕੀਤਾ ਹੋਇਆ ਸੀ, ਸਿਰ ਤੇ ਇਕ ਪਰਨਾ ਸੀ, ਮੇਰੀ ਅਵਾਜ਼ ਪਹੁੰਚਣ ਤੇ ਉਨ੍ਹਾਂ ਨੇ ਉਪਰੋਂ ਛਾਪੇਖ਼ਾਨੇ ਵਾਲੇ ਪਾਸੇ ਤੱਕਿਆ ਤੇ ਕਹਿਣ ਲੱਗੇ, ਅਇਆ ਜੀ। ਆਪ ਛਾਪੇਖ਼ਾਨੇ ਦੇ ਵਿਹੜੇ ਵਿਚ ਆ ਗਏ ਤੇ ਸ੍ਰੀ ਸੰਤ ਪਿਤਾ ਜੀ ਨੂੰ ਉੱਪਰ ਗੋਲ ਕਮਰੇ ਵਿਚ ਲੈ ਗਏ।

ਸੰਤ ਪਿਤਾ ਜੀ ਦੱਸਦੇ ਸਨ ਕਿ ਮੇਰਾ ਇਹ ਮਿਲਾਪ ਭਾਈ ਸਾਹਿਬ ਜੀ ਨਾਲ ਪਹਿਲਾ ਮਿਲਾਪ ਸੀ। ਮੈਂ ਉਨ੍ਹਾਂ ਨੂੰ ਕਿਹਾ ਕਿ ਮੈਂ ਆਪ ਤੋਂ ਪਰਮਾਰਥ ਬਾਬਤ ਸ਼ੁਭ ਵਿਚਾਰਾਂ ਸੁਨਣੀਆਂ ਹਨ ਅਤੇ ਆਪਣੀਆਂ ਵਿਚਾਰਾਂ ਦੱਸਣੀਆਂ ਹਨ। ਸੋ ਇਨ੍ਹਾਂ ਗੱਲਾਂ ਨੂੰ ਸ਼ੁਰੂ ਕਰਨ ਤੋਂ ਪਹਿਲਾਂ ਦੋ ਗੱਲਾਂ ਮੈਂ ਜ਼ਰੂਰੀ ਕਰਨਾ ਚਾਹੁੰਦਾ ਹਾਂ। ਪਹਿਲੀ ਗੱਲ ਇਹ ਕਿ ਆਪ ਜੀ ਮੈਨੂੰ ਆਗਿਆ ਦਿਓ ਕਿ ਮੈਂ ਇਸ ਦਰਵਾਜ਼ੇ ਨੂੰ ਬੰਦ ਕਰ ਦਿਆਂ ਅਤੇ ਦੂਸਰੀ ਗੱਲ ਇਹ ਹੈ ਕਿ ਜੋ ਗੱਲਾਂ ਆਪਸ ਵਿੱਚ ਪਰਮਾਰਥ ਦੀਆਂ ਕਰਨੀਆਂ ਹਨ ਜੋ ਰਾਜ਼ ਪੁੱਛਣੇ ਉਸ ਵਿਚ ਕੋਈ ਛੁਪਾ ਨਾ ਮੈਂ ਰਖਾਂਗਾ ਅਤੇ ਨਾ ਹੀ ਆਪ ਨੇ ਕੁਛ ਲਕੋ ਰਖਣਾ। ਭਾਈ ਸਾਹਿਬ ਜੀ ਮੁਸਕਰਾਏ ਤੇ ਕਿਹਾ 'ਸੱਚ ਦੇ ਰਸਤੇ ਸੱਚ ਦੀ ਹੀ ਵਰਤੋਂ ਹੋਣੀ ਚਾਹੀਏ, ਜੋ ਕੁਛ ਮੈਨੂੰ ਪਤਾ ਹੈ, ਅਤੇ ਜੋ ਕੁਛ ਮੈਨੂੰ ਪ੍ਰਾਪਤ ਹੋਇਆ ਹੈ ਉਹ ਮੈਂ ਆਪ ਨੂੰ ਸੱਚੋ ਸੱਚ ਦੱਸ ਦੇਵਾਂਗਾ।'

ਇਨ੍ਹਾਂ ਬਚਨਾਂ ਤੋਂ ਬਾਅਦ ਸੰਤ ਪਿਤਾ ਜੀ ਨੇ ਸ਼ੁਰੂ ਤੋਂ ਲੈ ਕੇ ਅਖ਼ੀਰ ਤੱਕ ਸੱਚ ਲਈ ਜੋ ਆਪ ਦੇ ਹਿਰਦੇ ਵਿਚ ਅਕਾਂਕਸ਼ਾ, ਸਾਧਨ ਅਤੇ ਜੋ ਉਸ ਨੂੰ ਫਲ ਲੱਗਾ, ਸਭ ਕੁਛ ਭਾਈ ਸਾਹਿਬ ਜੀ ਦੇ ਅੱਗੇ ਰੱਖ ਦਿੱਤਾ। ਜਿਉਂ ਜਿਉਂ ਭਾਈ ਸਾਹਿਬ ਸੁਣਦੇ ਜਾਣ ਤਿਉਂ ਤਿਉਂ ਆਪ ਚਕ੍ਰਿਤ ਹੁੰਦੇ ਜਾਣ ਕਿ ਇਸ ਛੋਟੀ ਜਿਹੀ ਉਮਰ ਵਿਚ ਇਸ ਲੜਕੇ ਨੇ ਮਹਾਨ ਘਾਲ ਨੂੰ ਘਾਲਿਆ ਹੈ। ਉਸ ਤੋਂ ਮਗਰੋਂ ਭਾਈ ਸਾਹਿਬ ਜੀ ਨੇ ਆਪਣੀ ਘਾਲ ਅਤੇ ਪ੍ਰਾਪਤੀ ਵਿਸਥਾਰ ਸਹਿਤ ਸੰਤ ਜੀ ਨੂੰ ਦੱਸੀ। ਗੁੱਝੇ ਭੇਤ ਖੋਲ੍ਹੇ। ਇਨ੍ਹਾਂ ਵਿਚਾਰ ਵਟਾਂਦਰਿਆਂ ਨੇ ਤਕਰੀਬਨ ਸਾਢੇ ਤਿੰਨ ਘੰਟੇ ਲੈ ਲਏ। ਘੜੀ ਨੇ ਡੇਢ ਵਜਾਇਆ। ਆਪ ਸੰਤ ਜੀ ਜਾਣ ਲਈ ਤਿਆਰ ਹੋਏ ਤਦੋਂ ਅਚਾਨਕ ਭਾਈ ਸਾਹਿਬ ਜੀ ਨੇ ਪੁੱਛਿਆ ਕਿ ਕੋਈ ਸੇਵਾ ਦੱਸੋ, ਤਾਂ ਕਹਿਣ ਲੱਗੇ ਕਿ ਆਪ ਨੇ ਆਤਮਕ ਭੋਜਨ ਛਕਾਇਆ ਹੈ ਹੁਣ ਸਰੀਰਕ ਭੋਜਨ ਬੀ ਛਕਾਓ।

ਭਾਈ ਸਾਹਿਬ ਦੇ ਮਨ ਵਿਚ ਇਸ ਸਰਲਤਾ ਨੇ ਬੜਾ ਡੂੰਘਾ ਅਸਰ ਕੀਤਾ। ਇਸ ਸਰਲਤਾ ਨੇ ਇਨ੍ਹਾਂ ਦੋਹਾਂ ਮਹਾਨ ਹਸਤੀਆਂ ਨੂੰ ਅਤਿ ਹੀ ਨੇੜੇ ਕਰ ਦਿਤਾ। ਸਤਿਗੁਰੂ ਦਾ ਬਖਸ਼ਿਆ ਪ੍ਰਸ਼ਾਦ ਆਇਆ ਅਤੇ ਸ੍ਰੀ ਸੰਤ ਪਿਤਾ ਪ੍ਰਸ਼ਾਦ ਛਕ ਕੇ ਭਾਈ ਸਾਹਿਬ ਦੇ ਘਰੋਂ ਵਿਦਾ ਹੋ ਗਏ।

ਤੱਕੀ ਤੇ ਕਿਹਾ ਜੈਰਾਜ ਸਿੰਘ ਮੈਂ ਆ ਗਿਆ ਹਾਂ। ਇਤਨੇ ਅੱਖਰ ਸੁਣਦਿਆਂ ਹੀ ਭਾਈ ਜੈਰਾਜ ਸਿੰਘ ਨੇ ਅੱਖਾਂ ਖੋਲ੍ਹੀਆਂ ਤੇ ਕਿਹਾ: ਵੀਰ ਜੀ ਤੁਸੀਂ ਆ ਗਏ ਹੋ ਸ਼ੁਕਰ ਹੈ, ਤੇ ਇਨ੍ਹਾਂ ਅੱਖਰਾਂ ਨਾਲ ਹੀ ਆਪ ਨੇ ਆਪਣੇ ਸੁਆਸ ਦੇ ਦਿੱਤੇ।

ਦੂਸਰੀ ਭਲਕ ਉਨ੍ਹਾਂ ਦੇ ਸਰੀਰ ਦਾ ਅੰਤਮ ਸੰਸਕਾਰ ਉਥੇ ਹੀ ਹੋਣਾ ਸੀ ਜਿਥੇ ਕਿ ਭਾਈ ਜੈਰਾਜ ਸਿੰਘ ਜੀ ਦੀ ਚੱਕੀ ਸੀ। ਕਮਾਲੀਏ ਦੇ ਬਹੁਤ ਸਾਰੇ ਲੋਗ ਇਸ ਮਹਾਨ ਦੁਰਘਟਨਾ ਕਰਕੇ ਉਥੇ ਇਕੱਠੇ ਹੋਏ ਸਨ। ਸੰਤ ਪਿਤਾ ਜੀ ਭੀ ਉਥੇ ਪਹੁੰਚੇ ਹੋਏ ਸਨ। ਭਾਈ ਜੈਰਾਜ ਸਿੰਘ ਦੇ ਸਰੀਰ ਦੇ ਅੰਤਮ ਸੰਸਕਾਰ ਲਈ ਤਿਆਰੀ ਹੋ ਰਹੀ ਸੀ ਕਿ ਅਚਾਨਕ ਭਾਈ ਸਾਹਿਬ ਜੀ ਨੇ ਸੰਤ ਪਿਤਾ ਜੀ ਨੂੰ ਇਸ਼ਾਰਾ ਕਰਕੇ ਬੁਲਾਇਆ। ਨਾਲ ਲੈ ਕੇ ਕੁੱਛ ਵਿੱਥ ਤੇ ਦੂਰ ਚਲੇ ਗਏ। ਉਥੇ ਜਾਕੇ ਆਪ ਖੜੇ ਹੋ ਗਏ ਤੇ ਕਹਿਣ ਲਗੇ ਕਿ ਇਸ ਵੇਲੇ ਕੋਈ ਵੀ ਗੱਲ ਕਰਨੀ ਮੇਰੇ ਲਈ ਨਾ ਤਾਂ ਮੁਨਾਸਬ ਹੈ ਤੇ ਨਾਂ ਹੀ ਸਮਾ ਹੈ ਪ੍ਰੰਤੂ ਕੋਈ ਅਰਸ਼ਾਂ ਤੋਂ ਮਜਬੂਰ ਕਰ ਰਿਹਾ ਹੈ ਕਿ ਮੈਂ ਆਪ ਨੂੰ ਦੋ ਅਖਰ ਕਹਿ ਦਿਆਂ ਅਤੇ ਉਹ ਅੱਖਰ ਇਹ ਹਨ ਕਿ ਸੰਤ ਭਾਈ ਫਤਹਿ ਚੰਦ ਜੀ ਆਪ ਤੇ ਪ੍ਰਸੰਨ ਨਹੀਂ ਹਨ। ਇਹ ਅੱਖਰ ਕਹਿ ਕੇ ਭਾਈ ਸਾਹਿਬ ਜੀ ਤੇ ਸੰਤ ਜੀ ਆਪੋ ਆਪਣੇ ਅਸਲ ਟਿਕਾਣੇ ਤੇ ਵਾਪਸ ਆ ਗਏ ਅਤੇ ਭਾਈ ਸਾਹਿਬ ਆਪਣੇ ਵੀਰ ਦੇ ਅੰਤਮ ਸੰਸਕਾਰ ਕਰਨ ਪਿੱਛੋਂ ਵਾਪਸ ਸ੍ਰੀ ਅੰਮ੍ਰਿਤਸਰ ਚਲੇ ਗਏ।

ਸੰਨ ੧੯੧੩ ਵਿਚ ਸੰਤ ਪਿਤਾ ਜੀ ਫਿਰ ਸ੍ਰੀ ਅੰਮ੍ਰਿਤਸਰ ਗਏ। ਆਪ ਦੇ ਮਨ ਵਿਚ, ਜਿਸ ਦਿਨ ਤੋਂ ਇਹ ਅੱਖਰ ਭਾਈ ਸਾਹਿਬ ਜੀ ਨੇ ਕਹੇ ਸਨ ਕਿ 'ਸੰਤ ਭਾਈ ਫਤਹਿ ਚੰਦ ਜੀ ਆਪ ਤੇ ਪ੍ਰਸੰਨ ਨਹੀਂ ਹਨ', ਉਸ ਦਿਨ ਤੋਂ ਕੁਛ ਬੇਚੈਨੀ ਜਿਹੀ ਰਹਿਣ ਲਗ ਪਈ ਸੀ। ਆਪ ਛਾਪੇ ਖਾਨੇ ਆਏ ਤੇ ਭਾਈ ਸਾਹਿਬ ਜੀ ਨੂੰ ਮਿਲੇ ਤੇ ਪੁਛਿਆ ਕਿ ਆਪ ਨੂੰ ਕਿਸ ਤਰ੍ਹਾਂ ਪਤਾ ਹੈ ਕਿ ਸੰਤ ਭਾਈ ਫਤਹਿ ਚੰਦ ਸਾਹਿਬ ਮੇਰੇ ਤੇ ਪ੍ਰਸੰਨ ਨਹੀਂ? ਭਾਈ ਸਾਹਿਬ ਨੇ ਕਿਹਾ ਕਿ ਫਕੀਰਾਂ ਦੇ ਫਰਸ਼ਾਂ ਤੇ ਭੀ ਆਪੋ ਵਿਚ ਸਬੰਧ ਹੁੰਦੇ ਹਨ ਅਤੇ ਅਰਸ਼ਾਂ ਤੇ ਵੀ। ਸੋ ਇਹ ਫਕੀਰੀ ਰਮਜ਼ਾਂ ਹਨ ਰਾਜ਼ ਨਹੀਂ ਦੇਈਦੇ, ਸੰਤ ਜੀ ਨੇ ਪੁਛਿਆ ਕਿ ਆਪ ਨੂੰ ਕਿਵੇਂ ਇਹ ਗੱਲ ਅਨੁਭਵ ਹੋਈ ਹੈ? ਕੀ ਆਪ ਦੱਸ ਸਕੋਗੇ ਕਿ ਮੇਰੇ ਤੇ ਉਹ ਕਿਉਂ ਪ੍ਰਸੰਨ ਨਹੀਂ ਹਨ? ਭਾਈ ਸਾਹਿਬ ਨੇ ਕਿਹਾ ਸੰਤ ਭਾਈ ਫਤਹਿ ਚੰਦ ਸਾਹਿਬ ਇਕ ਰਸਿਕ ਬੈਰਾਗੀ ਸੰਤ ਸਨ ਤੇ ਜਿਸ ਫ਼ਕੀਰ ਦਾ ਆਪ ਸੰਗ ਕਰ ਰਹੇ ਹੋ ਉਹ ਤਪੱਸਵੀ ਤਾਂ ਹੈ, ਤਪ ਵਿਚ ਤੇਜ ਹੈ, ਪ੍ਰਕਾਸ਼ ਹੈ, ਸ਼ਕਤੀ ਹੈ, ਵਾਕ ਸਿਧੀ ਹੈ ਪ੍ਰੰਤੂ ਤਪ ਵਿਚ ਰਸ ਨਹੀਂ। ਤਪ ਵਿਚ ਜੜ੍ਹ ਅਤੇ ਚੇਤਨ ਮਾਇਆ ਦਾ ਵਿਸਤਾਰ ਹੁੰਦਾ ਹੈ ਪ੍ਰੰਤੂ ਆਤਮਕ ਖੇੜੇ ਤੋਂ ਰੂਹ ਸਦਾ ਹੀ ਸੁੱਕੀ ਰਹਿੰਦੀ ਹੈ। ਆਪ ਦੇ ਪਹਿਲੇ ਮਹਾਂ ਪੁਰਸ਼ ਬੀਤ-ਰਾਗਤਾ ਵਿਚ ਸਨ, ਉਨ੍ਹਾਂ ਦੀ ਰੂਹ ਖੇੜੇ ਵਿਚ ਸੀ, ਉਨ੍ਹਾਂ ਦਾ ਮਨ ਸਦਾ ਹੀ ਪ੍ਰਫੁੱਲਤ ਸੀ, ਉਨ੍ਹਾਂ ਦੇ ਚਿਹਰੇ ਤੇ ਸਦਾ ਹੀ ਪ੍ਰਸੰਨਤਾ ਟਪਕਦੀ ਰਹਿੰਦੀ ਸੀ, ਸੋ ਇਸ ਖੇੜੇ ਦਾ ਬੀਜ ਆਤਮ-ਰਸ ਹੈ। ਇਸ ਰਸ ਨੂੰ ਤਪ ਦੀ ਗਰਮੀ ਖਤਮ ਕਰ ਦਿੰਦੀ ਹੈ। ਸੋ ਤੁਹਾਨੂੰ ਆਪਣਾ ਪਹਿਲਾ ਫਕੀਰ ਇਸ ਰਸ ਵਿਚ ਮਖ਼ਮੂਰ ਕਰਨਾ ਚਾਹੁੰਦਾ ਹੈ। ਹੁਣ ਤੁਸੀਂ ਅਗੋਂ ਆਪ ਦਾਨਾ ਹੋ ਵਿਚਾਰ ਲੈਣਾ।

ਸੰਤ ਜੀ ਭਾਈ ਸਾਹਿਬ ਜੀ ਤੋਂ ਵਿਦਾ ਹੋ ਕੇ ਜਦੋਂ ਆਪਣੇ ਨਿਵਾਸ ਅਸਥਾਨ ਵਲ ਟੁਰੇ ਤਾਂ ਰਸਤੇ ਵਿਚ ਆਪ ਨੂੰ ਸੰਤ ਭਾਈ ਫਤਹਿ ਚੰਦ ਜੀ ਦੇ ਬਚਨ ਚੇਤੇ ਆਏ ਜੋ ਉਨ੍ਹਾਂ ਨੇ ਸੰਸਾਰ ਤੋਂ ਚਲਾਣਾ ਕਰਨ ਤੋਂ ਪਹਿਲਾਂ ਕਹੇ ਸਨ ਕਿ ਮੈਂ ਆਪਣੇ ਜੀਵਨ ਵਿਚ ਗੁਰੂ ਬਖਸ਼ੀ ਘਾਲ ਅਤੇ ਮਿਹਰ ਨਾਲ ਇਸ ਅਵਸਥਾ ਤੇ ਪਹੁੰਚ ਚੁਕਾ ਹਾਂ, ਪ੍ਰੰਤੂ ਮੇਰੇ ਮਗਰੋਂ ਜੋ ਮਹਾਂ ਪੁਰਸ਼ ਤੈਨੂੰ ਮਿਲੇਗਾ ਉਹ ਮੇਰੀ ਰੂਹਾਨੀ ਅਵਸਥਾ ਤੋਂ ਬਹੁਤ ਹੀ ਅਗੇਰੇ ਹੋਵੇਗਾ। ਮੈਂ ਇਸ ਜੀਵਨ ਵਿਚ ਜੋ ਕੁਛ ਘਾਲ ਅਤੇ ਤਿਆਗ ਕੀਤਾ ਹੈ ਉਸ ਤੋਂ ਪਰਮੇਸ਼ਵਰ ਨੂੰ ਲਖਿਆ ਹੈ, ਜਾਣਿਆ ਹੈ ਪ੍ਰੰਤੂ ਉਹ ਮਹਾਂ ਪੁਰਸ਼ ਕੇਵਲ ਕਰਤਾ ਪੁਰਖ ਨੂੰ ਜਾਣੇਗਾ ਨਹੀਂ, ਉਸ ਨੂੰ ਉਹ ਕਰਤਾ ਪੁਰਖ ਪ੍ਰਾਪਤ ਹੋਵੇਗਾ। ਇਨ੍ਹਾਂ ਵਿਚਾਰਾਂ ਨੇ ਮਨ ਵਿਚ ਹੋਰ ਹਿਲ-ਜੁਲ ਪੈਦਾ ਕਰ ਦਿੱਤੀ ਅਤੇ ਆਪ ਦੂਸਰੀ ਭਲਕ ਫਿਰ ਭਾਈ ਸਾਹਿਬ ਜੀ ਪਾਸ ਆਏ ਤੇ ਕਹਿਣ ਲੱਗੇ ਕਿ ਜੋ ਬਚਨ ਆਪ ਨੇ ਕਹੇ ਸਨ ਉਨ੍ਹਾਂ ਨੂੰ ਜ਼ਰਾ ਵਧੀਕ ਖੋਲ੍ਹ ਕੇ ਦੱਸੋ! ਤਾਂ ਭਾਈ ਸਾਹਿਬ ਜੀ ਨੇ ਇਕੋ ਹੀ ਗੁਰਬਾਣੀ ਵਿਚੋਂ ਬਚਨ ਪੜ੍ਹ ਦਿਤਾ। ਉਹ ਬਚਨ ਇਹ ਸੀ:

**"ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ॥**
**ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ॥"**

*(ਸਲੋਕ ਫ਼ਰੀਦ ਜੀ-੩੬)*

ਸੰਤ ਜੀ ਨੂੰ ਬਾਣੀ ਤੇ ਅਡੋਲ ਸਿਦਕ ਅਤੇ ਭਰੋਸਾ ਸੀ। ਉਨ੍ਹਾਂ ਨੂੰ ਗੁਰਬਾਣੀ ਵਿਚੋਂ ਗੁਰੂ ਦੀ ਸੂਰਤ ਦਿਸਦੀ ਸੀ, ਸਤਿਗੁਰੂ ਜੀ ਬੋਲਦੇ ਦਿਸਦੇ ਸਨ। ਸਤਿਗੁਰੂ ਜੀ ਦਾ ਵਿਦਜ ਪ੍ਰਕਾਸ਼ ਦਿਸਦਾ ਸੀ, ਗੁਰਬਾਣੀ ਅਤੇ ਗੁਰੂ ਉਨ੍ਹਾਂ ਲਈ ਇਕ ਸੀ। ਆਪਣੇ ਜੀਵਨ ਵਿਚ ਜਿਤਨੇ ਹੀ ਉਨ੍ਹਾਂ ਨੂੰ ਪਰਮਾਰਥ ਉੱਤੇ ਚਲਾਉਣ ਵਾਲੇ ਉਸਤਾਦ ਮਿਲੇ, ਚਾਹੇ ਉਹ ਵੇਦਾਂਤੀ ਸਨ, ਚਾਹੇ ਸੂਫ਼ੀ ਸਨ, ਚਾਹੇ ਗਿਆਨੀ ਸਨ, ਚਾਹੇ ਯੋਗੀ ਸਨ, ਉਨ੍ਹਾਂ ਦਾ ਸਤਿਸੰਗ ਸੰਤ ਜੀ ਲਈ ਤਦ ਤਕ ਜਾਰੀ ਰਿਹਾ ਜਦ ਤਕ ਕਿ ਉਨ੍ਹਾਂ ਬਾਣੀ ਤੇ ਕਿੰਤੂ ਨਹੀਂ ਕੀਤੀ। ਜਦੋਂ ਹੀ ਕਿਸੇ ਸਾਧੂ ਸੰਤ ਮਹਾਤਮਾ ਨੇ ਕਿਸੇ ਤਰ੍ਹਾਂ ਵੀ ਗੁਰਬਾਣੀ ਬਾਬਤ ਕਿੰਤੂ ਕੀਤੀ, ਸੰਤ ਜੀ ਨੇ ਉਨ੍ਹਾਂ ਨੂੰ ਇਕ ਛਿਨ ਵਿਚ ਤਿਆਗ ਦਿਤਾ ਅਤੇ ਫਿਰ ਜੀਵਨ ਭਰ ਉਨ੍ਹਾਂ ਦਾ ਦਰਸ਼ਨ ਨਹੀਂ ਕੀਤਾ।

ਗੁਰਬਾਣੀ ਦੀਆਂ ਇਨ੍ਹਾਂ ਤੁਕਾਂ ਨੇ ਇਤਨਾ ਅਸਰ ਸੰਤ ਜੀ ਦੀ ਆਤਮਾ ਤੇ ਕੀਤਾ ਕਿ ਆਪ ਭਾਈ ਸਾਹਿਬ ਜੀ ਨੂੰ ਕਹਿਣ ਲੱਗੇ ਕਿ ਮੈਂ ਠੀਕ ਸੰਤ ਭਾਈ ਫਤਹਿ ਚੰਦ ਜੀ ਦੇ ਮਾਰਗ ਤੋਂ ਖੁੰਝ ਗਿਆ ਹਾਂ ਅਤੇ ਮੈਂ ਹੁਣ ਕੋਸ਼ਿਸ਼ ਕਰਾਂਗਾ ਕਿ ਉਸ ਮਾਰਗ ਤੇ ਫਿਰ ਆ ਜਾਵਾਂ।

ਸੰਤ ਜੀ ਦੇ ਮਨ ਵਿਚ ਪਰਮਾਰਥ ਦੀ ਇਕ ਡੂੰਘੀ ਲਗਨ ਸੀ। ਉਹ ਲਗਨ ਕਿਸੇ ਜਗ੍ਹਾ ਤੇ ਟੁੱਟਣ ਵਾਲੀ, ਖਮ ਖਾਣ ਵਾਲੀ, ਢਿੱਲੀ ਪੈ ਜਾਣ ਵਾਲੀ ਨਹੀਂ ਸੀ। ਜਿਤਨੀ ਹੀ ਇਹ ਲਗਨ ਡੂੰਘੀ ਸੀ, ਉਤਨਾ ਹੀ ਨੇਹੁੰ ਆਪਣੇ ਪਰਮਾਰਥਕ-ਉਸਤਾਦ ਨਾਲ ਡੂੰਘਾ ਹੁੰਦਾ ਸੀ, ਪ੍ਰੰਤੂ ਉਹ ਛੇਤੀ ਖਤਮ ਹੋਣ ਵਾਲਾ ਨਹੀਂ ਸੀ ਅਤੇ ਨਾ ਹੀ

ਉਸ ਨੂੰ ਆਪ ਖਤਮ ਕਰਨਾ ਚਾਹੁੰਦੇ ਸਨ। ਉਹ ਨੇਹੁੰ ਦੀ ਪਰਕ੍ਰਿਆ ਨੂੰ ਚੰਗੀ ਤਰ੍ਹਾਂ ਜਾਣਦੇ ਸਨ; "ਲਾਉਣਾ ਤੇ ਤੋੜ ਨਿਭਾਉਣਾ" ਉਨ੍ਹਾਂ ਦੇ ਅੰਦਰ ਇਸ ਚੀਜ਼ ਨੇ ਘਰ ਕੀਤਾ ਹੋਇਆ ਸੀ ਕਿ:

**"ਕਬੀਰ ਜੈਸੀ ਉਪਜੀ ਪੇਡ ਤੇ ਜਉ ਤੈਸੀ ਨਿਬਹੈ ਓੜਿ।।**
**ਹੀਰਾ ਕਿਸਕਾ ਬਾਪੁਰਾ ਪੁਜਹਿ ਨ ਰਤਨ ਕਰੋੜਿ।।੧੫੩।।"**

ਆਪ ਨੂੰ ਇਹ ਚੰਗੀ ਤਰ੍ਹਾਂ ਸਮਝ ਆ ਗਈ ਸੀ ਕਿ ਜਿਸ ਮਾਰਗ ਤੇ ਮੈਂ ਤੁਰ ਰਿਹਾ ਹਾਂ ਅਤੇ ਮੈਨੂੰ ਤੋਰਿਆ ਜਾ ਰਿਹਾ ਹੈ ਉਹ ਮੇਰੇ ਪਹਿਲੇ ਮਹਾਂ ਪੁਰਸ਼ ਦੇ ਖਿਆਲ ਅਨੁਸਾਰ ਠੀਕ ਨਹੀਂ ਹੈ ਪ੍ਰੰਤੂ ਕਿਸੇ ਨਾਲ ਅਧਵਾਟੇ ਨੇਹੁੰ ਤੋੜਨਾ ਵੀ ਆਪ ਦੇ ਮਨ ਦੇ ਖਿਆਲ ਅਨੁਸਾਰ ਠੀਕ ਨਹੀਂ ਸੀ।

ਇਸ ਗੱਲ ਨੂੰ ਦੋ ਕੁ ਸਾਲ ਬੀਤ ਗਏ। ਨਾ-ਦਰੁਸਤ ਰਸਤੇ ਨੂੰ ਹੀ ਆਪ ਦਰੁਸਤ ਸਮਝ ਕੇ ਚਲਦੇ ਗਏ। ਅਚਾਨਕ ਹੀ ਉਸ ਪਰਮਾਰਥਕ-ਉਸਤਾਦ ਨੇ ਕਿਤੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਗੁਰੁਤਾ ਉਪਰ ਕਿੰਤੂ ਕੀਤੀ। ਸੁਤੇ ਹੀ ਉਨ੍ਹਾਂ ਦੀ ਰਸਨਾ ਤੋਂ ਨਿਕਲ ਗਿਆ ਸੀ ਕਿ ਭਾਵੇਂ ਸ੍ਰੀ ਗੁਰੂ ਗਰੰਥ ਸਾਹਿਬ ਜੀ ਗੁਰੂ ਹਨ, ਫਿਰ ਵੀ ਦੇਹ ਧਾਰੀ ਗੁਰੂ ਦੀ ਲੋੜ ਹੈ। ਇਹ ਗੱਲ ਸੰਤ ਜੀ ਦੇ ਪਰਮਾਰਥਕ ਜੀਵਨ-ਆਦਰਸ਼ ਤੋਂ ਬਹੁਤ ਹੀ ਦੂਰ ਸੀ, ਬਲਕਿ ਇਥੋਂ ਤਕ ਕਿ ਇਹ ਉਨ੍ਹਾਂ ਦੇ ਬੱਧੇ ਹੋਏ ਸਿਦਕ ਤੋਂ ਬਿਲਕੁਲ ਉਲਟ ਸੀ। ਸੰਤ ਜੀ ਨੇ ਕਹਿ ਦਿਤਾ ਕਿ ਭਾਵੇਂ ਆਪ ਮੇਰੇ ਪਰਮਾਰਥੀ ਰਹਿਬਰ ਹੋ ਪਰੰਤੂ ਮੈਂ ਇਸ ਗੱਲ ਤੇ ਬਿਲਕੁਲ ਵਿਸ਼ਵਾਸ ਨਹੀਂ ਰਖਦਾ ਅਤੇ ਮੈਂ ਇਸ ਤੋਂ ਬਿਲਕੁਲ ਉਲਟ ਹਾਂ ਕਿਉਂਕਿ ਆਪ ਜਿਸ ਮਾਰਗ ਤੇ ਚਲ ਰਹੇ ਹੋ ਤੇ ਮੈਨੂੰ ਚਲਾਣਾ ਚਾਹੁੰਦੇ ਹੋ ਉਹ ਨਿਸ਼ਾਨਾ ਤੇ ਮੇਰਾ ਆਪਣਾ ਨਿਸ਼ਾਨਾ ਬਿਲਕੁਲ ਪ੍ਰਤਿਕੂਲ ਹਨ, ਇਸ ਲਈ ਅੱਜ ਤੋਂ ਮੈਂ ਸਦਾ ਲਈ ਆਪ ਤੋਂ ਵਿਦੈਗੀ ਮੰਗਾਂਗਾ।

ਸ੍ਰੀ ਸੰਤ ਜੀ ਆਪਣੇ ਪਰਮਾਰਥਕ ਰਹਿਬਰ ਦੇ ਚਰਨਾਂ ਤੇ ਆਖਰੀ ਬੰਦਨਾਂ ਕਰਕੇ ਉਨ੍ਹਾਂ ਦੇ ਸਮਾਜ ਵਿਚੋਂ ਨਿਕਲ ਆਏ। ਮਨ ਨੇ ਇਕ ਖੁਲ੍ਹਾਪਨ ਪ੍ਰਤੀਤ ਕੀਤਾ। ਆਪ ਉਥੋਂ ਚਲ ਕੇ ਜ਼ਿਲਾ ਲਾਇਲਪੁਰ ਵਿਚ ਇਕ ਮੰਡੀ ਗੋਜਰਾਂ ਸੀ, ਉਥੇ ਆ ਟਿਕੇ। ਕਥਾ ਆਰੰਭ ਕਰ ਦਿਤੀ। ਗੁਰਦੁਆਰੇ ਵਿਚ ਰੌਣਕ ਦਿਨ-ਬਦਿਨ ਵਧਣ ਲੱਗੀ। ਆਪ ਕਥਾ ਤੋਂ ਬਾਅਦ ਇਕਾਂਤ ਹੋ ਜਾਂਦੇ ਸਨ। ਨਾ ਕਿਸੇ ਨਾਲ ਮਿਲਣਾ, ਨਾ ਕਿਸੇ ਨਾਲ ਜੁਲਣਾ; ਪਰਮੇਸ਼ਰ ਦੇ ਨਾਮ ਵਿਚ ਹਰਦਮ ਲੱਗੀ ਰਹਿਣਾ; ਇਹ ਉਨ੍ਹਾਂ ਦਾ ਨਿਤ ਦਾ ਕਰਤੱਵ ਹੋ ਗਿਆ।

ਆਪ ਦਸਦੇ ਸਨ "ਇਕ ਰਾਤ ਮੈਂ ਆਪਣੇ ਚੁਬਾਰੇ ਵਿਚ ਟਿਕਿਆ ਹੋਇਆ ਸਾਂ। ਅੰਮ੍ਰਿਤ ਵੇਲੇ ਜਦ ਮੈਂ ਜਾਗਿਆ ਤਾਂ ਹਰ ਇੱਟ ਵਿਚੋਂ ਆਵਾਜ਼ ਆ ਰਹੀ ਸੀ 'ਕੇਸ ਰਖੋ', 'ਕੇਸ ਰਖੋ', ਮੇਰੇ ਚੁਬਾਰੇ ਤੋਂ ਬਾਹਰ ਇਕ ਪ੍ਰੇਮੀ ਸਦਾ ਹੀ ਰਹਿੰਦਾ ਸੀ। ਮੈਂ ਬਾਹਰ ਦਰਵਾਜ਼ਾ ਖੋਲ੍ਹ ਕੇ ਉਸ ਨੂੰ ਕਿਹਾ ਕਿ ਛੋਟੀ ਤੋਂ ਛੋਟੀ ਦੋ ਨਵੇਂ ਕਛਹਿਰੇ ਬਣਵਾ ਕੇ ਲਿਆ ਅਤੇ ਉਸ ਦਿਨ ਤੋਂ ਮੈਂ ਕੇਸਾਂ ਦੀ ਅਤੇ ਕਛਹਿਰੇ ਦੀ ਰਹਿਤ ਨੂੰ ਪਰਪੱਕ ਕਰ ਲਿਆ।"

"ਸੰਨ ੧੯੧੫ ਵਿਚ ਮੈਂ ਸ੍ਰੀ ਅੰਮ੍ਰਿਤਸਰ ਭਾਈ ਸਾਹਿਬ ਜੀ ਦੇ ਦਰਸ਼ਨ ਕਰਨ ਲਈ ਪਹੁੰਚਿਆ। ਉਨ੍ਹਾਂ ਨੂੰ ਸਭ ਹਾਲ ਦੱਸਿਆ ਜੋ ਬੀਤਿਆ ਸੀ। ਆਪ ਬਹੁਤ ਪ੍ਰਸੰਨ ਹੋਏ ਤੇ ਖਾਸ ਕਰਕੇ ਜਦੋਂ ਮੈਂ ਉਨ੍ਹਾਂ ਨੂੰ ਆਪਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਪਾਤਿਸ਼ਾਹ ਦੀ ਨੇਸ਼ਟਾ ਦੱਸੀ।"

ਸੰਨ ੧੯੧੫ ਤੋਂ ਲੈ ਕੇ ੧੯੫੦ ਦੇ ਅੰਤ ਤੱਕ ਭਾਈ ਸਾਹਿਬ ਜੀ ਦੇ ਚਰਨਾਂ ਨਾਲ ਸਦੈਵੀ ਆਪ ਜੁੜੇ ਰਹੇ। ਇਸ ੩੫ ਸਾਲ ਦੇ ਸਮੇਂ ਵਿਚ ਜੋ ਕੁਛ ਦਾਤਾਂ, ਬਰਾਤਾਂ, ਬਖਸ਼ਿਸ਼ਾਂ ਭਾਈ ਸਾਹਿਬ ਜੀ ਤੋਂ ਆਪ ਨੇ ਪਰਾਪਤ ਕੀਤੀਆਂ, ਉਹ ਇਕ ਲੰਮੀ ਅਤੇ ਸੁਆਦਲੀ ਕਥਾ ਹੈ ਜੋ ਫਿਰ ਕਿਸੇ ਸਮੇਂ ਪਾਠਕਾਂ ਦੀ ਭੇਟਾ ਕਰਨ ਦਾ ਉਪਰਾਲਾ ਕਰਾਂਗਾ।

*(ਖਾਲਸਾ ਸਮਾਚਾਰ, ਭਾਈ ਵੀਰ ਸਿੰਘ ਸ਼ਤਾਬਦੀ (੧੯੭੨) ਅੰਕ)*

ਸ੍ਰੀ ਮਾਨ ਸੰਤ ਕਰਤਾਰ ਸਿੰਘ ਜੀ ਨੇ ਇਕ ਹੋਰ ਲੇਖ ਵਿਚ ਸ੍ਰੀ ਮਾਨ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨਾਲ ਸ੍ਰੀ ਸੰਤ ਜੀ ਦੀ ਤੀਬ੍ਰ ਪ੍ਰੀਤ ਦਾ ਜ਼ਿਕਰ ਇਨ੍ਹਾਂ ਅਖਰਾਂ ਵਿਚ ਕੀਤਾ ਹੈ:-

"੧੯੧੨ ਤੋਂ ੧੯੫੦ ਤੱਕ ਇਹ ਪ੍ਰੀਤ ਪ੍ਰਬਲ ਤੇ ਨਿਤ ਨਵਤਨ ਵਧਦੀ ਗਈ। ੧੯੪੨ ਜਾਂ ੧੯੪੩ ਵਿਚ ਮੈਨੂੰ ਇਕ ਦਿਨ ਕਮਾਲੀਏ ਇਕਾਂਤ ਵਿਚ ਸ੍ਰੀ ਸੰਤ ਜੀ ਦ੍ਰਵੀਭੂਤ ਹੋ ਕੇ ਕਹਿਣ ਲਗੇ: 'ਹੀਰ ਇਕ ਦਿਨ ਬੇੜੀ ਵਿਚ ਰੋ ਰਹੀ ਸੀ, ਉਪਰੋਂ ਰਾਂਝਾ ਆ ਗਿਆ ਤੇ ਕਹਿਣ ਲਗਾ: ਹੀਰੇ ਰੋਈ ਕਿਉਂ ਹੈਂ? ਤਾਂ ਹੀਰ ਨੇ ਕਿਹਾ: ਰੌਂਦੀ ਹਾਂ ਉਨ੍ਹਾਂ ਅਠਾਰਾਂ ਸਾਲਾਂ ਨੂੰ ਰਾਂਝਨ! ਜੋ ਤੈਂ ਬਿਨਾ ਬੀਤੇ ਹਨ। ਸੋ ਬੱਚਾ! ਮੈਂ ਰੋਂਦਾ ਹਾਂ, ਹਾਵਾ ਖਾਂਦਾ ਹਾਂ ਉਸ ਸਮੇਂ ਲਈ ਜੋ ਸ੍ਰੀ ਭਾਈ ਸਾਹਿਬ ਜੀ ਤੋਂ ਬਿਨਾਂ ਮੇਰੇ ਇਸ ਸੰਸਾਰ ਵਿਚ ਬੀਤੇ ਹਨ।' ਇਹ ਪ੍ਰੀਤ ਤੇ ਖਿੱਚ ਕੀਹ ਸੀ? ਦਰਸ਼ਨੀਜ।"

*(ਭਾਈ ਵੀਰ ਸਿੰਘ ਅਭਿਨੰਦਨ ਗਰੰਥ; ਪੰਨਾ ੧੬੭)*

—o—

## ਸੰਤਾਂ ਨੂੰ ਅੰਮ੍ਰਿਤ ਛਕਾਉਣਾ

ਭਾਈ ਸਾਹਿਬ ਜੀ ਪਰ ਦਿਲੀ ਨਿਸ਼ਠਾ ਹੋ ਜਾਣ ਤੇ ਮੇਲ ਵਧਿਆ ਤੇ ਨਾਲ ਹੀ ਪਿਆਰ ਤੇ ਸਤਿਕਾਰ ਭਾਈ ਸਾਹਿਬ ਜੀ ਲਈ ਸੰਤਾਂ ਦੇ ਹਿਰਦੇ ਵਿਚ ਪ੍ਰਫੁਲਿਆ। ਸੰਤਾਂ ਦੀ ਆਪਣੀ ਸਿਖੀ ਸੇਵਕੀ, ਮਹਿਮਾ ਮਾਨਤਾ ਪ੍ਰਸਿਧੀ ਇਸ ਇਲਾਕੇ ਵਿਚ ਬੜੀ ਸੀ ਤੇ ਬੜਾ ਅਉਖਾ ਦਿਸਦਾ ਹੈ ਕਿ ਕੋਈ ਨਾਮਣੇ ਵਾਲੀ ਮਾਨਯੋਗ ਹਸਤੀ ਆਪਣਾ ਭੇਖ ਤਜਕੇ ਅਪਣੀ ਸਿਖੀ ਸੇਵਕੀ ਦੀ ਨਿੰਦਾ ਤੇ ਉਂਗਲਾਂ ਦਾ ਸ਼ਿਕਾਰ ਬਣਨਾ ਪ੍ਰਵਾਣ ਕਰੇ, ਪਰ ਸੰਤਾਂ ਦਾ ਜਿਥੇ ਮਨ ਪਸੀਜ ਗਿਆ ਸੀ ਓਥੇ ਉਨ੍ਹਾਂ ਦੇ ਹਰ ਇਸ਼ਾਰੇ ਤੇ ਸਲਾਹ ਵਿਚ ਆਪ ਆਪਣੀ ਭਲਾਈ ਤੱਕਣ ਲਗ ਗਏ ਸਨ। ਇਸ ਤੋਂ ਪਹਿਲੇ ਲੇਖ ਅਨੁਸਾਰ ਇਕ ਗੈਬੀ ਇਸ਼ਾਰੇ ਪਰ ਆਪ ਨੇ ਕੇਸ ਧਾਰਨ ਕਰ ਲਏ ਸਨ ਤੇ ਆਪ ਨੇ ਭਾਈ ਸਾਹਿਬ ਜੀ ਨੂੰ ਮਿਲ ਕੇ ਅੰਮ੍ਰਿਤ ਛਕਣ ਦੀ ਲਾਲਸਾ ਪ੍ਰਗਟ ਕੀਤੀ ਤਾਂ ਅੰਮ੍ਰਿਤ ਛਕਾਉਣ

ਦਾ ਦਿਨ ਨਿਯਤ ਕੀਤਾ ਗਿਆ। ਅਤੇ ਭਾਈ ਸਾਹਿਬ ਜੀ ਦੇ ਗ੍ਰਿਹ ਜੋ ਛਾਪੇਖਾਨੇ ਦੇ ਨਾਲ ਹਾਲ ਬਾਜਾਰ ਵਿਚ ਹੁੰਦਾ ਸੀ ਦੀ ਇਕ ਕੋਠੜੀ ਵਿਚ ਅੰਮ੍ਰਿਤ ਛਕਾਉਣ ਦਾ ਪ੍ਰਬੰਧ ਖੁਸ਼ੀਆਂ ਵਿਚ ਰਚਿਆ ਗਿਆ। ਸ੍ਰੀ ਮਾਨ ਸੰਤ ਲਖਬੀਰ ਸਿੰਘ ਜੀ ਦੀ ਜਥੇਦਾਰੀ ਵਿਚ ਅੰਮ੍ਰਿਤ ਤਿਆਰ ਕੀਤਾ ਗਿਆ। ਪੰਜ ਪਿਆਰਿਆਂ ਵਿਚ ਸ. ਮਨਮੋਹਨ ਸਿੰਘ ਜੀ ਕੈਲਾਸ਼ ਵਾਲੇ, ਸਰਦਾਰ ਮੱਖਣ ਸਿੰਘ ਜੀ ਜੋ ਲਾਇਲਪੁਰ ਮੁਲਾਜ਼ਮ ਸਨ, ਉਚੇਚੇ ਇਸੇ ਕਾਰਜ ਲਈ ਸੱਦੇ ਗਏ, ਬਾਬੂ ਨਰਾਇਣ ਸਿੰਘ ਜੀ ਅਤੇ ਭਾਈ ਇੰਦਰ ਸਿੰਘ ਜੀ ਸ਼ਾਮਲ ਸਨ। ਭਾਈ ਸਾਹਿਬ ਜੀ ਆਪ ਗੁਰੂ ਮਹਾਰਾਜ ਦੀ ਤਾਬਿਆ ਗਰੰਥੀ ਦੀ ਸੇਵਾ ਕਰ ਰਹੇ ਸਨ, ਦੇਖਣ ਵਾਲੇ ਦੱਸਦੇ ਹਨ ਕਿ ਉਹ ਸਮਾਂ ਅਸਚਰਜ ਸੀ, ਸੰਤਾਂ ਦਾ ਚਿਹਰਾ ਅਨੂਠੀ ਝੂਮ ਤੇ ਜਲਾਲ ਵਿਚ ਸੀ, ਸ਼ੋਕ ਹੈ ਕਿ ਉਸ ਵੇਲੇ ਕੋਈ ਫੋਟੋ ਨਹੀਂ ਲੀਤੀ ਗਈ। ਅੰਮ੍ਰਿਤ ਛਕਣ ਪਿਛੋਂ ਬਹੁਤ ਕਰਕੇ ਆਪ ਫਿਰ ਭਾਈ ਸਾਹਿਬ ਜੀ ਪਾਸ ਹੀ ਰਿਹਾ ਕਰਦੇ ਸਨ, ਕਮਾਲੀਏ ਆਦਿ ਦਾ ਕਦੇ ਕਦੇ ਚੱਕਰ ਲਗਾ ਕੇ ਫਿਰ ਕੇਂਦ੍ਰ ਦੇ ਖਿੱਚੇ ਭਾਈ ਸਾਹਿਬ ਜੀ ਪਾਸ ਆ ਟਿਕਦੇ ਸਨ।

ਸ੍ਰੀ ਸੰਤ ਜੀ ਵਿਰਕਤ ਨਹੀਂ ਪਰ ਗ੍ਰਿਹਸਤੀ ਸਨ। ਆਪ ਜੀ ਦੀ ਸੰਤਾਨ ਆਪ ਦੇ ਪਰਮ ਲਾਇਕ ਸਪੁੱਤ ਸ੍ਰੀ ਮਾਨ ਸੰਤ ਕਰਤਾਰ ਸਿੰਘ ਜੀ ਹਨ ਤੇ ਦੋ ਬੀਬੀਆਂ, ਬੀਬੀ ਸੁੰਦਰ ਕੌਰ ਤੇ ਬੀਬੀ ਸੁਸ਼ੀਲ ਕੌਰ ਜੀ ਹਨ।

ਸੰਤ ਫਿਰ ਸਾਰੀ ਆਯੂ ਭਾਈ ਸਾਹਿਬ ਜੀ ਨੂੰ ਪੂਰੇ ਸਤਿਕਾਰ ਵਿਚ ਮਿਲਦੇ ਗਿਲਦੇ ਰਹੇ, ਪਾਸ ਬੀ ਚੋਖਾ ਚੋਖਾ ਸਮਾਂ ਰਹਿੰਦੇ ਰਹੇ। ਹਰ ਵਿਦਜਕ ਕਾਨਫਰੰਸ ਤੇ ਪਹੁੰਚ ਕੇ ਧਾਰਮਕ ਦੀਵਾਨ ਵਿਚ ਕਥਾ ਕਰਦੇ ਰਹੇ ਜੋ ਆਪਣਾ ਨਮੂਨਾ ਆਪ ਹੁੰਦੀ ਸੀ, ਪੰਜ ਗਰੰਥੀ ਦੇ ਟੀਕੇ ਦੀ ਪੁਨਰ ਸੁਧਾਈ ਵੇਲੇ ਖਾਸ ਕਰਕੇ ਸਿਧ ਗੋਸ਼ਟ ਤੇ ਦਖਣੀ ਓਅੰਕਾਰ ਦੇ ਟੀਕੇ ਸਮੇਂ ਡਾ: ਬਲਬੀਰ ਸਿੰਘ ਜੀ ਸਮੇਤ ਅਰਥ ਵੀਚਾਰਾਂ ਵਿਚ ਭਾਈ ਸਾਹਿਬ ਜੀ ਨਾਲ ਸ਼ਾਮਲ ਹੁੰਦੇ ਰਹੇ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਟੀਕੇ ਵੇਲੇ ਬੀ ਕਦੇ ਕਦੇ ਆਕੇ ਵੀਚਾਰਾਂ ਵਿਚ ਸ਼ਾਮਲ ਹੁੰਦੇ ਸਨ। ਪੰਜਾਬ ਦਾ ਵੰਡਾਰਾ ਹੋਇਆ ਤਾਂ ਕਮਾਲੀਏ ਤੋਂ ਆਕੇ ਪਟਿਆਲੇ ਰਾਘੋ ਮਾਜਰੇ ਵਸਾਏ ਗਏ। ਪਾਕਿਸਤਾਨੀ ਪੰਜਾਬ ਤੋਂ ਉਜੜ ਕੇ ਆਏ ਸ਼ਰਨਾਰਥੀਆਂ ਨੂੰ ਮਹਾਰਾਜਾ ਸਾਹਿਬ ਪਟਿਆਲਾ ਨੇ ਬੜੀ ਖੁਲ੍ਹ ਦਿਲੀ ਨਾਲ ਆਪਣੀ ਰਿਆਸਤ ਵਿਚ ਵਸਾਇਆ। ਫਿਰ ਸ. ਹਰਦਿੱਤ ਸਿੰਘ ਜੀ ਮਲਿਕ ਰਿਆਸਤ ਦੇ ਮੁੱਖ ਮੰਤ੍ਰੀ ਸਨ ਤੇ ਉਨ੍ਹਾਂ ਦੇ ਦੋਹਾਂ ਵੀਰਾਂ ਦੇ ਹਿਰਦੇ ਵਿਚ ਭਾਈ ਸਾਹਿਬ ਜੀ ਤੇ ਸੰਤਾਂ ਲਈ ਬੜਾ ਪਿਆਰ ਤੇ ਸਤਿਕਾਰ ਸੀ, ਸੋ ਸੰਤਾਂ ਦੀ ਸੁਖ ਸਹੂਲਤ ਲਈ ਸੁਹਣੇ ਪ੍ਰਬੰਧ ਕੀਤੇ ਗਏ। ਇਥੋਂ ਦੇ ਨਿਵਾਸ ਵਿੱਚ ਹੀ ੨੪ ਅਕਤੂਬਰ ੧੯੫੦ ਨੂੰ ਅੰਮ੍ਰਿਤ ਵੇਲੇ ੫ ਬਜੇ ਸਰੀਰਕ ਚੋਲਾ ਛੱਡ ਕੇ ਆਪਣੀ ਸ੍ਵਛ, ਸੂਖਮ ਤੇ ਗੁਰਬਾਣੀ ਮਹਿਕ ਨਾਲ ਸੁਗੰਧਿਤ ਆਤਮਾ ਨੂੰ ਲੈ ਕੇ ਗੁਰੂ ਗੋਦੀ ਜਾ ਬਿਰਾਜੇ।

**ਸਿੰਜ ਸਿੰਜ ਗੁਰਬਾਣੀ ਅੰਮ੍ਰਿਤ ਸਰਵੀ ਸੁੰਦਰ ਸੁਆਰੀ ਰੂਹ।**
**ਮਿੱਠੀ ਮਿੱਠੀ ਪਜਾਰਾਂ ਵਾਲੀ ਜੋ ਦਰਸ਼ਕ ਦਿਲ ਪਾਂਦੀ ਧ੍ਰੂਹ।**

(ਸ੍ਰੀਮਾਨ ਸੰਤ ਸੰਗਤ ਸਿੰਘ ਜੀ ਕਮਾਲੀਏ ਵਾਲੇ)



(ਭਾਈ ਸੁਧ ਸਿੰਘ ਜੀ ਰਾਗੀ)



(ਭਾਈ ਹੀਰਾ ਸਿੰਘ ਜੀ ਰਾਗੀ)



ਆਲਮ ਅਮਲ ਗੁਣਾਂ ਸ਼ਿੰਗਾਰੀ ਯਾਦ ਆਇ ਦਿਲ ਉਠਦੀ ਲੂਹ।
ਸਾਥੋਂ ਲਟ ਛੁਟਕਾ ਕੇ ਉਸਨੇ ਜਾ ਮੱਲੀ ਸਤਿਗੁਰ ਦੀ ਜੂਹ।
ਤਰਸਨਗੇ ਪਯਾਸੇ ਅੰਮ੍ਰਿਤ ਨੂੰ ਰਸ ਰੱਤੀ ਰਸਨੋ ਝਰਦਾ ਜੋ,
ਗੁਰਸ਼ਰਨ ਗੋਦ ਜੋ ਖੜਦਾ ਸੀ ਤੇ ਰੀਤੇ ਰਿਦਿਆਂ ਭਰਦਾ ਜੋ।
ਭਵ-ਸਾਗਰ ਗੋਤੇ ਖਾਂਦੀਆਂ ਨੂੰ ਚੁਕ ਸੁਰਤਾਂ ਅਰਸ਼ੀਂ ਤਰਦਾ ਜੋ।
ਗੁਰਸ਼ਰਨੀ ਰਸ ਮਗਨਾਂ ਦਾ ਤੇ ਜੀਵਨ ਆਦਰਸ਼ ਸੰਵਰਦਾ ਜੋ।
ਉਹ ਸੰਤ ਸੁਹਾਵਾ ਗੁਰੂ ਖਾਲਸ ਸੁਹਣੀ ਸੇਵ ਕਮਾ ਕਰਕੇ।
ਜੀਵਨ ਦੀ ਜਾਚ ਸਿਖਾ ਹੋਰਾਂ ਭਵ-ਸਾਗਰ ਜੀਤ ਗਿਆ ਤਰਕੇ।

—o—

## ਭਗਤ ਤੇ ਮਲਕ ਖਾਨਦਾਨਾਂ ਨਾਲ ਸਨੇਹ ਪੂਰਤ ਸਬੰਧ

ਭਗਤ ਈਸ਼ਰ ਦਾਸ ਜੀ ਐਮ. ਏ. ਐਡਵੋਕੇਟ ਲਾਹੌਰ ਵਾਲੇ ਇਕ ਪ੍ਰਸਿੱਧ ਵਿਦਵਾਨ ਤੇ ਆਰਯਾ ਸਮਾਜੀ ਰਤਨ ਹੋ ਗੁਜ਼ਰੇ ਹਨ, ਜੋ ਗੁਰ ਸਿਖੀ ਪਿਆਰ ਬੀ ਆਪਣੇ ਹਿਰਦੇ ਵਿਚ ਰਖਦੇ ਸਨ। ਆਪ ਸਾਂਈਂ ਸਾਹਿਬ ਭਗਤ ਜਵਾਹਰ ਮਲ ਜੀ ਦੇ ਪੋਤਰੇ ਸਨ। ਜਿਸ ਉੱਚ ਹਸਤੀ ਤੋਂ ਨਾਮਧਾਰੀ ਸੰਪਰਦਾ ਦੇ ਮੁਖੀ ਬਾਬਾ ਬਾਲਕ ਸਿੰਘ ਜੀ ਨੇ ਨਾਮ ਲੀਤਾ ਸੀ। ਭਗਤ ਈਸ਼ਰ ਦਾਸ ਜੀ ਨੇ, ਪਤਾ ਲਗਾ ਹੈ ਕਿ ਬੜਾ ਕੁਝ ਫਲਸਫਾਨਾ ਸਾਹਿਤ ਅੰਗਰੇਜ਼ੀ ਵਿੱਚ ਲਿਖਿਆ ਸੀ ਪਰ ਸ਼ਾਇਦ ਉਹ ਛਾਪੇ ਦਾ ਜਾਮਾ ਨਹੀਂ ਪਹਿਨ ਸਕਿਆ। ਭਗਤ ਜੀ ਦੀਆਂ ਤ੍ਰੈਏ ਸਪੁਤ੍ਰੀਆਂ ਸਿਖ ਘਰਾਂ ਵਿਚ ਵਿਆਹੀਆਂ ਗਈਆਂ, ਵੱਡੀ ਬੀਬੀ ਰਾਜ, ਰਾਵਲਪਿੰਡੀ ਦੇ ਮਲਕ ਖਾਨਦਾਨ ਦੇ ਰਤਨ ਸਰਦਾਰ ਮੋਹਨ ਸਿੰਘ ਜੀ ਮਲਕ ਦੇ ਵੱਡੇ ਸਪੁੱਤ੍ਰ ਸਰਦਾਰ ਤੇਜਾ ਸਿੰਘ ਜੀ ਮਲਕ ਨਾਲ, ਤੀਸਰੀ ਬੀਬੀ ਪ੍ਰਕਾਸ਼ ਕੌਰ ਮਲਕ ਜੀ ਦੇ ਦੂਜੇ ਸਪੁੱਤ੍ਰ ਮਲਕ ਹਰਦਿੱਤ ਸਿੰਘ ਜੀ ਨਾਲ ਵਿਆਹੀ ਤੇ ਦੂਜੀ ਬੀਬੀ ਲੀਲਾ ਸਰਦਾਰ ਬਹਾਦਰ ਸਰਦਾਰ ਹਰਨਾਮ ਸਿੰਘ ਜੀ ਨਾਲ ਵਿਆਹੀ ਗਈ। ਭਗਤ ਜੀ ਦੇ ਸਪੁੱਤ੍ਰ ਸ੍ਰੀ ਉਤਮ ਚੰਦ ਜੀ ਦੀ ਸੁਪਤਨੀ ਬੀਬੀ ਸੰਤ ਕੌਰ ਜੀ ਜਵਾਨੀ ਵਿਚ ਹੀ ਵਿਧਵਾ ਹੋ ਗਈ। ਇਹ ਦੋਨੋਂ ਵੰਸ਼ ਪਤਾ ਨਹੀਂ ਕਿਵੇਂ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀ ਗੁਰੂ ਪ੍ਰੇਮ ਤੇ ਆਤਮ ਰੰਗ ਰੱਤੀ ਲਟ ਲਟ ਜਗਦੀ ਸ਼ਮਅ ਦੇ ਪਰਵਾਨੇ ਬਣ ਗਏ। ਇਹਨਾਂ ਭੇਤਾਂ ਦੇ ਵਾਕਫ ਹਨ ਸਰਦਾਰ ਮਨਮੋਹਨ ਸਿੰਘ ਜੀ ਕੈਲਾਸ਼ ਵਾਲੇ, ਪਤਾ ਲਗਾ ਹੈ ਕਿ ਉਨ੍ਹਾਂ ਨੇ ਆਪਣੇ ਤੇ ਇਨ੍ਹਾਂ ਖਾਨਦਾਨਾਂ ਦੇ ਭਾਈ ਸਾਹਿਬ ਜੀ ਦੇ ਸਤਿਸੰਗ ਤੋਂ ਲਾਭ ਉਠਾਕੇ ਜਿਵੇਂ ਕਲਮ ਨਾਲ ਕਈ ਕਾਪੀਆਂ ਵਿਚ ਲਿਖ ਰਖੇ ਹਨ, ਕਦੇ ਓਹ ਸਾਰ ਰੂਪ ਵਿਚ ਪ੍ਰਕਾਸ਼ਤ ਹੋ ਗਏ ਤਾਂ ਪਾਠਕਾਂ ਨੂੰ ਉਨ੍ਹਾਂ ਵਿਚੋਂ ਬਹੁਤ ਕੁਝ ਰਸਾਲ ਮਸਾਲਾ ਮਿਲੇਗਾ।

ਹਾਂ, ਅਸਾਂ ਕਿਹਾ ਸੀ ਕਿ ਇਨ੍ਹਾਂ ਖਾਨਦਾਨਾਂ ਨਾਲ ਭਾਈ ਸਾਹਿਬ ਜੀ ਦਾ ਬੜਾ ਘਨਿਸ਼ਟ ਸਨੇਹ ਰਿਹਾ, ਨਾ ਨਿਰਾ ਸਨੇਹ, ਸਗੋਂ ਭਗਤ ਜੀ ਦੇ ਖਾਨਦਾਨ ਨਾਲ ਤਾਂ ਰਿਸ਼ਤਾ ਨਾਤਾ ਵੀ ਆਪ ਦੇ ਖਾਨਦਾਨ ਦਾ ਹੋਇਆ। ਭਾਈ ਸਾਹਿਬ ਜੀ ਦੇ ਛੋਟੇ ਵੀਰ ਭਾਈ ਜੈ ਰਾਜ ਸਿੰਘ ਜੀ ਦੇ ਵੱਡੇ ਸਪੁੱਤ੍ਰ ਸਰਦਾਰ ਜਗਜੀਤ ਸਿੰਘ ਦਾ ਸ਼ੁਭ ਵਿਆਹ, ਭਗਤ ਈਸ਼ਰ ਦਾਸ ਜੀ ਦੀ ਸੁਪੋਤ੍ਰੀ ਅਤੇ ਭਗਤ ਮੁਕੰਦ ਲਾਲ ਜੀ ਦੀ ਸਪੁੱਤ੍ਰੀ ਬੀਬੀ ਪ੍ਰਵੀਨ ਕੌਰ ਨਾਲ ਹੋਇਆ। ਇਹ ਬੀਬੀ ਫਤਹਿ ਚੰਦ ਕਾਲਜ ਵਿਚ ਪ੍ਰੋਫੈਸਰ ਲਗੀ ਹੋਈ ਸੀ ਤੇ ਵਿਆਹ ਬੀ ਉਸੇ ਕਾਲਜ ਵਿਚ ਬੜੇ ਸੰਖੇਪ ਰੂਪ ਵਿੱਚ ਹੋਇਆ ਸੀ। ਇਨ੍ਹਾਂ ਅਖਰਾਂ ਦਾ ਲੇਖਕ ਬੀ ਇਸ ਵ੍ਯਿਆਹ ਵਿਚ ਸ਼ਾਮਲ ਸੀ ਪ੍ਰਭਾਤੇ ਸ੍ਰੀ ਅੰਮ੍ਰਿਤਸਰ ਤੋਂ ਇਕ ਯਾ ਦੋ ਕਾਰਾਂ ਵਿਚ ਸੂਖਮ ਜੇਹੀ ਬਰਾਤ ਗਈ, ਅਗੇ ਕਾਲਜ ਦੇ ਇਕ ਕਮਰੇ ਵਿੱਚ ਆਸਾ ਦੀ ਵਾਰ ਦਾ ਕੀਰਤਨ ਹੋ ਰਿਹਾ ਸੀ। ਪਹਿਲੇ ਸੁਆਗਤ ਹੋਇਆ ਤੇ ਫਿਰ ਮਿਲਣੀ ਦੀ ਰਸਮ ਹੋਈ ਤੇ ਦੀਵਾਨ ਵਿਚ ਬਿਰਾਜੇ, ਆਨੰਦ ਕਾਰਜ ਹੋ ਕੇ, ਪ੍ਰਸ਼ਾਦ ਛਕ ਕੇ ਸੂਖਮ ਜੇਹੀ ਬਰਾਤ ਬੀਬੀ ਦੀ ਡੋਲੀ ਲੈ ਕੇ ਵਾਪਸ ਅੰਮ੍ਰਿਤਸਰ ਆ ਗਈ। ਇਹ ਵਾਕਯਾ ੨੮-੧੨-੧੯੩੬ ਦਾ ਹੈ।

ਹਾਂ, ਏਥੇ ਜ਼ਿਕਰ ਕਰਨ ਵਾਲੀ ਗੱਲ ਇਹ ਹੈ, ਕਿ ਮਿਲਣੀ ਵੇਲੇ ਕਾਕੀ ਦੇ ਪਿਤਾ ਭਗਤ ਮੁਕੰਦ ਲਾਲ ਜੀ ਨਾਲ ਮਿਲਣੀ ਤਾਂ ਸ: ਜਗਜੀਤ ਸਿੰਘ ਜੀ ਦੇ ਚਾਚਾ ਡਾਕਟਰ ਬਲਬੀਰ ਸਿੰਘ ਜੀ ਨੇ ਕੀਤੀ ਤੇ ਉਸ ਪਿਛੋਂ ਕਾਕੀ ਦੇ ਬ੍ਰਿਧ ਦਾਦਾ ਭਗਤ ਈਸ਼ਰ ਦਾਸ ਜੀ ਇਕ ਬੜਾ ਸੁਹਣਾ ਸਿਹਰਾ ਲੈ ਕੇ ਅਗੇ ਵਧੇ ਤੇ ਸਤਿਕਾਰ ਯੋਗ ਭਾਈ ਸਾਹਿਬ ਜੀ ਦੇ ਗਲੇ ਸਜਾਉਣ ਲਗਿਆਂ ਕਿਹਾ: "ਮੈਂ ਇਹ ਸਿਹਰਾ ਕਿਸ ਹਸਤੀ ਦੇ ਗਲੇ ਵਿਚ ਸਜਾਉਣ ਲਗਾ ਹਾਂ, ਇਹ ਗੱਲ ਯਾਦ ਆ ਕੇ ਮੇਰੇ ਹੱਥ ਕੰਬਦੇ ਹਨ, ਮੈਂ ਕੀ ਤੇ ਆਪ ਜੀ ਦੇ ਗਲੇ ਸਿਹਰਾ ਸਜਾਉਣਾ ਕੀ, ਆਪ ਦੇ ਗਲੇ ਤਾਂ ਅਰਸ਼ਾਂ ਕੁਰਸ਼ਾਂ ਦੇ ਸਿਹਰੇ ਸਜੇ ਹੋਏ ਹਨ, ਮੇਰੇ ਵਿਚ ਤਾਕਤ ਨਹੀਂ, ਪਰ ਉਨ੍ਹਾਂ ਬਜ਼ੁਰਗਾਂ ਦੀ ਪ੍ਰੇਰਨਾ ਤੇ ਭਗਤ ਜਵਾਹਰ ਮਲ ਜੀ ਦਾ ਹੱਥ ਮੈਨੂੰ ਇਹ ਸਿਹਰਾ ਆਪ ਦੇ ਗਲੇ ਪਾਉਣ ਲਈ ਸ਼ਕਤੀ ਤੇ ਉਤਸ਼ਾਹ ਬਖਸ਼ ਰਿਹਾ ਹੈ।"

ਸਰਦਾਰ ਤੇਜਾ ਸਿੰਘ ਜੀ ਮਲਕ ਨੇਕ ਤੇ ਪਰਉਪਕਾਰੀ ਬੜੀ ਦਾਨੀ ਹਸਤੀ ਸਨ, ਜਿਨ੍ਹਾਂ ਨੇ ਆਪਣਾ ਜੀਵਨ ਗੁਰੂ ਪ੍ਰੇਮ ਵਿਚ ਤੇ ਉਪਕਾਰਾਂ ਵਿਚ ਖਰਚ ਕਰਕੇ ਬਿਤਾਇਆ, ਗੁਰੂ ਸੇਵਾ ਵਿੱਚ ਵਧ ਚੜ੍ਹ ਕੇ ਹਿੱਸਾ ਲੈਂਦੇ ਰਹੇ। ਨਾਮ ਬਾਣੀ ਦੇ ਰੰਗ ਵਿਚ ਆਤਮ ਰਸ ਮਾਣਦੇ ਰਹੇ।

ਸਰ ਮਲਕ ਤੇਜਾ ਸਿੰਘ ਜੀ ਨਾਲ ਭਾਈ ਸਾਹਿਬ ਜੀ ਦਾ ਬੜਾ ਹੀ ਪ੍ਰੇਮ ਪਿਆਰ ਨਿਭਿਆ ਹੈ, ਅਨੇਕ ਵਾਰ ਪਹਾੜਾਂ ਤੇ ਇਕੱਠੇ ਗਏ ਤੇ ਇਕੱਠੇ ਰਹੇ। ਮਲਕ ਸਾਹਿਬ ਪਟਿਆਲੇ ਡਿਵੈਲਪਮੈਂਟ ਮਨਿਸਟਰ ਲਗੇ ਤਾਂ ੧੯੪੭ ਦੇ ਘਲੂਘਾਰਿਆਂ ਪਿਛੋਂ ਕਾਫੀ ਚਿਰ ਉਨ੍ਹਾਂ ਪਾਸ ਪਟਿਆਲੇ ਰਹੇ। ਮਲਕ ਸਾਹਿਬ ਤੇ ਬੀਬੀ ਰਾਜ ਜੀ ਦਾ ਪਿਆਰ ਸਦਾ ਭਾਈ ਸਾਹਿਬ ਜੀ ਦੀ ਸੇਵਾ ਤੇ ਖੁਸ਼ੀ ਪ੍ਰਾਪਤੀ ਵਿਚ ਤਤਪਰ ਰਿਹਾ, ਤੇ ਭਾਈ ਸਾਹਿਬ ਜੀ ਨੂੰ ਬੀ ਆਪ ਨਾਲ ਸੁਹਣਾ ਦਿਲੀ ਪਿਆਰ ਰਿਹਾ। ਮਲਕ ਸਾਹਿਬ ਨੇ

ਜਦ ਚੜ੍ਹਾਈ ਕੀਤੀ ਤਾਂ ਆਪ ਦੇ ਦਿਲੀ ਪਿਆਰ ਭਾਵ ਇਨ੍ਹਾਂ ਅਖਰਾਂ ਵਿੱਚ ਅੰਕਤ ਹੋਏ:-

ਸਾਨੂੰ ਬੰਬੇ ਵੱਲ ਟੋਰਿਆ, 'ਆਵਾਂਗੇ' ਦੇ ਲਾਰੇਂ ਦੇ,
ਮਗਰੋਂ ਟੁਰ ਪਏ ਸੱਚ ਖੰਡ ਨੂੰ, ਸੱਦੇ ਹੁਕਮ ਕਰਾਰੇ ਦੇ,
ਯਾਦ ਰਹਿਣਗੇ ਜੀਂਦਿਆਂ ਤਾਂਈਂ ਨਕਸ਼ ਜੁ ਕੀਤੇ ਪਜਾਰਾਂ ਦੇ,
ਆਪਾ ਵਾਰ ਤੁਸਾਡੀ ਸੇਵਾ, ਟੁੰਬੇ ਨੈਣ ਹੁਲਾਰੇ ਦੇ।
ਸਫਲ ਸਫਲ ਯਾਤ੍ਰਾ ਭਈ ਤੇਰੀ, ਕਰ ਕਰਤਬ ਉਪਕਾਰੇ ਦੇ,
ਰਖੀ ਦੇਹ ਪਵਿਤਰ ਸੁਹਣੀ, ਲਿਬੜੇ ਜਗ ਵਿਚਕਾਰੇ ਦੇ,
ਦੁਆਲੇ ਝੂਠ ਪਲੰਦੇ ਫਿਰਦੇ, ਪ੍ਰੇਮੀ ਰਹੇ ਸਚਿਆਰੇ ਦੇ,
ਪਰਉਪਕਾਰ ਨੇਕੀਆਂ ਪੈਕੇ, ਸਫਲਾਏ ਦਿਨ ਸਾਰੇ ਦੇ।

ਮਲਕ ਸਾਹਿਬ ਜੀ ਦੇ ਚੜ੍ਹਾਈ ਕਰ ਜਾਣ ਪਿਛੋਂ ਬੀਬੀ ਰਾਜ ਮਲਕ ਜੀ ਨੂੰ ਧੀਰ ਦਿਲਾਸਾ ਦੇ ਆਤਮਕ ਹੁਲਾਰਿਆਂ ਵਿਚ ਲਿਆਂਦਾ ਤੇ ਉਹ ਬੀ ਬਾਕੀ ਦਾ ਜੀਵਨ ਸੁਹਣੇ ਸਾਈਂ ਰੰਗ ਰਤੇ ਬਿਤਾ ਕੇ ਸਤਿਗੁਰ ਦੀ ਗੋਦੀ ਜਾ ਬਿਰਾਜੇ।

—o—

## ਅਸਹਿ ਸਦਮਾ ਗ੍ਰਸਤ ਬੀਬੀ ਨੂੰ ਤ੍ਰੁਲਹਾ

ਭਗਤ ਤੇ ਮਲਕ ਖਾਨਦਾਨ ਨਾਲ ਭਾਈ ਸਾਹਿਬ ਜੀ ਦੇ ਸਨੇਹ ਦਾ ਜ਼ਿਕਰ ਪਿਛਲੇ ਲੇਖ ਵਿਚ ਆ ਚੁਕਾ ਹੈ। ਭਗਤ ਖਾਨਦਾਨ ਦੀ ਪ੍ਰਸਿਧ ਹਸਤੀ ਭਗਤ ਈਸ਼੍ਵਰ ਦਾਸ ਐਡਵੋਕੇਟ ਰਾਵਲਪਿੰਡੀ ਵਾਲੇ ਸਾਈਂ ਸਾਹਿਬ ਭਗਤ ਜਵਾਹਰ ਮਲ ਜੀ ਦੀ ਵੰਸ਼ ਹੋਣ ਕਾਰਣ ਇਸ ਖਾਨਦਾਨ ਵਿਚ ਅਧਿਯਾਤਮਕ ਤ੍ਰਿਖਾ ਹੋਣੀ ਕੁਦਰਤੀ ਗੱਲ ਸੀ, ਇਨ੍ਹਾਂ ਦੀ ਵਿਚਕਾਰਲੀ ਬੱਚੀ ਅਜੇ ਯੁਵਾ ਅਵਸਥਾ ਵਿਚ ਹੀ ਸਨ ਕਿ ਉਨ੍ਹਾਂ ਦੇ ਪਤੀ ਦੇਵ ਸਰਦਾਰ ਬਹਾਦਰ ਹਰਨਾਮ ਸਿੰਘ ਜੀ ਆਪ ਨੂੰ ਦੋ ਬਚਿਆਂ ਦੀ ਸੇਵਾ ਸੌਂਪ ਕੇ ਸਤਿਗੁਰ ਜੀ ਦੇ ਦੇਸ਼ ਚਲੇ ਗਏ। ਛੋਟੀ ਉਮਰ ਵਿਚ ਹੀ ਪਤੀ ਜੀ ਦਾ ਪ੍ਰਲੋਕ ਪਜਾਨਾ ਹੋ ਜਾਣਾ ਇਸ ਬੀਬੀ ਲਈ ਜੋ ਅਗੇ ਹੀ ਸੂਖਮ ਭਾਵਾ ਵਾਲਾ ਹਿਰਦਾ ਰਖਦੀ ਸੀ ਅਕਹਿ ਸਦਮਾ ਦੇ ਗਿਆ। ਇਹ ਤ੍ਰਿਖਾ ਕਿਵੇਂ ਇਸ ਪਰਵਾਰ ਨੂੰ ਉਸ ਆਤਮਕ ਵੈਦ ਦੇ ਸੰਪਰਕ ਵਿਚ ਲਿਆਈ ਇਹ ਇਕ ਲੰਬੀ ਕਿਜਾ ਹੈ।

ਇਹ ਭਗਤ ਪਰਵਾਰ ਭਾਵੇਂ ਗੁਰੂ ਦਰ ਦੇ ਭਰੋਸੇ ਤੇ ਸਿਦਕ ਵਾਲਾ ਸੀ ਪਰ ਇਹ ਸਦਮਾ ਅਸਹਿ ਸੀ, ਤੇ ਖਾਸ ਕਰਕੇ ਇਸ ਬੀਬੀ ਲਈ। ਇਨ੍ਹਾਂ ਦਿਨਾਂ ਵਿਚ ਸ੍ਰੀ ਮਾਨ ਸੰਤ ਸੰਗਤ ਸਿੰਘ ਜੀ ਅੰਮ੍ਰਿਤਸਰ ਸ੍ਰੀ ਭਾਈ ਸਾਹਿਬ ਜੀ ਪਾਸ ਠਹਿਰੇ ਹੋਏ ਸਨ। ਭਾਈ ਸਾਹਿਬ ਜੀ ਨੇ ਸੰਤਾਂ ਨੂੰ ਲਾਹੌਰ ਭਗਤ ਜੀ ਦੇ ਘਰ ਭੋਗ ਦੇ ਮੌਕੇ ਤੇ ਭੇਜਿਆ, ਇਸ ਲਈ ਕਿ ਉਹ ਪਰਵਾਰ ਬੜਾ ਡੋਲਿਆ ਹੋਇਆ ਹੈ ਤੇ ਕੋਈ ਸਾਈਂ ਵਾਲੇ ਬਚਨ

ਜਾ ਕੇ ਸੁਨਾਉਣ ਤਾਂ ਕਿ ਉਨ੍ਹਾਂ ਨੂੰ ਕੁਝ ਧੀਰ ਦਿਲਾਸਾ ਤੇ ਠੰਢ ਪਵੇ। ਸੰਤ ਭੋਗ ਤੇ ਗਏ, ਕਥਾ ਵਿਚ ਐਸੇ ਮੌਕਿਆਂ ਤੇ ਗੁਰੂ ਮਹਾਰਾਜ ਦੇ ਉਪਦੇਸ਼ ਸੁਣਾਏ, ਸਾਂਈਂ ਦੀ ਰਜ਼ਾ ਪਰ ਰਾਜ਼ੀ ਰਹਿਣ ਦੀ ਡਾਢ ਦਿਤੀ। ਦੁਖਿਆਂ ਦਿਲਾਂ ਨੂੰ ਕੁਝ ਮਲ੍ਹਮ ਲੱਗੀ।

ਭਗਤ ਜੀ ਦੀ ਇਹ ਕਾਕੀ, ਅਸਹਿ ਸਦਮਾ ਖਾ ਕੇ ਕਿਸੇ ਨੂੰ ਮਿਲਦੀ ਨਹੀਂ ਸੀ, ਆਪਣੇ ਕਮਰੇ ਵਿੱਚ ਵੈਰਾਗ ਵਿਚ ਗੁਰਬਾਣੀ ਦੀਆਂ ਤੁਕਾਂ ਪੜ੍ਹਦੀ ਤੇ ਏਕਾਂਤ ਰਹਿੰਦੀ ਸੀ। ਆਪਣਾ ਪਰਵਾਰ ਮਾਤਾ ਪਿਤਾ ਭੈਣਾਂ ਭਰਾ ਹੀ ਉਸ ਪਾਸ ਆਂਦੇ ਜਾਂਦੇ ਸਨ, ਹੋਰ ਕੋਈ ਨਹੀਂ ਸੀ ਆਂਦਾ ਜਾਂਦਾ। ਸੰਤ ਜਾ ਕੇ ਉਸ ਘਾਬਰੀ ਹੋਈ ਬੀਬੀ ਨੂੰ ਮਿਲੇ, ਧੀਰ ਦਿਲਾਸੇ ਦੇ ਤੇ ਭਾਣਾ ਮਿੱਠਾ ਕਰ ਮੰਨਣ ਦੇ ਬਚਨ ਬਿਲਾਸ ਕੀਤੇ, ਕੁਝ ਠੰਢ ਵਰਤੀ। ਪਰ ਉਸ ਬੀਬੀ ਦਾ ਵੈਰਾਗ ਬੜਾ ਤੀਬਰ ਸੀ, ਸਦਮਾ ਅਸਹਿ ਸੀ ਤੇ ਸੁਰਤਿ ਸੂਖਮ ਇਤਨੀ ਕਿ ਇਸ ਵਿਛੋੜੇ ਦੀ ਪੀੜ ਤੇ ਬਿਹਬਲ ਹੋ ਹੋ ਜਾਂਦੀ ਸੀ।

ਕੁਝ ਚਿਰ ਪਿਛੋਂ ਉਸ ਬੀਬੀ ਨੂੰ ਤੇ ਉਸ ਦੇ ਬਚਿਆਂ ਨੂੰ, ਵੱਡੀ ਭੈਣ ਬੀਬੀ ਰਾਜ ਤੇ ਮਲਕ ਤੇਜਾ ਸਿੰਘ ਜੀ ਨਾਲ ਲੈ ਕੇ ਸ੍ਰੀ ਅੰਮ੍ਰਿਤਸਰ ਦੀ ਯਾਤ੍ਰਾ ਨੂੰ ਆਏ। ਸ੍ਰੀ ਦਰਬਾਰ ਸਾਹਿਬ ਜੀ ਦੇ ਦਰਸ਼ਨ ਕੀਤੇ, ਤੇ ਫਿਰ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੇ ਗ੍ਰਿਹਿ ਪਹੁੰਚੇ। ਇਸ ਸਦਮੇ ਵਿਚ ਭਾਈ ਸਾਹਿਬ ਜੀ ਦੀ ਸਿਖ੍ਯਾ ਤੇ ਨਾਮ ਬਾਣੀ ਦੇ ਪਿਆਰ ਦੇ ਉਪਦੇਸ਼ਾਂ ਨੇ ਗੁਰੂ ਨਾਨਕ ਦੇ ਚਰਨਾਂ ਦਾ ਲੜ ਫੜਾ ਦਿਤਾ। ਜਗਤ ਜੀਵਨ ਵਿਚ ਵਾਪਰੀ ਵਿਯੋਗ ਪੀੜਾ ਦੇ ਥਪੇੜਿਆਂ ਤੋਂ ਉਚਾ ਚੁਕ ਕੇ ਅਵਿਨਾਸ਼ੀ ਸਾਈਂ ਦੇ ਪ੍ਰੇਮ ਵਿਚ ਜੋੜ ਦਿਤਾ ਤੇ ਉਨ੍ਹਾਂ ਨੇ ਆਪਦਾ ਜੀਵਨ ਸਿਖੀ ਸਿਦਕ ਤੇ ਨਾਮ ਬਾਣੀ ਦੇ ਰਸ ਰੰਗ ਵਿਚ ਸਤਿਸੰਗ ਦੇ ਆਸਰੇ ਚੜ੍ਹਦੀਆਂ ਕਲਾਂ ਵਿਚ ਟੋਰ ਲਿਆ। ਉਨ੍ਹਾਂ ਨੂੰ ਮਿਲ ਕੇ ਮਲਕ ਜੀ ਫਿਰ ਦਿਲੀ ਚਲੇ ਗਏ। ਸੰਤ ਤਦੋਂ ਬੀ ਅੰਮ੍ਰਿਤਸਰ ਜੀ ਹੀ ਭਾਈ ਸਾਹਿਬ ਜੀ ਪਾਸ ਸਨ।

ਜਦ ਮਲਕ ਸਾਹਿਬ ਉਸ ਬੀਬੀ ਤੇ ਉਨ੍ਹਾਂ ਦੇ ਬਚਿਆਂ ਨੂੰ ਨਾਲ ਲੈ ਕੇ ਦਿਲੀ ਚਲੇ ਗਏ ਤਾਂ ਮਗਰੋਂ ਕੁਝ ਦਿਨਾਂ ਬਾਅਦ ਭਾਈ ਸਾਹਿਬ ਜੀ ਨੇ ਸ੍ਰੀ ਮਾਨ ਸੰਤ ਸੰਗਤ ਸਿੰਘ ਜੀ ਨੂੰ ਕਿਹਾ ਕਿ ਤੁਸੀਂ ਦਿਲੀ ਮਲਕ ਤੇਜਾ ਸਿੰਘ ਜੀ ਪਾਸ ਕੁਝ ਦਿਨਾਂ ਲਈ ਚਲੇ ਜਾਓ। ਤਾਂ ਸੰਤਾਂ ਪੁਛਿਆ ਕੀ ਓਹ ਲਾਹੌਰ ਵਾਲੀ ਕਾਕੀ ਬੀ ਓਥੇ ਹੀ ਮਲਕ ਸਾਹਿਬ ਪਾਸ ਹੈ? ਆਪ ਜੀ ਨੇ ਦੱਸਿਆ ਕਿ ਹਾਂ। ਤਾਂ ਸੰਤ ਕਹਿਣ ਲਗੇ ਉਸ ਦਾ ਬਿਰਹਾ ਤਾਂ ਬੜਾ ਹੀ ਤੀਬਰ ਹੈ, ਤੇ ਬਿਰਹੇ ਦੀ ਤਪਤ ਦਾ ਬੜਾ ਸੇਕ ਉਸ ਪਾਸੋਂ ਆਉਂਦਾ ਹੈ, ਅਜੇ ਉਹ ਬਾਣੀ ਬੀ ਪੜ੍ਹਦੀ ਹੈ ਹੋਰ ਗੱਲ ਕੋਈ ਨਹੀਂ ਕਰਦੀ ਫਿਰ ਬੀ ਉਸ ਪਾਸੋਂ ਬੜਾ ਸੇਕ ਆਉਂਦਾ ਹੈ। ਤਾਂ ਭਾਈ ਸਾਹਿਬ ਜੀ ਨੇ ਕਿਹਾ, ਤੁਸੀਂ ਹੁਣ ਜਾ ਕੇ ਦੇਖੋਗੇ ਕਿ ਹੁਣ ਉਸ ਪਾਸੋਂ ਸੇਕ ਨਹੀਂ ਆਏਗਾ। ਉਹ ਉਦਾਸ ਤਾਂ ਅਜੇ ਬਹੁਤ ਸਖਤ ਹੈ ਪਰ ਹੁਣ ਉਹ ਦੁਖੀ ਨਹੀਂ। ਉਸ ਦੀ ਆਤਮਾ ਵਿਚ ਠੰਢ ਵਰਤ ਗਈ ਹੈ, ਰਜ਼ਾ ਤੇ ਖੜੋ ਗਈ ਹੈ। ਸੰਤ ਚਲੇ ਗਏ ਤਾਂ ਬੀਬੀ ਨੂੰ ਸੀਤਲ ਪ੍ਰਭਾਵ ਵਾਲਾ ਪਾਇਆ।

ਮਲਕ ਸਾਹਿਬ ਜੀ ਦਸਿਆ ਕਰਦੇ ਸਨ ਕਿ ਅਸੀਂ ਇਸ ਬੀਬੀ ਨੂੰ ਲਾਹੌਰ ਤੋਂ ਡਾਢੇ ਘਬਰਾ ਤੇ ਦੁੱਖ ਵਿਚੋਂ ਲੈ ਕੇ ਅੰਮ੍ਰਿਤਸਰ ਗਏ ਸਾਂ, ਪਰ ਅੰਮ੍ਰਿਤਸਰ ਜਾ ਕੇ ਸ੍ਰੀ ਦਰਬਾਰ ਸਾਹਿਬ ਦਰਸ਼ਨ ਕਰਕੇ ਤੇ ਭਾਈ ਸਾਹਿਬ ਜੀ ਦੇ ਦਿਲਾਸੇ ਦੇ ਬਚਨ ਸੁਣ ਕੇ ਕੁਝ ਘੰਟਿਆਂ ਵਿਚ ਹੀ ਸਿਦਕ ਵਾਲੇ ਬਚਨਾਂ ਨਾਲ ਇੰਞ ਲਗਦਾ ਸੀ ਜਿਸ ਤਰ੍ਹਾਂ ਉਸ ਬੀਬੀ ਦੀ ਕਾਇਆ ਹੀ ਪਲਟ ਗਈ ਹੈ।

ਸ਼ਾਇਦ ਅਕਾਲੀਆਂ ਦੀ ਫੜੋ ਫੜਾਈ ਵਾਲੇ ਦਿਨਾਂ ਦੀ ਗਲ ਹੈ, ਜਦ ਕਿ ਧੜਾ ਧੜ ਫੜਾਈ ਹੋ ਰਹੀ ਸੀ, ਸੰਤ ਬੀ ਅੰਮ੍ਰਿਤਸਰ ਸ੍ਰੀ ਭਾਈ ਸਾਹਿਬ ਜੀ ਪਾਸ ਹੀ ਸਨ ਤੇ ਸ੍ਰੀ ਦਰਬਾਰ ਸਾਹਿਬ ਦਰਸ਼ਨਾਂ ਦੇ ਨੇਮੀ ਸਨ, ਭਾਈ ਸਾਹਿਬ ਜੀ ਨੇ ਇਹ ਖਿਆਲ ਕਰਕੇ ਕਿ ਸੰਤ ਕੋਮਲ ਤਬੀਅਤ ਹਨ ਕਿਤੇ ਇਨ੍ਹਾਂ ਨੂੰ ਇਥੋਂ ਦੇ ਕਿਸੇ ਦੇ ਕਹੇ ਕਹਾਏ ਖੇਚਲ ਨਾ ਵਾਪਰੇ, ਸੰਤਾਂ ਨੂੰ ਦਿੱਲੀ ਤੋਰ ਦਿਤਾ ਤੇ ਮਲਕ ਸਾਹਿਬ ਜੀ ਨੂੰ ਤਾਰ ਦੇ ਦਿਤੀ ਕਿ ਸੰਤ ਪਹੁੰਚ ਰਹੇ ਹਨ ਸਟੇਸ਼ਨ ਤੇ ਜਾਕੇ ਲੈ ਆਉਣਾ ਤੇ ਸਤਿਕਾਰ ਪਿਆਰ ਨਾਲ ਪਾਸ ਰਖਣਾ। ਆਪ ਨੇ ਸੰਤਾਂ ਨੂੰ ਕਹਿ ਦਿਤਾ ਕਿ ਜਦ ਤੱਕ ਅਸੀਂ ਸੱਦੀਏ ਨਾਂ ਓਥੇ ਹੀ ਰਹਿਣਾ। ਸੰਤ ਦਿੱਲੀ ਪਹੁੰਚੇ, ਪਹਿਲੇ ਤਾਂ ਸਾਈਂ ਦੇ ਰੰਗ ਰਤੇ ਸਹਿਜ ਸੁਭਾ ਖੁਸ਼ ਰਹੇ, ਪਰ ਮਹੀਨੇ ਤੋਂ ਉਪਰ ਸਮਾਂ ਬੀਤ ਗਿਆ ਤੇ ਅੰਮ੍ਰਿਤਸਰੋਂ ਕੋਈ ਸੱਦਾ ਨਾ ਆਇਆ ਤਾਂ ਸੰਤਾਂ ਨੇ ਚਿੱਠੀ ਲਿਖੀ, ਕੇਵਲ ਇਕ ਤੁਕ ਗੁਰਬਾਣੀ ਦੀ:-

**ਸਾਚੈ ਮਹਲਿ ਰਹੈ ਬੈਰਾਗੀ ਆਵਣ ਦੇਹਿ ਤ ਆਵਾ।।**

*(ਤੁਖਾਰੀ ਬਾਰਹਮਾਹਾ-੭)*

ਇਸ ਤੁਕ ਵਿਚ ਬੜਾ ਉਦਰੇਵਾਂ ਸੀ, ਤਦ ਤੱਕ ਅੰਮ੍ਰਿਤਸਰ ਵਿਚ ਠੰਢ ਵਰਤ ਗਈ ਸੀ, ਭਾਈ ਸਾਹਿਬ ਜੀ ਨੇ ਲਿਖ ਭੇਜਿਆ ਕਿ ਸੰਤ ਜੀ ਹੁਣ ਆ ਜਾਓ ਸੁਖਾਂ ਨਾਲ, ਜਾਪਦਾ ਹੈ ਕਿ ਇਨ੍ਹਾਂ ਦਿਨਾਂ ਵਿਚ ਸੰਤ ਬਹੁਤ ਕਰਕੇ ਭਾਈ ਸਾਹਿਬ ਜੀ ਪਾਸ ਹੀ ਟਿਕੇ ਰਹਿੰਦੇ ਸਨ।

੧੯੨੨ ਦੀਆਂ ਗਰਮੀਆਂ ਵਿੱਚ ਮਲਕ ਤੇਜਾ ਸਿੰਘ ਜੀ ਨੇ ਪਰਵਾਰ ਸਣੇ ਕਸ਼ਮੀਰ ਜਾਣ ਦੀ ਸਲਾਹ ਬਣਾਈ। ਸਰਦਾਰਨੀ ਮਲਕ ਨੇ ਆਪਣੀ ਭੈਣ ਤੇ ਉਸ ਦੇ ਬੱਚੇ ਜੋ ਹੁਣ ਇਨ੍ਹਾਂ ਦੇ ਪਾਸ ਹੀ ਰਹਿੰਦੇ ਸਨ, ਨੂੰ ਨਾਲ ਚਲਣ ਲਈ ਕਿਹਾ। ਇਸ ਬੀਬੀ ਦੇ ਪਤੀ ਜੀ ਕਸ਼ਮੀਰ ਵਿਚ ਚੰਗੇ ਅਹੁਦੇ ਪਰ ਲਗੇ ਰਹੇ ਸਨ। ਇਸ ਲਈ ਇਹ ਕਸ਼ਮੀਰ ਜਾਣਾ ਨਹੀਂ ਸੀ ਚਾਹੁੰਦੀ, ਕਹਿੰਦੀ ਸੀ ਜਿਸ ਜਗਾ ਸੁਖੀ ਵਸਦੇ ਰਹੇ ਹਾਂ ਉਸ ਜਗਾ ਹੁਣ ਮੁਸਾਫਰਾਂ ਵਾਂਗ ਜਾਣ ਤੇ ਦਿਲ ਨਹੀਂ ਮੰਨਦਾ। ਮਲਕ ਦੰਪਤੀ ਨੇ ਕਿਹਾ- ਕਿ ਸ੍ਰੀ ਭਾਈ ਸਾਹਿਬ ਜੀ ਨੇ ਬੀ ਕਸ਼ਮੀਰ ਨਾਲ ਚੱਲਣ ਦੀ ਸਾਡੀ ਬੇਨਤੀ ਮੰਨ ਲਈ ਹੈ। ਤੁਸੀਂ ਚਲੋ ਸਤਿਸੰਗ ਦਾ ਲਾਹਾ ਮਾਣਾਂਗੇ। ਸਲਾਹ ਜਾਣ ਦੀ ਪੱਕ ਹੋ ਗਈ। ਭਾਈ ਸਾਹਿਬ ਜੀ ਪਹਿਲੀ ਵੇਰ ਤਦੋਂ ਕਸ਼ਮੀਰ ਪਧਾਰੇ ਸਨ। ਮਲਕ ਸਾਹਿਬ ਜੀ ਨੇ ਪਰੀ ਮਹੱਲ ਹੇਠ ਗੁਪਕਾਰ ਕੋਠੀ ਕਿਰਾਏ ਤੇ ਲੈ ਕੇ ਨਿਵਾਸ ਕੀਤਾ। ਭਾਈ ਸਾਹਿਬ ਜੀ ਆ ਕੇ ਕੁਦਰਤੀ ਨਜ਼ਾਰੇ ਦੇਖ ਦੇਖ ਕੇ ਬਹੁਤ ਖੁਸ਼ ਹੋਏ ਤੇ ਵਿਸਮਾਦ ਵਿਚ ਜਾਂਦੇ ਰਹੇ।

ਕਸ਼ਮੀਰ ਆਉਣ ਵੇਲੇ ਰਾਵਲ ਪਿੰਡੀ ਇਕ ਸਾਧਾਰਨ ਪਰ ਅਤੀ ਪਿਆਰ ਵਾਲੇ ਸਿਦਕੀ ਦੰਪਤੀ ਦੇ ਘਰ ਠਹਿਰੇ ਸਨ। ਇਥੇ ਇਸ ਕੋਠੀ ਦੇ ਰਾਜਸੀ ਸਾਮਾਨ ਤੱਕ ਕੇ ਆਖਣ ਲੱਗੇ, ਐਸਾ ਸਾਮਾਨ ਤੱਕ ਕੇ ਹੀ ਭਗਤ ਜੀ ਨੇ ਕਿਹਾ ਹੋਣਾ ਹੈ:

"ਰਾਜਨ ਕਉਨ ਤੁਮਾਰੈ ਆਵੈ।।
ਐਸੋ ਭਾਉ ਬਿਦਰ ਕੋ ਦੇਖਿਓ ਓਹੁ ਗਰੀਬੁ ਮੋਹਿ ਭਾਵੈ।"

ਇਸ ਕੋਠੀ ਵਿਚ ਆਪਣੇ ਕਮਰੇ ਦੀ ਬੇਵਿੰਡੋ ਵਿਚੋਂ ਡਲ ਦਾ ਨਜ਼ਾਰਾ ਦੇਖ ਕੇ ਕੁਦਰਤ ਵਸੇ ਸਾਈਂ ਨਾਲ ਜੁੜ ਜੁੜ ਜਾਂਦੇ ਤੇ ਕਵਿਤਾਵਾਂ ਲਿਖਦੇ ਜੋ ਮਟਕ ਹੁਲਾਰੇ ਵਿਚ ਛਪੀਆਂ ਹਨ।

ਬੀਬੀ ਸ਼ੁਕਰ ਵਿਚ ਤਾਂ ਆ ਗਈ, ਪਰ ਵਿਚ ਵਿਚ ਬਹੁਤ ਉਦਾਸ ਹੋ ਹੋ ਜਾਵੇ। ਵਡੀ ਭੈਣ ਬੀਬੀ ਰਾਜ ਜੀ ਸਮਝਾਂਦੇ ਤੇ ਦਿਲਾਸੇ ਦਿੰਦੇ ਥਕ ਗਏ, ਤਾਂ ਇਕ ਦਿਨ ਭਾਈ ਸਾਹਿਬ ਜੀ ਨੂੰ ਕਹਿਣ ਲੱਗੇ, ਛੋੜੋ ਪਰੇ ਤੁਸੀਂ ਕਿਤਨਾ ਪਿਆਰ ਦਿਲਾਸਾ ਇਸ ਨੂੰ ਦਿੰਦੇ ਹੋ ਇਹ ਫਿਰ ਉਦਾਸ ਹੋ ਹੋ ਜਾਂਦੀ ਹੈ, ਸ਼ੁਕਰ ਤੇ ਰਜ਼ਾ ਵਿੱਚ ਨਹੀਂ ਆਉਂਦੀ। ਤਾਂ ਭਾਈ ਸਾਹਿਬ ਜੀ ਨੇ ਕਿਹਾ: ਤੁਸੀਂ ਬੇ-ਸ਼ਕ ਛੱਡ ਦਿਓ, ਅਸੀਂ ਹੁਣ ਨਹੀਂ ਛਡ ਸਕਦੇ, ਅਸੀਂ ਤਾਂ ਯਤਨ ਕਰਦੇ ਰਹਾਂਗੇ, ਗੁਰੂ ਮੇਹਰ ਕਰੇਗਾ, ਕਦੇ ਇਹ ਰਜ਼ਾਈ ਦੀ ਰਜ਼ਾ ਵਿਚ ਖੜੋ ਕੇ ਸ਼ੁਕਰ ਵਿਚ ਖਿੜ ਆਏਗੀ, ਗੁਰਬਾਣੀ ਦੀਆਂ ਤੁਕਾਂ ਸੁਣਾ ਸੁਣਾ ਕੇ ਸਮਝਾਣ ਕਿ ਪਿਆਰ ਵਿਚ ਆ ਕੇ ਰੋਣਾ ਮਾੜਾ ਨਹੀਂ ਸਫਲ ਹੈ ਪਰ ਮੋਹ ਦੇ ਪਿਆਰ ਵਿਚ ਰੋਣਾ ਵਿਕਾਰ ਹੈ:-

ਨਾਨਕ ਰੁੰਨਾ ਬਾਬਾ ਜਾਣੀਐ ਜੇ ਰੋਵੈ ਲਾਇ ਪਿਆਰੋ।।
ਵਾਲੇਵੇ ਕਾਰਣਿ ਬਾਬਾ ਰੋਈਐ ਰੋਵਣੁ ਸਗਲ ਬਿਕਾਰੋ।।

ਆਪ ਨੇ ਦੱਸਿਆ:- ਇਕ ਛਿਪਿਆ ਹੋਇਆ ਰਸਤਾ ਹੈ ਜਿਸ ਰਸਤੇ ਮੋਹ ਮਾਇਆ ਦਾ ਮਿਰਗ ਆ ਕੇ ਚੋਰੀ ਕਰ ਲੈਂਦਾ ਹੈ, ਸੋ ਜਿਸ ਵੇਲੇ ਮਨ ਮੋਹ ਵਿਚ ਰੁੜੇ ਤਾਂ ਸਾਵਧਾਨ ਹੋ ਕੇ ਮੂੰਦ ਲੀਏ ਦਰਵਾਜੇ ਤਾਂ ਅੰਦਰ ਸਾਈਂ ਦੀ ਮਿਹਰ ਖੇੜਾ ਬਚ ਜਾਏਗਾ,

ਗੁਰਿ ਦਿਖਲਾਈ ਮੋਰੀ।। ਜਿਤੁ ਮਿਰਗ ਪੜਤ ਹੈ ਚੋਰੀ।।
ਮੂੰਦਿ ਲੀਏ ਦਰਵਾਜੇ।। ਬਾਜੀਅਲੇ ਅਨਹਦ ਬਾਜੇ।।

*(ਸੋਰਠਿ ਕਬੀਰ ਜੀ)*

ਤੇ ਏਸੇ ਤਰ੍ਹਾਂ ਹੋਰ ਤੁਕਾਂ ਸੁਣਾ ਕੇ ਉਨ੍ਹਾਂ ਦੇ ਭਾਵ ਸਮਝਾਂਦੇ ਰਹਿੰਦੇ। ਫਿਰ ਕਦੇ ਕਾਫੀ ਸਮੇਂ ਬਾਅਦ ਉਸ ਬੀਬੀ ਨੂੰ ਸ਼ੁਕਰ ਵਿਚ ਤੱਕ ਕੇ ਕਹਿਣ ਲਗ ਪਏ:-

ਕਬੀਰ ਫਲ ਲਾਗੇ ਫਲਨਿ ਪਾਕਨ ਲਾਗੇ ਆਂਬ।।
ਜਾਇ ਪਹੂਚਹਿ ਖਸਮ ਕਉ ਜਉ ਬੀਚਿ ਨ ਖਾਹੀ ਕਾਂਬ।।੧੩੪।।

ਮਾਨੋ ਉਸ ਬੀਬੀ ਨੂੰ ਅਸੀਸ ਦੇ ਰਹੇ ਸਨ, ਤੇ ਇਉਂ ਉਨ੍ਹਾਂ ਉਸ ਢੱਠੀ ਸੁਰਤ ਨੂੰ ਤੁਲਹਾ ਦੇ ਕੇ ਖੇੜੇ ਦੇ ਰੰਗ ਵਿਚ ਲਿਆਂਦਾ, ਜਿਸ ਦੀ ਉਮਰ ਨਾਮ ਬਾਣੀ ਦੇ ਪਿਆਰ ਤੇ ਸੁਹਣੇ ਰਸ ਰੰਗ ਵਿਚ ਰੰਗੀ ਹੋਈ ਬੀਤਣ ਲਗੀ ਤੇ ਬੀਤ ਰਹੀ ਹੈ। ਸੂਝ ਬੂਝ ਆਪ ਦੀ ਬੜੀ ਤੀਖਣ ਤੇ ਬਾਰੀਕ ਬੀਨੀ ਵਾਲੀ ਹੈ ਤੇ ਭਾਈ ਸਾਹਿਬ ਜੀ ਲਈ ਹਿਰਦੇ ਵਿਚ ਪਿਤਾ ਪ੍ਰੇਮ ਤੇ ਸਤਿਕਾਰ ਰਖਦੇ ਹਨ ਤੇ ਖੇੜੇ ਵਿਚ ਰਹਿੰਦੇ ਹਨ।

–o–

## ਬੀਬੀ ਤੇਜ ਕੌਰ ਜੀ ਸਿੰਧੀ

ਇਸ ਗੁਰਮੁਖ ਜੀਵਨ ਵਿਚ ਦੋ ਤ੍ਰੈ ਬੀਬੀਆਂ ਦਾ ਜ਼ਿਕਰ ਆਇਆ ਹੈ, ਜਿਨ੍ਹਾਂ ਦੇ ਵਿਧਵਾ ਹੋ ਜਾਣ ਤੇ ਸਤਿਕਾਰ ਯੋਗ ਭਾਈ ਸਾਹਿਬ ਜੀ ਨੇ ਪਿਤਾ ਪਿਆਰ ਦਿਤਾ ਤੇ ਉਨ੍ਹਾਂ ਦੀਆਂ ਆਤਮਾ ਨੂੰ ਸਾਈਂ ਦੀ ਰਜ਼ਾ ਵਿਚ ਖੜਾ ਕਰ ਕੇ ਨਾਮ ਬਾਣੀ ਦੇ ਰੰਗ ਵਿਚ ਰੰਗ ਦਿਤਾ ਤੇ ਉਨ੍ਹਾਂ ਦਾ ਜੀਵਨ ਸੁਖੀ ਕਰ ਦਿਤਾ ਤੇ ਇਉਂ ਓਹ ਜਨਮ ਜਿੱਤ ਗਈਆਂ। ਏਹ ਨਮੂਨੇ ਮਾਤ੍ਰ ਕੁਝ ਦਾ ਜ਼ਿਕਰ ਹੋਇਆ ਹੈ, ਵੈਸੇ ਅਨੇਕ ਬੀਬੀਆਂ ਦੇ ਜੀਵਨ ਆਪ ਜੀ ਨੇ ਵਾਹਿਗੁਰੂ ਦੇ ਲੜ ਲਾ ਕੇ ਸੁਖੀ ਕੀਤੇ, ਜਿਨ੍ਹਾਂ ਵਿਚੋਂ ਅਨੇਕਾਂ ਟੁਰ ਗਈਆਂ ਹਨ ਤੇ ਅਨੇਕਾਂ ਅਜੇ ਜੀਵਤ ਹਨ ਤੇ ਸੁਖੀ ਹਨ, ਸਭਨਾਂ ਦੇ ਜ਼ਿਕਰ ਕਰ ਸਕਣੇ ਔਖੇ ਹਨ।

ਇਕ ਬੀਬੀ ਤੇਜ ਕੌਰ ਜੀ ਸਿੰਧੀ ਹੋਏ ਹਨ, ਇਨ੍ਹਾਂ ਦਾ ਜਨਮ ਇਕ ਸਹਿਜਧਾਰੀ ਸਿੰਧੀ ਵੀਰ ਦੀਵਾਨ ਕਿਸ਼ਨ ਦਾਸ ਦੇ ਗ੍ਰਿਹਿ ੧੮੯੮ ਵਿੱਚ ਹੋਇਆ। ਅੱਠ ਸਾਲ ਦੀ ਵਰੇਸ ਵਿਚ ਤੈਬ ਦੇ ਇਕ ਜ਼ਿਮੀਂਦਾਰ ਦੀਵਾਨ ਦਲਪਤ ਸਿੰਘ ਦੇ ਸਪੁੱਤ੍ਰ ਕਾਕਾ ਹਰਕ੍ਰਿਸ਼ਨ ਸਿੰਘ ਉਮਰ ੧੦ ਸਾਲ ਨਾਲ ਵਿਆਹ ਕਰ ਦਿਤਾ ਗਿਆ। ਕਾਕਾ ਹਰਕ੍ਰਿਸ਼ਨ ਸਿੰਘ ੧੩ ਸਾਲ ਦੀ ਵਰੇਸ ਵਿਚ ਚੜ੍ਹਾਈਆਂ ਕਰ ਗਿਆ ਤੇ ਬੀਬੀ ਤੇਜ ਕੌਰ ਬਾਲ ਵਿਧਵਾ ਹੋ ਗਈ ਜਦ ਕਿ ਇਸ ਨੂੰ ਦੁਨੀਆਂ ਦੀ ਕੋਈ ਖਬਰ ਸਾਰ ਹੀ ਨਹੀਂ ਸੀ, ਪਰ ਸਹਿਜਧਾਰੀ ਮਾਪਿਆਂ ਦੇ ਘਰ ਵਿਚ ਸਿਖੀ ਦਾ ਪਿਆਰ ਮਾਣਦੀ ਰਹੀ, ਕਦੇ ਸਹੁਰੇ ਤੇ ਕਦੇ ਪੇਕੇ ਰਹਿੰਦੀ ਰਹੀ। ਗੁਰਸਿਖ ਸਿੰਧੀ ਮੰਨੇ ਪ੍ਰਮੰਨੇ ਦੋ ਖਾਨਦਾਨ ਸਹੁਰੇ ਤੇ ਪੇਕਿਆਂ ਦੀ ਅਤੀ ਪਿਆਰੀ ਇਕਲੋਤੀ ਨੂੰਹ ਧੀ ਸੀ। ਸਤਿਸੰਗ ਵਿਚ ਓਹ ਸ੍ਰੀ ਦਰਬਾਰ ਸਾਹਿਬ ਜੀ ਲਿਜਾਂਦੇ ਰਹੇ, ਭਾਈ ਹੀਰਾ ਸਿੰਘ ਜੀ ਰਾਗੀ ਨੂੰ ਘਰ ਬੁਲਾ ਕੇ ਹਰੀ ਕੀਰਤਨ ਤੇ ਸਤਿਗੁਰਾਂ ਦੀਆਂ ਕਥਾ ਕਰਵਾਂਦੇ ਤੇ ਬੱਚੀ ਨੂੰ ਸੁਣਾਂਦੇ ਰਹੇ। ੧੯੨੨ ਵਿੱਚ ਸਾਰਾ ਪਰਵਾਰ ਅੰਮ੍ਰਿਤਸਰ ਯਾਤ੍ਰਾ ਤੇ ਆਏ ਤੇ ਇਸ ਮੌਕੇ ਭਾਈ ਸਾਹਿਬ ਜੀ ਨਾਲ ਮੇਲ ਹੋਇਆ, ਨਾਮ ਬਾਣੀ ਦੀ ਸੁਹਣੀ ਸਿਖਯਾ ਮਿਲੀ। ਭਾਈ ਸਾਹਿਬ ਦੇ ਸਤਿ ਸੰਗ ਨੇ ਸਾਰੇ ਪਰਵਾਰ ਨੂੰ ਸੁਖੀ ਕੀਤਾ। ਦੀਵਾਨ ਕਿਸ਼ਨ ਦਾਸ ਜੀ ਨੇ ਕੇਸ ਧਾਰਨ ਕੀਤੇ ਤੇ ਫਿਰ ਅੰਮ੍ਰਿਤ ਛਕ ਕੇ ਸਿੰਘ ਸਜ ਗਏ। ਨਾਮ ਦੀਵਾਨ ਕਿਸ਼ਨ ਸਿੰਘ ਹੋ ਗਿਆ। ਦੀਵਾਨ ਜੀ ਇੰਕਮ ਟੈਕਸ ਦੇ ਮਹਿਕਮੇ ਵਿਚ ਅਫਸਰ ਲਗੇ ਹੋਏ ਸਨ, ਤੇ ਸੀਨੀਅਰ ਇੰਕਮ ਟੈਕਸ ਆਫੀਸਰ ਹੋ ਕੇ ਰੀਟਾਇਰ ਹੋਏ ਤੇ ਰੀਟਾਇਰ ਹੋਣ ਪਿਛੋਂ ਸ੍ਰੀ ਅੰਮ੍ਰਿਤਸਰ ਹੀ ਭਾਈ ਸਾਹਿਬ ਜੀ

ਦੇ ਨੇੜੇ ਵਾਸਾ ਅਖਤਿਆਰ ਕੀਤਾ, ਤਾਕਿ ਉਨ੍ਹਾਂ ਦੇ ਸਤਿਸੰਗ ਦਾ ਵੱਧ ਤੋਂ ਵੱਧ ਲਾਹਾ ਮਾਣ ਸਕਣ। ਅੰਮ੍ਰਿਤਸਰ ਵਾਸ ਦੇ ਦਿਨਾਂ ਵਿਚ ਆਪ ਨੂੰ ਸੈਂਟਰਲ ਖਾਲਸਾ ਯਤੀਮਖਾਨੇ ਦਾ ਮੈਂਬਰ ਇਨਚਾਰਜ ਬਣਾ ਦਿਤਾ ਗਿਆ, ਜਿਥੇ ਓਹ ਸੁਹਣੀ ਸੇਵਾ ਕਰਦੇ ਰਹੇ ਤੇ ਉਨ੍ਹਾਂ ਦੇ ਸਮੇਂ ਵਿਚ ਹੀ ਯਤੀਮ ਖਾਨੇ ਦਾ ਸ਼ਾਨਦਾਰ ਗੁਰਦੁਆਰਾ ਉਸਰਿਆ, ਬੀਬੀ ਤੇਜ ਕੌਰ ਨੇ ਭਾਈ ਸਾਹਿਬ ਜੀ ਦੇ ਗ੍ਰਿਹਿ ਬਚੀ ਬਣ ਕੇ ਘਰ ਦੇ ਸੇਵਾ ਭਾਵ ਦੇ ਕੰਮਾਂ ਕਾਜਾਂ ਵਿਚ ਬਹੁਤ ਸਮਾਂ ਰੁਝੀ ਰਹਿਕੇ ਇਸ ਸੁਹਣੇ ਸਤਿਸੰਗ ਤੋਂ ਜੀਵਨ ਕੁਰਬਾਨ ਕਰ ਦਿਤਾ।

ਇਸ ਬੀਬੀ ਦਾ ਦੇਹਾਂਤ ੭ ਜੁਲਾਈ ੧੯੭੪ ਨੂੰ ਹੋਇਆ, ਆਪਣੀ ਵਸੀਅਤ ਵਿਚ ਇਹ ਬੀਬੀ ਆਪਣੀ ਸਾਰੀ ਮਾਇਆ ਭਾਈ ਵੀਰ ਸਿੰਘ ਸਾਹਿਤ ਸਦਨ ਨਵੀਂ ਦਿੱਲੀ ਨੂੰ ਅਰਪਨ ਕਰ ਗਈ ਹੈ।

—o—

## ਜਿਥੇ ਚਾਹ ਉਥੇ ਰਾਹ

ਇਕ ਵਾਰ ਦੀ ਗੱਲ ਹੈ ਕਿ ਭਾਈ ਸਾਹਿਬ ਜੀ ਦੇ ਮੇਲੀ ਲਾਹੌਰ ਰਹਿੰਦੇ ਇਕ ਵਿਦ੍ਵਾਨ ਵਿਦਜਾ ਦੋਸਤ ਸਜਣ ਨੇ, ਜੋ ਕਿ ਉਰਦੂ ਹਿੰਦੀ ਦੇ ਕਵੀਆਂ ਸਾਹਿਤਕਾਰਾਂ ਦੇ ਵੀ ਗੂੜ੍ਹੇ ਮਿਤ੍ਰ ਸਨ, ਲਾਹੌਰ ਦੇ ਚੋਟੀ ਦੇ ਉਰਦੂ ਹਿੰਦੀ ਦੇ ਸ਼ਾਇਰਾਂ, ਲੇਖਕਾਂ, ਕਲਾਕਾਰਾਂ ਆਦਿ ਨਾਲ ਕਿਸੇ ਵੇਲੇ ਸੁਭਾਵਕ ਗੱਲ ਕਰਦਿਆਂ ਇਹ ਇਕਰਾਰ ਕਰ ਲਿਆ ਸੀ ਕਿ ਭਾਈ ਸਾਹਿਬ ਵੀਰ ਸਿੰਘ ਜੀ, ਜੋ ਪੰਜਾਬੀ ਦੇ ਮੰਨੇ ਪ੍ਰਮੰਨੇ ਮਹਾਂ ਕਵੀ ਤੇ ਲੇਖਕ ਹਨ, ਹੁਣ ਲਾਹੌਰ ਆਏ ਤਾਂ ਮੈਂ ਤੁਸਾਂ ਦੀ ਉਨ੍ਹਾਂ ਨਾਲ ਮੁਲਾਕਾਤ ਕਰਾਵਾਂਗਾ। ਕੁਝ ਦਿਨਾਂ ਬਾਦ ਜਦ ਭਾਈ ਸਾਹਿਬ ਲਾਹੌਰ ਪਧਾਰੇ ਤੇ ਕਿਸੇ ਆਪਣੇ ਪਿਆਰ ਵਾਲੇ ਸੱਜਣ ਪਾਸ ਠਹਿਰੇ, ਤਾਂ ਉਸ ਵਿਦ੍ਵਾਨ ਨੂੰ ਆਪ ਦੀ ਲਾਹੌਰ ਆਮਦ ਦਾ ਪਤਾ ਲਗ ਗਿਆ। ਭਾਈ ਸਾਹਿਬ ਪਾਸ ਹਾਜ਼ਰ ਹੋ ਕੇ ਉਸ ਨੇ ਲਾਹੌਰ ਦੀ ਹਿੰਦੀ ਉਰਦੂ ਦੇ ਕਵੀਆਂ ਕਲਾਕਾਰਾਂ ਆਦਿ ਨਾਲ ਕੀਤੇ ਇਕਰਾਰ ਦੀ ਗੱਲ ਦੱਸ ਕੇ ਮੁਲਾਕਾਤ ਕਰਾਉਣ ਦੀ ਆਗਜਾ ਲੈ ਲਈ। ਤੇ ਉਨ੍ਹਾਂ ਨੂੰ ਇਕੱਤ੍ਰ ਕਰ ਕੇ ਉਹ, ਭਾਈ ਸਾਹਿਬ ਜਿਥੇ ਟਿਕੇ ਸਨ, ਲੈ ਆਏ। ਸਾਰੇ ਸਜਣ ਮਿਲੇ ਬੈਠੇ, ਪਿਆਰ ਦੇ ਬਚਨ ਬਿਲਾਸ ਹੋਏ ਤੇ ਫਿਰ ਅੱਡ ਅੱਡ ਭਾਸ਼ਾਵਾਂ ਦੇ ਸਾਹਿਤ ਉਪਰ ਵੀਚਾਰ ਚਰਚਾ ਸ਼ੁਰੂ ਹੋ ਗਈ। ਉਰਦੂ ਦੇ ਵਿਦ੍ਵਾਨ ਦੀ ਵਿਸ਼ੇਸ਼ਤਾ ਤੇ ਹਿੰਦੀ ਦੇ ਹਿੰਦੀ ਦੀ ਵਿਸ਼ੇਸ਼ਤਾ ਦਾ ਬਿਆਨ ਕਰ ਰਹੇ ਸਨ, ਭਾਈ ਸਾਹਿਬ ਪੰਜਾਬੀ ਦੇ ਮਹਾਂ ਕਵੀ ਤੇ ਮਹਾਨ ਲੇਖਕ ਸਨ; ਇਨ੍ਹਾਂ ਨੇ ਪੰਜਾਬੀ ਨੂੰ ਪੰਜਾਬੀ ਦੀ ਅਤੀ ਪਿਆਰੀ ਤੇ ਪੰਜਾਬੀ ਮਨੋਭਾਵਾਂ ਨੂੰ ਪੂਰੀ ਤਰ੍ਹਾਂ ਪ੍ਰਗਟਾਉਣ ਵਾਲੀ ਸਮਰੱਥ ਤੇ ਸਫਲ ਬੋਲੀ ਪ੍ਰਗਟ ਕੀਤਾ, ਕਾਫੀ ਚਿਰ ਵੀਚਾਰ ਵਟਾਂਦਰੇ ਪਿਛੋਂ ਇਕ ਸਜਣ ਨੇ ਤਜਵੀਜ਼ ਪੇਸ਼ ਕੀਤੀ ਕਿ ਬੋਲੀ ਦੀ ਸਫਲਤਾ ਅਸੀਂ ਇਕ ਹੋਰ ਤ੍ਰੀਕੇ ਨਾਲ ਪਰਖ ਵੇਖੀਏ, ਕਿ ਇਸ ਵੇਲੇ ਦੀ ਰਾਜ ਭਾਸ਼ਾ ਅੰਗ੍ਰੇਜ਼ੀ ਦਾ ਤਰਜਮਾ ਕਿਹੜੀ ਭਾਸ਼ਾ ਸੁਹਣਾ, ਐਨ ਅਨੁਕੂਲ ਤੇ ਸੰਖੇਪ ਕਰ ਸਕਦੀ ਹੈ। ਮੈਂ ਇਕ ਮੁਹਾਵਰਾ ਅੰਗ੍ਰੇਜ਼ੀ ਦਾ ਦਿੰਦਾ ਹਾਂ,

ਮੁਹੰਮਦ ਅਬਦੁਲ ਰਹਿਮਾਨ ਚੁਗ਼ਤਾਈ ਦਾ ਭਾਈ ਸਾਹਿਬ ਵੱਲ ਲਿਖਿਆ ਇਕ ਖਤ ਉਰਦੂ ਵਿਚ ਇਨ੍ਹਾਂ ਅੱਖਰਾਂ ਦੇ ਲੇਖਕ ਪਾਸ ਹੈ, ਜਿਸ ਦਾ ਮਜ਼ਮੂਨ ਹੈ:-

**ਮੁਹਤਰਿਮ ਬਜ਼ੁਰਗ ਭਾਈ ਸਾਹਿਬ ਜੀ, ਤਸਲੀਮ, ਆਦਾਬੋ ਨਿਆਜ਼।**

ਆਪ ਕੀ ਜ਼ੱਰਾ-ਨਿਵਾਜ਼ੀ ਸੇ ਕਿਤਾਬ Mary the Mother of Jesus ਪਹੁੰਚ ਗਈ ਥੀ, ਮੁਝੇ ਇਸ ਕੇ ਮੁਤਅੱਲਕ ਕੁਛ ਅਜੀਬੋ ਗ਼ਰੀਬ ਖ਼੍ਵਾਬ ਸਾ ਨਜ਼ਰ ਆਤਾ ਥਾ, ਕਿਉਂਕਿ ਮੁਝੇ ਅਪਨੀ ਦੂਸਰੀ ਕਿਤਾਬ, ਜਿਸ ਕਾ ਨਾਮ ਸਿਰਫ 'ਚੁਗ਼ਤਾਈ' ਹੋਗਾ, ਨਿਕਾਲਨੇ ਕੀ ਬਹੁਤ ਜ਼ਿਆਦਾ ਫਿਕਰ ਹੋ ਰਹੀ ਹੈ। ਮੇਰੀ ਦੂਸਰੀ ਕਿਤਾਬ ਮੇਂ ਤਸਵੀਰੇਂ ਮੁਖ਼ਤਲਿਫ਼ ਪਹਿਲੂਓਂ ਪਰ ਹੋਂਗੀ, ਕੋਈ ਸਾਤ ਤਸਵੀਰੇਂ ਉਮਰ ਖ਼ਿਆਮ ਪਰ ਹੋਂਗੀ, ਔਰ ਕੋਈ ਨੌਂ ਤਸਵੀਰੇਂ ਹਿੰਦੂ ਮਿੱਥ ਪਰ ਹੋਂਗੀ, ਔਰ ਕੁਛ ਤਾਰੀਖੀ ਹੈਸੀਅਤ ਰਖਤੀ ਹੋਂਗੀ। ਚਾਰ ਪਾਂਚ ਤਸਵੀਰੇਂ ਪੰਜਾਬ ਕੀ ਫ਼ਜ਼ਾ ਪਰ ਹੋਂਗੀ, ਗ਼ਾਲਬਨ ਏਕ ਤਸਵੀਰ ਆਪ ਦੀ ਏਕ ਨਜ਼ਮ ਪਰ ਹੋਗੀ, ਕੋਈ ਏਕ ਹੀਰ ਰਾਂਝਾ ਕੀ ਭੀ ਹੋਗੀ। ਅਗਰ ਮੈਂ ਅਪਨੇ ਇਰਾਦਾ ਔਰ ਕੋਸ਼ਸ਼ ਮੇਂ ਕਾਮਯਾਬ ਹੋ ਸਕਾ ਤੋ ਬਾਬਾ ਗੁਰੂ ਨਾਨਕ ਸਾਹਿਬ ਕੀ ਭੀ ਏਕ ਤਸਵੀਰ ਦੂੰਗਾ। ਅਫਸੋਸ ਹੈ ਆਪ ਨੇ ਮੇਰੀ ਯਿਹ ਗ਼ੈਰ-ਫ਼ਾਨੀ ਤਸਵੀਰ ਅਭੀ ਤਕ ਨਹੀਂ ਦੇਖੀ, ਮੈਂ ਕੋਸ਼ਸ਼ ਕਰੂੰਗਾ ਕਿ ਵੋਹ ਆਪ ਕੀ ਨਜ਼ਰ ਸੇ ਗੁਜ਼ਰ ਸਕੇ। ਗ਼ਰਜ਼ ਯਿਹ ਮੇਰਾ ਪ੍ਰੋਗਰਾਮ ਹੈ, ਦੁਆ ਕੀਜੀਏ, ਆਪ ਬਜ਼ੁਰਗ ਹੈਂ: ਮੁਝੇ ਮੇਰੀ ਇਸ ਕੋਸ਼ਿਸ਼ ਮੇਂ ਅੱਲਾ ਮੀਆਂ ਕਾਮਯਾਬ ਬਨਾਏ। ਕਿਉਂਕਿ ਮੈਂ ਇਸੇ ਅਪਨੇ ਫ਼ਨ ਕੀ ਸਹੀ ਕਿਸਮ ਕੀ ਖ਼ਿਦਮਤ ਸਮਝਤਾ ਹੂੰ। .....ਮੁਝੇ ਖ਼ੁਦਾ ਨੇ ਇਸ ਕਿਸਮ ਕੀ ਬਰਕਤ ਦੇ ਰਖੀ ਹੈ ਕਿ ਮੈਂ ਬਹੁਤ ਆਸਾਨੀ ਕੇ ਸਾਥ ਆਪ ਕੀ ਕਿਤਾਬ ਕੇ ਲੀਏ ਆਅਲਾ ਦਰਜੇ ਕੀ ਗ਼ੈਰ ਫ਼ਾਨੀ ਤਸਵੀਰੇਂ ਦੇ ਸਕਤਾ ਹੂੰ। ਮੈਂ ਆਪ ਕਾ ਏਕ ਬੱਚਾ ਹੂੰ, ਆਪ ਮੁਝੇ ਅਗਰ ਕੋਈ ਪ੍ਰੋਗਰਾਮ ਆਪ ਕੇ ਦਿਲ ਮੇਂ ਆਏ ਤੋ ਜ਼ਰੂਰ ਲਿਖ ਦੇਂ, ਫੌਰਨ ਅਮਲ ਕਰੂੰਗਾ।........

*ਆਪ ਕਾ-ਚੁਗ਼ਤਾਈ*

—o—

## ਚਿੱਤ੍ਰਕਾਰ ਸ: ਸੋਭਾ ਸਿੰਘ

ਪ੍ਰਸਿੱਧ ਚਿੱਤ੍ਰਕਾਰ ਸ: ਸੋਭਾ ਸਿੰਘ ਜੀ ਪਹਿਲੇ ਇਰਾਕ ਵਿਚ ਡਰਾਫਸਮੈਨ ਲਗੇ ਹੋਏ ਸਨ, ਪਰ ਸ਼ੌਕ ਤਸਵੀਰਾਂ ਬਨਾਉਣ ਦਾ ਸੀ, ਫਿਰ ਉਹ ਕੰਮ ਲਗ ਪਗ ੧੯੨੭ ਵਿਚ ਛੱਡ ਛਡਾ ਕੇ ਦੇਸ ਆ ਗਏ, ਲਾਹੌਰ ਵਾਸ ਕੀਤਾ, ਗੁਰੂ ਸਾਹਿਬਾਨ ਦੀਆਂ ਪੇਂਟਿੰਗ ਬਨਾਉਣ ਦਾ ਉਤਸ਼ਾਹ ਜਾਗਿਆ ਤਾਂ ਭਾਈ ਸਾਹਿਬ ਜੀ ਨੂੰ ਆ ਮਿਲੇ ਤੇ ਗੁਰੂ ਸਾਹਿਬਾਂ ਦੇ ਕੱਦ ਕਾਠ ਮੁਖਾਰਬਿੰਦ ਦੇ ਪ੍ਰਭਾਵ ਆਦਿ ਪਰ ਵਾਕਫ਼ੀਅਤ ਪ੍ਰਾਪਤ ਕੀਤੀ ਤੇ ਫਿਰ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਤੇ ਦਸਮ ਪਾਤਸ਼ਾਹ ਜੀ ਦਾ ਚਿਤ੍ਰ ਪੇਂਟ ਕਰਨ ਦਾ ਇਰਾਦਾ ਕੀਤਾ। ਭਾਈ ਸਾਹਿਬ ਜੀ ਨੇ ਦੱਸਿਆ: ਛੇਵੇਂ ਪਾਤਸ਼ਾਹ ਜੀ ਦਾ ਸਰੀਰ ਕੁਝ ਭਾਰਾ ਉੱਚਾ ਲੰਮਾ ਗਰਦਨ, ਸਾਧਾਰਨ ਨਾਲੋਂ ਲੰਮੀ ਤੇ ਹੋਰ ਕਈ ਨਿਸ਼ਾਨ

ਪਿਤਾ ਆਪ ਦੇ ਕੀਰਤਨੀਏ ਸੇ, ਬੜੀ ਮਿੱਠੀ ਆਵਾਜ਼ ਸੀ। ਭਾਈ ਸਾਹਿਬ ਜੀ ਦੀ ਪਾਰਖੂ ਅੱਖ ਨੇ ਦੇਖ ਲਿਆ ਕਿ ਇਹ ਬਰਖੁਰਦਾਰ ਕੀਰਤਨ ਵਿਚ ਸੋਹਣਾ ਉੱਨਤ ਹੋ ਸਕਦਾ ਹੈ। ਸੋ ਆਪਣੇ ਮਿੱਤ੍ਰ ਮਹੰਤ ਤਖਤ ਸਿੰਘ ਜੀ ਦੇ ਸਪੁਰਦ ਕੀਤਾ ਕਿ ਉਹ ਇਨ੍ਹਾਂ ਨੂੰ ਰਾਗ ਵਿਦਯਾ ਸਿਖਾਉਣ। ਨਾਲ ਹੀ ਉਸ ਨੂੰ ਗਿਆਨੀ ਠਾਕਰ ਸਿੰਘ ਜੀ ਦੀ ਕਥਾ, ਜੋ ਹਰ ਰੋਜ਼ ਏਥੇ ਹੁੰਦੀ ਸੀ ਸੁਣਨ ਲਈ ਭੇਜਣਾ ਸ਼ੁਰੂ ਕਰ ਦਿਤਾ, ਜਿਸ ਤੋਂ ਆਪ ਨੂੰ ਬੋਲਣ ਦੀ ਚੰਗੀ ਜਾਚ ਆ ਗਈ। ਪਰਮਾਰਥ ਦਾ ਗਿਆਨ ਭਾਈ ਸਾਹਿਬ ਜੀ ਦੇ ਸਤਿਸੰਗ ਵਿਚ ਮੌਲਣ ਲਗ ਪਿਆ ਤੇ ਖਾਲਸਾ ਟਰੈਕਟ ਸੁਸਾਇਟੀ ਵਲੋਂ ਛਪ ਰਹੇ ਸਾਹਿਤਯ ਨਾਲ ਚੰਗੇ ਮਾਨੂਸ ਹੋ ਗਏ। ਫਿਰ ਥੋੜੇ ਚਿਰ ਬਾਅਦ ਆਪ ਆਪਣੇ ਪਿਤਾ ਭਾਈ ਭਾਗ ਸਿੰਘ ਜੀ ਜੋ ਛੋਟੀ ਉਮਰ ਤੋਂ ਹੀ ਰਾਗ ਦੇ ਸ਼ੌਕੀਨ ਸਨ ਤੇ ਸਤਿਗੁਰੂ ਜੀ ਨੇ ਡਾਢਾ ਰਸਦਾਇਕ ਗਲਾ ਬਖਸ਼ਿਆ ਹੋਇਆ ਸੀ, ਨਾਲ ਮਿਲ ਕੇ ਕੀਰਤਨੀ ਜਥਾ ਬਨਾਉਣ ਵਿਚ ਕਾਮਯਾਬ ਹੋ ਗਏ। ਤੇ ਫਿਰ ਕੀਰਤਨ ਦੀ ਸੇਵਾ ਕਰਦਿਆਂ ਪੰਥ ਵਿਚ ਚੰਗਾ ਨਾਮਣਾ ਖੱਟਿਆ। ਗੁਰਸਿਖੀ ਦੇ ਪ੍ਰਚਾਰ ਵਿਚ ਜੋ ਲਾਭ ਭਾਈ ਹੀਰਾ ਸਿੰਘ ਜੀ ਦੀ ਜ਼ਾਤ ਤੋਂ ਪੰਥ ਨੂੰ ਪੁੱਜਾ ਉਹ ਅਕੱਥਨੀਯ ਹੈ। ਸਾਰੇ ਦੇਸ਼ ਵਿਚ ਆਪ ਦੀ ਵਯਾਖਯਾ ਤੇ ਕੀਰਤਨ ਦੀ ਧਾਕ ਪੈ ਗਈ ਸੀ ਤੇ ਦੀਵਾਨ, ਸਾਲਾਨਾ ਸਮਾਗਮ, ਗੁਰਪੁਰਬ, ਵਿਆਹ ਆਦਿ ਆਪ ਦੇ ਸ਼ਾਮਲ ਹੋਣ ਨਾਲ ਦਸ ਗੁਣਾ ਰਮਣੀਕ ਹੋ ਜਾਂਦੇ ਸਨ। ਗੁਰਪੁਰਬਾਂ ਤੇ ਗੁਰ ਮਰਿਯਾਦਾ ਦੇ ਪ੍ਰਚਾਰ ਵਿਚ ਆਪ ਦੀ ਘਾਲ ਕਾਫੀ ਤੋਂ ਵੱਧ ਹੋਈ। ਗੁਰਮਤ ਅਨੰਦ ਕਾਰਜ ਆਪ ਐਸਾ ਕਰਾਉਂਦੇ ਸਨ ਕਿ ਸੈਂਕੜੇ ਖਾਨਦਾਨ ਆਪ ਦੀ ਵਕੱਤ੍ਰਤਾ ਸੁਣ ਕੇ ਗੁਰ ਮਰਿਯਾਦਾ ਵਲ ਪ੍ਰੇਰੇ ਗਏ ਤੇ ਆਪ ਦੀ ਏਸ ਘਾਲ ਰਸਾਲਤਾ ਦੀ ਆਤਮਕ ਤੇ ਗਯਾਨ ਦਾਤੀ ਸਮੱਗ੍ਰੀ ਆਪ ਨੂੰ ਭਾਈ ਸਾਹਿਬ ਜੀ ਦੇ ਸੋਮੇ ਤੋਂ ਹੀ ਲਗਾਤਾਰ ਮਿਲਦੀ ਰਹਿੰਦੀ ਸੀ।

ਜਦੋਂ ਚੀਫ ਖਾਲਸਾ ਦੀਵਾਨ ਵਲੋਂ ਵਿਦਯਾ ਪ੍ਰਚਾਰ ਆਰੰਭਿਆ ਤਾਂ ਭਾਈ ਹੀਰਾ ਸਿੰਘ ਜੀ ਦੀ ਇਸ ਪਹਿਲੂ ਵਿਚ ਘਾਲ ਇਤਨੀ ਹੈ ਕਿ ਜਿਸ ਦੀ ਮਹਿਮਾ ਨਹੀਂ ਹੋ ਸਕਦੀ। ਅਨੇਕਾਂ ਹਾਈ ਸਕੂਲ ਹੋਣਗੇ ਜਿਨ੍ਹਾਂ ਨੂੰ ਆਪ ਨੇ ਕਈ ਕਈ ਮਹੀਨਿਆਂ ਦੀ ਅਪਣੀ ਕੀਰਤਨ ਦੀ ਆਮਦਨ ਭੇਟਾ ਕੀਤੀ। ਫਰੂਕੇ ਦਾ ਖਾਲਸਾ ਹਾਈ ਸਕੂਲ ਤਾਂ ਕੇਵਲ ਆਪ ਜੀ ਦੀ ਹੀ ਜ਼ਾਤੀ ਮਿਹਨਤ ਤੇ ਮਾਯਕ ਕੁਰਬਾਨੀ ਨਾਲ ਵਜੂਦ ਵਿਚ ਆਇਆ। ਇਸ ਆਸ਼੍ਰਮ ਨੂੰ ਕਾਮਯਾਬ ਕਰਨ ਲਈ ਕਈ ਵਰਹੇ ਆਪ ਸੌ ਸੌ ਰੁਪਯਾ ਮਾਹਵਾਰ ਅਪਣੇ ਪਾਸੋਂ ਗੁਪਤ ਖਰਚ ਕਰਦੇ ਰਹੇ ਤੇ ਕਮੇਟੀ ਤੱਕ ਨੂੰ ਬੀ ਨਾ ਦੱਸਦੇ ਰਹੇ। ਫਿਰ ਖੂਬੀ ਇਹ ਕਿ ਸਕੂਲ ਦਾ ਪ੍ਰਬੰਧ, ਸ਼ਖਸੀ ਨਹੀਂ ਸੀ ਰਖਿਆ, ਪੰਥਕ ਕਮੇਟੀ ਬਣਾ ਕੇ ਉਸ ਦੇ ਸਪੁਰਦ ਕੀਤਾ ਹੋਯਾ ਸੀ।

ਭਾਈ ਹੀਰਾ ਸਿੰਘ ਜੀ ਨੂੰ ਦੂਰਅੰਦੇਸ਼ੀ ਤੇ ਮੁਆਮਲਾ ਫਹਿਮੀ ਬੀ ਕਮਾਲ ਦੀ ਪ੍ਰਾਪਤ ਸੀ, ਮੱਥਿਆਂ ਦੀ ਪਰਖ ਤੇ ਦਿਲਾਂ ਦੀ ਟੋਹ, ਜੋ ਪ੍ਰਬੀਨਤਾ ਕਿ ਵਕਤਾ ਵਿਚ ਜ਼ਰੂਰ ਹੋਣੀ ਚਾਹੀਏ, ਉਹਨਾਂ ਵਿਚ ਕਮਾਲ ਤੇ ਸੀ। ਅਕਸਰ ਵੇਰ ਜਿਸ ਮਜਲਸ ਵਿਚ ਬੋਲ ਰਹੇ ਹੁੰਦੇ ਸਨ, ਉਸ ਸਾਰੀ ਦੇ ਰੁਖ਼ ਨੂੰ ਪਛਾਣ ਕੇ ਅਪਣੀ ਵਕੱਤ੍ਰਤਾ ਨੂੰ ਐਸਾ

ਕਿ ਵਿਰੋਧੀਆਂ ਜਾਂ ਵਿਪੱਖੀਆਂ ਦਾ ਦਿਲ ਬੀ ਪੰਥਕ ਸੇਵਾ ਦੇ ਅਨੁਸਾਰੀ ਕਰ ਲੈਂਦੇ। ਫਿਰ ਖੂਬੀ ਇਹ ਰਹਿੰਦੀ ਕਿ ਕਿਸੇ ਸ਼ਖਸੀਅਤ ਯਾ ਮਜਲਸ ਦੀ ਖ਼ੁਸ਼ਨੂਦੀ ਲੈਣ ਵਾਸਤੇ ਅਸੂਲ ਤੋਂ ਤੇ ਆਪਣੇ ਨੁਕਤੇ ਤੋਂ ਪਰੇ ਨਾ ਹੁੰਦੇ। ਵਕੱਤ੍ਰਤਾ ਦਾ ਕਮਾਲ ਇਹ ਸੀ ਕਿ ਕਈ ਵੇਰ ਜਦ ਕੌਮੀ ਫੰਡ ਲਈ ਅਪੀਲ ਕਰਨੀ ਤੇ ਹੋਰਨਾਂ ਨੇ ਵੇਖਣਾ ਕਿ ਅੱਜ ਕਾਮਯਾਬੀ ਨਹੀਂ ਹੋਣੀ, ਭਾਈ ਹੀਰਾ ਸਿੰਘ ਜੀ ਨੇ ਬੀ ਸਾਫ ਕਹਿ ਦੇਣਾ ਕਿ ਖਾਲਸਾ ਜੀ ਆਪਣੇ ਖੀਸੇ ਸੰਭਾਲ ਲਓ ਹੁਣ ਇਨ੍ਹਾਂ ਨੇ ਕੌਮੀ ਸੇਵਾ ਲਈ ਉਛਲ ਉਛਲ ਪੈਣਾ ਜੇ; ਫੇਰ ਅਪੀਲ ਕਰਨੀ ਐਸੇ ਲਫ਼ਜ਼ਾਂ ਵਿਚ ਕਿ ਸੰਗਤਾਂ ਨੇ ਇਸ ਤਰ੍ਹਾਂ ਦ੍ਰਵਣਾ ਕਿ ਰੁਪੱਯਾਂ ਨੇ ਮਾਨੋ ਖੀਸਿਆਂ ਤੋਂ ਉਛਲ ਉਛਲ ਕੇ ਬਾਹਰ ਆਪੇ ਆ ਡਿੱਗਣਾ। ਕਈ ਵੇਰ ਆਪ ਨੇ ਕਿਸੇ ਵਿਸ਼ੇ ਤੇ ਬਿਨਾਂ ਸੋਚੇ ਬੋਲਣਾ ਸ਼ੁਰੂ ਕਰਨਾ ਤਦ ਬੀ ਆਪਣੀ ਵਾਕ ਸ਼ਕਤੀ ਨਾਲ ਦੰਗ ਕਰ ਦੇਣਾ।

ਭਾਈ ਸੁਧ ਸਿੰਘ ਜੀ ਦਾ ਭਾਈ ਹੀਰਾ ਸਿੰਘ ਜੀ ਨਾਲ ਬੜਾ ਪਿਆਰ ਤੇ ਨੇੜ ਰਿਹਾ ਹੈ, ਉਨ੍ਹਾਂ ਨੇ ਆਪ ਦੇ ਜੀਵਨ ਦੀਆਂ ਅਨੇਕ ਵਾਰਤਾਵਾਂ ਆਪਣੀ ਕਲਮ ਨਾਲ ਲਿਖੀਆਂ ਹਨ। ੧੯੧੦-੧੧ ਦਾ ਇਕ ਵਾਕਿਆ ਉਨ੍ਹਾਂ ਨੇ ਲਿਖਿਆ ਹੈ ਕਿ ਫਰੂਕਾ ਖਾਲਸਾ ਸਕੂਲ ਦੀ ਫਰੂਕੇ ਦੇ ਪਹਿਲੇ ਦੀਵਾਨ ਵਿਚ ਨੀਂਹ ਰਖਣੀ ਸੀ। ਭਾਈ ਹੀਰਾ ਸਿੰਘ ਦੇ ਮਾਮਿਆਂ ਨੇ ਸਕੂਲ ਲਈ ਇਕ ਵਿਘਾ ਜ਼ਮੀਨ ਦੇਣੀ ਮੰਨ ਕੇ ਮਗਰੋਂ ਨਾਂਹ ਕਰ ਦਿਤੀ। ਦੂਜੇ ਪਾਸੇ ਐਲਾਨ ਹੋ ਚੁਕਾ ਸੀ ਕਿ ਸਵੇਰੇ ਨੀਂਹ ਰਖਣੀ ਹੈ। ਭਾਈ ਹੀਰਾ ਸਿੰਘ ਜੀ ਡਾਢੇ ਔਕੜ ਵਿਚ ਫਸ ਗਏ। ਦੀਵਾਨ ਸਜਿਆ, ਆਸਾ ਦੀ ਵਾਰ ਦੇ ਭੋਗ ਪਿਛੋਂ ਸ: ਸ਼ਾਮ ਸਿੰਘ ਜੀ ਨੇ ਸੰਗਤ ਨੂੰ ਸੂਚਤ ਕੀਤਾ ਕਿ ਹੁਣ ਭਾਈ ਹੀਰਾ ਸਿੰਘ ਜੀ ਭਾਸ਼ਨ ਦੇਣਗੇ। ਭਾਈ ਹੀਰਾ ਸਿੰਘ ਜੀ ਨੇ ਉਠ ਕੇ ਕਿਹਾ: ਸਾਧ ਸੰਗਤ ਜੀ ਮੇਰਾ ਚਿਤ ਅੱਜ ਸਖਤ ਰੰਜ ਵਿਚ ਹੈ, ਮੇਰੀਆਂ ਉਮੈਦਾਂ ਤੇ ਪਾਣੀ ਫਿਰ ਗਿਆ ਹੈ, ਮੈਂ ਕੁਝ ਬੋਲ ਨਹੀਂ ਸਕਦਾ, ਖਿਮਾ ਬਖਸ਼ੋ, ਦੀਵਾਨ ਦਾ ਪ੍ਰੋਗਰਾਮ ਭਾਈ ਸ਼ਾਮ ਸਿੰਘ ਜੀ ਜਿਵੇਂ ਚਾਹੁਣ ਨਿਬਾਹ ਲੈਣ, ਮੈਂ ਨਹੀਂ ਬੋਲਾਂਗਾ। ਪਰ ਭਾਈ ਸ਼ਾਮ ਸਿਘ ਤੇ ਭਾਈ ਸੁਧ ਸਿੰਘ ਜੀ ਨੇ ਦੋਹਾਂ ਪਾਸਿਆਂ ਤੋਂ ਬਾਹਾਂ ਤੋ ਫੜਕੇ ਖੜਾ ਕਰਕੇ ਜੈਕਾਰਾ ਬੁਲਾ ਦਿਤਾ, ਭਾਈ ਹੀਰਾ ਸਿੰਘ ਜੀ ਨੂੰ ਬੋਲਣਾ ਪਿਆ, ਆਪ ਇਸ ਵਿਸ਼ੇ ਤੇ ਬੋਲੇ: 'ਸਮਾਂ ਤਾਂ ਗੁਜ਼ਰ ਜਾਏਗਾ ਪਰ ਬੰਦੇ ਦਾ ਪਿਛੇ ਕੀ ਰਹਿ ਜਾਏਗਾ।' ਆਪ ਦੇ ਲਫਜ਼ਾਂ ਨੇ ਸੰਗਤਾਂ ਨੂੰ ਵੈਰਾਗ ਵਿਚ ਤਾਰੀਆਂ ਲੁਆ ਦਿਤੀਆਂ, ਦ੍ਰਿਸ਼ਟਮਾਨ ਸਭ ਮਿਥਿਆ ਵਿਖਾ ਦਿਤਾ। ਸੰਗਤਾਂ ਆਪਣਾ ਤਨ ਮਨ ਧਨ ਗੁਰੂ ਚਰਨਾਂ ਤੋਂ ਕੁਰਬਾਨ ਕਰ ਦੇਣ ਲਈ ਤਿਆਰ ਹੋ ਗਈਆਂ, ਜੋ ਪ੍ਰੇਮੀ ਰਾਤੀਂ ਜ਼ਮੀਨ ਦੇਣੋਂ ਨਾਂਹ ਕਰ ਗਏ ਸਨ, ਥਾਲੀ ਵਿਚ ਪੰਜ ਸੌ ਰੁਪਯਾ ਪਾਕੇ ਸਾਰੇ ਭਰਾ ਰੋਂਦੇ ਰੋਂਦੇ ਦੀਵਾਨ ਵਿੱਚ ਆਏ ਤੇ ਮਾਯਾ ਦੇ ਨਾਲ ਜ਼ਮੀਨ ਬੀ ਭੇਟ ਕੀਤੀ। ਮਾਯਾ ਦਾ ਮੀਂਹ ਸਕੂਲ ਲਈ ਵਸਣ ਲਗ ਪਿਆ। ਇਕ ਮੁਸਲਮਾਨ ਜ਼ੈਲਦਾਰ ਜੋ ਭਾਈ ਹੀਰਾ ਸਿੰਘ ਦਾ ਵਖਯਾਨ ਸੁਣ ਰਿਹਾ ਸੀ, ਓਹ ਸੁਬਹਾਨ ਅੱਲਾ, ਸੁਬਹਾਨ ਅੱਲਾ; ਵਾਹ ਭਾਈ ਹੀਰਾ ਸਿੰਘ ਆਖਦਾ ਤੇ ਰੋਂਦਾ ਰਿਹਾ। ਦੀਵਾਨ ਦੀ ਸਮਾਪਤੀ ਪਿਛੋਂ ਉਹ ਭਾਈ ਹੀਰਾ ਸਿੰਘ ਜੀ ਨੂੰ ਮਿਲਿਆ ਤੇ ਕਹਿਣ ਲਗਾ: 'ਭਾਈ ਹੀਰਾ ਸਿੰਘਾ!

ਅਜ ਦਿਲ ਕਰਦਾ ਹੈ ਗਲ ਖਫਨੀ ਪਾਵਾਂ ਤੇ ਫਕੀਰ ਬਣ ਕੇ ਨਿਕਲ ਜਾਵਾਂ, ਦੁਨੀਆਂ ਵਾਕਈ ਫਾਨੀ ਹੈ, ਮੈਂ ਫਿਦਾ ਹੋ ਗਿਆ ਹਾਂ ਤੇਰੇ ਲਫਜ਼ਾਂ ਉਪਰ, ਓਇ ਰੱਬ ਦਿਆ ਬੰਦਿਆ ਤੂੰ! ਭਾਗ ਸਿੰਘ ਦਾ ਪੁੱਤ੍ਰ ਤੇ ਫਿਰੂਕਿਆਂ ਦੇ ਬੰਦਾ ਹੈਂ? ਤੋਬਾ ਤੋਬਾ, ਨਹੀਂ, ਅੱਲਾ ਨੇ ਤਾਂ ਤੂੰ ਕੋਈ ਫਰਿਸ਼ਤਾ ਘਲਿਆ ਹੈਂ।'

ਭਾਈ ਹੀਰਾ ਸਿੰਘ ਦੀ ਰਸਨਾ ਦੇ ਕਮਾਲ ਦੇ ਕਈ ਵਾਕਜਾਤ ਭਾਈ ਸੁਧ ਸਿੰਘ ਜੀ ਨੇ ਲਿਖੇ ਹਨ ਜੋ ਖਾਲਸਾ ਸਮਾਚਾਰ ਵਿਚ ਛਪਦੇ ਰਹੇ ਹਨ।

ਸ਼ੋਕ ਹੈ ਕਿ ਭਾਈ ਹੀਰਾ ਸਿੰਘ ਜੀ ਦੀ ਉਮਰ ਨੇ ਬਹੁਤ ਵਫਾ ਨਾ ਕੀਤੀ। ਦੋ ਵੇਲੇ ਦਾ ਕੰਮ, ਨਾਲ ਹੋਰ ਸੰਸਾਰਕ ਪਰਿਵਾਰਕ ਉਲਝਾਉ ਇਤਨਾ ਵਧੀਕ ਸੀ ਕਿ ਉਨ੍ਹਾਂ ਦੀ ਸਰੀਰਕ ਬਣਤਰ ਦੀ ਬਰਦਾਸ਼ਤ ਤੋਂ ਬਹੁਤ ਵਧੀਕ ਸੀ, ਜੱਥੇ ਦਾ ਪ੍ਰਬੰਧ ਕਰਨਾ ਤੇ ਸਹਨ ਸ਼ੀਲਤਾ ਨਾਲ ਕਰਨਾ। ਆਪਦੇ ਪ੍ਰਚਾਰ ਵਿੱਚ ਗੁੱਸੇ ਨੂੰ ਦੂਰ ਰੱਖ ਕੇ ਦਾਨਾਈ ਦੂਰੰਦੇਸ਼ੀ ਤੇ ਸਹਿਨ ਸ਼ੀਲਤਾ ਨਾਲ ਵਰਤਣਾ, ਬਨਾਵਟ ਤੇ ਪਖੰਡ ਨੂੰ ਨੇੜੇ ਨਾ ਆਉਣ ਦੇਣਾ, ਇਹ ਬੀ ਚੋਖੀ ਦਿਮਾਗੀ ਤਾਕਤ ਮੰਗਦਾ ਸੀ। ਅਤਿ ਦੀਆਂ ਮੁਸ਼ਕਲਾਂ ਦੇ ਵੇਲੇ ਕਈ ਵਾਰ ਓਹ ਭਾਈ ਸਾਹਿਬ ਜੀ ਪਾਸ ਆ ਜਾਂਦੇ ਤੇ ਕੁਝ ਦਿਨ ਆਪ ਪਾਸ ਠਹਿਰ ਕੇ ਆਤਮ ਬਲ, ਦਿਲੀ ਸ਼ਾਂਤੀ, ਸੁਖ ਤੇ ਸੁਖਦਾਈ ਰਾਹਨੁਮਾਈਆਂ ਲੈ ਕੇ ਫੇਰ ਜਾ ਸੇਵਾ ਵਿੱਚ ਜੁੱਟਦੇ।

ਪਰ ਆਖਰ ਆਪ ਦਾ ਸਰੀਰ ਰੋਗੀ ਹੋ ਗਿਆ ਤੇ ਡਿਹਰਾਦੂਨ ਵਿਖੇ ਮਾਨਯੋਗ ਡਾਕਟਰ ਬਲਬੀਰ ਸਿੰਘ ਜੀ ਵਲੋਂ ਕੀਤੇ ਜਾਂਦੇ ਬੜੇ ਯਤਨਾਂ ਦੇ ਹੁੰਦਿਆਂ ੨ ਸਤੰਬਰ ੧੯੨੬ ਨੂੰ ਆਪ ਚੜ੍ਹਾਈਆਂ ਕਰ ਗਏ। ਇਨ੍ਹਾਂ ਦਿਨਾਂ ਵਿਚ ਆਪ ਦੇ ਪਰਮ ਮਿਤ੍ਰ ਭਾਈ ਸੁਧ ਸਿੰਘ ਜੀ ਤੇ ਡਾਕਟਰ ਸਾਹਿਬ ਦੇ ਦਿਲ ਦਾ ਸਹਾਰਾ ਬਣੇ ਰਹੇ। ਆਪ ਦੇ ਪਿਆਰੇ ਭਰਾਤਾ ਭਾਈ ਪ੍ਰਧਾਨ ਸਿੰਘ ਜੀ ਤੇ ਆਪ ਜੀ ਦੀ ਸਿੰਘਣੀ ਜੀ ਬੀ ਸੇਵਾ ਵਿਚ ਹਾਜ਼ਰ ਸੇ।

ਆਪ ਜੀ ਦੇ ਚਾਰ ਸਪੁੱਤ੍ਰ ਹਨ: ਸ. ਜਗਜੀਤ ਸਿੰਘ, ਮੇਜਰ ਬਲਵੰਤ ਸਿੰਘ, ਸ. ਤਿਰਲੋਚਨ ਸਿੰਘ ਤੇ ਕੈਪਟਨ ਆਗਯਾਪਾਲ ਸਿੰਘ।

ਇਕ ਲੇਖ ਵਿਚ ਪਰਮ ਸਤਿਕਾਰ ਯੋਗ ਭਾਈ ਸਾਹਿਬ ਜੀ ਨੇ ਭਾਈ ਹੀਰਾ ਸਿੰਘ ਜੀ ਦੀ ਇਸ ਕਾਮਯਾਬੀ ਦਾ ਰਾਜ਼ ਖੋਹਲਿਆ ਹੈ, ਓਹ ਹੋਰ ਕੀਰਤਨੀਆਂ ਲਈ ਬੀ ਸੁਖਦਾਈ ਹੋ ਸਕਦਾ ਹੈ, ਉਸ ਦੇ ਕੁਝ ਲਫ਼ਜ਼ ਇਸ ਪ੍ਰਕਾਰ ਹਨ:-

"ਉਨ੍ਹਾਂ ਦੇ ਜੀਵਨ ਤੋਂ ਨੌਜਵਾਨ ਗੁਰਸਿਖਾਂ ਤੇ ਖਾਸ ਕਰ ਕੀਰਤਨੀਆਂ ਨੂੰ ਕੋਈ ਸਿਖਯਾ ਲੈਣੀ ਚਾਹੀਏ, ਜਿਸ ਦੀ ਉਨ੍ਹਾਂ ਵਿਚ ਬਾਹੁਲਤਾ ਸੀ। ਉਹੀ ਸੀ ਉਨ੍ਹਾਂ ਦੀ ਕਾਮਯਾਬੀ ਦੀ ਕੁੰਜੀ ਤੇ ਜੀਵਨ ਨੂੰ ਸਫਲਾ ਕਰਨ ਵਾਲੀ ਸੱਤਯਾ। ਉਹ ਇਹ ਸੀ ਕਿ ਓਹ ਨਿਰੇ ਗੁਰਬਾਣੀ ਦੇ ਕੰਠ ਕਰਨ-ਹਾਰ ਪ੍ਰਮਾਣਾਂ ਨੂੰ ਯੋਗ ਤਰ੍ਹਾਂ ਨਾਲ ਦਿਮਾਗੀ ਤਾਕਤ ਨਾਲ ਮੇਲ-ਲੈਣਹਾਰ ਹੀ ਨਹੀਂ ਸਨ, ਨਾਂ ਨਿਰੇ ਸੁਹਣੇ ਗਲੇ ਦੇ ਹੀ ਮਾਲਕ ਕਿ ਰਾਗ ਵਿਦਯਾ ਦੀ ਟੈਕਨੀਕ ਦੇ ਕਾਰੀਗਰ ਉਸਤਾਦ ਸਨ, ਏਹ ਸਭੋ ਕੁਝ ਹੋਣੇ

ਪਰ ਉਨ੍ਹਾਂ ਦੀ ਕਾਮਯਾਬੀ ਤੇ ਸਫਲਤਾ ਦਾ ਭੇਤ ਇਸ ਗੱਲ ਵਿਚ ਸੀ ਕਿ ਓਹ ਗੁਰੂ ਕੇ ਸਿੱਖ ਸਨ, ਇਨ੍ਹਾਂ ਲਫ਼ਜ਼ਾਂ ਦੇ ਦਰੁਸਤ ਅਰਥਾਂ ਵਿਚ। ਆਪ ਦੇ ਅੰਦਰ ਅਭਿਲਾਖ ਸੀ ਕਿ ਮੈਂ ਜੋ ਕੀਰਤਨ ਕਰਦਾ ਹਾਂ, ਜੋ ਬਾਣੀ ਮੈਨੂੰ ਕਹਿੰਦੀ ਹੈ ਤੇ ਮੈਂ ਸੰਗਤਾਂ ਨੂੰ ਸੁਣਾਉਂਦਾ ਹਾਂ, ਓਹ ਮੇਰਾ ਅਮਲੀ ਜੀਵਨ ਹੋਵੇ। ਭਾਈ ਹੀਰਾ ਸਿੰਘ ਸੁਹਣੇ ਸੁਹਣੇ ਪ੍ਰਸੰਗ ਸੁਣਾ ਕੇ ਵਲਵਲੇ ਪੈਦਾ ਕਰ ਕੇ ਇਸ ਬਫਾਉਣ ਵਿਚ ਨਹੀਂ ਸੀ ਜਾਂਦਾ ਕਿ ਆਹਾ! ਮੈਂ ਸੰਗਤਾਂ ਨੂੰ ਕੈਸਾ ਮੋਹਿਆ ਹੈ। ਇਹ ਕੁਛ ਕਰ ਕੇ ਉਹ ਮਨ ਵਿਚ ਕੰਘੀ ਮਾਰਦਾ ਸੀ ਤੇ ਆਪ ਨੂੰ ਕਹਿੰਦਾ ਸੀ: 'ਓਇ ਹੀਰਾ ਸਿੰਘ! ਤੂੰ ਜੋ ਕੁਛ ਸੰਗਤਾਂ ਨੂੰ ਸੁਣਾਇਆ ਹੈ ਇਸ ਤੇ ਆਪ ਬੀ ਅਮਲ ਕਰ'। ਉਹ ਅਕਸਰ ਰਾਤ ਦੇ ਦੋ ਬਜੇ ਉਠ ਕੇ ਅਪਣੇ ਗੁਰੂ ਪਰਮੇਸਰ ਅਗੇ ਅਰਦਾਸ ਕਰਦਾ ਹੁੰਦਾ ਸੀ ਆਪਣੇ ਜੀਵਨ ਨੂੰ ਕਥਨੀ ਦੇ ਅਨੁਸਾਰ ਕਰਨ ਲਈ। ਓਹ ਕਈ ਵੇਰ ਅੱਧੀ ਰਾਤ ਨੂੰ ਇਕ ਦੋ ਸ਼ਬਦ ਵਾਜੇ ਨਾਲ ਗਾਇਨ ਕਰ ਕੇ ਨਿਜ ਮਨ ਨੂੰ ਸੁਣਾਇਆ ਕਰਦਾ ਸੀ ਕਿ ਇਸ ਵੇਲੇ ਮੇਰਾ ਮਨ ਕੇਵਲ ਨਿਰੋਲ ਸ਼ਬਦ ਦੀ ਸੁਰ ਤੇ ਭਾਵ ਦੀ ਧਾਰਾ ਨਾਲ ਮਿਲ ਕੇ ਵਾਹਿਗੁਰੂ ਦੇ, ਕੇਵਲ ਵਾਹਿਗੁਰੂ ਦੇ ਚਰਨਾਂ ਵਲ ਜਾਏਗਾ। ਭਾਈ ਹੀਰਾ ਸਿੰਘ ਦਾ ਇਹ ਸਚੇ ਦਿਲੋਂ ਪ੍ਰਯਤਨ, ਇਹ ਸਰਲ ਭਾਵਨਾ, ਇਹ ਤਰਲਾ ਇਕ ਖੂਬੀ ਸੀ ਜੋ ਦੁਰਲਭ ਹੈ।........ ਇਹ ਸੀ ਨਾਮ ਦਾ ਪ੍ਰਤਾਪ ਜਿਸ ਦੀ ਕਮਾਈ ਕਰਦਾ ਸੀ ਭਾਈ ਹੀਰਾ ਸਿੰਘ ਤੇ ਉਸ ਸੱਚੇ ਤਰਲੇ ਦਾ ਫਲ ਜੋ ਓਹ ਆਪ ਨੂੰ ਗੁਰਸਿਖ ਬਨਾਉਣ ਲਈ ਲੈਂਦਾ ਰਹਿੰਦਾ ਸੀ।.... ਇਹ ਹੈ ਉਸ ਦੀ ਕਾਮਯਾਬੀ ਦਾ ਭੇਤ, ਇਹ ਹੈ ਉਸ ਦੇ ਜੀਵਨ ਦੀ ਹੀਰਾ ਕਣੀ ਜੋ ਹੁਣ ਤੱਕ ਪੰਥ ਵਿਚ ਚਮਕਾਂ ਮਾਰਦੀ ਹੈ।"

---

* *ਇਹ ਬੀ ਸੁਣਿਆ ਹੈ ਕਿ ਕੁਝ ਸਮਾ ਆਪ ਨੇ ਵਜ਼ੀਰ ਹਿੰਦ ਪ੍ਰੈਸ ਵਿਚ ਕੰਪੋਜ਼ੀਟਰੀ ਦਾ ਕੰਮ ਬੀ ਸਿਖਿਆ।*

—o—

## ਭਾਈ ਸੁਧ ਸਿੰਘ ਜੀ ਰਾਗੀ

ਪੰਥ ਦੇ ਨਿਰਮਾਣ ਸੇਵਕ, ਆਤਮ ਰਸੀਏ, ਕੁਰਬਾਨੀ ਦੇ ਪੁੰਜ, ਫਕੀਰ ਤਬਅ. ਗੁਰੂ ਪ੍ਰੇਮ ਵਿਚ ਭਿੰਨੇ, ਰਸਾਲ ਕੀਰਤਨੀਏ ਤੇ ਮਧੁਰ ਵਿਆਖਯਾਕਾਰ ਭਾਈ ਸੁਧ ਸਿੰਘ ਜੀ ਲਗ ਪਗ ੭੦ ਬਰਸ ਗੁਰੂ ਬਾਣੀ ਦਾ ਮਨੋਹਰ ਕੀਰਤਨ ਪੰਥ ਵਿਚ ਸੰਗਤਾਂ ਨੂੰ ਸੁਣਾ ਗਏ ਹਨ।

ਆਪ ਦਾ ਜਨਮ ੧੮੮੨ ਈ: ਦੇ ਆਨ ਮਾਨ ਜੱਬੀ ਤਹਿਸੀਲ ਖੁਸ਼ਾਬ ਜ਼ਿਲਾ ਸ਼ਾਹ ਪੁਰ ਵਿਚ ਭਾਈ ਮੰਗਲ ਸਿੰਘ ਜੀ ਦੇ ਗ੍ਰਹਿ ਹੋਇਆ ਸੀ। ਉਨ੍ਹਾਂ ਦੇ ਪੰਜ ਸਪੁੱਤ੍ਰਾਂ ਵਿਚੋਂ ਆਪ ਸਭ ਤੋਂ ਛੋਟੇ ਸਨ। ਵੱਡੇ ਸਨ ਭਾਈ ਬਿਅੰਤ ਸਿੰਘ, (ਭਾਈ ਪ੍ਰਧਾਨ ਸਿੰਘ ਜੀ ਦੇ ਪਿਤਾ), ਦੂਜੇ ਬਾਬਾ ਗੁਲਾਬ ਦਾਸ, ਤੀਜੇ ਬਾਬਾ ਨਿਰਮਲ ਦਾਸ। (ਦੋਨੋਂ ਉਦਾਸੀ ਸੰਤ ਹੋਏ ਸੰਤ ਬਾਬਾ ਲਛਮਣ ਦਾਸ ਜੱਬੀ ਵਾਲਿਆਂ ਨੇ ਭਾਈ ਮੰਗਲ ਸਿੰਘ ਜੀ ਤੋਂ ਮੰਗ ਲਏ ਸਨ), ਚੌਥੇ ਭਾਈ ਤਖਤ ਸਿੰਘ ਤੇ ਪੰਜਵੇਂ ਭਾਈ ਸੁੱਧ ਸਿੰਘ।

ਭਾਈ ਸੁਧ ਸਿੰਘ ਜੀ ਦੀ ਵਿਦਯਾ ਪ੍ਰਾਪਤੀ ਲਈ ਬਚਪਨ ਵਿਚ ਹੀ ਇਨ੍ਹਾਂ ਨੂੰ ਭਾਈ ਗੁਰਦਿੱਤ ਸਿੰਘ ਜੀ ਭਾਈ ਮੰਗਲ ਸਿੰਘ ਜੀ ਤੋਂ ਆਗਯਾ ਲੈ ਕੇ ਕੋਹਾਟ ਲੈ ਗਏ ਸਨ; ਜਿਥੇ ਇਨ੍ਹਾਂ ਨੇ ਵਿਦਯਾ ਪਾਈ ਤੇ ਸ੍ਰੀ ਗੁਰੂ ਸਿੰਘ ਸਭਾ ਦੇ ਗੁਰਦੁਆਰੇ ਵਿਚ ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਪਾਠ ਕੀਤਾ। ਡੇੜ ਸਾਲ ਗੁਰਬਾਣੀ ਮੁਤਾਲਿਆ ਪਿਛੋਂ ਘਰ ਆ ਗਏ। ਫਿਰ ਜੱਬੀ ਦੇ ਡਾ: ਮਹਾਂ ਸਿੰਘ, ਜੋ ਗੁਜਰਾਂ ਵਾਲੇ ਪ੍ਰੈਕਟਿਸ ਕੀਤਾ ਕਰਦੇ ਸਨ, ਭਾਈ ਸੁਧ ਸਿੰਘ ਜੀ ਨੂੰ ਗੁਜਰਾਂ ਵਾਲੇ ਲੈ ਆਏ ਤੇ ਨਵੇਂ ਜਾਰੀ ਕੀਤੇ ਉਪਦੇਸ਼ਕ ਸਕੂਲ ਵਿਚ ਪਹਿਲਾ ਵਿਦਜਾਰਥੀ ਦਾਖਲ ਕਰਾਇਆ, ਇਹ ੧੯੦੧ ਦੀ ਗੱਲ ਹੈ। ਪਹਿਲੇ ਪੜ੍ਹਦੇ ਫੇਰ ਪੜ੍ਹਾਉਂਦੇ ਬੀ ਰਹੇ ਤੇ ਕੀਰਤਨ ਸਿਖਦੇ ਰਹੇ। ਭਾਈ ਭਾਗ ਸਿੰਘ ਹੀਰਾ ਸਿੰਘ ਦਾ ਜੱਥਾ ਆਉਂਦਾ ਜਾਂਦਾ ਰਹਿੰਦਾ ਸੀ, ਜਿਨ੍ਹਾਂ ਤੋਂ ਬੀ ਕੀਰਤਨ ਕੁਝ ਸਿਖਿਆ ਤੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਅਰਥਾਂ ਦੀ ਸੂਝ ਗਿਆਨੀ ਬਿਬੇਕਾ ਸਿੰਘ ਜੀ ਤੋਂ ਪ੍ਰਾਪਤ ਕੀਤੀ, ਜੋ ਇਸ ਆਸ਼੍ਰਮ ਵਿਚ ਕਥਾ ਕੀਤਾ ਕਰਕੇ ਸਨ। ਸਤਾਰਾਂ ਸਾਲ ਦੀ ਉਮਰ ਵਿਚ ਆਪ ਦਾ ਵਿਆਹ ਬੀਬੀ ਸਤਵੰਤ ਕੌਰ ਜੀ ਨਾਲ ਹੋ ਗਿਆ ਸੀ। ਸੰਤ ਸੁੰਦਰ ਸਿੰਘ ਜੀ ਗੁਜਰਾਂ ਵਾਲੀਏ ਬੀ ਇਸ ਆਸ਼੍ਰਮ ਵਿਚ ਆ ਪ੍ਰਚਾਰ ਭਾਸ਼ਨ ਆਦਿ ਕਰ ਜਾਂਦੇ ਹੁੰਦੇ ਸਨ। ਇਥੇ ਹੀ ਰਹਿੰਦੀਆਂ ਆਪ ਦੀ ਹੋਣਹਾਰਤਾ ਨੇ ਆਪ ਨੂੰ ਸਕੂਲ ਦੀ ਕਮੇਟੀ ਵਿਚ ਬੀ ਮੈਂਬਰ ਬਣਾ ਲਿਆ ਸੀ। ਤੇ ਅੰਮ੍ਰਿਤਸਰ ਪ੍ਰਚਾਰਕ ਜੱਥਾ ਬੀ ਇਕ ਬਣਿਆ ਤੇ ਉਸ ਦੇ ਪੰਜ ਪਿਆਰਿਆਂ ਵਿਚ ਬੀ ਆਪ ਸ਼ਾਮਲ ਸਨ।

ਇਥੇ ਹੀ ਕਮੇਟੀ ਨੇ ਇਕ ਯਤੀਮਖਾਨਾ ਬੀ ਖੋਲ ਦਿਤਾ। ਸਕੂਲ ਅਤੇ ਯਤੀਮਖਾਨੇ ਲਈ ਖਰਚੇ ਦੀ ਲੋੜ ਪਈ ਤਾਂ ਕਮੇਟੀ ਨੇ ਚੋਖੀ ਵੀਚਾਰ ਪਿਛੋਂ ਫੈਸਲਾ ਕੀਤਾ ਕਿ ਭਾਈ ਲਾਲ ਸਿੰਘ ਜੀ ਪ੍ਰਚਾਰਕ ਤੇ ਭਾਈ ਸੁਧ ਸਿੰਘ ਜੀ ਦੋਵੇਂ ਪ੍ਰਦੇਸਾਂ ਨੂੰ ਜਾਣ ਤੇ ਓਥੋਂ ਪੰਜ ਹਜ਼ਾਰ ਰੁਪੱਯਾ ਉਗ੍ਰਾਹ ਕੇ ਮੁੜਨ। ਓਸ ਵਕਤ ਪੰਜ ਹਜ਼ਾਰ ਰੁਪੱਯਾ ਕਿੱਡੀ ਵਡੀ ਰਕਮ ਸੀ, ਅੱਜ ਅੰਦਾਜ਼ਾ ਲਗਾਉਣਾ ਔਖਾ ਹੈ ਤੇ ਫੇਰ ਪ੍ਰਣ ਕਰਕੇ ਟੁਰਨਾ ਤੇ ਅਰਦਾਸਾ ਸੋਧ ਕੇ ਟੁਰਨਾ ਬੜੀ ਬਿਖਮ ਘਾਟੀ ਸੀ, ਪਰ ਦੋਹਾਂ ਨੇ ਖਿੜੇ ਮੱਥੇ ਪ੍ਰਵਾਣ ਕੀਤਾ।

ਸੰਨ ਸ਼ਾਇਦ ੧੯੦੪ ਸੀ, ਅਸੂ ਦੇ ਮਹੀਨੇ ਦੋਨੋਂ ਬਿਨਾਂ ਕੋਈ ਖਰਚਾ ਪੱਲੇ ਬੰਨ੍ਹੇ ਦੇ ਪ੍ਰਦੇਸਾਂ ਨੂੰ ਟੁਰ ਪਏ। ਕਲਕੱਤੇ ਵਡੀ ਸੰਗਤ ਵਿਚ ਜਾ ਡੇਰਾ ਕੀਤਾ, ਕੀਰਤਨ ਪ੍ਰਚਾਰ ਹੋਇਆ ਤੇ ਓਥੋਂ ਦੇ ਪ੍ਰੇਮੀਆਂ ਤੋਂ ਜਹਾਜ਼ ਦੇ ਟਿਕਟ ਲੈ ਕੇ ਹਾਂਗਕਾਂਗ ਪਹੁੰਚੇ। ਮਲਾਇਆ, ਹਾਂਗਕਾਂਗ ਕੁਆਲਾਲੰਪੁਰ, ਸਿੰਘਾਪੁਰ, ਚੀਨ ਆਦਿ ਵਿਚ ਚੱਕਰ ਲਗਾ ਕੇ ਕਥਾ ਕੀਰਤਨ ਦੀ ਧੁਨੀ ਗੁੰਜਾਉਂਦੇ ਉਗ੍ਰਾਹੀ ਕਰਕੇ ਭੇਜਦੇ ਰਹੇ। ਡੇੜ੍ਹ ਸਾਲ ਵਿਚ ਪ੍ਰਣ ਪੂਰਾ ਹੋਯਾ ਤਾਂ ਵਾਪਸ ਮੁੜੇ, ਅੰਮ੍ਰਿਤਸਰ ਪਹੁੰਚੇ ਗੁਰੂ ਦਰਬਾਰ ਦੇ ਦਰਸ਼ਨ ਕੀਤੇ। ਭਾਈ ਲਾਲ ਸਿੰਘ ਜੀ ਤਾਂ ਗੁਜਰਾਂ ਵਾਲੇ ਚਲੇ ਗਏ ਪਰ ਭਾਈ ਸੁਧ ਸਿੰਘ ਜੀ ਜੱਬੀ ਜਾਣ ਦੀ ਥਾਵੇਂ ਅੰਮ੍ਰਿਤਸਰ ਹੀ ਟਿਕ ਗਏ, ਕਿਸੇ ਖਾਸ ਖਿੱਚ ਵਿਚ। ਉਹ ਕੀ ਸੀ?

ਚੀਨ ਦੇ ਦੌਰੇ ਵੇਲੇ ਰਾਣਾ ਸੂਰਤ ਸਿੰਘ ਦਾ ਕੋਈ ਟਰੈਕਟ ਓਥੋਂ ਦੇ ਕਿਸੇ ਪ੍ਰੇਮੀ ਨੂੰ ਗਿਆ ਆਪ ਨੂੰ ਮਿਲਿਆ, ਪੜ੍ਹਕੇ ਬਾਗ ਬਾਗ ਹੋ ਗਏ। ਆਪ ਲਿਖਦੇ ਹਨ:-

"ਮੈਂ ਭਾਈ ਲਾਲ ਸਿੰਘ ਨਾਲ ਚੀਨ ਦਾ ਦੌਰਾ ਕੀਤਾ ਤੇ ਕਰੀਬਨ ਡੇਢ੍ਹ ਸਾਲ ਉਧਰ ਲਾ ਕੇ ਆਇਆ। ਤਦੋਂ ਰਾਣਾ ਸੂਰਤ ਸਿੰਘ ਟਰੈਕਟਾਂ ਵਿਚ ਛਪਦਾ ਸੀ ਤੇ ਟਾਪੂਆਂ ਵਿਚ ਸਿਖ ਸਰਦਾਰਾਂ ਦੇ ਘਰਾਂ ਵਿਚ ਜਾਂਦਾ ਸੀ। ਮੈਨੂੰ ਉਸ ਦੇ ਓਥੇ ਪੜ੍ਹਨ ਦਾ ਮੌਕਾ ਮਿਲਿਆ। ਆਪੂੰ ਪੜ੍ਹਾਂ, ਰਸ ਮਾਣਾਂ ਤੇ ਗੜੂੰਦ ਹੋ ਹੋ ਜਾਵਾਂ ਤੇ ਲੋਕਾਂ ਨੂੰ ਬੀ ਸੁਣਾਵਾਂ ਤਾਂ ਸੁਣਨ ਵਾਲੇ ਬੀ ਸਰੂਰ ਵਿਚ ਆ ਜਾਵਣਾ ਮੈਂ ਦਿਲ ਵਿਚ ਆਖਾਂ, ਉਡ ਕੇ ਅੰਮ੍ਰਿਤਸਰ ਜਾਵਾਂ, ਉਸ ਸੁਹਣੇ ਦੇ ਹਸਤ ਕਮਲਾਂ ਨੂੰ ਜਾ ਚੁੰਮਾਂ ਜਿਨ੍ਹਾਂ ਨੇ ਇਹ ਲਿਖਿਆ ਤੇ ਅਚਰਜ ਅਨੂਠੀ ਘਾੜਤ ਘੜੀ ਹੈ ਤੇ ਇਕ ਅਦੁਤੀ ਰਾਗ ਜੋਗੀ ਦੀ ਜੀਉਂਦੀ ਜਾਗਦੀ ਸਾਖਯਾਤ ਅਮੂਰਤ ਮੂਰਤ ਚਿੱਤ੍ਰਤ ਕਰ ਦਿੱਤੀ ਹੈ। ਕਿੰਨੀ ਮਿਠੀ ਪੰਜਾਬੀ, ਕਿਡਾ ਗੁਰ ਸਿਖੀ ਚਾਨਣ, ਕਿਡਾ ਸਤਿਗੁਰਾਂ ਪਰ ਸਿਦਕ, ਅਦਬ, ਭੈ, ਨਿਰਮਲ ਭੈ ਵਾਲੇ ਸਿੰਘ ਸਰਦਾਰ ਦਾ ਗੁਰੂ ਚਰਨਾਂ ਦੇ ਨਾਲ ਅਨੁਰਾਗੀ ਵਿਦੇਹ ਮੂਰਤ ਰਬੀ ਸਿਮਰਨ ਵਾਲਾ ਦੀਦਾਰ ਹੈ, ਧੰਨ ਹੈ ਕਲਮ ਤੇ ਧੰਨ ਦਵਾਤ ਜੋ ਅੰਮ੍ਰਿਤ ਚਾਨਣਾ ਦੇ ਰਹੀ ਹੈ ਤੇ ਸਦਾ ਦਿੰਦੀ ਰਹੇ। ਭਾਈ ਲਾਲ ਸਿੰਘ ਬੀ ਆਖੇ ਸਿਰਖੰਡੀ ਛੰਦ ਨਵੀਂ ਕਾਵ ਰਚਨਾ ਹੈ, ਭਾਵੇਂ ਕਾਫੀਆ ਤੁਕਾਂਤ ਨਹੀਂ ਮਿਲਦਾ ਪਰ ਪਰਸੰਗ ਵਿਸ਼ਾ ਸੁਹਣਾ ਕ੍ਰਮ ਬੱਧ ਲੜੀ ਪੁਰੋਤਵਾਂ ਟੁਰਿਆ ਜਾਂਦਾ ਹੈ। ਲਿਖਣ ਵਾਲਾ ਕੌਣ ਹੈ? ਟਰੈਕਟ ਤੇ ਕੋਈ ਨਾਮ ਨਹੀਂ ਸੀ, ਪਰ ਵਜ਼ੀਰ ਹਿੰਦ ਪ੍ਰੈਸ ਅੰਮ੍ਰਿਤਸਰ ਦਾ ਪਤਾ ਜ਼ਰੂਰ ਛਪਿਆ ਸੀ।

"ਜਦੋਂ ਅਸੀਂ ਪੰਜਾਬ ਆਏ ਤਾਂ ਮਿਠੀ ਰੁਤ ਸੀ। ਭਾਈ ਲਾਲ ਸਿੰਘ ਤਾਂ ਗੁਜਰਾਂ ਵਾਲੇ ਚਲੇ ਗਏ ਪਰ ਮੈਂ ਅੰਮ੍ਰਿਤਸਰ ਅਟਕ ਗਿਆ ਤੇ ਘਰ ਚਿਠੀਆਂ ਲਿਖ ਦਿੱਤੀਆਂ ਕਿ ਮੈਂ ਕੁਝ ਦਿਨ ਇਥੇ ਅਟਕ ਗਿਆ ਹਾਂ, ਪਰ ਛੇਤੀ ਹੀ ਆ ਜਾਵਾਂਗਾ। ਚਿਤ ਵਿਚ ਇਹ ਸੀ ਕਿ ਜਿਸ ਨੇ ਰਾਣਾ ਸੂਰਤ ਸਿੰਘ ਲਿਖਿਆ ਹੈ ਪਹਿਲੇ ਉਸ ਦੇ ਦਰਸ਼ਨ ਕਰਨੇ ਹਨ ਫੇਰ ਘਰ ਨੂੰ ਜਾਣਾ ਹੈ। ਡੇਰਾ ਯਤੀਮਖਾਨੇ ਕੀਤਾ, ਜੋ ਥੋੜੇ ਚਿਰ ਦਾ ਚਾਲੂ ਹੋਇਆ ਸੀ ਇਹ ਯਤੀਮਖਾਨਾ ਤਦੋਂ ਫੀਰੋਜ਼ ਦੀਨ ਰੋਡ ਪਰ ਸੀ, ਇਸਦੇ ਸੁਪ੍ਰਡੰਟ ਸਨ ਭਾਈ ਸੋਹਣ ਸਿੰਘ ਜੀ ਰਾਹੀ, ਜੋ ਸਾਡੇ ਇਲਾਕੇ ਦੇ ਸਨ ਤੇ ਸਾਡਾ ਇਨ੍ਹਾਂ ਨਾਲ ਗੁਜਰਾਂ ਵਾਲੇ ਆਉਣ ਜਾਣ ਕਾਰਨ ਚੰਗਾ ਮੇਲ ਮਿਲਾਪ ਸੀ। ਅਸੀਂ ਤਾਂ ਆਮ ਤੌਰ ਤੇ ਪ੍ਰਚਾਰ ਦੌਰਿਆਂ ਦੇ ਅੰਦਰ ਬਾਹਰ ਟੁਰੇ ਰਹਿੰਦੇ ਸਾਂ ਤੇ ਭਾਈ ਸੋਹਣ ਸਿੰਘ ਜੀ ਸਾਨੂੰ ਖਾਲਸਾ ਟਰੈਕਟ ਸੁਸਾਇਟੀ ਦੇ ਟਰੈਕਟ ਭੇਜਦੇ ਰਹਿੰਦੇ ਸਨ। ਮੈਂ ਭਾਈ ਸੋਹਣ ਸਿੰਘ ਜੀ ਨੂੰ ਦੂਜੇ ਦਿਨ ਪੁਛਿਆ ਕਿ "ਰਾਣਾ ਸੂਰਤ ਸਿੰਘ ਲਿਖਣ ਵਾਲੇ ਲਿਖਾਰੀ ਕੌਣ ਹਨ? ਮੈਂ ਉਨ੍ਹਾਂ ਦੇ ਦਰਸ਼ਨ ਕਰਨਾ ਚਾਹੁੰਦਾ ਹਾਂ।" ਉਹ ਸੁਣ ਕੇ ਚੁਪ ਕਰ ਗਏ ਤੇ ਅੰਤਰ ਮੁਖ ਹੋ ਗਏ। ਮੈਂ ਫੇਰ ਬੇਨਤੀ ਕੀਤੀ: 'ਰਾਹੀ ਜੀਓ, ਤੁਹਾਨੂੰ ਤਾਂ ਪਤਾ ਹੋਵੇਗਾ ਦੱਸ ਦਿਓ!" ਤਾਂ ਓਹ ਸਤਿਕਾਰ ਵਿਚ ਹੋ ਕੇ ਕਹਿਣ ਲਗੇ, 'ਮਾਨ ਯੋਗ ਮਾਲਕ ਮਹਾਨ ਹਸਤੀਆਂ ਦਾ ਅਦਨਾ ਸੇਵਕ ਨਾਮ ਨਹੀਂ ਲਿਆ ਕਰਦੇ, ਪਰ ਜੇ ਆਪ ਦੀ ਚਾਹਨਾ ਹੈ ਤਾਂ ਸ਼ਾਇਦ ਆਪ ਜੀ ਨੂੰ ਅੱਜ ਏਥੇ ਹੀ ਦਰਸ਼ਨ ਹੋ ਜਾਣਗੇ।' ਮੈਂ ਕਿਹਾ 'ਧੰਨ ਭਾਗ: ਮੇਰਾ ਠਹਿਰਨਾ ਸਫਲ ਹੋ ਜਾਸੀ।' ਸ਼ਾਮ ਦੇ ਚਾਰ ਕੁ ਵਜੇ ੩੪-੩੫ ਬਰਸ ਦੇ ਵਰੇਸ ਦੇ ਨੌਜਵਾਨ ਸਾਈਕਲ ਉਤੇ ਚੜੇ ਪਹੁੰਚ ਗਏ। ਭਾਈ ਸੋਹਣ ਸਿੰਘ ਜੀ ਨੇ ਆਪਣੀ ਕੁਰਸੀ ਤੋਂ

ਉੱਠ ਹੱਥ ਜੋੜ ਮੇਜ਼ ਤੋਂ ਹੀ ਸੀਸ ਝੁਕਾ ਫਤਹ ਬੁਲਾ ਦਿੱਤੀ ਤੇ ਇਸੇ ਤਰ੍ਹਾਂ ਮੈਂ ਬੀ ਉੱਠ ਕੇ ਫਤਹ ਗਜਾਈ। ਮੈਨੂੰ ਕੁਝ ਸ਼ੱਕ ਤਾਂ ਹੋਇਆ, ਪਰ ਨਿਰਸੰਸੇ ਨਹੀਂ ਸਾਂ ਕਿ ਇਹੋ ਹਸਤੀ ਹੀ ਰਾਣਾ ਸੂਰਤ ਸਿੰਘ ਦੇ ਲੇਖਕ ਹਨ। ਉਨ੍ਹਾਂ ਨੇ ਯਤੀਮਖਾਨੇ ਸੰਬੰਧੀ ਕੁਝ ਗਲਾਂ ਬਾਤਾਂ ਰਾਹੀਂ ਜੀ ਨਾਲ ਕੀਤੀਆਂ ਤੇ ਫੇਰ ਬਿਨਾਂ ਕਿਸੇ ਜਾਣ ਪਛਾਣ ਕਰਾਈ ਦੇ ਮੇਰੇ ਵੱਲ ਤੱਕੇ ਤੇ ਕਹਿਣ ਲੱਗੇ; ਸੁਣਾਓ ਭਾਈ ਸੁਧ ਸਿੰਘ ਜੀ, ਤੁਸੀਂ ਚੀਨ ਨੂੰ ਗਏ ਸੀ ਕਦੋਂ ਆਏ ਹੋ? ਮੈਂ ਸਮਝ ਗਿਆ ਕਿ ਓਹੀ ਬਾ-ਖ਼ਬਰ ਹਸਤੀ ਹਨ। ਮੈਂ ਯਥਾ ਯੋਗ ਉਤਰ ਦਿੱਤਾ। ਫਿਰ ਹੱਸ ਕੇ ਕਹਿਣ ਲਗੇ, 'ਸੁਣਾਓ, ਚੀਨ ਨੂੰ ਤਾਰ ਆਏ ਹੋ ਕਿ ਬੋੜ ਆਏ ਹੋ?' ਮੈਂ ਹੱਥ ਜੋੜੇ ਤੇ ਭੈ ਵਿਚ ਹੋ ਕੇ ਕੁਝ ਲਫਜ਼ ਕਹਿਣ ਹੀ ਲਗਾ ਸਾਂ ਪਰ ਕਹਿ ਨਾ ਸਕਿਆ, ਮੈਨੂੰ ਉਸ ਵੇਲੇ ਜ਼ੁਕਾਮ ਲਗਾ ਹੋਇਆ ਸੀ ਤੇ ਨਿੱਛਾਂ ਆ ਰਹੀਆਂ ਸੀ। ਆਪ ਫਿਰ ਬੋਲੇ, 'ਭਾਈ ਸੁਧ ਸਿੰਘ; ਬੋਲਿਆ ਨਹੀਂ ਤੇ ਨਿੱਛਾਂ ਮਾਰੀ ਜਾਂਦਾ ਹੈਂ, ਸ਼ਾਹਪੁਰੀਆਂ ਨੂੰ ਤਾਂ ਕੋਈ ਬੀਮਾਰੀ ਨਹੀਂ ਹੋਣੀ ਚਾਹੀਦੀ।' ਭਾਈ ਸੋਹਣ ਸਿੰਘ ਜੀ ਬੋਲੇ, 'ਜੀ ਬੀਮਾਰੀ ਤਾਂ ਕੋਈ ਨਹੀਂ, ਜਹਾਜ਼ੋਂ ਉਤਰਨ ਤੇ ਦੇਸ਼ ਵਿਚ ਆਉਣ ਕਰਕੇ ਇਸ ਨੂੰ ਜ਼ੁਕਾਮ ਲਗ ਗਿਆ ਹੈ।' ਫਿਰ ਮੈਂ ਆਖਿਆ 'ਜੀ ਆਪ ਨੇ ਕਿਹਾ ਹੈ ਸ਼ਾਹ ਪੁਰੀਆਂ ਨੂੰ ਬੀਮਾਰੀ ਨਹੀਂ ਲਗਦੀ, ਬੀਮਾਰੀ ਤਾਂ ਸਭ ਨੂੰ ਲਗ ਜਾਂਦੀ ਹੈ।' ਅਗੋਂ ਆਪ ਕਹਿਣ ਲਗੇ: 'ਸ਼ਾਹਪੁਰੀਏ ਤਨ ਨੂੰ ਅਰੋਗ ਰੱਖਣ ਦੇ ਸਾਧਨ ਕਰਨ ਵਿਚ ਬੜੇ ਚੇਤੰਨ ਹਨ।' ਗੱਲ ਮੇਰੀ ਸਮਝ ਵਿਚ ਨਾਂ ਆਈ ਸੋ ਮੁੜ ਪੁੱਛਿਆ: 'ਜੀ ਓਹ ਕੀਹ ਸਾਧਨ ਕਰਦੇ ਹਨ?' ਕਹਿਣ ਲਗੇ: 'ਉਨ੍ਹਾਂ ਦੇ ਸੁਖਮਨੀ ਸਾਹਿਬ ਕੰਠਾਗ੍ਰ ਹੁੰਦੀ ਹੈ ਤੇ ਨੇਮ ਨਾਲ ਉਸਦਾ ਪਾਠ ਕਰਦੇ ਰਹਿੰਦੇ ਹਨ, 'ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ। ਭਗਤ ਜਨਾਂ ਕੈ ਮਨਿ ਬਿਸ੍ਰਾਮ।।' ਜਿਥੇ ਅੰਮ੍ਰਿਤ ਨਾਮ ਹੋਵੇ ਓਥੇ ਦੁਖ ਕਿਉਂ ਲਗੇ। ਅਗੋਂ ਮੈਂ ਗਿਆਨੀਆਂ ਵਾਲੀ ਚਤੁਰਾਈ ਨਾਲ ਆਖਿਆ: 'ਇਹ ਅੰਮ੍ਰਿਤ ਨਾਮ ਤਾਂ ਮਨ ਦੇ ਅਰੋਗ ਰੱਖਣ ਵਾਸਤੇ ਹੈ; ਸਰੀਰ ਤਾਂ ਰੋਗੀ ਹੋਣਾ ਹੀ ਹੋਇਆ।' ਆਪ ਨੇ ਹੱਸ ਕੇ ਤੇ ਚੰਗੇ ਬਿਗਾਸ ਕੇ ਬਚਨ ਕੀਤਾ: 'ਤਾਂ ਭਾਈ ਸਾਨੂੰ ਠੀਕ ਸਮਝ ਨਹੀਂ ਆਈ ਹੋਣੀ, ਭਲਾ ਸੁਖਮਨੀ ਸਾਹਿਬ ਜੇ ਤੁਹਾਨੂੰ ਯਾਦ ਹੈ ਤਾਂ ਸ਼ੁਰੂ ਤੋਂ ਪਾਠ ਸੁਣਾਓ।' ਮੈਂ ਕਿਹਾ 'ਜੀ ਯਾਦ ਹੈ ਤੇ ਅਕਸਰ ਪਾਠ ਕਰਦਾ ਰਹਿੰਦਾ ਹਾਂ।' ਸੋ ਪਾਠ ਸ਼ੁਰੂ ਕੀਤਾ ਤੇ ਜਦ ਪੜ੍ਹਿਆ:-

**ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ।।**

**ਕਲਿ ਕਲੇਸ ਤਨ ਮਾਹਿ ਮਿਟਾਵਉ।।**

ਤਾਂ ਆਪ ਨੇ ਪੁਛਿਆ, ਇਥੇ ਪਾਠ 'ਤਨ ਮਾਹਿ'? ਮੈਂ ਆਖਿਆ ਜੀ, ਪਾਠ ਤਾਂ ਤਨ ਮਾਹਿ ਹੀ ਹੈ'। ਆਪ ਨੇ ਬਚਨ ਕੀਤਾ: 'ਫਿਰ 'ਤਨ' ਤਾਂ "ਸਰੀਰ" ਹੋਇਆ'। ਮੈਂ ਲਾ-ਜਵਾਬ ਹੋ ਗਿਆ। ਕਹਿਣ ਲਗੇ 'ਮਨ ਨੂੰ ਸੁਖ ਤੇ ਸ਼ਾਂਤੀ ਤਾਂ ਇਹ ਬਾਣੀ ਦਿੰਦੀ ਮੰਨੀ-ਪ੍ਰਮੰਨੀ ਹੈ, ਪਰ ਨਾਲ ਤਨ ਨੂੰ ਵੀ ਅਰੋਗਤਾ ਦਾ ਦਾਨ ਕਰਦੀ ਹੈ; ਤਨ ਮਨ ਦੇ ਅਧੀਨ ਹੈ, ਮਨ ਸੁਖੀ ਹੈ ਤਾਂ ਤਨ ਬੀ ਸੁਖੀ। ਇਹ ਬਾਣੀ ਦੇ ਰਚਣਹਾਰ ਸਤਿਗੁਰੂ ਜੀ ਆਪ ਫੁਰਮਾ ਰਹੇ ਹਨ। ਜਿਨ੍ਹਾਂ ਦੇ ਇਹ ਬਾਣੀ ਯਾਦ ਹੈ ਤੇ ਦਿਲ ਲਾ ਕੇ ਸੁਰਤ ਨੂੰ ਇਸ ਦੇ ਭਾਵਾਂ ਵਿਚ ਜੋੜ ਕੇ ਪਾਠ ਕਰਦੇ ਹਨ ਓਹ ਨਿਰਸੰਸੇ ਤਨ ਤੇ ਮਨ

ਦੇ ਕਲ ਕਲੇਸ਼ ਮਿਟਾ ਲੈਂਦੇ ਹਨ।' ਇਉਂ ਆਪ ਨੇ ਉਸ ਵਕਤ ਤਨ ਮਨ ਦੀ ਅਰੋਗਤਾ, ਬਾਣੀ ਦੇ ਪਾਠ ਕਰਨ ਦੇ ਗੁਣ ਤੇ ਆਤਮਕ ਸੁਖ ਤੇ ਆਤਮਕ ਸੁਖੀ ਹੋਣ ਦੇ ਸਰੀਰ ਦੀ ਅਰੋਗਤਾ ਜੋ ਦੱਸੀ, ਉਹ ਮੈਂ ਲਿਖ ਨਹੀਂ ਸਕਦਾ। ਉਨ੍ਹਾਂ ਦੇ ਬਚਨ ਬੜੇ ਪ੍ਰਭਾਵਸ਼ਾਲੀ, ਹਾਸ ਰਸ ਮਿਸ਼੍ਰਤ ਤੇ ਦਿਲ ਨੂੰ ਕੀਲਣ ਵਾਲੇ ਸਨ, ਬੱਸ ਮੈਂ ਤਾਂ ਸੁਣ ਸੁਣ ਵਿਸਮੈ ਹੁੰਦਾ ਗਿਆ। ਅੱਧਾ ਪਉਣਾ ਘੰਟਾ ਉਨ੍ਹਾਂ ਨੇ ਬਚਨ ਕੀਤੇ, ਮੈਨੂੰ ਉਨ੍ਹਾਂ ਦੇ ਬਚਨਾਂ ਦਾ ਉਹ ਸੁਆਦ ਆਇਆ ਕਿ ਪੁਲਕਾਵਲੀ ਆ ਗਈ ਤੇ ਮੇਰਾ ਜ਼ੁਕਾਮ ਸੁੱਕ ਗਿਆ, ਨਿੱਛਾਂ ਖੜੋ ਗਈਆਂ, ਕੋਈ ਅਕਹਿ ਰਸ ਮਾਣਿਆ। ਆਪ ਤਾਂ ਓਥੋਂ ਵਾਪਸ ਆਪਣੇ ਵਜ਼ੀਰ ਹਿੰਦ ਪ੍ਰੈਸ ਵਿਚ ਆ ਗਏ ਤੇ ਮੈਂ ਭੀ ਪਿਛੇ ਦੌੜਦਾ ਦੌੜਦਾ ਛਾਪੇ ਖਾਨੇ ਪਹੁੰਚ ਗਿਆ। ਆਪ ਨੇ ਹੱਸ ਕੇ ਕਿਹਾ: 'ਬੜੀ ਛੇਤੀ ਪਹੁੰਚ ਗਏ ਹੋ'? ਮੈਂ ਆਖਿਆ 'ਜੀ ਆਪ ਦੇ ਬਚਨਾਂ ਨੇ ਮੈਨੂੰ ਅਰੋਗ ਕਰ ਦਿੱਤਾ ਹੈ, ਤਨ ਮਨ ਸੁਖੀ ਹੋ ਗਏ ਹਨ ਤੇ ਸ਼ੁਕਰ ਕਰਦਾ ਉਡਦਾ ਉਡਦਾ ਆ ਗਿਆ ਹਾਂ।' ਆਪ ਨੇ ਆਪਣੇ ਕੋਲ ਕੁਰਸੀ ਤੇ ਬਿਠਾ ਲਿਆ ਤੇ ਹੱਸ ਕੇ ਕਿਹਾ: 'ਜੇ ਮੇਰੀਆਂ ਗੱਲਾਂ ਦੇ ਨਾਲ ਸੁਖ ਹੁੰਦਾ ਹੋਵੇ ਤਾਂ ਹਸਪਤਾਲ ਦੇ ਦੁਆਈਖਾਨੇ ਹੀ ਬੰਦ ਹੋ ਜਾਣ।' ਮੈਂ ਬਿਨੈ ਕੀਤੀ ਕਿ 'ਜੇ ਸੱਚ ਮੁਚ ਹੀ ਗੁਰਬਾਣੀ ਦੇ ਹੁਕਮ ਅਮਲੀ ਤੌਰ ਤੇ ਮੰਨ ਲਈਏ ਤੇ ਵਰਤੋਂ ਵਿਚ ਆ ਜਾਣ, ਜਿਵੇਂ ਕਿ ਆਪ ਨੇ ਬਚਨ ਕੀਤੇ ਹਨ ਤਾਂ ਫਿਰ ਕੋਈ ਬੀਮਾਰੀ ਨਾ ਰਹੇ। "ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ।" ਫਿਰ ਨਿਰਸੰਸੇ ਹਕੀਮਾਂ ਤੇ ਡਾਕਟਰਾਂ ਦੀ ਲੋੜ ਨਾ ਰਹੇ।'

"ਫਿਰ ਮੇਰੇ ਨਾਮ ਪਰ ਆਪ ਨੇ ਫੁਰਮਾਇਆ: 'ਭਾਈ ਸੁਧ ਸਿੰਘ ਨਾਮ ਬੜਾ ਸੁਹਣਾ ਹੈ, 'ਸੁੱਧ' ਦਾ ਭਾਵ ਹੈ ਸੁੱਚਾ, ਨਿਰਮਲ ਇਸ ਨੂੰ ਸਫਲ ਕਰਨਾ ਚਾਹੀਦਾ ਹੈ।' ਮੈਂ ਬਿਨੈ ਕੀਤੀ ਜੀ ਨਾਮ ਤਾਂ ਠੀਕ 'ਸੁਧ' ਸਿੰਘ ਹੈ ਪਰ ਮਨ ਮੈਲਾ ਹੈ, ਮਨ ਵਿਚ ਵਿਕਾਰ ਤੇ ਵਾਸ਼ਨਾ ਗਲਬਾ ਪਾਈ ਰਖਦੀਆਂ ਹਨ।' ਆਪ ਕਹਿਣ ਲਗੇ:

**"ਕਬੀਰ ਨਿਰਮਲ ਬੂੰਦ ਅਕਾਸ ਕੀ ਪਰਿ ਗਈ ਭੂਮਿ ਬਿਕਾਰ।।**
**ਬਿਨੁ ਸੰਗਤਿ ਇਉ ਮਾਂਨਈ ਹੋਇ ਗਈ ਭਠ ਛਾਰ।।"**

ਸਤਿ ਸੰਗਤ ਨਾਲ ਪਵਿਤ੍ਰ ਹੋ ਜਾਈਦਾ ਹੈ, ਸੁੱਧ ਨੂੰ ਖੋਟੀ ਸੰਗਤ ਕਰਦੀ ਹੈ ਮੈਲਿਆਂ। ਨਿਰਮਲ ਬੂੰਦ ਅਸਮਾਨੋ ਉਤਰੀ, ਧਰਤੀ ਵਿਚ ਪਈ; ਏਥੇ ਮੈਲ ਲੱਗ ਗਈ। ਜਦੋਂ ਫੇਰ ਸੂਰਜ ਦੀ ਸੰਗਤ ਮਿਲੀ ਉਸ ਨੇ ਨਿਰਮਲ ਕਰ ਲਈ, ਮੈਲਾਂ ਕੁਚੈਲਾਂ ਸਭ ਥਲੇ ਰਹਿ ਗਈਆਂ।' ਇਸ ਤਰ੍ਹਾਂ ਹੋਰ ਬੜੇ ਸਿਖ੍ਯਾਦਾਇਕ ਬਚਨ ਹੋਏ ਜੋ ਭਾਵੇਂ ਯਾਦ ਨਹੀਂ ਰਹੇ ਪਰ ਅਨੁਭਵ ਵਿਚ ਵਸਦੇ ਹਨ ਤੇ ਸੁਖ ਦਿੰਦੇ ਹਨ।

"ਮੈਂ ਹੈਰਾਨ ਰਹਿ ਗਿਆ ਕਿ ਇਸ ਜਵਾਨ ਅਵਸਥਾ ਵਿਚ ਆਪ ਦਾ ਮੁਤਾਲਿਆ ਤੇ ਗਿਆਨ ਕਿੰਨਾ ਮਹਾਨ ਹੈ, ਗੁਰਮਤ ਸਬੰਧੀ ਵਾਕਫੀ ਤੇ ਗੁਰਬਾਣੀ ਦੇ ਮਰਮਾਂ ਦੀ ਸੂਝ ਬੂਝ ਕਮਾਲ ਤੇ ਹੈ। ਫੇਰ ਪੰਥਕ ਬਿਹਤਰੀ ਦੇ ਨਿੱਕੇ ਨਿੱਕੇ ਕੰਮਾਂ ਵਿਚ ਡੂੰਘੀ ਦਿਲਚਸਪੀ ਲੈ ਰਹੇ ਹਨ। ਯਤੀਮਖਾਨਾ ਆਪ ਦੇ ਦਿਮਾਗ ਦੀ ਹੀ ਸਿਰਜਣਾ ਹੈ ਤੇ

ਆਪ ਨੂੰ ਅਤਿ ਦਾ ਪਿਆਰਾ ਹੈ, ਇਸੇ ਲਈ ਇਥੇ ਰੋਜ਼ ਹਾਜ਼ਰੀ ਭਰਦੇ ਤੇ ਬਚਿਆਂ ਦੀ ਰਖ ਪੋਖ ਦੀ ਦੇਖ ਭਾਲ ਆਪ ਕਰਦੇ ਹਨ।"

*(ਖਾ: ਸ: ਮਿਤੀ ੧੭ ਮਈ ੧੯੭੩*

ਭਾਈ ਸਾਹਿਬ ਜੀ ਦੀ ਰਚਨਾ ਤੇ ਖਾਲਸਾ ਸਮਾਚਾਰ ਦੇ ਲੇਖਾਂ ਤੋਂ ਜੋ ਆਪ ਨੇ ਆਤਮ ਰਸ ਮਾਣਿਆ ਸੀ, ਚਾਹੁੰਦੇ ਸੀ ਕਿ ਹਰ ਘਰ ਵਿਚ ਇਹ ਜੀਵਨ ਦਾਤਾ ਸਾਹਿਤ ਤੇ ਅਖਬਾਰ ਪਹੁੰਚੇ, ਜਿੰਨੇ ਜੀਵਨ ਵੱਧ ਤੋਂ ਵੱਧ ਇਸ ਜੀਵਨ ਜਗਾਊ ਸਾਹਿਤ ਨਾਲ ਸੁਧਰਨ ਉਤਨਾ ਜਗਤ ਦਾ ਸੁਖ ਵਧੇ ਤੇ ਦੁਖ ਘਟੇ। ਇਹੀ ਕਾਰਨ ਸੀ ਕਿ ਓਹ ਜਿਥੇ ਜਾਂਦੇ ਭਾਈ ਸਾਹਿਬ ਜੀ ਦੀਆਂ ਰਚਨਾਵਾਂ ਆਪਣੇ ਪਾਸੋਂ ਵੰਡਦੇ ਤੇ ਅਖਬਾਰ ਘਰਾਂ ਵਿਚ ਜਾਰੀ ਕਰਾ ਦਿੰਦੇ। ਜੋ ਪ੍ਰੇਮੀ ਚੰਦਾ ਨਹੀਂ ਸੀ ਦੇ ਸਕਦਾ ਪਰ ਸ਼ੌਕ ਰਖਦਾ ਸੀ ਉਸ ਦਾ ਚੰਦਾ ਕੋਲੋਂ ਦੇ ਕੇ ਵੀ ਜਾਰੀ ਕਰਾ ਦਿੰਦੇ। ਕਿਸੇ ਵੇਲੇ ਇਹ ਵੇਖਕੇ ਕਿ ਖਾਲਸਾ ਸਮਾਚਾਰ ਹਰ ਸਾਲ ਘਾਟੇ ਵਿਚ ਚਲ ਰਿਹਾ ਹੈ ਤਾਂ ਆਪ ਨੇ ਉਦਮ ਕਰਕੇ ਇਸਦੇ ਪੱਕੇ ਗ੍ਰਾਹਕ ਬਨਾਉਣ ਦਾ ਬੀੜਾ ਉਠਾਇਆ ਕਿ ਪੱਕੇ ਗ੍ਰਾਹਕਾਂ ਦਾ ਚੰਦਾ ਸ਼ਾਣ। ਵਿਚ ਜਮਾ ਹੋਵੇ ਤੇ ਹਰ ਸਾਲ ਇਸਦਾ ਵਿਆਜ ਸਮਾਚਾਰ ਨੂੰ ਮਿਲਦਾ ਰਹੇ। ਕੀਰਤਨ ਵੇਲੇ ਸੰਗਤਾਂ ਵਲੋਂ ਆਈ ਮਾਇਆ ਜਥੇ ਵਿਚ ਨਿਯਤ ਵੰਡ ਅਨੁਸਾਰ ਵੰਡ ਦਿੰਦੇ। ਇਹ ਸੀ ਆਦਰਸ਼ਕ ਕੀਰਤਨੀਏ ਦਾ ਸਰੂਪ, ਜਿਸ ਬਾਰੇ ਪੰਚਮ ਪਾਤਸ਼ਾਹ ਜੀ ਨੇ ਕੀਰਤਨੀਏ ਦਾ ਆਦਰਸ਼ ਰਾਮਕਲੀ ਰਾਗ ਦੇ ਇਕ ਸ਼ਬਦ ਵਿਚ ਨਿਰੂਪਣ ਕਰਦਿਆਂ ਉਸ ਨੂੰ 'ਭਲੋ ਭਲੋ ਰੇ ਕੀਰਤਨੀਆ' ਦਾ ਸਨਮਾਨ ਬਖਸ਼ਿਆ ਹੈ। ਇਹ ਸੀ ਭਾਈ ਸਾਹਿਬ ਜੀ ਦੀ ਸੰਗਤ ਦਾ ਫਲ।

ਉਨ੍ਹਾਂ ਦੇ ਜੀਵਨ ਦੇ ਕਈ ਬੜੇ ਦਿਲਾਂ ਤੇ ਅਸਰ ਕਰਨ ਵਾਲੇ ਵਾਕਯਾਤ ਹਨ ਜੋ ਉਨ੍ਹਾਂ ਦੀ ਫਕੀਰੀ ਤਬਾਅ ਦੇ ਤੇ ਪੰਥਕ ਕਾਰਜਾਂ ਲਈ ਚੋਟੀ ਦੀ ਕੁਰਬਾਨੀ ਦੇ ਹਨ। ਸ਼ਾਹਪੁਰ ਖਾਲਸਾ ਸਕੂਲ ਦੀ ਇਮਾਰਤ ਲਈ ਇਟਾਂ ਦਾ ਰੁਪੱਯਾ ਤਾਰਨ ਲਈ ਆਪਣਾ ਮਕਾਨ ਚੁਪ ਚਾਪ ਬੈਂਕ ਕੋਲ ਗਹਿਣੇ ਰਖ ਦੇ ਦਸ ਹਜ਼ਾਰ ਭੱਠੇ ਵਾਲੇ ਨੂੰ ਦੇ ਕੇ ਆਪ ਬਿਨਾਂ ਕਿਸੇ ਨੂੰ ਖਬਰ ਦਿਤੇ ਦੇ ਬਰਮਾ ਨੂੰ ਟੁਰ ਗਏ ਕਿ ਓਥੋ ਹੋਰ ਉਗ੍ਰਾਹੀ ਸਕੂਲ ਲਈ ਕਰ ਕੇ ਲਿਆਈਏ। ਪਾਕਿਸਤਾਨ ਬਣਨ ਵੇਲੇ ਪਹਿਲੇ ਪਟਿਆਲੇ ਆ ਕੇ ਵਸੇ ਫਿਰ ਦਿਲੀ ਆਪਣੇ ਦੋ ਘਰ ਬਣਾਏ। ਚੜ੍ਹਾਈ ਕਰਨ ਤੋਂ ਪਹਿਲੋ ਇਕ ਘਰ ਵੇਚ ਕੇ ਭਾਈ ਵੀਰ ਸਿੰਘ ਸਾਹਿਤ ਸਦਨ ਨੂੰ ਦਸ ਹਜ਼ਾਰ ਰੁਪੱਯਾ ਨਗਦ ਭੇਟਾ ਕਰ ਗਏ। ੯੦ ਸਾਲ ਦਾ ਉਜਲ ਹੰਸ ਜੀਵਨ ਗੁਰੂ ਕੀਰਤੀ ਤੇ ਪੰਥ ਸੇਵਾ ਵਿਚ ਸਫਲਾ ਕੇ ੧੩ ਨਵੰਬਰ ੧੯੭੨ ਨੂੰ ਚੋਲਾ ਛੋੜ ਕੇ ਸਤਿਗੁਰ ਦੇ ਦੇਸ਼ ਜਾ ਵਸੇ।

ਇਹ ਹੈ ਭਾਈ ਸੁਧ ਸਿੰਘ ਜੀ ਦੀ ਭਾਈ ਸਾਹਿਬ ਜੀ ਨਾਲ ਪਹਿਲੀ ਭੇਟ ਦਾ ਵਰਨਣ ਤੇ ਉਹ ਬੀ ਉਨ੍ਹਾਂ ਦੀ ਆਪਣੀ ਲਿਖਤ ਵਿਚ। ਫਿਰ ਸਾਰੀ ਆਯੂ ਆਪ ਭਾਈ ਸਾਹਿਬ ਜੀ ਨੂੰ ਮਿਲਦੇ ਗਿਲਦੇ ਤੇ ਉਨ੍ਹਾਂ ਦੇ ਸਤਿਸੰਗ ਤੋਂ ਲਾਭ ਉਠਾਉਂਦੇ ਰਹੇ ਤੇ ਉਨ੍ਹਾਂ ਸਿਫਤਾਂ ਤੇ ਗੁਣਾਂ ਦੇ ਮਾਲਕ ਹੋ ਗਏ ਜੋ ਅਸਾਂ ਇਸ ਲੇਖ ਦੇ ਆਰੰਭ ਵਿਚ ਲਿਖੀਆਂ ਹਨ। ਸਾਰੀ ਆਯੂ ਪੰਥ ਵਿਚ ਥਾਂ ਪਰ ਥਾਂ ਫਿਰਕੇ ਗੁਰੂ ਨਾਨਕ ਸੋਹਿਲੇ ਦੇ

ਗੀਤ ਗਾਏ ਤੇ ਸੁੱਤਾਂ ਸੁਰਤਾਂ ਨੂੰ ਇਕਾਗ੍ਰ ਕਰ ਕਰ, ਗੁਰੂ ਚਰਨਾਂ ਨਾਲ ਜੋੜਿਆ। ਮਾਇਆ ਵਲੋਂ ਨਿਰਲੋਭ ਰਹੇ, ਨਮੂਨੇ ਮਾਤ੍ਰ ਇਕ ਵਾਕਯਾ ਇਥੇ ਲਿਖਦੇ ਹਾਂ।

ਗਿਆਨੀ ਜੈ ਸਿੰਘ ਜੀ ਵਿਜੈ ਨਗਰ ਦਿੱਲੀ ਵਾਲੇ ਆਪਣੇ ਇਕ ਲੇਖ ਵਿਚ ਲਿਖਦੇ ਹਨ–

"ਹੋਤੀ ਮਰਦਾਨ ਦੇ ਪੰਚਾਇਤੀ ਗੁਰਦੁਆਰੇ ਦੇ ਮੁਖੀ ਸਰਦਾਰ ਅਮਰੀਕ ਸਿੰਘ ਜੀ ਨੇ ਪੋਹ ਸੁਦੀ ਸਪਤਮੀ ਦੇ ਗੁਰਪੁਰਬ ਤੋਂ ਪੰਜ ਛੇ ਮਹੀਨੇ ਪਹਿਲੇ ਇਕ ਨਾਮੀ ਰਾਗੀ ਜਥੇ ਨੂੰ ਪਤ੍ਰਕਾ ਲਿਖੀ ਸੀ ਕਿ ਤੁਸੀਂ ਗੁਰਪੁਰਬ ਤੇ ਸਾਡੇ ਕੋਲ ਆਓ ਤੇ ਕੀਰਤਨ ਰਾਹੀਂ ਸੰਗਤਾਂ ਨੂੰ ਨਿਹਾਲ ਕਰੋ। ਪਹਿਲਾਂ ਤਾਂ ਕੁਝ ਚਿਰ ਉੱਤਰ ਨਾ ਆਇਆ ਫਿਰ ਗੁਰਪੁਰਬ ਦੇ ਨੇੜੇ ਉਹਨਾਂ ਦਾ ਉਤਰ ਆਇਆ ਕਿ ਅਸੀਂ ੫੦੦) ਸ਼ਬਦ ਭੇਟ ਲਵਾਂਗੇ ਤੇ ਆਉਣ ਜਾਣ ਦਾ ਫਸਟ ਕਲਾਸ ਦਾ ਜਥੇ ਦਾ ਕਿਰਾਯਾ, ਜੇ ਤੁਹਾਡੀ ਮਰਜ਼ੀ ਹੋਵੇ ਤਾਂ ਕਿਰਾਇਆ ਭੇਜ ਦੇਣਾ।' ਪਰ ਸਰਦਾਰ ਜੀ ਨੂੰ ਇਹ ਗਲ ਚੰਗੀ ਨਾ ਲੱਗੀ ਤੇ ਉਹਨਾਂ ਨੇ ਕਿਰਾਇਆ ਭੇਜਣ ਦਾ ਖਿਆਲ ਛੱਡ ਦਿੱਤਾ। ਕੁਝ ਸੋਚ ਵਿਚਾਰ ਤੋਂ ਬਾਦ ਸਰਦਾਰ ਜੀ ਨੇ ਭਾਈ ਸੁਧ ਸਿੰਘ ਜੀ ਨੂੰ ਸਰਗੋਧੇ ਪੱਤ੍ਰਕਾ ਲਿਖੀ ਤੇ ਨਿੰਮ੍ਰਤਾ ਸਹਿਤ ਬੇਨਤੀ ਕੀਤੀ ਕਿ ਐਤਕਾਂ ਸਪਤਮੀ ਇਥੇ ਮਨਾਓ। ਨਾਲ ਹੀ ਬੜੇ ਸੁਲਝੇ ਹੋਏ ਸ਼ਬਦਾਂ ਵਿਚ ਇਸ਼ਾਰੇ ਮਾਤ੍ਰ ਸ਼ਬਦ ਭੇਟ ਲਈ ਵੀ ਪੁੱਛ ਲਿਆ। ਸਰਦਾਰ ਜੀ ਦਾ ਇਹ ਪੱਤ੍ਰ ਭਾਈ ਸੁਧ ਸਿੰਘ ਜੀ ਨੂੰ ਜਿਸ ਵੇਲੇ ਮਿਲਿਆ, ਉਸੇ ਵੇਲੇ ਉਨ੍ਹਾਂ ਵਾਪਸੀ ਡਾਕੇ ਉਤਰ ਦੇ ਦਿਤਾ ਤੇ ਲਿਖ ਘੱਲਿਆ: 'ਸਪਤਮੀ ਤੁਹਾਡੀ ਹੋ ਗਈ, ਅਸੀਂ ਮਰਦਾਨ ਆਵਾਂਗੇ। ਗੁਰੂ ਬਾਬੇ ਦਾ ਕੀਰਤਨ ਤੇ ਸ਼ਬਦ ਸੋਹਿਲਾ ਕਰਾਂਗੇ ਪਰ ਸ਼ਬਦ ਭੇਟ ਬਾਬਤ ਜੋ ਤੁਸਾਂ ਪੁਛ ਭੇਜਿਆ ਹੈ ਇਹ ਅਸਾਂ ਕਦੇ ਕਿਸੀ ਨੂੰ ਨਹੀਂ ਲਿਖੀ ਤੇ ਨਾ ਹੀ ਕਦੇ ਚੁਕਾਵਾ ਕੀਤਾ ਹੈ। ਅਸੀਂ ਹਾਂ ਗੁਰੂ ਦੇ ਢਾਡੀ ਤੇ ਕੀਰਤਨ ਕਰਨਾ ਹੈ ਗੁਰੂ ਨਾਨਕ ਦੀ ਬਾਣੀ ਦਾ, ਸੋ ਅਸੀਂ ਆਵਾਂਗੇ ਤੇ ਸਤਿਗੁਰੂ ਜੀ ਦਾ ਮਹਾਨ ਗੁਰਪੁਰਬ ਤੁਹਾਡੇ ਨਾਲ ਮਿਲਕੇ ਮਨਾਵਾਂਗੇ। ਸ਼ਬਦ ਭੇਟ ਜੋ ਤੁਸੀਂ ਦੇਵੋਗੇ ਅਸੀਂ ਸ਼ਬਦ ਦੀ ਭੇਟਾ ਜਾਣ ਕੇ ਸਿਰ ਮੱਥੇ ਝੋਲੀ ਪੁਆਵਾਂਗੇ, ਅਸੀਂ ਉਸ ਥੋੜੇ ਨੂੰ ਲੱਖ ਸਮਝਾਂਗੇ, ਕਿਉਂਕਿ ਉਹ ਸਾਡੀ ਨਹੀਂ ਪਰ ਸ਼ਬਦ ਦੀ ਭੇਟ ਹੋਵੇਗੀ।' ਭਾਈ ਸਾਹਿਬ ਦੀ ਇਸ ਲਿਖਤ ਦਾ ਸਾਡੇ ਸਾਰਿਆਂ ਦੇ ਦਿਲਾਂ ਤੇ ਬੜਾ ਪ੍ਰਭਾਵ ਪਿਆ ਤੇ ਸਭ ਦੇ ਮਨਾਂ ਵਿਚ ਭਾਈ ਸਾਹਿਬ ਦਾ ਸਤਿਕਾਰ ਘਰ ਕਰ ਗਿਆ।

'ਭਾਈ ਸੁਧ ਸਿੰਘ ਜੀ ਮਰਦਾਨ ਆਏ ਤੇ ਉਹਨਾਂ ਦੀ ਕਰਨੀ ਅਤੇ ਕਥਨੀ ਦਾ ਪ੍ਰਭਾਵ ਸਾਰੇ ਪਾਸੇ ਪਿਆ ਅਤੇ ਇਸ ਫੇਰੀ ਵਿਚ ਕਈ ਪੁਸਤਕਾਂ "ਭਾਈ ਸਾਹਿਬ" ਜੀ ਰਚਿਤ ਆਪਣੇ ਕੋਲੋਂ ਵੰਡ ਆਏ। ਖਾਲਸਾ ਸਮਾਚਾਰ ਜਾਰੀ ਕਰਾਏ। ਸੂਰਜ ਪ੍ਰਕਾਸ਼ ਦੀਆਂ ਚਾਰ ਜਿਲਦਾਂ ਦੇ ਅਰਦਾਸੇ ਵਖ ਵਖ ਪ੍ਰੇਮੀਆਂ ਵਲੋਂ ਹੋ ਗਏ।.....ਕਈਆਂ ਦੇ ਜੀਵਨ ਸੁਧਰ ਗਏ, ਸਪਤਮੀ ਤੋਂ ਪਿਛੋਂ ਮਰਦਾਨੇ ਦੇ ਸਾਰੇ ਗੁਰਦੁਆਰਿਆਂ ਵਿਚ ਪ੍ਰੇਮੀਆਂ ਦੀਆਂ ਮੰਗਾਂ ਤੇ ਦੋ ਦੋ ਤਿੰਨ ਤਿੰਨ ਕੀਰਤਨ ਕੀਤੇ ਤੇ ਇਉਂ ਆਪ ਨੇ ੧੫-੨੦ ਦਿਨ ਮਰਦਾਨ ਵਿਚ ਕਲਗੀਆਂ ਵਾਲੇ ਦਾ ਪ੍ਰਚਾਰ ਕੀਤਾ।"



**ਪ੍ਰੋ. ਪੂਰਨ ਸਿੰਘ ਤੇ ਪ੍ਰਿੰਸੀਪਲ ਗੋਪਾਲਾ ਰਾਉ ਨਾਲ ਭਾਈ ਸਾਹਿਬ**

ਸਾਹਮਣੇ ਭਾਈ ਸਾਹਿਬ ਜੀ ਦੇ ਸੱਜੇ ਪਾਸੇ ਪ੍ਰੋ. ਪੂਰਨ ਸਿੰਘ ਜੀ ਤੇ ਖੱਬੇ ਉਨ੍ਹਾਂ ਦੇ ਵਡੇ ਸਪੁੱਤਰ ਸ: ਮਦਨ ਮੋਹਨ ਸਿੰਘ। ਪਿਛਲੀ ਕਤਾਰ ਖੱਬਿਓਂ ਸੱਜੇ : ਸ੍ਰੀਮਤੀ ਪੁਰਿਆਣੀ ਜੀ, ਮਾਤਾ ਚਤਰ ਕੌਰ ਜੀ, ਮਾਮੀ ਮਿਹਰ ਕੌਰ ਜੀ (ਸੁਪਤਨੀ ਡਿਪਟੀ ਆਇਆ ਸਿੰਘ ਜੀ) ਤੇ ਬੀਬੀ ਲੀਲਾ ਜੀ। ਸਭ ਤੋਂ ਪਿਛੇ ਖੜੇ : ਪ੍ਰੋ: ਪੂਰਨ ਸਿੰਘ ਜੀ ਦਾ ਦੂਸਰਾ ਸਪੁੱਤਰ, ਸ: ਜਗਜੀਤ ਸਿੰਘ (ਭਤੀਜਾ), ਸ੍ਰੀਮਤੀ ਗੋਪਾਲਾ ਰਾਣੀ, ਸ੍ਰੀ ਗੋਪਾਲਾ ਰਾਉ ਪ੍ਰਿੰਸੀਪਲ ਖਾਲਸਾ ਕਾਲਜ ਤੇ ਸ. ਨਰੈਣ ਸਿੰਘ ਜੀ ਆਨਰੇਰੀ ਸਕੱਤਰ ਖਾਲਸਾ ਟਰੈਕਟ ਸੁਸਾਇਟੀ।

**ਅਭਿਨੰਦਨ ਗ੍ਰੰਥ ਭੇਟਾ**

*ਪਿਛੇ ਖੜੇ ਖੱਬਿਓਂ ਸੱਜੇ:*

ਸ.ਈਸ਼ਰ ਸਿੰਘ ਜੀ ਕਰਾਚੀ ਵਾਲੇ, ਚੇਅਰਮੈਨ ਸੁਆਗਤ ਕਮੇਟੀ, ਡਾਕਟਰ ਹਰਭਜਨ ਸਿੰਘ ਜੀ F.R.C.S. ਸ. ਤਾਰਨਿੰਦਰ ਸਿੰਘ ਜੀ, ਸ.ਹਰਬੰਸ ਸਿੰਘ ਜੀ ਸੰਪਾਦਕ ਅਭਿਨੰਦਨ ਗ੍ਰੰਥ ਤੇ ਸਰਦਾਰ ਹਰਦਿਤ ਸਿੰਘ ਜੀ ਮਲਕ।





ਸਰਦਾਰ ਤ੍ਰਿਲੋਚਨ ਸਿੰਘ ਜੀ, ਭਾਈ ਸਾਹਿਬ ਜੀ, ਸਰ ਸੁੰਦਰ ਸਿੰਘ ਜੀ ਮਜੀਠੀਆ

ਸਰਦਾਰ ਬਹਾਦਰ
ਸਰ ਤੇਜਾ ਸਿੰਘ ਜੀ ਮਲਕ



ਭਾਈ ਸੇਵਾ ਸਿੰਘ ਜੀ
*ਸੰਪਾਦਕ, ਖਾਲਸਾ ਸਮਾਚਾਰ*



## ਗਯਾਨੀ ਠਾਕਰ ਸਿੰਘ ਜੀ ਮਿਲਣ ਆਏ

ਨਵੰਬਰ ੧੯੩੯ ਈ: ਵਿੱਚ ਸ੍ਰੀ ਅੰਮ੍ਰਿਤਸਰ ਦੇ ਪ੍ਰਸਿੱਧ ਗਯਾਨੀ, ਮੰਨੇ ਹੋਏ ਕਥਾ ਵਾਚਕ ਤੇ ਵਕਤਾ, ਭਾਈ ਠਾਕਰ ਸਿੰਘ ਜੀ (ਬਿਬੇਕ-ਸਰ) ਦੱਸ ਗਿਆਰਾਂ ਵਜੇ ਦੇ ਕਰੀਬ, 'ਖਾਲਸਾ ਸਮਾਚਾਰ' ਦੇ ਦਫਤਰ ਆਏ। ਉਨ੍ਹਾਂ ਨੇ ਦਫਤਰ ਦੇ ਅੰਦਰ ਸ੍ਰੀ ਮਾਨ ਭਾਈ ਸਾਹਿਬ ਜੀ ਨੂੰ ਸੁਨੇਹਾ ਭੇਜਿਆ ਕਿ ੯੪ ਤੋਂ ਉਪਰ ਆਯੂ ਹੋ ਗਈ ਹੈ, ਮਨ ਕਦੋ ਦਾ ਆਪ ਜੀ ਦੇ ਦਰਸ਼ਨਾਂ ਨੂੰ ਸਿੱਕਦਾ ਸੀ, ਪਰ ਉਚੇਚਾ ਉੱਠਕੇ ਇਸ ਬ੍ਰਿਧ ਸਰੀਰ ਤੋਂ ਆ ਨਹੀਂ ਸੀ ਹੁੰਦਾ, ਹੁਣ ਸਮੇਂ ਸਿਰ ਮੌਕਾ ਬਣ ਗਿਆ ਇਧਰੋਂ ਦੀ ਲੰਘਣ ਦਾ, ਸੋ ਪ੍ਰਾਰਥਨਾ ਹੈ ਕਿ ਆਪਣੇ ਦਰਸ਼ਨ ਬਖਸ਼ੋ। ਭਾਈ ਸਾਹਿਬ ਜੀ ਜਦ ਬਾਹਰ ਆਏ ਤਾਂ ਗਿਆਨੀ ਜੀ ਆਪ ਦਾ ਦਰਸ਼ਨ ਕਰ ਕੇ ਗਦ ਗਦ ਕੰਠ, ਅੱਥਰੂਆਂ ਨਾਲ ਡੁਬ ਡੁਬਾਏ ਨੈਣਾਂ ਨਾਲ ਹੱਥ ਜੋੜ ਕੇ ਆਪ ਦੇ ਚਰਨਾਂ ਉਪਰ ਸੀਸ ਨਿਵਾਉਣ ਹੀ ਲੱਗੇ ਸਨ ਕਿ ਸ੍ਰੀ ਮਾਨ ਭਾਈ ਸਾਹਿਬ ਜੀ ਨੇ 'ਵਾਹਿਗੁਰੂ' 'ਵਾਹਿਗੁਰੂ' ਕਹਿੰਦਿਆਂ ਗਿਆਨੀ ਜੀ ਨੂੰ ਫਤਹਿ ਬੁਲਾਈ, ਕੁਰਸੀ ਤੇ ਬਿਰਾਜਮਾਨ ਕਰ ਦਿਤਾ। ਫਿਰ ਗਯਾਨੀ ਠਾਕਰ ਸਿੰਘ ਜੀ ਕਹਿਣ ਲੱਗੇ: ਧੰਨ ਹੈ, ਸੱਚਾ ਪਾਤਸ਼ਾਹ ਮੇਰਾ ਕਲਗੀਆਂ ਵਾਲਾ, ਜਿਹੜਾ ਆਪਣਾ ਮਿਹਰ ਦਾ ਹੱਥ ਆਪ ਜੈਸੀਆਂ ਮਹਾਨ ਵਯਕਤੀਆਂ ਦੇ ਸੀਸ ਤੇ ਰੱਖ ਕੇ ਆਪਣੀ ਮਨ ਇਛਾ ਸੇਵਾ ਲੈ ਰਿਹਾ ਹੈ। ਆਪ ਦੀ ਰਚਨਾ ਪੜ੍ਹਨ ਦਾ ਮੈਨੂੰ ਰੋਜ਼ ਅਵਸਰ ਮਿਲਦਾ ਹੈ, ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਕਥਾ ਰੋਜ਼ ਕਰੀਦੀ ਹੈ। ਜਿਸ ਵੇਲੇ ਗਰੰਥ ਖੋਲਦਾ ਹਾਂ ਉਸੇ ਵੇਲੇ ਆਪ ਜੀ ਦੇ, ਤੇ ਆਪ ਜੀ ਦੇ ਪਿਤਾ, ਤੇ ਮੇਰੇ ਉਸਤਾਦ ਡਾਕਟਰ ਚਰਨ ਸਿੰਘ ਜੀ ਦੇ ਪ੍ਰਤੱਖ ਦਰਸ਼ਨ ਹਰ ਰੋਜ਼ ਹੁੰਦੇ ਹਨ। ਆਪ ਇਹ ਸੱਚ ਜਾਣੋ ਕਿ ਉਸ ਵੇਲੇ ਮੇਰਾ ਸੀਸ ਇਨ੍ਹਾਂ ਦੋਹਾਂ ਪਵਿਤ੍ਰ ਵਯਕਤੀਆਂ ਦੇ ਚਰਨਾਂ ਉਪਰ ਨਿਉਂ ਜਾਂਦਾ ਹੈ। ਫਿਰ ਜਦ ਕਥਾ ਕਰਦਾ ਹਾਂ ਤੇ ਆਪ ਦੇ ਲਾਏ ਹੋਏ ਫੁੱਟ ਨੋਟ ਪੜ੍ਹਦਾ ਹਾਂ ਯਾ ਸੁਣਦਾ ਹਾਂ ਤਾਂ ਉਸ ਵੇਲੇ ਪ੍ਰਤੱਖ ਸਤਿਗੁਰੂ ਦੋ ਜਹਾਨ ਵਾਲੀ ਜੀ ਦੇ ਦਰਸ਼ਨ ਪ੍ਰਾਪਤ ਹੁੰਦੇ ਹਨ। ਜਦ ਕੋਈ ਬੀ ਫੁਟ ਨੋਟ ਆਉਂਦਾ ਹੈ ਤਾਂ ਮੈਂ ਪਾਠੀ ਨੂੰ ਕਹਿ ਦੇਂਦਾ ਹਾਂ, ਭਾਈ ਇਹ ਫੁਟ ਨੋਟ ਹੂ-ਬਹੂ ਅੱਖਰ ਅੱਖਰ ਪੜ ਤੇ ਇਹ ਸਾਰੀ ਸੰਗਤ ਨੂੰ ਬੀ ਸੁਣਾ। ਇਹ ਮੇਰੇ ਸੱਚੇ ਪਾਤਸ਼ਾਹ ਕਲਗੀਧਰ ਨੇ ਆਪ, ਹਾਂ ਆਪ ਉਸ ਕਲਮ ਕੋਲੋਂ ਆਪਣਾ ਮਨਸ਼ਾ ਲਿਖਵਾਇਆ ਹੈ। ਇਸ ਲਈ ਧੰਨ ਹੋ ਆਪ; ਤੇ ਧੰਨ ਹੈਨ ਆਪ ਦੇ ਮਾਤਾ ਪਿਤਾ ਜਿਨ੍ਹਾਂ ਦੀ ਬਦੌਲਤ ਮੈਨੂੰ ਹਰ ਰੋਜ਼ ਗੁਰੂ ਦਰਸ਼ਨ ਪ੍ਰਾਪਤ ਹੁੰਦੇ ਹਨ। ਇਤਯਾਦਿਕ ਸਤੁਤੀ ਪ੍ਰਸਤਾਵ ਜਦ ਗਿਆਨੀ ਜੀ ਬੰਨ੍ਹ ਚੁਕੇ ਤਾਂ ਸ੍ਰੀ ਮਾਨ ਭਾਈ ਸਾਹਿਬ ਜੀ ਨੇ ਬੜੀ ਹੀ ਨਿੰਮ੍ਰਤਾ ਵਿਚ ਕਿਹਾ: ਆਪ ਗਿਆਨੀ ਜੀ ਮੈਥੋਂ ਉਮਰ ਵਿਚ ਵੱਡੇ ਹੋ, ਤੇ ਨਾਲੇ ਬਜ਼ੁਰਗ ਹੋ ਆਪ ਦਾ ਪਿਆਰ ਹੈ, ਜੋ ਸੇਵਾ ਮੈਥੋਂ ਹੋਈ ਹੈ ਸਤਿਗੁਰ ਆਪ ਕਰਵਾ ਰਹੇ ਹਨ ਕਿਉਂਕਿ: 'ਕਾਠ ਕੀ ਪੁਤਰੀ ਕਹਾ ਕਰੈ ਬਪੁਰੀ ਖਿਲਾਵਨ ਹਾਰੋ ਜਾਨੈ।' ਮੈਂ ਤਾਂ ਸਾਧ ਸੰਗਤ ਦਾ ਜੋੜੇ ਬਰਦਾਰ ਹਾਂ।

ਫਿਰ ਗਜਾਨੀ ਜੀ ਨੇ ਸ੍ਰੀ ਮਾਨ ਡਾਕਟਰ ਸਾਹਿਬ ਜੀ ਦਾ ਜ਼ਿਕਰ ਛੇੜ ਦਿਤਾ ਤੇ ਦੱਸਿਆ ਕਿ ਉਨ੍ਹਾਂ ਦੀ ਬੜੀ ਵਚਿਤ੍ਰ ਮੂਰਤੀ ਸੀ, ਚਿਹਰਾ ਹਰ ਵੇਲੇ ਖਿੜਿਆ ਹੋਇਆ, ਪ੍ਰਭਾਵ ਸ਼ਾਲੀ ਬੱਚਨ ਬਿਲਾਸ ਐਸੇ ਕਰਦੇ ਸੇ ਕਿ ਸੁਹਣੇ ਮੁਖ ਤੋਂ ਹਰ ਵੇਲੇ ਫੁੱਲ ਹੀ ਕਿਰਦੇ ਸੇ ਤੇ ਹਮੇਸ਼ਾਂ ਹਾਸ ਪ੍ਰਯੁਕਤ ਹੀ ਬਚਨ ਹੁੰਦੇ। ਮੈਂ ਛੋਟਾ ਜਿਹਾ ਹੁੰਦਾ ਸਾਂ, ਮੈਂ ਉਨ੍ਹਾਂ ਨੂੰ ਕਿਹਾ ਕਿ ਜਿਥੇ ਹੋਰ ਅਨੇਕਾਂ ਸਾਧੂ ਸੰਤ ਆਪ ਪਾਸੋਂ ਸੂਰਜ ਪ੍ਰਕਾਸ਼ ਪੜ੍ਹ ਚੁਕੇ ਜਾਂ ਪੜ੍ਹ ਰਹੇ ਹਨ, ਕ੍ਰਿਪਾ ਕਰਕੇ ਮੈਨੂੰ ਬੀ ਪੜ੍ਹਾ ਦਿਓ। ਸਾਡੇ ਘਰ ਨਾਲ ਉਨ੍ਹਾਂ ਦਾ ਪੁਰਾਣਾ ਸਨੇਹ ਸੀ, ਮੈਨੂੰ ਕਹਿਣ ਲੱਗੇ: ਬਰਖੁਰਦਾਰ! ਤੈਨੂੰ ਨਹੀਂ ਪੜ੍ਹਾਉਣਾ ਤੇ ਫੇਰ ਹੋਰ ਕਿਸ ਨੂੰ ਪੜ੍ਹਾਉਣਾ ਹੈ, ਸਗੋਂ ਤੈਨੂੰ ਬਾਕੀਆਂ ਨਾਲੋਂ ਬੜੀ ਛੇਤੀ ਤੇ ਕੇਵਲ ਪੰਦਰਾਂ ਦਿਨਾਂ ਵਿਚ ਪੜ੍ਹਾ ਦਿਆਂਗੇ। ਇਹ ਸੁਣ ਕੇ ਮੈਂ ਹੈਰਾਨ ਰਹਿ ਗਿਆ ਕਿ ਹੋਰ ਸਾਧੂ ਤਾਂ ਦਸ ਦਸ, ਬਾਰਾਂ ਬਾਰਾਂ ਮਹੀਨਿਆਂ ਵਿਚ ਗੁਰ ਪ੍ਰਤਾਪ ਸੂਰਜ ਗਰੰਥ ਦੀ ਸੰਥਿਆ ਦਾ ਭੋਗ ਪਾਉਂਦੇ ਹਨ ਪਰ ਮੈਨੂੰ ਆਪ ਪੰਦਰਾਂ ਦਿਨਾਂ ਵਿਚ ਕਿਵੇਂ ਪੜ੍ਹਾ ਦੇਸਣ। ਪਰ ਆਖਰ ਮੈਂ ਪੜ੍ਹਨਾ ਆਰੰਭ ਕੀਤਾ ਤੇ ਉਨ੍ਹਾਂ ਨੇ ਗੁਰ ਨਾਨਕ ਪ੍ਰਕਾਸ਼ ਦੇ ਮੰਗਲ ਆਰੰਭੇ। ਸੱਚ ਮੁੱਚ ਉਨ੍ਹਾਂ ਨੇ ਪੂਰੇ ਪੰਦਰਾਂ ਦਿਨਾਂ ਵਿਚ ਸਾਰੇ ਸੂਰਜ ਪ੍ਰਕਾਸ਼ ਦੇ ਮੰਗਲ ਐਸੇ ਸੁਹਣੇ ਤਰੀਕੇ ਨਾਲ ਸਮਝਾ ਕੇ ਪੜ੍ਹਾਏ ਕਿ ਕਾਵ੍ਯ ਤੇ ਕੋਸ਼ ਦੇ ਖਜ਼ਾਨੇ ਖੋਲ ਦਿੱਤੇ। ਫਿਰ ਉਨ੍ਹਾਂ ਆਖਿਆ ਕਿ ਜਾਹ ਬਰਖੁਰਦਾਰ ਹੁਣ ਕਰ ਜਾ ਕੇ ਕਥਾ, ਤੈਨੂੰ ਸਾਰਾ ਸੂਰਜ ਪ੍ਰਕਾਸ਼ ਪੜ੍ਹਾ ਦਿਤਾ ਹੈ। ਵਾਹਿਗੁਰੂ ਜੀ ਦੀ ਮਿਹਰ ਨਾਲ ਤੂੰ ਕਿਤੇ ਅਟਕੇਂਗਾ ਨਹੀਂ। ਸੋ ਇਵੇਂ ਹੀ ਹੋਇਆ, ਉਨ੍ਹਾਂ ਦੀ ਬਖਸ਼ੀ ਹੋਈ ਸਫਲਤਾ ਨੇ ਗੁਰ ਪ੍ਰਤਾਪ ਸੂਰਜ ਦੀ ਕੋਈ ਗੁੰਝਲ ਮੇਰੇ ਲਈ ਅਨਸੁਲਝੀ ਨਹੀਂ ਰਹਿਣ ਦਿਤੀ। ਜਿਉਂ ਜਿਉਂ ਮੈਂ ਕਥਾ ਕਰਦਾ ਰਿਹਾ ਹਾਂ, ਤਿਵੇਂ ਤਿਵੇਂ ਮੇਰੀ ਵਾਕਫੀਅਤ ਵਿਚ ਉਨ੍ਹਾਂ ਦੀ ਬਖਸ਼ੀ ਸਫਲਤਾ ਨੇ ਵਾਧਾ ਹੀ ਕੀਤਾ ਤੇ ਨਵਾਂ ਰਸ ਦਿੱਤਾ।

ਫਿਰ ਆਪ ਉਸੇ ਪੁਲਕਾਵਲੀ ਦੇ ਰੰਗ ਵਿਚ ਹੋ ਗਏ ਤੇ ਧੰਨ ਧੰਨ ਕਹਿੰਦੇ ਅੱਥਰੂ ਭਰ ਲਿਆਏ ਤੇ ਕਹਿਣ ਲਗੇ: ਆਪ ਮੇਰੇ ਓਸੇ ਹੀ ਬਜ਼ੁਰਗ ਉਸਤਾਦ ਦੇ ਸਪੁੱਤ੍ਰ ਹੋ ਅਤੇ ਮੈਨੂੰ ਬੀ ਰਾਹੇ ਪਾਉਣ ਵਾਲੇ ਹੋ, ਹੁਣ ਮੇਰਾ ਅੰਤ ਨੇੜੇ ਆ ਰਿਹਾ ਹੈ, ਇਸ ਲਈ ਮੇਰੇ ਸਿਰ ਉਤੇ ਹੱਥ ਰਖੋ, ਹਾਂ ਜੀ, ਓਹੋ ਹੱਥ ਰੱਖੋ, ਜਿਸ ਦੇ ਪਿੱਛੇ ਮੇਰੇ ਕਲਗੀਆਂ ਵਾਲੇ ਦਾ ਹੱਥ ਹੈ ਤੇ ਅਰਦਾਸ ਕਰੋ ਜੋ ਸੱਚਾ ਪਾਤਸ਼ਾਹ ਮੈਨੂੰ ਆਪਣੇ ਸੋਹਣੇ ਚਰਨਾਂ ਵਿਚ ਥਾਂ ਦੇਵੇ।

ਭਾਈ ਸਾਹਿਬ ਜੀ ਬੀ ਉਸ ਵੇਲੇ ਗਜਾਨੀ ਜੀ ਨਾਲ ਹੀ ਅਰਦਾਸ ਵਿਚ ਜੁੜ ਗਏ ਤੇ ਸਤਿਨਾਮ ਸ੍ਰੀ ਵਾਹਿਗੁਰੂ ਜੀ ਦੇ ਉਚਾਰ ਦੀ ਗੂੰਜ ਸਾਰੇ ਕਮਰੇ ਵਿੱਚ ਗੂੰਜ ਉਠੀ।

ਕੁਝ ਦੇਰ ਬਾਦ ਸ੍ਰੀ ਮਾਨ ਭਾਈ ਸਾਹਿਬ ਜੀ ਨੇ ਫਿਰ ਗੱਲ ਬਾਤ ਆਰੰਭੀ ਤੇ ਕਿਹਾ ਕਿ ਆਪ ਜੀ ਦੀ ਹਸਤੀ ਨੇ ਬੜੀਆਂ ਘਾਲਾਂ ਘਾਲੀਆਂ ਹਨ, ਪ੍ਰਚਾਰ ਦੇ ਉੱਦਮ ਤੇ ਸਰੀਰਕ ਖੇਚਲਾਂ ਪ੍ਰਚਾਰ ਬਾਬਤ, ਗੁਰੂ ਪੰਥ ਦੀ ਸੇਵਾ ਖਾਤਰ, ਆਪ ਨੇ ਝੱਲੀਆਂ ਹਨ, ਉਹ ਇਸ ਵੇਲੇ ਕਿਸ ਨੂੰ ਪਤਾ ਹਨ? ਪੁਰਾਣੀਆਂ ਮੂਰਤਾਂ ਜਿਨ੍ਹਾਂ ਨੂੰ ਪਤਾ ਸੀ

ਤੇ ਜਿਨ੍ਹਾਂ ਦੇ ਨਾਲ ਰਲ ਕੇ ਆਪ ਨੇ ਮਾਰਾਂ ਮਾਰੀਆਂ ਸੀ, ਓਹ ਕੁਝ ਤਾਂ ਟੁਰ ਗਈਆਂ ਤੇ ਹੋਰ ਟੁਰਦੀਆਂ ਜਾ ਰਹੀਆਂ ਹਨ! ਆਪ ਦਾ ਸਰੀਰ ਵੀ ਇਨ੍ਹਾਂ ਹੀ ਘਾਲਾਂ ਵਿਚ ਬ੍ਰਿਧ ਹੋ ਚੁਕਾ ਹੈ। ਮੇਰੀ ਤਾਂ ਗਜਾਨੀ ਜੀ ਇਹ ਮਨਸ਼ਾ ਹੈ, ਕਿ ਜੋ ਜੋ ਕੁਝ ਆਪ ਨੇ ਕੀਤਾ ਹੈ, ਜਿਵੇਂ ਜਿਵੇਂ ਆਪ ਨੇ ਆਪਦਾ ਜੀਵਨ ਆਰੰਭਿਆ ਤੇ ਜੋ ਜੋ ਘਾਲਾਂ ਘਾਲੀਆਂ ਹਨ, ਉਨ੍ਹਾਂ ਦਾ ਲੜੀਵਾਰ ਆਪ ਇਤਿਹਾਸ ਤਿਆਰ ਕਰ ਜਾਓ। ਆਪ ਜੇ ਕਸਰ ਨਫਸੀ (ਨਿਰਮਾਣਤਾ) ਵਿਚ ਜਾਓ ਤਾਂ ਮੈਂ ਇਹ ਕਹਾਂਗਾ ਕਿ ਇਹ ਆਪ ਦਾ ਇਤਿਹਾਸ ਹੀ ਨਿਰਾ ਨਹੀਂ ਹੋਵੇਗਾ ਸਗੋਂ ਇਹ ਸਿੰਘ ਸਭਾ ਦੇ ਆਦਿ ਦਾ ਇਤਿਹਾਸ ਹੋਵੇਗਾ ਤੇ ਪੰਥਕ ਲਾਭ ਦੀ ਇਕ ਸ਼ੈ ਤਿਆਰ ਹੋਵੇਗੀ। ਸਿੰਘ ਸਭਾ ਦੇ ਇਤਿਹਾਸ ਲਿਖਣ ਵਾਲਿਆਂ ਨੂੰ ਇਸ ਵਿਚੋਂ ਭਾਰੀ ਮਦਦ ਮਿਲੇਗੀ ਤੇ ਅਗੋਂ ਆਉਣ ਵਾਲੀ ਸੰਤਾਨ ਆਪ ਜੈਸੀ ਉਚ ਕੁਰਬਾਨੀ ਪੁੰਜ ਵਜਕਤੀ ਦੇ ਹਾਲ ਪੜ੍ਹ ਪੜ੍ਹ ਆਪਣੇ ਬਜ਼ੁਰਗਾਂ ਦੇ ਫਖਰ ਵਿਚ ਉਚੀ ਉਠਕੇ ਭਗਤੀ ਭਾਉ, ਸੇਵਾ, ਕੁਰਬਾਨੀ ਤੇ ਉਤਸ਼ਾਹ ਵਿਚ ਜਾਗ੍ਰਤ ਵਿਚ ਆਵੇਗੀ।

—o—

## ਮਹੰਤ ਬੁੱਢਾ ਸਿੰਘ ਜੀ ਤੇ ਸੰਤ ਬਲਵੰਤ ਸਿੰਘ ਜੀ

ਨਿਰਮਲੇ ਸੰਤ ਮਹੰਤ ਬੁੱਢਾ ਸਿੰਘ ਜੀ ਹਰਦੁਆਰ ਵਿਚ ਇਕ ਮਹਾਨ ਪ੍ਰਤਿਸ਼ਟਤ ਵਜਕਤੀ ਹੋ ਗੁਜ਼ਰੇ ਹਨ, ਨਿਰਮਲ ਸੰਪਰਦਾ ਵਿਚ ਆਪ ਦਾ ਚੰਗਾ ਸਨਮਾਨ ਸੀ ਤੇ ਅਨੇਕਾਂ ਹੀ ਆਪ ਦੇ ਸ਼ਿਸ਼ ਸਨ। ਸੰਤ ਬੁੱਢਾ ਸਿੰਘ ਜੀ ਨੇ ਕਲਗੀਧਰ ਚਮਤਕਾਰ ਪੜ੍ਹਿਆ, ਮੋਹਤ ਹੋ ਗਏ ਤੇ ਕਿਹਾ ਕਰਦੇ ਸਨ, ਅਨੇਕਾਂ ਸੰਸੇ ਅੰਦਰ ਉਠਦੇ ਸਨ ਇਸ ਮਨਮੋਹਨ ਚਰਨਾ ਨੇ ਸਾਰੇ ਸ਼ਮਨ ਕਰ ਦਿਤੇ ਹਨ, ਪੂਰੀ ਪੂਰੀ ਤਸੱਲੀ ਦੇ ਦਿੱਤੀ ਹੈ। ਨਾਂ ਨਿਰਾ ਇਹੋ ਸਗੋਂ ਗੁਰੂ ਗੋਬਿੰਦ ਸਿੰਘ ਜੀ ਦੇ ਪਾਵਨ ਚਰਨ ਕਵਲਾਂ ਦੇ ਦਰਸ਼ਨ ਇਸ ਰਚਨਾਂ ਨੇ ਕਰਵਾ ਦਿਤੇ ਹਨ। ਹਾਂ, ਗੁਰੂ ਚਰਨਾਂ ਦੇ ਨਾਲ ਇਸ ਨੇ ਸਾਨੂੰ ਜੋੜ ਦਿਤਾ ਹੈ। ਫਿਰ ਇਨ੍ਹਾਂ ਰਚਨਾਵਾਂ ਦੇ ਲੇਖਕ ਭਾਈ ਸਾਹਿਬ ਜੀ ਨੂੰ ਸ੍ਰੀ ਅੰਮ੍ਰਿਤਸਰ ਆ ਕੇ ਮਿਲੇ, ਕਈ ਵਾਰ ਦਰਸ਼ਨ ਮੇਲੇ ਹੋਏ। ਅਖੀਰ ਜਦ ਸੰਤ ਬੁਢਾ ਸਿੰਘ ਜੀ ਚੜਾਈਆਂ ਕਰਨ ਦੀਆਂ ਤਿਆਰੀਆਂ ਵਿਚ ਸਨ, ਭਾਈ ਸਾਹਿਬ ਜੀ ਡਿਹਰਾਦੂਨ ਸਨ ਤੇ ਸੰਤ ਸਨ ਹਰਦੁਆਰ। ਭਾਈ ਸਾਹਿਬ ਜੀ ਨੂੰ ਪਤਾ ਲਗਾ ਤਾਂ ਡਾ: ਬਲਬੀਰ ਸਿੰਘ ਜੀ ਨੂੰ ਨਾਲ ਲੈ ਕੇ ਆਪਣੀ ਕਾਰ ਤੇ ਹਰਦੁਆਰ ਸੰਤਾਂ ਨੂੰ ਮਿਲਣ ਗਏ। ਸੰਤਾਂ ਨੂੰ ਪਹਿਲਾਂ ਪਤਾ ਲਗਾ ਤਾਂ ਅਗੋਂ ਆਪਣੇ ਸੇਵਕ ਭੇਜੇ ਕਿ ਸੁਆਗਤ ਕਰਕੇ ਲੈ ਆਓ। ਸ੍ਰੀ ਮਾਨ ਸੰਤ ਬਲਵੰਤ ਸਿੰਘ ਜੀ ਕਨਖਲ ਵਾਲੇ ਬੀ ਓਥੇ ਹੀ ਸਨ, ਓਨ੍ਹਾਂ ਨੇ ਭਾਈ ਸਾਹਿਬ ਜੀ ਨੂੰ ਕਿਹਾ ਕਿ ਮਹੰਤ ਸਾਹਿਬ ਦੇ ਦਿਮਾਗ਼ ਵਿਚ ਕੁਝ ਫਰਕ ਆ ਗਿਆ ਹੈ ਤੇ ਕੁਝ ਗਲਾਂ ਐਸੀਆਂ ਵੈਸੀਆਂ ਕਰਦੇ ਹਨ। ਭਾਈ ਸਾਹਿਬ ਮਿਲੇ ਤਾਂ ਸੰਤਾਂ ਦੇ ਚਿਹਰੇ ਤੇ ਇਕ ਸੁਹਣਾ ਖੇੜਾ ਆ ਗਿਆ, ਬਹੁਤ ਕਮਜ਼ੋਰ ਸਨ ਪਰ ਦਿਲੀ ਪਿਆਰ ਦਾ ਭਾਵ

ਫੁਟ ਫੁਟ ਨਿਕਲ ਰਿਹਾ ਸੀ। ਆਦਰ ਸਤਿਕਾਰ ਕੀਤਾ, ਸੇਵਕਾਂ ਨੂੰ ਇਸ਼ਾਰਾ ਕੀਤਾ ਕੋਈ ਫਲ ਹਾਜ਼ਰ ਕਰੋ। ਸੰਤ ਬਲਵੰਤ ਸਿੰਘ ਹੋਰਾਂ ਨੇ ਕੁਝ ਫਲ ਮੁਸੰਮੀ ਆਦਿ ਪੇਸ਼ ਕੀਤੇ, ਭਾਈ ਸਾਹਿਬ ਨੇ ਕਿਹਾ, ਅਸੀਂ ਇਥੇ ਨਹੀਂ ਛਕਾਂਗੇ, ਪਰ ਤੁਹਾਡਾ ਇਨ੍ਹਾਂ ਵਿਚ ਪਿਆਰ ਹੈ ਨਾਲ ਲੈ ਜਾਵਾਂਗੇ ਤੇ ਘਰ ਜਾ ਕੇ ਛਕਾਂਗੇ, ਤਦ ਸੰਤਾਂ ਨੇ ਇਸ਼ਾਰਾ ਕੀਤਾ ਕਿ ਫਲ ਨਿਚੋੜਨ ਵਾਲਾ ਚਾਂਦੀ ਦਾ ਬਰਤਨ ਹਾਜ਼ਰ ਕਰੋ। ਉਹ ਆਪਨੇ ਭੇਟ ਕੀਤਾ ਕਿ ਇਸ ਨਾਲ ਫਲ ਨਿਚੋੜ ਕੇ ਛਕਣੇ। ਭਾਈ ਸਾਹਿਬ ਓਹ ਲੈ ਕੇ ਡਿਹਰੇ ਆਏ। ਸੰਤਾਂ ਦੀ ਉਹ ਭੇਟਾ ਅਜੇ ਤੱਕ ਡਿਹਰਾਦੂਨ ਮੌਜੂਦ ਹੈ।

ਸੰਤ ਬਲਵੰਤ ਸਿੰਘ ਜੀ ਨੂੰ ਭਾਈ ਸਾਹਿਬ ਜੀ ਨੇ ਕਿਹਾ ਮਹੰਤ ਸਾਹਿਬ ਜੀ ਦੀ ਸੁਰਤ ਠੀਕ ਹੈ, ਤੁਸੀਂ ਵਹਿਮ ਨਾ ਕਰੋ, ਸੇਵਾ ਕਰੋ ਤੇ ਮਹੰਤ ਸਾਹਿਬ ਜੀ ਦੀਆਂ ਖੁਸ਼ੀਆਂ ਤੇ ਅਸੀਸਾਂ ਪ੍ਰਾਪਤ ਕਰੋ।

ਸੰਤ ਬਲਵੰਤ ਸਿੰਘ ਜੀ ਕਈ ਵਾਰ ਭਾਈ ਸਾਹਿਬ ਜੀ ਨੂੰ ਮਿਲੇ ਤੇ ਮਿਲਦੇ ਰਹੇ, ਗੁਰਮਤ ਤੇ ਅਧਯਆਤਮਕ ਵੀਚਾਰਾਂ ਦੇ ਆਤਮ ਲਾਭ ਲੈਂਦੇ ਰਹੇ। ਇਕ ਵਾਰ ਬੰਬਈ ਭਾਈ ਸਾਹਿਬ ਜੀ ਨੂੰ ਮਿਲੇ, ਕਾਫੀ ਚਿਰ ਗਲਾਂ ਕੀਤੀਆਂ ਤੇ ਅੰਤ ਕਹਿਣ ਲਗੇ: ਮਹੰਤ ਬੁੱਢਾ ਸਿੰਘ ਜੀ ਜਦੋਂ ਚੜ੍ਹਾਈ ਕਰਨ ਲਗੇ ਤਾਂ ਉਨ੍ਹਾਂ ਨੇ ਕਿਹਾ ਕੁਝ ਪੁਛਣਾ ਹੈ ਤਾਂ ਪੁੱਛ ਲੈ, ਪਰ ਮੈਂ ਉਨ੍ਹਾਂ ਦੀ ਕਮਜ਼ੋਰੀ ਤਕ ਕੇ ਸੰਕੋਚ ਕੀਤਾ ਤੇ ਖੇਚਲ ਨਾ ਦਿਤੀ। ਜੋ ਕੁਝ ਮੈਂ ਪੁਛਣਾ ਸੀ, ਉਸ ਦੇ ਉਤਰ ਅਜ ਆਪ ਨਾਲ ਕੀਤੀ ਵਾਰਤਾਲਾਪ ਵਿਚ ਮੈਨੂੰ ਮਿਲ ਗਏ ਹਨ ਤੇ ਮੇਰੀ ਪੂਰਨ ਤੌਰ ਤੇ ਤਸੱਲੀ ਹੋ ਗਈ ਹੈ।

ਸੰਤ ਬਲਵੰਤ ਸਿੰਘ ਜੀ ਦੇ ਕੁਝ ਵੀਚਾਰ ਭਾਈ ਸਾਹਿਬ ਜੀ ਤੇ ਉਨ੍ਹਾਂ ਦੀਆਂ ਰਚਨਾਵਾਂ ਬਾਰੇ ਅਸੀਂ ਪਿਛੇ ਦੇ ਆਏ ਹਾਂ।

—o—

## ਸਰਹਿੰਦ ਯਾਤ੍ਰਾ

ਗੁਰ ਪ੍ਰਤਾਪ ਸੂਰਜ ਗਰੰਥ ਦੀ ਛਪਾਈ ਵੇਲੇ ਸਰਹਿੰਦ ਦੇ ਸਾਕੇ ਸਬੰਧੀ ਕੁਝ ਸੰਸੇ ਸ੍ਰੀ ਮਾਨ ਭਾਈ ਸਾਹਿਬ ਜੀ ਨੂੰ ਉਪਜੇ, ਜਿਨ੍ਹਾਂ ਦੀ ਪੜਤਾਲ ਤੇ ਸਰਹਿੰਦ ਦੇ ਇਲਾਕੇ ਦੇ ਖਾਸ ਖਾਸ ਗੁਰਦਵਾਰਿਆਂ ਦੀ ਯਾਤਰਾ ਤੇ ਇਤਿਹਾਸਕ ਖੋਜ ਲਈ, ਪਰਮ ਸਤਿਕਾਰ ਯੋਗ ਭਾਈ ਸਾਹਿਬ ਜੀ ਜਾਣ ਦਾ ਖਯਾਲ ਕਰ ਰਹੇ ਸਨ ਕਿ ਡਾਕਟਰ ਹੀਰਾ ਸਿੰਘ ਜੀ ਸਿਵਲ ਸਰਜਨ ਲੁਧਯਾਣਾ ਨੂੰ ਇਸ ਗਲ ਦਾ ਪਤਾ ਲਗਾ, ਉਨ੍ਹਾਂ ਨੇ ਬੇਨਤੀ ਕਰ ਭੇਜੀ, ਕਿ ਜੇ ਆਪ ਮੇਰੇ ਲੁਧਯਾਣੇ ਹੋਣ ਦੇ ਦਿਨਾਂ ਵਿਚ ਦਰਸ਼ਨ ਦੇਵੋ ਤਦ ਇਕ ਤਾਂ ਮੇਰੀ ਕੁਟੀਆ ਪਵਿਤ੍ਰ ਹੋ ਜਾਵੇਗੀ ਤੇ ਦੂਜੀ ਇਸ ਯਾਤਰਾ ਵਿਚ ਮੇਰੀ ਮੋਟਰ ਸੇਵਾ ਕਰ ਸਕੇਗੀ। ਸੋ ੬-੯-੩੬ ਨੂੰ ਸਵੇਰੇ ੭ ਵਜੇ ਦੀ ਗੱਡੀ ਸ. ਮਦਨ ਮੋਹਨ ਸਿੰਘ ਜੀ ਤੇ ਸ: ਨਾਰਾਯਣ ਸਿੰਘ ਜੀ (ਆਡਿਟਰ ਰੇਲਵੇ) ਦੇ ਨਾਲ ਆਪ ਲੁਧਯਾਣੇ ਪਧਾਰੇ।

੭-੯-੩੬ ਨੂੰ ਲੁਧਯਾਣਿਓਂ ਡਾ: ਸਾਹਿਬ ਜੀ ਦੀ ਮੋਟਰ ਪਰ ਸ. ਮੋਹਨ ਸਿੰਘ, ਤੇ ਡਾਕਟਰ ਸਾਹਿਬ ਜੀ ਸਮੇਤ ਆਪ ਸਰਹਿੰਦ ਦੀ ਯਾਤ੍ਰ ਨੂੰ ਚੱਲ ਪਏ। ਉਥੇ ਜਾ ਕੇ ਜੋ ਰਵਾਯਤਾਂ ਇਤਿਹਾਸਿਕ ਮਾਮਲਿਆਂ ਪਰ ਚਾਨਣਾ ਪਾਉਣ ਵਾਲੀਆਂ ਬ੍ਰਿਧਾਂ ਤੇ ਸੇਵਾਦਾਰਾਂ ਪਾਸੋਂ ਸਰੋਤ ਵਿਚ ਆਈਆਂ ਆਪ ਜੀ ਨੇ ਸ੍ਰੀ ਅੰਮ੍ਰਿਤਸਰ ਆ ਕਰ ਕੇ ਇਨ੍ਹਾਂ ਅੱਖਰਾਂ ਦੇ ਲੇਖਕ ਨੂੰ ਸੁਣਾਈਆਂ ਤੇ ਆਗਯਾ ਕੀਤੀ ਕਿ ਯਾਦਦਾਸ਼ਤਾਂ ਲਿਖਕੇ ਸੰਖੇਪ ਰੱਖ ਲੀਤੀਆਂ ਜਾਣ।

੧. ਸਾਹਿਬਜ਼ਾਦੇ ਤੇ ਮਾਤਾ ਜੀ ਜਦ ਸ਼ਹੀਦ ਹੋਏ ਹਨ ਤਾਂ ਤ੍ਰੈ ਦਿਨ ਤੱਕ ਉਨ੍ਹਾਂ ਦੇ ਸਰੀਰਾਂ ਦਾ ਅੰਤਮ ਸੰਸਕਾਰ ਨਹੀਂ ਸੀ ਹੋ ਸਕਿਆ। ਕਾਰਨ ਇਹ ਸੀ, ਕਿ ਸਰਹਿੰਦ, ਮੁਸਲਮਾਨਾਂ ਦੀ ਰਾਜਧਾਨੀ ਸੀ ਤੇ ਸਾਹਿਬਜ਼ਾਦਿਆਂ ਤੇ ਮਾਤਾ ਜੀ ਦੀਆਂ ਦੇਹੀਆਂ ਨੂੰ ਅਗਨੀ ਭੇਟ ਕਰਨ ਦੀ ਆਗਜਾ ਨਹੀਂ ਮਿਲਦੀ ਸੀ। ਇਹ ਕਰੜਾਈ ਗੁਰੂ ਪਰਵਾਰ ਹੋਣ ਕਰਕੇ ਖਾਸ ਕਰਕੇ ਕੀਤੀ ਗਈ ਸੀ। ਦਬਾਉਣ ਲਈ ਖੁਲ੍ਹ ਸੀ ਤੇ ਜ਼ੋਰ ਦਿੱਤਾ ਜਾਂਦਾ ਸੀ ਕਿ ਦਫਨਾਏ ਜਾਣ। ਪਰ ਇਹ ਕਿਸੇ ਤਰ੍ਹਾਂ ਕਿਸੇ ਹਿੰਦੂ ਸਿੱਖ ਨੂੰ ਮਨਜ਼ੂਰ ਨਹੀਂ ਸੀ ਤੇ ਨਾ ਹੀ ਹੋ ਸਕਦਾ ਸੀ। ਚੁਨਾਂਚਿ ਬੜੀਆਂ ਮੁਸ਼ੱਕਤਾਂ ਨਾਲ ਇਕ ਮੁਸਲਮਾਨ ਨੇ ਸ਼ਹਿਰ ਤੋਂ ਮੀਲ ਡੇੜ ਮੀਲ ਦੇ ਵਿੱਥ ਤੇ ਇਕ ਜ਼ਮੀਨ ਮੁੱਲ ਦੇਣ ਲਈ ਮੰਨ ਲਿਆ। ਮੁੱਲ ਦੀ ਸ਼ਰਤ ਇਹ ਰਖੀ ਕਿ ਜਿੰਨੀ ਜ਼ਮੀਨ ਚਾਹੀਦੀ ਹੋਵੇ ਉਸ ਉਪਰ ਮੁਹਰਾਂ ਵਿਛਾ ਦਿਤੀਆਂ ਜਾਣ, ਉਸ ਦੀ ਕੀਮਤ ਇਹ ਗਿਣੀ ਜਾਵੇ। ਚੁਨਾਂਚਿ ਟੋਡਰ ਮਲ ਨੇ ਕੁਝ ਮੋਹਰਾਂ ਕੋਲੋਂ ਪਾਈਆਂ ਤੇ ਬਾਕੀ ਦੀ ਉਗ੍ਰਾਹੀ ਨਗਰ ਦੇ ੧੨੦੦ ਸ਼ਾਹੂਕਾਰਾਂ ਪਾਸੋਂ ਕੀਤੀ ਗਈ। ਉਗ੍ਰਾਹੀ ਕਰਨ ਤੇ ਹੋਰ ਪ੍ਰਬੰਧ ਵਿਚ ਤ੍ਰੈ ਦਿਨ ਲਗ ਗਏ ਤੇ ਤੀਸਰੇ ਦਿਨ ਕਈ ਹਜ਼ਾਰ ਮੋਹਰਾਂ ਜ਼ਮੀਨ ਤੇ ਵਿਛਾ ਕੇ ਜ਼ਮੀਨ ਮੁੱਲ ਲੀਤੀ ਤੇ ਪਵਿਤ੍ਰ ਦੇਹੀਆਂ ਦਾ ਸਸਕਾਰ ਕੀਤਾ। ਉਸ ਟਿਕਾਣੇ ਹੁਣ ਪ੍ਰਭਾਵਸ਼ਾਲੀ ਗੁਰਦਵਾਰਾ ਵਿਦਮਾਨ ਹੈ, ਜਿਸ ਦਾ ਨਾਮ 'ਜੋਤੀ ਸਰੂਪ' ਹੈ। ਆਪ ਜੀਓ ਜੀ ਦੱਸਦੇ ਸਨ ਕਿ ਇਸ ਗੁਰ ਅਸਥਾਨ ਦਾ ਬੜਾ ਹੀ ਪ੍ਰਭਾਵ ਹੈ।

੨. ਸਾਧੂ ਦਿਆਲ ਪੁਰੀ ਦਾ ਪ੍ਰਸੰਗ ਹੋਰ ਇਤਿਹਾਸਾਂ ਤੋਂ ਮੁਤਾਲਜਾ ਕਰਨ ਸਮੇਂ ਇਹ ਸ਼ੰਕਾ ਉਪਜਦੀ ਸੀ ਕਿ ਜੇ ਸਾਧੂ ਨੇ ਸੰਖ ਪੂਰ ਕੇ ਸ਼ਹਿਰ ਦੀ ਰਖਜਾ ਕੀਤੀ ਸੀ ਤਾਂ ਸੰਖ ਦੀ ਆਵਾਜ਼ ਤਾਂ ਬੜੀ ਦੂਰ ਤੱਕ ਸੁਣੀ ਜਾ ਸਕਦੀ ਹੈ, ਪਰ ਸ਼ਹਿਰ ਬੱਚਿਆ ਬੜਾ ਥੋੜਾ ਹੈ, ਇਹ ਇਕ ਗੁੰਝਲ ਜਿਹੀ ਸੀ, ਜੋ ਹੁਣ ਉਥੇ ਜਾਕੇ ਆਪ ਜੀ ਨੂੰ ਰਵਾਯਤਨ ਸਾਖੀ ਸੁਣੀ ਤੋਂ ਖੁਲ੍ਹ ਗਈ ਹੈ। ਸਾਖੀ ਇਉਂ ਹੈ ਕਿ ਸ਼ਹਿਰ ਨੂੰ ਸਰਾਪ ਹੋਇਆ ਸੁਣ ਕੇ ਸਾਧੂ ਦਿਆਲ ਪੁਰੀ ਗੁਰੂ ਸ਼ਰਨ ਪੁਜਾ ਤੇ ਡੰਡਉਤ ਕਰਕੇ ਅਰਦਾਸ ਕੀਤੀ ਕਿ ਦਾਸ ਦਾ ਘਰ ਇਸੇ ਨਗਰ ਵਿਚ ਹੈ, ਮਿਹਰ ਹੋਵੇ ਇਹ ਬਚ ਰਹੇ ਤੇ ਮੇਰੀ ਰੋਟੀ ਬਣੀ ਰਹੇ। ਸ੍ਰੀ ਕਲਗੀਧਰ ਜੀ ਨੇ ਫੁਰਮਾਯਾ ਕਿ ਇਹ ਸ਼ਹਿਰ ਗ਼ਰਕ ਹੋਣ ਦੇ ਹੀ ਲਾਇਕ ਹੈ। ਉਸ ਨੇ ਅਰਜ਼ ਕੀਤੀ ਕਿ ਮੈਨੂੰ ਬਚਾ ਲਓ। ਆਪ ਨੇ ਪੁਛਿਆ ਕਿ ਕੀ ਤੂੰ ਸਾਹਿਬਜ਼ਾਦਿਆਂ ਪਰ ਜ਼ੁਲਮ ਹੋਣ ਸਮੇਂ ਜੇ ਹੋਰ ਕੁਝ ਨਹੀਂ ਕਰ ਸਕਿਆ ਤਾਂ ਕੀ ਹਾਹ ਦਾ ਨਾਅਰਾ ਹੀ ਮਾਰਿਆ ਸੀ? ਸਾਧੂ ਨੇ ਕਿਹਾ:- 'ਨਹੀਂ ਜੀਓ, ਪਰ ਮੈਂ ਸ਼ਰਨਾਗਤ

# ਡਾਕਟਰ ਮੋਹਨ ਸਿੰਘ ਦੀਵਾਨਾ

੧੦ ਦਸੰਬਰ ੧੯੭੪ ਨੂੰ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਚ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਤੇ ਡਾਕਟਰ ਬਲਬੀਰ ਸਿੰਘ ਜੀ ਦੇ ਜਨਮ ਦਿਵਸ ਦੇ ਸਬੰਧ ਵਿਚ ਸਾਂਝਾ ਸਾਹਿਤਕ ਸਮਾਰੋਹ ਹੋਇਆ, ਜਿਸ ਵਿਚ ਅਨੇਕਾਂ ਵਿਦਵਾਨਾਂ ਨੇ ਦੋਹਾਂ ਵੀਰਾਂ ਦੀ ਘਾਲ ਪਰ ਰੌਸ਼ਨੀ ਪਾਈ। ਇਸ ਸਮਾਗਮ ਵਿਚ ਡਾਕਟਰ ਮੋਹਨ ਸਿੰਘ ਜੀ ਦੀਵਾਨਾ ਨੇ ਭਾਈ ਸਾਹਿਬ ਜੀ ਦੀ ਯਾਦ ਵਿਚ ਜੋ ਲਫ਼ਜ਼ ਕਹੇ, ਓਹ ਖਾਲਸਾ ਸਮਾਚਾਰ ਮਿਤੀ ੨੬ ਦਸੰਬਰ ੧੯੭੪ ਦੇ ਸਫ਼ਾ ਦੋ ਪਰ ਛਪੀ ਸਮਾਰੋਹ ਦੀ ਕਾਰਵਾਈ ਵਿਚ ਇਸ ਤਰ੍ਹਾਂ ਦਿਤੇ ਹਨ:-

'ਭਾਈ ਵੀਰ ਸਿੰਘ ਜੀ ਮਹਾਂ ਪੁਰਖ ਸਨ, ਬਹੁਤ ਵੱਡੇ, ਬਹੁਤ ਉੱਚੇ, ਗੁਰ ਵਾਕ ਹੈ:-

**'ਹਰਿ ਜਨ ਊਤਮ ਊਤਮ ਬਾਣੀ ਮੁਖਿ ਬੋਲਹਿ ਪਰਉਪਕਾਰੇ।'**

*(ਗੂਜਰੀ ਮ: ੪-ਸਫ਼ਾ ੪੯੩)*

ਓਹ ਹਰੀ ਦੇ ਜਨ ਸਨ, ਉੱਤਮ ਬਾਣੀ ਬੋਲਣ ਵਾਲੇ ਉਪਕਾਰੀ ਪੁਰਖ ਸਨ, ਉਨ੍ਹਾਂ ਦੇ ਅਧਯਨ ਲਈ ਸ਼ਰਧਾ ਤੇ ਭਗਤੀ ਚਾਹੀਦੀ ਹੈ। ਗੁਰੂ, ਸਿਖ ਤੇ ਪੰਥ ਤਿੰਨਾਂ ਸ਼ਬਦਾਂ ਨੂੰ ਅਲਗ ਅਲਗ ਨਹੀਂ ਕੀਤਾ ਜਾ ਸਕਦਾ, ਭਾਈ ਸਾਹਿਬ ਨੇ ਗੁਰੂ ਨੂੰ, ਗੁਰੂ ਦੀ ਬਾਣੀ ਨੂੰ, ਪੰਥ ਨੂੰ, ਇਤਿਹਾਸ ਨੂੰ ਉਸ ਵਕਤ ਦੀਆਂ ਲਹਿਰਾਂ ਨੂੰ ਸਮਝਣ ਦੀ ਕੋਸ਼ਸ਼ ਕੀਤੀ ਤੇ ਫਿਰ ਕਲਮ ਬੰਦ ਕੀਤਾ।

ਇਕ ਵਾਰੀ ਮੈਂ ਭਾਈ ਵੀਰ ਸਿੰਘ ਜੀ ਦੇ ਦਰਸ਼ਨਾਂ ਲਈ ਗਿਆ। ਮੈਂ ਓਦੋਂ ਜਵਾਨੀ ਦੇ ਜੋਸ਼ ਵਿਚ ਸੀ, ਜਦ ਭਾਈ ਸਾਹਿਬ ਦੇ ਨਿਵਾਸ ਅਸਥਾਨ ਤੇ ਪਹੁੰਚਿਆ ਤਾਂ ਮੈਂ ਜਾਣ ਬੁਝ ਕੇ ਉਨ੍ਹਾਂ ਦੀ ਪਰਖ ਲਈ ਪ੍ਰਸ਼ਨ ਕਰਨੇ ਆਰੰਭ ਦਿਤੇ। ਪਰੰਤੂ ਆਪ ਬਿਲਕੁਲ ਸ਼ਾਂਤ ਚਿਤ ਸੁਣਦੇ ਰਹੇ। ਉਨ੍ਹਾਂ ਦੀ ਚੁਪ ਮੇਰੇ ਸਾਰੇ ਸ਼ੰਕਿਆਂ ਦਾ ਉਤਰ ਦਿੰਦੀ ਗਈ। ਮੈਨੂੰ ਗੁਰਬਾਣੀ ਦੀ ਤੁਕ ਚੇਤੇ ਆਈ, 'ਚਿੰਤਾ ਜਾਇ ਮਿਟੈ ਅਹੰਕਾਰ। ਤਿਸੁ ਜਨ ਕਉ ਕੋਇ ਨ ਪਹੁੰਚਨਹਾਰ।' ਉਨ੍ਹਾਂ ਨੂੰ ਨਿਰਹੰਕਾਰ ਵੇਖ ਕੇ ਮੇਰਾ ਮਨ ਝੁਕ ਗਿਆ, ਮੈਂ ਨਿਵ ਗਿਆ, ਐਸੇ ਗੁਰਮੁਖ ਸਾਹਿਤਕਾਰ ਨੂੰ ਮੈਂ ਸਿਰ ਝੁਕਾਉਂਦਾ ਹਾਂ।

ਡਾ: ਮੋਹਨ ਸਿੰਘ ਨੇ ਜਿਸ ਆਪਣੇ ਪਰਖ ਕਰਨ ਵਾਲੇ ਮੇਲ ਦਾ ਜ਼ਿਕਰ ਕੀਤਾ ਹੈ, ਰੱਬ ਸਬੱਬੋ ਇਨ੍ਹਾਂ ਅਖਰਾਂ ਦਾ ਲੇਖਕ ਬੀ ਉਸ ਵੇਲੇ ਹਾਜ਼ਰ ਸੀ ਤੇ ਜੋ ਉਸ ਵੇਲੇ ਗਲ ਬਾਤ ਹੋਈ ਸੀ, ਉਹ ਕੰਨੀ ਸੁਣੀ ਸੀ। ਇਹ ਵਾਕਜਾ ੨੧ ਜਨਵਰੀ ੧੯੩੩ ਦਾ ਸੀ। ਡਾਕਟਰ ਜੀ ਭਾਈ ਸਾਹਿਬ ਜੀ ਤੋਂ ਉਨ੍ਹਾਂ ਦੇ ਜੀਵਨ ਸੰਬੰਧੀ ਕੁਝ ਗਲਾਂ ਪੁਛਣਾ ਚਾਹੁੰਦੇ ਸਨ ਤੇ ਜ਼ੋਰ ਦੇ ਰਹੇ ਸਨ ਕਿ ਦੱਸਣ ਪਰ ਆਪ ਜੀ ਨੇ ਇਹੋ ਹੀ ਕਿਹਾ ਸੀ ਕਿ ਮੈਂ ਨਹੀਂ ਚਾਹੁੰਦਾ ਕਿ ਕੋਈ ਮੇਰੀ ਬਾਬਤ ਕੁਝ ਲਿਖੇ, ਇਸ ਲਈ ਆਪ ਖਿਮਾ ਕਰੋ ਤੇ ਇਉਂ ਆਪ ਨੇ ਦੀਵਾਨਾ ਜੀ ਦੇ ਪ੍ਰਸ਼ਨਾ ਦਾ ਕੋਈ ਉਤਰ ਨਹੀਂ ਸੀ ਦਿੱਤਾ।

# ਡੇਰਾ ਸੰਤ ਅਮੀਰ ਸਿੰਘ ਜੀ ਤੇ ਭਾਈ ਸਾਹਿਬ

ਕਟੜਾ ਕਰਮ ਸਿੰਘ ਅੰਮ੍ਰਿਤਸਰ ਵਿਖੇ ਇਕ ਗਲੀ ਦਾ ਨਾਮ ਸੱਤੋ ਵਾਲੀ ਗਲੀ ਹੈ, ਪਤਾ ਨਹੀਂ ਉਹ ਕਿਹੜੀ ਸੁਭਾਗੀ ਮਾਈ ਸੱਤੋ ਸੀ, ਜਿਸ ਦੇ ਨਾਮ ਤੇ ਇਸ ਗਲੀ ਦਾ ਨਾਮ ਪਿਆ ਤੇ ਜਿਥੇ ਸੰਤ ਅਮੀਰ ਸਿੰਘ ਜੀ ਨੇ ਆਪਣੀ ਕੁਟੀਆ ਬਣਾਈ ਜੋ ਨਾਮਬਾਣੀ ਦੀ ਗੂੰਜ ਦੇਂਦੀ ਹੋਈ ਅਜ ਉਹ ਕੱਚੀ ਕੁਟੀਆ ਬੜੇ ਸ਼ਾਨਦਾਰ ਡੇਰੇ ਦੇ ਰੂਪ ਵਿਚ ਵਿਦਮਾਨ ਤੇ ਪ੍ਰਸਿਧ ਹੋ ਗਈ ਹੈ।

ਪਤਾ ਲਗਾ ਹੈ ਕਿ ਸੰਤ ਅਮੀਰ ਸਿੰਘ, ਜੋ ਭਾਈ ਕਨ੍ਹੱਯਾ ਸਾਹਿਬ ਸੇਵਾ ਪੰਥੀ ਸੰਪ੍ਰਦਾਇ ਦੇ ਛੇਵੀਂ ਜਗ੍ਹਾ ਭਾਈ ਬਲੂ ਸਾਹਿਬ ਦੇ ਸ਼ਿਸ਼ ਸਨ, ਨੇ ਇਹ ਡੇਰਾ ੧੯੦੦ ਬਿ: ਵਿਚ ਕੱਚੀ ਕੁਟੀਆ ਦੇ ਰੂਪ ਵਿੱਚ ਸਥਾਪਨ ਕੀਤਾ ਤੇ ਖੂਹ ਲਵਾਇਆ ਸੀ। ਆਪਣਾ ਨਿਰਬਾਹ ਉਹ ਮੁੰਞ ਕੁੱਟ, ਵਾਣ ਵੱਟ ਕੇ ਕਰਦੇ ਰਹੇ। ਆਏ ਗਏ ਲੋੜਵੰਦ ਦੀ ਅੰਨ ਜਲ ਦੀ ਸੇਵਾ ਤੇ ਦੁਖੀ ਦੀ ਦਾਰੀ ਕਰਦੇ ਰਹੇ। ਇਨ੍ਹਾਂ ਤੋਂ ਪਿਛੋਂ ਡੇਰੇ ਦੇ ਮਹੰਤ ਭਾਈ ਜਵਾਹਰ ਸਿੰਘ ਜੀ ਹੋਏ, ਜੋ ਰਸੀਲੇ ਕੀਰਤਨੀਏ ਸਨ ਤੇ ਜਿਨ੍ਹਾਂ ਨੇ ਕੀਰਤਨ ਦੀ ਸਿਖਯਾ ਆਪਣੇ ਸ਼ਿਸ਼ ਬਾਬਾ ਉਤਮ ਸਿੰਘ ਜੀ ਨੂੰ ਦਿੱਤੀ; ਜੋ ਭਾਈ ਜਵਾਹਰ ਸਿੰਘ ਜੀ ਪਿਛੋਂ ਡੇਰੇ ਦੇ ਮਹੰਤ ਬਣੇ। ਇਨ੍ਹਾਂ ਦੇ ਪਾਸ ਭਾਈ ਜਵਾਹਰ ਸਿੰਘ ਜੀ ਇਕ ਹੋਰ ਉਤਮ ਪੁਰਖ ਗਿਆਨੀ ਅਮੀਰ ਸਿੰਘ ਜੀ ਦੀ ਸੌਂਪਣਾ ਕੀਤੀ। ਗਿਆਨੀ ਅਮੀਰ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪ੍ਰਦਾਈ ਅਰਥਾਂ ਦੀ ਸੰਥਯਾ ਸ੍ਰੀ ਮਾਨ ਗਿਆਨੀ ਭਗਵਾਨ ਸਿੰਘ ਜੀ ਪਾਸੋਂ ਤੇ ਸ੍ਰੀ ਦਸਮ ਗ੍ਰੰਥ ਦੀ ਸੰਥਯਾ ਗਿਆਨੀ ਬਖਸ਼ੀਸ਼ ਸਿੰਘ ਜੀ ਪਾਸੋਂ ਪ੍ਰਾਪਤ ਕੀਤੀ। ਸੇਵਾ ਪੰਥੀ ਸੰਤਾਂ ਦਾ ਆਮ ਨਿਰਬਾਹ ਮੁੰਞ ਕੁੱਟ ਵਾਣ ਵੱਟ ਕੇ ਚਲਦਾ ਹੁੰਦਾ ਸੀ, ਗਿਆਨੀ ਜੀ ਬੀ ਇਹ ਕੰਮ ਕਰਦੇ ਰਹੇ ਸਨ, ਪਰ ਹੁਣ ਮਨਸ਼ਾ ਗੁਰਬਾਣੀ ਤੇ ਦਸਮ ਗ੍ਰੰਥ ਦੀ ਜੋ ਵਿਦਯਾ ਪ੍ਰਾਪਤ ਕੀਤੀ ਸੀ ਉਸ ਨੂੰ ਅੱਗੇ ਵੰਡਣ ਵਰਤਨ ਦਾ ਹੋ ਗਿਆ, ਪਰ ਜੋ ਪਹਿਲੀ ਮਰਿਯਾਦਾ ਚਲੀ ਆ ਰਹੀ ਸੀ ਉਸ ਨੂੰ ਛੱਡਣਾ ਬੀ ਔਖਾ ਸੀ, ਸੋ ਵੀਚਾਰ ਹੋ ਕੇ ਗੁਰੂ ਮਹਾਰਾਜ ਦੇ ਹਜ਼ੂਰ ਪਰਚੀਆਂ ਪਾਈਆਂ ਗਈਆਂ ਕਿ ਮੁੰਞ ਵੱਟਣ ਦਾ ਕਾਰਜ ਹੀ ਕੀਤਾ ਜਾਏ ਜਾਂ ਗੁਰਬਾਣੀ ਦੀ ਕਥਾ ਦੇ ਪ੍ਰਵਾਹ ਦਾ? ਅਰਦਾਸਾ ਸੋਧ ਕੇ ਜਦ ਪਰਚੀ ਚੁਕੀ ਗਈ ਤਾਂ ਪਰਚੀ ਕਥਾ ਕਰਨ ਦੀ ਆਗਯਾ ਨਿਕਲੀ ਤਾਂ ਆਪ ਨੇ ਇਹ ਕਾਰਜ ਸ਼ੁਰੂ ਕਰ ਦਿਤਾ। ਇਹ ਗਲ ਸੰਮਤ ੧੯੫੧ (ਸੰਨ ੧੮੯੪) ਦੀ ਹੈ। ਗੁਰੂ ਸੰਪਤੀ ਪ੍ਰਾਪਤ ਕਰਕੇ ਆਪ ਨੇ ਹਰ ਰੋਜ਼ ਸਵੇਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਕਰਨੀ, ਵਿਦਯਾਰਥੀਆਂ ਨੂੰ ਗੁਰਬਾਣੀ ਦੇ ਸੰਪ੍ਰਦਾਈ ਅਰਥਾਂ ਦੀ ਸੰਥਯਾ ਦੇਣੀ ਆਰੰਭ ਦਿੱਤੀ ਤੇ ਇਉਂ ਹਰ ਸਾਲ ਸਮੱਗ੍ਰ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਕਥਾ ਦਾ ਇਕ ਭੋਗ ਆਪ ਪਾਇਆ ਕਰਦੇ ਸਨ ਤੇ ਆਪਣੀ ਆਯੂ ਵਿਚ ਪਤਾ ਲੱਗਾ ਹੈ ਕਿ ੬੦ ਕਥਾ ਦੀ ਸਮਾਪਤੀ ਹੋਈ। ਨਾ ਨਿਰਾ ਇਹੋ ਸਗੋਂ ਦਿਨੇ ਸ੍ਰੀ ਦਸਮ ਗਰੰਥ ਆਦਿ ਅਨੇਕਾਂ ਗਰੰਥਾਂ ਦੀ ਸੰਥਯਾ ਬੀ ਵਿਦਯਾਰਥੀਆਂ ਨੂੰ ਨਾਲੋ ਨਾਲ ਦਿੰਦੇ ਰਹਿੰਦੇ ਸਨ, ਇਉਂ ਲਗ ਪਗ ਸਾਰਾ ਦਿਨ ਉਹ ਇਸੇ ਸ਼ੁਭ ਤੇ ਪਵਿਤ੍ਰ ਕਾਰਜ ਵਿਚ ਰੁੱਝੇ ਰਹਿੰਦੇ ਸਨ। ਤੇ ਹਜ਼ਾਰਾਂ

ਵਿਦਜਾਰਥੀਆਂ ਨੇ ਆਪ ਜੀ ਪਾਸੋਂ ਗੁਰੂ ਘਰ ਦੀ ਇਹ ਮਹਾਨ ਉਤਮ ਵਿਦਯਾ ਪ੍ਰਾਪਤ ਕੀਤੀ। ਗਿਆਨੀ ਅਮੀਰ ਸਿਘ ਜੀ ੧੭-੧੦-੧੯੫੪ ਨੂੰ ਲਗ ਪਗ ੮੪ ਸਾਲ ਦੀ ਵਰੇਸ ਵਿਚ ਗੁਰਪੁਰੀ ਚੜ੍ਹਾਈਆਂ ਕਰ ਗਏ।

ਭਾਈ ਸਾਹਿਬ ਜੀ ਤੇ ਉਨ੍ਹਾਂ ਦੇ ਬਜ਼ੁਰਗਾਂ ਦਾ ਇਸ ਡੇਰੇ ਨਾਲ ਖਾਸ ਸਨੇਹ ਰਿਹਾ ਹੈ ਤੇ ਗਿਆਨੀ ਜੀ ਦੇ ਸ਼ੁਭ ਉਦਮ ਨੂੰ ਆਪ ਪ੍ਰਸੰਸਾ ਦੀ ਨਜ਼ਰ ਨਾਲ ਦੇਖਦੇ ਸਨ। ਡਾਕਟਰ ਚਰਨ ਸਿੰਘ ਜੀ ਦੇ ਚੜ੍ਹਾਈ ਕਰ ਜਾਣ ਪਿਛੋਂ ਲਗ ਪਗ ਹਰ ਸਾਲ ਉਨ੍ਹਾਂ ਦੀ ਪਿਆਰੀ ਯਾਦ ਵਿਚ ਪਾਠ ਤਾਂ ਆਪਣੇ ਗ੍ਰਿਹ ਹੀ ਹੁੰਦਾ ਪਰ ਲੰਗਰ ਗਿਆਨੀ ਅਮੀਰ ਸਿੰਘ ਜੀ ਦੇ ਡੇਰੇ ਭਾਈ ਸਾਹਿਬ ਜੀ ਦੇ ਖਰਚ ਤੇ ਕੀਤਾ ਜਾਂਦਾ ਸੀ। ਇਨ੍ਹਾਂ ਅਖਰਾਂ ਦਾ ਲੇਖਕ ੧੯੨੬ ਵਿਚ ਭਾਈ ਸਾਹਿਬ ਜੀ ਪਾਸ ਮੁਲਾਜ਼ਮ ਹੋਇਆ ਤਾਂ ਇਸ ਦੀ ਨਿਯੁਕਤੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਛਪਾਈ ਦੇ ਸਬੰਧ ਵਿਚ ਹੋਈ ਸੀ, ਉਨ੍ਹਾਂ ਦਿਨਾਂ ਵਿਚ ਗਿਆਨੀ ਅਮੀਰ ਸਿੰਘ ਜੀ ਦੁਪਹਿਰੇ ਦੋ ਬਜੇ ਦੇ ਆਨ ਮਾਨ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਸੰਥਯਾ ਭੀ ਵਿਦਜਾਰਥੀਆਂ ਨੂੰ ਦਿਤਾ ਕਰਦੇ ਸਨ, ਤਦੋਂ ਇਹ ਯੋਗ ਸਮਝਿਆ ਗਿਆ ਕਿ ਦਾਸ ਬੀ ਇਹ ਸੰਥਜਾ ਪ੍ਰਾਪਤ ਕਰੇ ਤਾ ਕਿ ਗੁ: ਪ੍ਰ: ਸੂਰਜ ਗ੍ਰੰਥ ਨੂੰ ਸਮਝਣ ਤੇ ਇਸ ਦੇ ਪਰੂਫ ਆਦਿ ਪੜ੍ਹਨ ਦੇ ਕਾਰਜ ਵਿਚ ਸਹਾਈ ਹੋ ਸਕੇ, ਸੋ ਇਹ ਸੰਥਜਾ ਲਗ ਪਗ ਇਕ ਸਾਲ ਲੀਤੀ। ਉਨ੍ਹਾਂ ਦਿਨਾਂ ਵਿਚ ਦੇਖਿਆ ਕਿ ਕਈ ਵਾਰ ਗਿਆਨੀ ਜੀ ਨੂੰ ਤੇ ਮਹੰਤ ਸਾਹਿਬ ਜੀ ਨੂੰ ਭਾਈ ਸਾਹਿਬ ਜੀ ਨੇ ਆਪਣੇ ਗ੍ਰਿਹ ਬੁਲਾਉਣਾ ਤੇ ਪ੍ਰਸ਼ਾਦ ਛਕਾਉਣਾ। ਕਦੇ ਕਦੇ ਆਪ ਉਨ੍ਹਾਂ ਦੇ ਡੇਰੇ ਬੀ ਮਿਲਣ ਜਾਂਦੇ ਰਹੇ।

ਜੂਨ ੧੯੫੩ ਵਿਚ ਸ੍ਰੀ ਮਾਨ ਸੰਤ ਕਰਤਾਰ ਸਿੰਘ ਜੀ ਕਮਾਲੀਏ ਵਾਲੇ, ਜਿਨ੍ਹਾਂ ਨੇ ਬੀ ਇਸੇ ਸੰਪ੍ਰਦਾਈ ਪਾਠਸ਼ਾਲਾ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਅਰਥਾਂ ਦੀ ਵਿਦਜਾ ਪ੍ਰਾਪਤ ਕੀਤੀ ਸੀ ਗਿਆਨੀ ਜੀ ਨੂੰ ਤੇ ਮਹੰਤ ਸਾਹਿਬ ਨੂੰ ਮਿਲਣ ਗਏ। ਉਨ੍ਹਾਂ ਰਾਹੀਂ ਮਹੰਤ ਉਤਮ ਸਿੰਘ ਜੀ ਦਾ ਸੰਦੇਸ਼ ਭਾਈ ਸਾਹਿਬ ਜੀ ਨੂੰ ਆਇਆ ਕਿ ਮੈਂ ਆਪ ਜੀ ਦੇ ਦਰਸ਼ਨ ਕਰਨਾ ਚਾਹੁੰਦਾ ਹਾਂ, ਦੱਸ ਭੇਜੋ ਕਦੋਂ ਹਾਜ਼ਰ ਹੋਵਾਂ। ਭਾਈ ਸਾਹਿਬ ਜੀ ਨੇ ਉਤਰ ਵਿਚ ਕਹਿ ਭੇਜਿਆ, ਕਿ ਤੁਸੀਂ ਨਹੀਂ ਖੇਚਲ ਕਰਨੀ, ਅਸੀਂ ਆਪ ਤੁਸਾਂ ਪਾਸ ਆਵਾਂਗੇ। ਅਗਲੇ ਦਿਨ ੨੩ ਜੂਨ ਨਿਮਾਣੀ ਇਕਾਦਸ਼ੀ ਵਾਲੇ ਦਿਨ ਭਾਈ ਸਾਹਿਬ ਜੀ, ਸੰਤ ਕਰਤਾਰ ਸਿੰਘ ਜੀ ਕਮਾਲੀਏ ਵਾਲੇ ਤੇ ਇਨ੍ਹਾਂ ਅਖਰਾਂ ਦਾ ਲੇਖਕ ਮਹੰਤ ਸਾਹਿਬ ਜੀ ਨੂੰ ਮਿਲਣ ਗਏ। ਮਹੰਤ ਸਾਹਿਬ ਦੀ ਉਸ ਵੇਲੇ ਆਯੂ ਲਗ ਪਗ੧੦੦ ਬਰਸ ਦੀ ਸੀ, ਬ੍ਰਿਧ ਅਵਸਥਾ ਹੋਣ ਕਾਰਨ ਉਨ੍ਹਾਂ ਨੂੰ ਕੋਠੀ ਬੁਲਾਉਣ ਦੀ ਖੇਚਲ ਭਾਈ ਸਾਹਿਬ ਜੀ ਨੇ ਨਹੀਂ ਸੀ ਦਿਤੀ। ਭਾਈ ਸਾਹਿਬ ਆਪਣੇ ਨਾਲ ਮਹੰਤ ਸਾਹਿਬ ਜੀ ਲਈ ਬਦਾਮ, ਇਲਾਚੀਆਂ, ਅੰਬ ਤੇ ਉਨ੍ਹਾਂ ਦੇ ਲੰਗਰ ਲਈ ਆਪਣੇ ਬਾਗ ਦਾ ਇਕ ਹਲਵਾ ਲੈ ਗਏ। ਮਹੰਤ ਸਾਹਿਬ ਨੇ ਉਠ ਕੇ ਸੁਆਗਤ ਕੀਤਾ, ਪਰ ਮਹੰਤ ਸਾਹਿਬ ਕੰਬ ਰਹੇ ਸਨ। ਕਹਿਣ ਲਗੇ ਤੁਸੀਂ ਬੜੀ ਖੇਚਲ ਕੀਤੀ, ਆਪ ਦੇ ਦਰਸ਼ਨ ਕਰਕੇ ਮੈਂ ਰੋਮਾਂਚ ਹੋ ਗਿਆ ਹਾਂ ਤੇ ਮੈਨੂੰ ਕਾਂਬਾ ਛਿੜ ਪਿਆ ਹੈ। ਭਾਈ ਸਾਹਿਬ ਜੀ ਨੇ ਜੱਫੀ ਵਿਚ ਲੀਤਾ, ਪਿਆਰ ਕਰ ਕੇ ਆਰਾਮ ਨਾਲ ਬਿਠਾਇਆ ਤੇ ਫਿਰ ਬਚਨ

ਬਿਲਾਸ ਹੋਏ। ਆਨੰਦ ਕੁਸ਼ਲ ਪੁੱਛੀ ਦੱਸੀ। ਮਹੰਤ ਸਾਹਿਬ ਜੀ ਨੇ ਕਿਹਾ: ਅਸੀਂ ਤਾਂ ਹੁਣ ਰੁਖੜਾ ਨਦੀ ਕਨਾਰੇ ਹਾਂ, ਆਪਣੇ ਪੋਤ੍ਰੇ ਚੇਲੇ ਸੰਤ ਕ੍ਰਿਪਾਲ ਸਿੰਘ ਜੀ ਵਲ ਇਸ਼ਾਰਾ ਕਰਕੇ ਕਿਹਾ, ਇਸ ਨੂੰ ਕੋਈ ਸਿਖ ਮਤ ਤੇ ਅਸੀਸ ਦਿਓ ਕਿ ਇਸ ਦਾ ਜੀਵਨ ਸਾਡੇ ਪਿਛੋਂ ਸੁਹਣਾ ਪਵਿਤ੍ਰ ਤੇ ਬੇਦਾਗ ਨਿਭ ਜਾਏ। ਮਹੰਤ ਸਾਹਿਬ ਨੇ ਆਪਣੇ ਜੀਵਨ ਦੇ ਹਾਲਾਤ ਦਸਦਿਆਂ ਕਿਹਾ, ਮੇਰੇ ਪੂਜ ਮਹੰਤ ਸਾਹਿਬ ਭਾਈ ਜਵਾਹਰ ਸਿੰਘ ਜੀ ਨੇ ਆਪਣੇ ਚੜ੍ਹਾਈ ਕਰਨ ਵੇਲੇ ਇਕ ਦੋ ਵਾਕ ਮੈਨੂੰ ਐਸੇ ਕਹੇ ਸੀ ਜੋ ਮੇਰੀ ਸਾਰੀ ਉਮਰ ਰਖਯਾ ਕਰਦੇ ਰਹੇ ਹਨ, ਓਹ ਆਪਣੇ ਅੰਤ ਸਮੇਂ ਮੇਰਾ ਹੱਥ ਫੜ ਕੇ ਕਹਿਣ ਲਗੇ: ਦੇਖੋ ਜੀਵਨ ਬੜਾ ਪਵਿਤ੍ਰ ਬਿਤਾਉਣਾ, ਆਚਰਣ ਦੇ ਬਲੀ ਹੋਣਾ, ਵੇਖਣਾ ਕਿਤੇ ਸਾਡੇ ਨਾਮ ਨੂੰ ਦਾਗ ਨਾ ਲਗਾ ਦੇਣਾ। ਇਹ ਲਫਜ਼ ਇਤਨੇ ਜ਼ੋਰਦਾਰ ਸਨ ਕਿ ਸਾਰੀ ਉਮਰ ਇਨ੍ਹਾਂ ਨੇ ਮੇਰੀ ਰਖਜਾ ਕੀਤੀ। ਮਹੰਤ ਸਾਹਿਬ ਦਾ ਮਨੋਰਥ ਸਪਸ਼ਟ ਸੀ ਕਿ ਪੰਜਾਂ ਵਿਸ਼ਿਆਂ ਤੇ ਵਸੀਕਾਰ ਰਖਣਾ ਹੈ, ਇਨ੍ਹਾਂ ਨੂੰ ਨੇਹਣ ਕੇ ਰਖਣਾ ਹੈ ਤੇ ਇਨ੍ਹਾਂ ਦੇ ਹੱਥ ਨਹੀਂ ਵਿਕਣਾ। ਤਾਂ ਕਿ ਜਿਨ੍ਹਾਂ ਦੀ ਗਦੀ ਤੇ ਤੁਸੀਂ ਬੈਠੇ ਹੋ ਉਨ੍ਹਾਂ ਦਾ ਅਪਜਸ ਨਾ ਹੋਵੇ। ਜੋ ਆਚਰਣ ਤੋਂ ਡਿਗਦੇ ਹਨ ਉਨ੍ਹਾਂ ਬਾਰੇ ਲੋਕੀ ਇਹੋ ਕਹਿੰਦੇ ਹਨ, ਅਮਕੇ ਦਾ ਚੇਲਾ ਜਾਂ ਅਮਕੇ ਦਾ ਪੁਤ੍ਰ ਆਚਰਣ ਹੀਨ ਹੋ ਗਿਆ ਹੈ।

ਭਾਈ ਸਾਹਿਬ ਜੀ ਨੇ ਗੁਰਮੁਖ ਦੀ ਰਹਿਣੀ ਤੇ ਗੁਰਮੁਖ ਆਦਰਸ਼ ਤੇ ਚਾਨਣਾ ਪਾਉਂਦਿਆਂ ਕਿਹਾ, ਗੁਰਮੁਖ ਉਹ ਹੈ ਜੋ ਮਨ ਦੀਆਂ ਚੋਰੀਆਂ ਦਾ ਜਾਣੂ ਹੋਵੇ, ਜਿਹੜਾ ਜਾਣੂ ਹੋਵੇਗਾ ਉਹ ਉਨ੍ਹਾਂ ਤੋਂ ਬਚਣ ਦਾ ਬੀ ਯਤਨ ਕਰੇਗਾ। ਫਿਰ ਆਪ ਨੇ ਸੰਤ ਕ੍ਰਿਪਾਲ ਸਿੰਘ ਜੀ ਨੂੰ ਸਿਖਯਾ ਮਾਤ੍ਰ ਕੁਝ ਬਚਨ ਕੀਤੇ, ਨਾਮ ਬਾਣੀ ਦੇ ਪ੍ਰੇਮ ਤੇ ਆਚਰਣ ਉੱਚਤਾ ਦੀ ਸਿਖਜਾ ਦਿਤੀ ਤੇ ਸਮਝਾਇਆ ਕਿ ਇਕੱਲੇ ਕਦੇ ਨਹੀਂ ਰਹਿਣਾ ਤੇ ਇਕੱਲੇ ਇਸਤ੍ਰੀਆਂ ਨੂੰ ਕਦੇ ਨਹੀਂ ਮਿਲਣਾ, ਜਦ ਮਿਲੋ ਦੋ ਚਾਰ ਸੰਗੀ ਸਾਥੀ ਨਾਲ ਹੋਣ ਫਿਰ ਉਨ੍ਹਾਂ ਨੂੰ ਗੁਰਮਤ ਦੀ, ਗੁਰ ਸਿਖੀ ਦੀ,ਨਾਮ ਬਾਣੀ ਦੇ ਪ੍ਰੇਮ ਦੀ ਸਿਖਜਾ ਦਿਓ, ਇਹ ਤ੍ਰੀਕਾ ਹੈ ਆਚਰਣ ਪਵਿਤ੍ਰ ਰਖਣ ਦਾ ਤੇ ਮੰਦ ਵਾਸ਼ਨ ਤੋਂ ਬਚਣ ਦਾ।

ਮਹੰਤ ਸਾਹਿਬ ਨੇ ਕਿਹਾ ਕਿ ਅਨੇਕ ਜਗਗ਼ਾਸੂ ਆਉਂਦੇ ਹਨ ਤੇ ਕਹਿੰਦੇ ਹਨ ਮਨ ਨਹੀਂ ਟਿਕਦਾ, ਜੋ ਕੁਝ ਮਨ ਕਹੇ ਕਰਨਾ ਪੈਂਦਾ ਹੈ, ਤੁਸੀਂ ਦਸੋ ਮਨ ਦੇ ਆਖੇ ਲਗਣਾ ਚਾਹੀਦਾ ਹੈ ਕਿ ਨਹੀਂ? ਭਾਈ ਸਾਹਿਬ ਜੀ ਨੇ ਦੱਸਿਆ? ਮਨ ਦੇ ਆਖੇ ਲਗਣਾ ਮਨਮੁਖਤਾ ਹੈ। ਜੋ ਗੁਰਬਾਣੀ ਵਿਚ ਪ੍ਰਵਾਣ ਨਹੀਂ ਕੀਤੀ ਗਈ। ਮਨ ਨੂੰ ਗੁਰਬਾਣੀ ਦੇ ਕੁੰਡੇ ਹੇਠ ਰਖ ਕੇ ਟੋਰਨਾ ਚਾਹੀਦਾ ਹੈ, ਸਤਿਗੁਰਾਂ ਨੇ ਜੋ ਰਸਤੇ ਗੁਰਬਾਣੀ ਵਿਚ ਸੁਝਾਏ ਹਨ, ਉਨ੍ਹਾਂ ਤੇ ਚਲਣਾ ਤੇ ੀਵਨ ਦਾ ਲਾਹਾ ਲੈਣਾ ਹੈ।

ਇਸ ਪ੍ਰਕਾਰ ਪਿਆਰ ਵੀਚਾਰ ਕਰਕੇ ਭਾਈ ਸਾਹਿਬ ਜੀ ਮਹੰਤ ਸਾਹਿਬ ਜੀ ਤੋਂ ਵਿਦਾ ਹੋ ਆਏ। ਮਹੰਤ ਉਤਮ ਸਿੰਘ ਜੀ ੩੧ ਦਸੰਬਰ ੧੯੬੦ ਨੂੰ ਲਗ ਪਗ ੧੧੦ ਸਾਲ ਦੀ ਵਰੇਸ ਵਿਚ ਚੜ੍ਹਾਈਆਂ ਕਰ ਗਏ। ਹੁਣ ਉਨ੍ਹਾਂ ਦੀ ਥਾਵੇਂ ਗਿਆਨੀ ਕ੍ਰਿਪਾਲ ਸਿੰਘ ਜੀ ਮਹੰਤ ਹਨ ਜੋ ਸੰਪ੍ਰਦਾਈ ਅਰਥਾਂ ਦੀ ਕਥਾ ਸ੍ਰੀ ਮਾਨ ਗਿਆਨੀ ਅਮੀਰ ਸਿੰਘ ਜੀ ਵਾਂਗ ਕਰਦੇ ਹੋਏ ਓਸੇ ਪਵਿਤ੍ਰ ਪ੍ਰਵਾਹ ਨੂੰ ਸੁਹਣੀ ਤਰ੍ਹਾਂ ਜਾਰੀ ਰਖ ਰਹੇ ਹਨ।

# ਉਸਤਾਦ ਦਾ ਸਤਿਕਾਰ

ਇਕ ਫਾਰਸੀ ਸ਼ਾਇਰ ਨੇ ਕਿਹਾ ਹੈ:-

**"ਸ਼ਾਗਿਰਦੇ ਈਂ ਜ਼ਮਾਨਾ ਚੂੰ ਸਬਕ ਦਰਮਯਾਨਾ**
**ਚੂੰ ਸਬਕ ਸ਼ੁਦ ਮੁਯੱਸਰ ਉਸਤਾਦ ਸ਼ੁਦ ਬਿਗਾਨਾ।"**

ਅਰਥਾਤ, ਇਸ ਜ਼ਮਾਨੇ ਵਿਚ ਉਸਤਾਦ ਦੇ ਸ਼ਾਗਿਰਦ ਉਦੋਂ ਤੱਕਣ ਹੀ ਹਨ ਜਦ ਤਕ ਸੰਥਜਾ ਉਸਤਾਦ ਤੋਂ ਪ੍ਰਾਪਤ ਹੋ ਰਹੀ ਹੈ ਜਦ ਸੰਥਜਾ ਮਿਲ ਚੁਕੀ ਤਾਂ ਬੱਸ ਉਸਤਾਦ ਬੇਗਾਨਾ ਹੋ ਗਿਆ।

ਇਹ ਬਿਲਕੁਲ ਦਰੁਸਤ ਹੈ ਅੱਜ ਕੱਲ ਦੇ ਸ਼ਾਗਿਰਦ ਹਨ ਹੀ ਇਸੇ ਤਰ੍ਹਾਂ ਦੇ, ਪਰ ਆਪ ਜੀ ਤੇ ਇਹ ਸ਼ਿਅਰ ਬਿਲਕੁਲ ਨਹੀਂ ਘਟਦਾ। ਭਾਵੇਂ ਆਪ ਨੇ ਅੱਜ ਕੱਲ ਦੀ ਰੌਸ਼ਨੀ ਵਿਚ ਸਕੂਲ ਵਿਖੇ ਤਾਲੀਮ ਪਾਈ ਪਰ ਫਿਰ ਬੀ ਆਪ ਦਾ ਬਹੁਤ ਜਜਾਦਾ ਫਰਕ ਰਿਹਾ ਹੈ।

ਆਪ ਜੀ ਨੇ ਮਿਸ਼ਨ ਸਕੂਲ ਸ੍ਰੀ ਅੰਮ੍ਰਿਤਸਰ (ਜੋ ਕਸੇਰਿਆਂ ਵਾਲੇ ਬਾਜ਼ਾਰ ਵਿਚ ਪਾਸੀਆਂ ਵਾਲੇ ਚੌਕ ਦੇ ਕਰੀਬ ਸੀ) ਵਿਖੇ ਤਾਲੀਮ ਪਾਈ। ਆਪ ਦਾ ਸਲੂਕ ਉਸਤਾਦ ਸਾਹਿਬਾਨ ਨਾਲ ਆਗਜਾਕਾਰ ਸ਼ਾਗਿਰਦਾਂ ਵਾਲਾ ਹੱਦੋਂ ਵੱਧ ਰਿਹਾ, ਤੇ ਸਾਰੇ ਸਕੂਲ ਵਿਚ ਇਸੇ ਗੁਣ ਕਰ ਕੇ ਉਸਤਾਦ ਆਪ ਦੀ ਇਜ਼ਤ ਭੀ ਕਰਦੇ ਸਨ। ਇਕ ਯੌਰਪੀਅਨ ਉਸਤਾਦ ਬਾਬਤ ਸ੍ਰੁਤ ਹੈ ਕਿ ਉਹ ਬੜੇ ਸਖਤ, ਮੁਤਅੱਸਬ ਤੇ ਆਪਣੇ ਮਿਸ਼ਨ ਦੇ ਪੱਕੇ ਪ੍ਰਚਾਰਕ ਸਨ। ਸਕੂਲ ਵਿਚ ਉਨ੍ਹਾਂ ਦਾ ਇਤਨਾ ਰੋਅਬ ਸੀ ਕਿ ਅੱਖ ਉਠਾ ਕੇ ਉਨ੍ਹਾਂ ਦੇ ਚੇਹਰੇ ਵੱਲ ਕੋਈ ਤੱਕ ਨਹੀਂ ਸੀ ਸਕਦਾ ਤੇ ਓਹ ਆਪ ਕਿਸੇ ਤੇ ਖ਼ੁਸ਼ ਨਹੀਂ ਸਨ। ਸੁਣਿਆ ਹੈ ਕਿ ਜਿਸ ਵਕਤ ਉਹ ਵਲਾਯਤ ਵਾਪਸ ਜਾਣ ਲਗੇ, (ਆਪ ਜੀ ਓਦੋਂ ਤਾਲੀਮ ਪਾ ਰਹੇ ਸਨ) ਤਦ ਉਹ ਆਪ ਜੀ ਦੇ ਮਕਾਨ ਤੇ ਆਏ ਤੇ ਕਹਿਣ ਲਗੇ ਕਿ ਮੈਂ ਅਰ ਮੇਰੀ ਮੇਮ ਚਾਹੁੰਦੇ ਹਾਂ ਕਿ ਤੁਸੀਂ ਸਾਡੇ ਘਰ ਚਲੋ, ਅਸੀਂ ਤੁਹਾਡੇ ਨਾਲ ਕੁਝ ਗਲਾਂ ਕਰਨੀਆਂ ਚਾਹੁੰਦੇ ਹਾਂ। ਆਪ ਜੀ ਨਾਲ ਹੋ ਲੀਤੇ। ਸਾਹਿਬ ਦੀ ਕੋਠੀ ਪੁਜੇ। ਮੇਮ ਤੇ ਸਾਹਿਬ ਨੇ ਬੜੇ ਆਦਰ ਨਾਲ ਬਿਠਾ ਕੇ ਸਭ ਤੋਂ ਪਹਿਲੇ ਮੁਆਫੀ ਮੰਗੀ ਕਿ ਹੋਰਨਾਂ ਲੜਕਿਆਂ ਦੇ ਨਾਲ ਤੁਸਾਂ ਨਾਲ ਮੈਂ ਸਖਤੀ ਦਾ ਵਰਤਾਉ ਆਪਣੇ ਰੋਅਬ ਨੂੰ ਕਾਯਮ ਰਖਣ ਲਈ ਕਰਦਾ ਰਿਹਾ ਹਾਂ, ਪਰ ਜੋ ਕੁਝ ਤੁਸੀਂ ਹੋ ਉਸ ਦੀ ਮਹੱਤਤਾ ਸਾਡਾ ਦਿਲ ਹੀ ਜਾਣਦਾ ਹੈ, ਤੁਸੀਂ ਆਪਣੇ ਮਿਸ਼ਨ ਦੇ ਪੂਰਨ Saint ਹੋ, ਅਸੀਂ ਇਹ ਨਹੀਂ ਚਾਹੁੰਦੇ ਕਿ ਵਾਹਿਗੁਰੂ ਦਾ ਪਜਾਰਾ ਜੋ ਕਿ ਸਾਡੀ ਕਿਸੇ ਖ਼ੁਸ਼ ਕਿਸਮਤੀ ਨਾਲ ਸਾਡਾ ਸ਼ਾਗਿਰਦ ਰਸ਼ੀਦ ਆ ਬਣਿਆ ਹੈ ਅਸੀਂ ੋਈ ਖੇਚਲ ਦੇ ਕੇ ਆਪਣੇ ਦਿਲ ਵਿਚ ਪਛੁਤਾਵਾ ਲੈ ਕੇ ਵਾਪਸ ਜਾਈਏ, ਇਸ ਲਈ ਜੀਕੁਣ ਹੋ ਸਕੇ ਮੁਆਫ ਕਰ ਦਿਓ। ਆਪ ਜੀ ਇਹ ਗਲ ਸੁਣ ਕੇ, ਸਨੇਹ ਤੇ ਸਤਿਕਾਰ ਵਿਚ ਕਹਿਣ ਲਗੇ: ਆਪ ਮੇਰੇ ਉਸਤਾਦ ਹੋ, ਵਡੇ ਹੋ; ਤੇ ਉਸਤਾਦ ਨੂੰ ਇਕ ਤਰ੍ਹਾਂ ਦੇ ਪਿਦਰਾਨਾ ਹੱਕ ਹਾਸਲ ਹੁੰਦੇ

ਹਨ ਪਰ ਫਿਰ ਬੀ ਮੈਨੂੰ ਜਿੱਥੋਂ ਤੱਕ ਯਾਦ ਹੈ, ਕਦੀ ਆਪ ਨੇ ਮੇਰੇ ਤੇ ਕੋਈ ਸਖਤੀ ਨਹੀਂ ਵਰਤੀ। ਐਸ ਵੇਲੇ ਮੁਆਫੀ ਮੰਗਣ ਦਾ ਤਾਂ ਸਗੋਂ ਮੇਰਾ ਹੱਕ ਹੈ ਕਿ ਆਪ ਆਪਣੇ ਦੇਸ਼ ਜਾਣ ਲਗੇ ਹੋ, ਮੈਂ ਜੇ ਕਿਸੇ ਵੇਲੇ ਸ਼ਾਗਿਰਦਾਨਾ ਫਰਜ ਪੂਰਾ ਕਰਨ ਤੋਂ ਕਾਸਰ ਰਿਹਾ ਹੋਵਾਂ ਤਾਂ ਮੈਨੂੰ ਮੁਆਫ ਕੀਤਾ ਜਾਵੇ। ਮੇਮ ਤੇ ਸਾਹਿਬ ਦਾ ਦਿਲ ਇਹ ਸੁਣਕੇ ਗਦ ਗਦ ਹੋ ਗਿਆ, ਦੋਹਾਂ ਨੇ ਆਪ ਜੀ ਨੂੰ ਘੁਟ ਕੇ ਛਾਤੀ ਨਾਲ ਲਾਇਆ। ਇਸ ਪਿਛੋਂ ਕੁਝ ਕੁ ਸੁਆਲ ਪਰਮਾਰਥਕ ਹੋਏ। ਗਲਾਂ ਸਭ ਯਾਦ ਨਹੀਂ ਪਰ ਵਿਸ਼ਯ "ਵਾਹਿਗੁਰੂ ਪ੍ਰਾਪਤੀ" ਦਾ ਸੀ, ਜਿਸ ਦੇ ਉਤ੍ਰ ਵਿਚ ਆਪ ਜੀ ਨੇ 'ਨਾਮ ਸਿਮਰਨ' ਨੂੰ ਐਨ ਜਜੋਮੈਟਰੀ ਦੀ (Proposition) ਪਰੋਪੋਜੀਸ਼ਨ ਵਾਂਗ ਫਾਰਮੂਲੇਟ ਕਰ ਕੇ ਉਨ੍ਹਾਂ ਦੇ ਅਗੇ ਰਖ ਕੇ ਸਾਬਤ ਕੀਤਾ ਕਿ ਕੇਵਲ ਉਸ ਵਾਹਿਗੁਰੂ ਦਾ ਨਾਮ ਸਿਮਰਨਾ ਹੀ ਉਸ ਦੀ ਪ੍ਰਾਪਤੀ ਦਾ ਦਰ ਤੇ ਸੁਯੰ ਪ੍ਰਾਪਤੀ ਹੈ।

ਆਪ ਨੇ ਸ਼ਾਗਿਰਦਾਨਾ ਸਤਿਕਾਰ ਨਾਲ ਅਦਬ ਕੀਤਾ ਤੇ ਵਾਪਸ ਆ ਗਏ। ਪ੍ਰਿੰਸੀਪਲ ਰੈਵਰੈਂਡ ਨਾਰਮਨ ਤੇ ਮਕੈਨਜ਼ੀ ਦਾ ਹਾਲ ਅਸੀਂ ਪਹਿਲਾਂ ਕਿਸੇ ਹੋਰ ਥਾਂ ਦੇ ਹੀ ਆਏ ਹਾਂ।

ਇਹ ਤਾਂ ਰਹੀ ਯੋਰਪੀਅਨ ਉਸਤਾਦਾਂ ਨਾਲ ਵਰਤੋਂ, ਅਗੇ ਇਕ ਹੋਰ ਏਥੇ ਜ਼ਿਕਰ ਕਰਨ ਦੇ ਯੋਗ ਹੈ।

ਆਪ ਜੀ ਦੇ ਪੂਜਨੀਕ ਪਿਤਾ ਡਾ: ਚਰਨ ਸਿੰਘ ਜੀ ਦੇ ਪਾਸ ਬਹੁਤ ਸਾਰੇ ਸੰਤ, ਨਿਰਮਲੇ, ਉਦਾਸੀ ਆਦਿ ਕਈ ਭੇਖਾਂ ਦੇ ਪੂਜਜ ਸੱਜਣ ਕਈ ਇਕ ਪੁਸਤਕਾਂ ਦੀ ਸੰਥਯਾ ਪ੍ਰਾਪਤ ਕੀਤਾ ਕਰਦੇ ਸਨ। ਇਨ੍ਹਾਂ ਵਿਚੋਂ ਇਕ ਸੰਤ ਜੀ ਦਾ ਨਾਮ ਸ੍ਵਾਮੀ ਭਾਸ਼ਕਰਾ ਨੰਦ ਜੀ ਸੀ, ਜੋ ਪਹਿਲਾਂ ਤਾਂ ਪਤਾ ਨਹੀਂ ਕਿਥੋਂ ਦੇ ਵਸਨੀਕ ਸਨ ਪਿਛੋਂ ਆ ਕੇ ਰਾਵਲ ਪਿੰਡੀ ਰਹਿਣ ਲਗ ਪਏ ਸਨ, ਤੇ ਸੰਨ ੧੯੩੦ ਵਿਚ ਉਨ੍ਹਾਂ ਦਾ ਦੇਹਾਂਤ ਓਥੇ ਹੀ ਹੋਯਾ। ਸ੍ਰੀ ਮਾਨ ਡਾਕਟਰ ਸਾਹਿਬ ਜੀ ਦੀ ਆਗਯਾ ਅਨੁਸਾਰ ਭਾਈ ਸਾਹਿਬ ਜੀ ਨੇ ਉਪ੍ਰੋਕਤ ਸੰਤਾਂ ਪਾਸੋਂ ਬਚਪਨ ਵਿਚ ਕਾਵਯ ਪ੍ਰਕਾਯ, ਰਸਿਕ ਪ੍ਰਕਾਯ ਆਦਿ ਕਾਵ੍ਯ ਦੇ ਤ੍ਰੈ ਚਾਰ ਗ੍ਰੰਥ ਵਿਚਾਰੇ ਸਨ। ਸ੍ਰੀ ਮਾਨ ਡਾਕਟਰ ਸਾਹਿਬ ਜੀ ਦੇ ਪਯਾਨੇ ਮਗਰੋਂ ਆਪ ਉਨ੍ਹਾਂ ਨੂੰ ਬਹੁਤ ਘਟ ਮਿਲੇ ਹਨ ਪਰ ਜਦ ਹੀ ਮਿਲੇ ਹਨ ਪੂਰੇ ਪਿਆਰ ਤੇ ਅਦਬ ਨਾਲ। ਮੁੱਦਤਾਂ ਬੀਤ ਗਈਆਂ ਜਦੋਂ ਸੰਤ ਜੀ ਨੇ ਰਾਵਲ ਪਿੰਡੀ ਨਿਵਾਸ ਰਖ ਲਿਆ, ਤਦ ਇਕ ਵਾਰ ਆਪ ਜੀ ਨੇ ਅਗਸਤ ਦੇ ਮਹੀਨੇ ਪਹਾੜ ਜਾਂਦਿਆਂ, ਇਕ ਦੋ ਦਿਨ ਦਾ ਨਿਵਾਸ ਰਾਵਲ ਪਿੰਡੀ ਰਖਿਆ। ਪਤਾ ਲਗਾ ਕਿ ਸੰਤ ਭਾਸਕਰਾ ਨੰਦ ਜੀ ਇਥੇ ਰਹਿੰਦੇ ਹਨ ਤਾਂ ਆਪ ਉਨ੍ਹਾਂ ਦੇ ਟਿਕਾਣੇ ਪੁੱਜੇ। ਇਕ ਛੋਟਾ ਜਿਹਾ ਕਮਰਾ, ਥੋੜਾ ਜਿਹਾ ਅਗੇ ਵਿਹੜਾ, ਕੱਚਾ ਕੋਠਾ, ਭਗਵੇ ਕਪੜਿਆਂ ਵਾਲੇ ਸੰਤ ਵਿਚ ਬੈਠੇ ਹੋਏ, ਜਾ ਕੇ ਅਦਬ ਨਾਲ ਫਤਹ ਬੁਲਾਈ। ਸੰਤ ਜੀ ਆਪਦਾ ਦਰਸ਼ਨ ਕਰਕੇ, ਕੋਈ ਪਿਛਲਾ ਜ਼ਮਾਨਾ ਯਾਦ ਆ ਕੇ, ਗਦ ਗਦ ਹੋ ਗਏ, ਬੜਾ ਹੀ ਪਯਾਰ ਤੇ ਸਤਿਕਾਰ ਕੀਤਾ। ਕੁਝ ਸਮਾਂ ਬੈਠ ਗਲਾਂ ਬਾਤਾਂ ਕਰਕੇ ਕੁਝ ਫਲ ਭੇਟਾ ਕਰਕੇ ਵਾਪਸ ਆ ਗਏ। ਜਦ ਦੂਜੀ ਵੇਰ ਫਿਰ ਗਏ ਤਾਂ ਸੰਤ ਜੀ ਅਦਬ ਵਿਚ ਹੋ ਕੇ ਕਹਿਣ ਲਗੇ ਕਿ ਆਪ ਮੇਰੇ

ਮਕਾਨ ਤੇ ਨਾਂ ਆਯਾ ਕਰੋ ਮੈਂ ਆਪ, ਆਪ ਦੇ ਪਾਸ ਆਯਾ ਕਰਾਂਗਾ। ਆਪ ਜੀ ਨੇ ਪੁਛਿਆ, ਇਸ ਦੀ ਕੀ ਵਜਾ? ਸੰਤ ਜੀ ਨੇ ਉਤਰ ਦਿਤਾ ਕਿ ਆਪ ਇਕ ਮਹਾਨ ਪ੍ਰਤਾਪਵਾਨ ਸਤਿਕਾਰਤ ਵਜਕਤੀ ਹੋ। ਜਦ ਆਪ ਜੀ ਪਿਛਲੀ ਵਾਰੀ ਮੈਨੂੰ ਮਿਲਕੇ ਗਏ ਹੋ, ਤਾਂ ਬੜਿਆਂ ਲੋਕਾਂ ਨੇ ਆ ਆ ਕੇ ਮੈਥੋਂ ਪੁਛਿਆ ਕਿ 'ਅਸੀਂ ਤਾਂ ਉਨ੍ਹਾਂ ਦੇ ਦਰਸ਼ਨਾਂ ਨੂੰ ਦੂਰਾਂ ਦੂਰਾਂ ਤੋਂ ਚੱਲ ਕੇ ਜਾਂਦੇ ਹਾਂ, ਆਪ ਦਾ ਰਿਸ਼ਤਾ ਕੀ ਹੈ ਉਨ੍ਹਾਂ ਨਾਲ ਜੋ ਆਪ ਪਾਸ ਓਹ ਚਲ ਕੇ ਆਏ ਹਨ?' ਸੰਤ ਜੀ ਨੇ ਇਹ ਬੀ ਕਿਹਾ ਕਿ ਆਪ ਦੇ ਆਉਣ ਨਾਲ ਮੇਰੀ ਜ਼ਜਾਦਾ ਪੁੱਛ ਪ੍ਰਤੀਤ ਤੇ ਮਾਨਤਾ ਹੋਣ ਲਗ ਪਈ ਹੈ।

ਤਦ ਆਪ ਜੀ ਨੇ ਪੁੱਛਿਆ ਕਿ ਆਪ ਜੀ ਨੇ ਕੀ ਉਤਰ ਦਿਤਾ? ਤਾਂ ਸੰਤ ਜੀ ਨੇ ਦਸਿਆ ਕਿ ਮੈਂ ਉਨ੍ਹਾਂ ਨੂੰ ਕਿਹਾ ਕਿ ਇਹ ਉਹਨਾਂ ਦੀ ਗਰੀਬ ਨਿਵਾਜਤਾ ਹੈ, ਮੈਂ ਉਨ੍ਹਾਂ ਦੇ ਪਿਤਾ ਜੀ ਦਾ ਸ਼ਾਗਿਰਦ ਹਾਂ, ਇਸ ਲਈ ਉਹ ਮਿਲਣ ਆਏ ਸਨ।

ਤਦ ਆਪ ਜੀ ਨੇ ਕਿਹਾ ਕਿ ਬਾਕੀ ਦੀ ਗੱਲ ਆਪ ਨੇ ਕਿਉਂ ਛੁਪਾ ਰਖੀ, ਇਹ ਕਿਉਂ ਨਹੀਂ ਕਿਹਾ ਕਿ ਉਹ ਸਾਡਾ ਸ਼ਾਗਿਰਦ ਹੈ। ਸੰਤਾਂ ਨੇ ਕਿਹਾ:- 'ਆਪ ਦਾ ਐਸ਼ਵਰਜ, ਪ੍ਰਤਾਪ ਤੇ ਆਪਣੀ ਗਰੀਬੀ ਵੱਲ ਵੇਖ ਕੇ ਮੈਂ ਉਹ ਗੱਲ ਨਹੀਂ ਦੱਸੀ।'

'ਚੰਗਾ ਫਿਰ ਇਹ ਗੱਲ ਹੁਣ ਅਸੀਂ ਆਪ ਸਭਨਾਂ ਨੂੰ ਦਸਾਂਗੇ*।' ਪਰ ਸੰਤ ਜੀ ਨੇ ਫਿਰ ਜ਼ੋਰ ਦਿਤਾ ਕਿ ਆਪ ਨੇ ਮੇਰੇ ਮਕਾਨ ਤੇ ਨਾ ਆਉਣ ਦੀ ਖੇਚਲ ਕਰਨੀ, ਮੇਰੇ ਦਿਲ ਵਿਚ ਆਪ ਦਾ ਬਹੁਤ ਸਤਿਕਾਰ ਹੈ, ਕੋਈ ਇਕ ਮੇਰਾ ਸੰਸਾ ਸੀ, ਜੋ ਅਜ ਤੱਕ ਪੂਰਾ ਨਹੀਂ ਸੀ ਹੋਯਾ, ਆਪ ਦੀ ਰਚਨਾ ਸ੍ਰੀ ਕਲਗੀਧਰ ਚਮਤਕਾਰ ਪੜ੍ਹਨ ਤੇ ਉਹ ਬਿਲਕੁਲ ਸਾਫ ਹੋ ਗਿਆ ਹੈ ਤੇ ਮੈਂ ਬੜਾ ਸੁਖੀ ਹੋ ਗਿਆ ਹਾਂ, ਇਸ ਤਰ੍ਹਾਂ ਹੁਣ ਤੁਸੀਂ ਮੇਰੇ ਸਿਖਜਾ ਦਾਤਾ ਹੋ ਗਏ ਹੋ , ਮੈਂ ਨਹੀਂ ਚਾਹੁੰਦਾ ਕਿ ਆਪ ਨੂੰ ਮੇਰੇ ਮਕਾਨ ਤੇ ਆਉਣ ਦੀ ਖੇਚਲ ਹੋਵੇ।

ਆਪ ਨੇ ਉਤਰ ਦਿੱਤਾ, ਆਪ ਮਰੇ ਉਸਤਾਦ ਹੋ, ਸ਼ਾਗਿਰਦ ਦਾ ਫਰਜ਼ ਹੈ ਕਿ ਉਸਤਾਦ ਕੋਲ ਜਾਏ, ਨਾ ਕਿ ਉਸਤਾਦ ਨੂੰ ਖੇਚਲ ਦੇਵੇ ਤੇ ਆਪਣੇ ਘਰ ਬੁਲਾਏ।

ਸੰਤ ਜੀ ਨੇ ਜਦ ਇਹ ਡਿਠਾ ਕਿ ਹਿਨ੍ਹਾਂ ਦਾ ਪਜਾਰ ਸਤਿਕਾਰ ਮੇਰੀ ਇਛਾ ਪੂਰਨ ਨਹੀਂ ਹੋਣ ਦਿੰਦਾ ਤਾਂ ਕਿਹਾ-

'ਚਲੋ ਮੈਂ ਉਸਤਾਦ ਹੀ ਸਹੀ, ਬ-ਹੈਸੀਅਤ ਉਸਤਾਦ ਮੈਂ ਕਹਿੰਦਾ ਹਾਂ ਕਿ ਮੇਰੇ ਘਰ ਆਪ ਨੇ ਨਹੀਂ ਆਉਣਾ, ਮੈਂ ਆਪ ਤੁਹਾਨੂੰ ਮਿਲਣ ਆਯਾ ਕਰਾਂਗਾ।

ਆਪ ਚੁੱਪ ਹੋ ਗਏ, ਅਗੋਂ ਨੂੰ ਜਦ ਬੀ ਮਿਲਣਾ ਹੋਯਾ ਤਾਂ ਗਡੀ ਯਾ ਮੋਟਰ ਭੇਜ ਦੇਣੀ ਤੇ ਜਿਥੇ ਆਪ ਨੇ ਉਤਰੇ ਹੋਣਾ ਸੰਤਾਂ ਨੂੰ ਬੁਲਾ ਲੈਣਾ।

ਇਨ੍ਹਾਂ ਸੰਤਾਂ ਨੂੰ ਸ੍ਰੀ ਕਲਗੀਧਰ ਚਮਤਕਾਰ ਦੇ ਮੁਤਾਲਿਆ ਤੋਂ ਚੰਗਾ ਆਤਮਕ ਸੁਖ ਪ੍ਰਾਪਤ ਹੋਇਆ ਸੀ, ਤੇ ਇਨ੍ਹਾਂ ਨੇ ਆਪਣੀ ਤੀਬਰ ਇਛਾ ਪ੍ਰਗਟ ਕੀਤੀ ਸੀ ਕਿ ਇਸ ਰਚਨਾਂ ਦਾ ਹਿੰਦੀ ਉਲਥਾ ਜ਼ਰੂਰ ਛਾਪਿਆ ਜਾਏ। ਜਿਸ ਲਈ ਭਾਈ ਸਾਹਿਬ ਜੀ

ਨੇ ਆਪਦੀ ਵਸੀਅਤ ਦੇ ਅੰਕ ੧੩ ਵਿੱਚ ਆਪਦੇ ਟਰੱਸਟੀਆਂ ਨੂੰ ਚਮਤਕਾਰਾਂ ਦੇ ਤਰਜਮੇਂ ਹਿੰਦੀ ਵਿਚ ਕਰਾਉਣ ਲਈ ਦੋ ਹਜ਼ਾਰ ਰੁਪਏ ਖਰਚ ਕਰ ਲੈਣ ਦੀ ਸੂਚਨਾ ਦਿਤੀ ਸੀ।

* *ਇਹ ਇਕਰਾਰ ਆਪ ਨੇ ਇਉਂ ਪੂਰਾ ਕੀਤਾ ਕਿ ਇਕ ਦਿਨ ਪ੍ਰਤਿਸ਼ਟਤ ਸੱਜਣ ਦੇ ਘਰ ਆਪ ਬਹੁਤੇ ਸਜਣ ਵਿਚਕਾਰ ਸ਼ਸ਼ੋਭਤ ਸਨ ਤਾਂ ਕਿਸੇ ਸਜਣ ਨੇ ਸੰਤਾਂ ਬਾਬਤ ਕੋਈ ਗਲ ਕੀਤੀ, ਤਾਂ ਆਪ ਨੇ ਕਿਹਾ ਕਿ ਤੁਹਾਨੂੰ ਪਤਾ ਹੈ ਮੈਂ ਉਨ੍ਹਾਂ ਪਾਸ ਕਿਉਂ ਮਿਲਣ ਜਾਂਦਾ ਹਾਂ ? ਉਹ ਮੇਰੇ ਉਸਤਾਦ ਹਨ, ਮੈਂ ਕਾਵਜ ਦੇ ਗ੍ਰੰਥ ਉਨ੍ਹਾਂ ਪਾਸੋਂ ਪੜ੍ਹੇ ਹਨ।*

—o—

## ਸ੍ਰੀ ਗੁਪਾਲਾ ਰਾਉ ਤੇ ਸੁਆਮੀ ਰਾਮਦਾਸ

ਗੋਰੇ ਗੋਰੇ, ਹਸੂੰ ਹਸੂੰ ਕਰਦੇ ਮੁਖੜੇ ਵਾਲੇ ਇਕ ਮਹਾਰਾਸ਼ਟ੍ਰੀ ਵਿਦਵਾਨ, ਜਿਨ੍ਹਾਂ ਦਾ ਸ਼ੁਭ ਨਾਮ ਸ੍ਰੀ ਗੁਪਾਲਾ ਰਾਉ ਸੀ, ਕਦੇ ਖਾਲਸਾ ਕਾਲਜ ਅੰਮ੍ਰਿਤਸਰ ਦੇ ਪ੍ਰਿਸੀਪਲ ਹੁੰਦੇ ਸਨ। ਬੜੇ ਮਿੱਠ ਬੋਲੇ ਤੇ ਪਿਆਰ ਵਾਲੇ ਸੱਜਣ ਸਨ। ਓਹ ਪਹਿਲੋਂ ਡਿਹਰਾਦੂਨ ਵਿਚ ਫਾਰੈਸਟ ਕਾਲਜ ਵਿਚ ਹੁੰਦੇ ਸਨ, ਫੇਰ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਆ ਗਏ। ਇਥੋਂ ਦੇ ਪ੍ਰਿੰਸੀਪਲ ਤਦੋਂ ਸ੍ਰੀ ਮਨਮੋਹਨ ਸਿੰਘ ਜੀ ਸਨ। ਜਦੋਂ ਸ੍ਰੀ ਮਨਮੋਹਨ ਜੀ ਪ੍ਰਿੰਸੀਪਲੀ ਛੱਡਕੇ ਵਾਪਸ ਸਰਕਾਰੀ ਨੌਕਰੀ ਤੇ ਚਲੇ ਗਏ (ਜਿਥੋਂ ਉਹ ਸਰਕਾਰ ਵਲੋਂ ਖਾਲਸਾ ਕਾਲਜ ਨੂੰ ਮਾਂਗਵੇਂ ਦਿੱਤੇ ਗਏ ਸਨ) ਤਾਂ ਸ੍ਰੀ ਗੁਪਾਲਾ ਰਾਉ ਜੀ ਖਾਲਸਾ ਕਾਲਜ ਦੇ ਪ੍ਰਿੰਸੀਪਲ ਥਾਪੇ ਗਏ। ਪ੍ਰਿੰਸੀਪਲ ਸ਼ਿਪ ਦੇ ਦਿਨਾਂ ਵਿਚ ਹੀ, ਸ਼ੋਕ ਹੈ ਕਿ ਆਪ ਦਾ ਏਥੇ ਦੇਹਾਂਤ ਹੋ ਗਿਆ ਸੀ।

ਸ੍ਰੀ ਗੁਪਾਲਾ ਰਾਉ ਜੀ ਜਦੋਂ ਡਿਹਰਾਦੂਨ ਰਹਿੰਦੇ ਹੁੰਦੇ ਸਨ ਤਦੋਂ ਸਤਿਕਾਰ ਯੋਗ ਭਾਈ ਸਾਹਿਬ ਜੀ ਬੀ ਅੰਮ੍ਰਿਤਸਰੋਂ ਡਿਹਰਾਦੂਨ ਆਮ ਆਇਆ ਜਾਇਆ ਕਰਦੇ ਸਨ। ਮਾਨਯੋਗ ਡਾਕਟਰ ਬਲਬੀਰ ਸਿੰਘ ਜੀ ਡਿਹਰਾਦੂਨ ਦੀ ਇਕ ਮੰਨੀ ਪ੍ਰਮੰਨੀ ਇਲਮ ਦੋਸਤ ਚੋਟੀ ਦੀ ਵਿਦ੍ਵਤ ਵਜਕਤੀ ਸਨ ਜਿਨ੍ਹਾਂ ਦੀ ਵਸਾਤਤ ਨਾਲ ਸ੍ਰੀ ਗੁਪਾਲਾ ਰਾਉ ਜੀ ਦਾ ਮੇਲ ਭਾਈ ਸਾਹਿਬ ਜੀ ਨਾਲ ਓਥੇ ਹੋਇਆ। ਸ੍ਰੀ ਰਾਉ ਜੀ ਦੀ ਤਬੀਅਤ ਪਰਮਾਰਥ ਢੂੰਡਾਊ ਸੀ, ਜਦ ਭਾਈ ਸਾਹਿਬ ਜੀ ਨਾਲ ਮੇਲ ਹੋਇਆ ਤਾਂ ਪਰਮਾਰਥ ਪਿਆਸੀ ਆਤਮਾਂ ਨੂੰ ਗੁਰਸਿਖੀ ਤੇ ਗੁਰਬਾਣੀ ਦੀ ਅੰਮ੍ਰਿਤਮਈ ਦਾਤ ਗਜਾਤ ਤੇ ਸਿਮਰਨ ਦੀ ਸੂਝ ਭਾਈ ਸਾਹਿਬ ਤੋਂ ਪ੍ਰਾਪਤ ਹੋਈ। ਆਪ ਨੂੰ ਆਤਮਕ ਸੁਖ ਪ੍ਰਾਪਤ ਹੋਇਆ ਤੇ ਆਪ ਦਾ ਪਿਆਰ ਗੁਰੂ ਘਰ ਨਾਲ ਤੇ ਗੁਰਬਾਣੀ ਨਾਲ ਸੁਹਣਾ ਗਠ ਗਿਆ ਤੇ ਨਾਮ ਸਿਮਰਨ ਵਿਚ ਲਗ ਗਏ। ਅੰਮ੍ਰਿਤਸਰ ਆ ਕੇ ਤਾਂ ਇਹ ਸਤਿਸੰਗ ਦਾ ਰੰਗ ਮਾਨਣਾ ਨਿੱਤ ਦਾ ਕੰਮ ਹੋ ਗਿਆ ਤੇ ਆਪ ਹਰ ਰੋਜ਼ ਸ਼ਾਮ ਨੂੰ ਕਾਲਜੋਂ ਆਪਣੇ ਮੋਟਰ ਸਾਈਕਲ ਪਰ ਅਪਣੀ ਸੁਪਤਨੀ, ਜੋ ਬੀ ਆਪਣੇ ਪ੍ਰਾਣ ਪਿਆਰੇ ਪਤੀ ਵਾਂਗ ਪਰਮਾਰਥ ਦੀ ਲਗਨ ਵਾਲੀ ਬੀਬੀ ਸੀ, ਨਾਲ ਭਾਈ ਸਾਹਿਬ ਜੀ ਦੇ ਗ੍ਰਿਹ ਆਉਂਦੇ ਤੇ ਸਤਿਸੰਗ ਦਾ ਲਾਹਾ ਮਾਣਦੇ।

ਸ੍ਰੀ ਗੁਪਾਲਾ ਰਾਉ ਜੀ ਦੇ ਬੜੇ ਨੇੜੇ ਦੇ ਮੇਲੀਆਂ ਵਿਚੋਂ ਯਾ ਸੰਬੰਧੀ ਇਕ ਸਾਧੂ ਸਨ, ਜੋ ਆਪ ਪਾਸ ਆਮ ਆਉਂਦੇ ਜਾਂਦੇ ਸਨ। ਉਹਨਾਂ ਦਾ ਨਾਮ ਸੁਆਮੀ ਰਾਮਦਾਸ ਸੀ। ਇਨ੍ਹਾਂ ਨੇ ਆਪਣੀ ਯੋਬਨ ਅਵਸਥਾ ਵਿਚ ਚੰਗੀ ਉੱਚੀ ਵਿਦ੍ਯਾ ਪ੍ਰਾਪਤ ਕੀਤੀ, ਪਰ ਵੇਦਾਂਤ ਵੱਲ ਵਧੀਕ ਰੁਖ਼ ਹੋ ਜਾਣ ਕਰਕੇ ਸਾਧੂ ਹੋ ਗਏ ਤੇ ਚਿਰਕਾਲ ਯੋਗਾਭ੍ਯਾਸ ਤੇ ਕਠਨ ਤਪਸਿੱਯਾ ਕਰਦੇ ਰਹੇ। ਦੱਸਿਆ ਜਾਂਦਾ ਸੀ ਕਿ ਉਹਨਾਂ ਨੂੰ ਆਪਦੀ ਕਠਨ ਘਾਲ ਨਾਲ ਕੁਝ ਸ਼ਕਤੀ ਬੀ ਪ੍ਰਾਪਤ ਹੋ ਗਈ ਸੀ।

ਸ੍ਰੀ ਗੁਪਾਲਾ ਰਾਉ ਜੀ ਦੇ ਡਿਹਰਾਦੂਨ ਦੇ ਵਾਸ ਦੇ ਦਿਨਾਂ ਵਿਚ ਇਕ ਸੁਆਮੀ ਜੀ ਉਹਨਾਂ ਪਾਸ ਆਏ ਤਾਂ ਉਹਨਾਂ ਨੇ ਸੁਆਮੀ ਜੀ ਦਾ ਮੇਲ ਸ੍ਰੀ ਭਾਈ ਸਾਹਿਬ ਜੀ ਨਾਲ ਕਰਾਇਆ। ਸੁਆਮੀ ਜੀ ਚੰਗੇ ਤੇ ਸੱਚੇ ਘਾਲੀ ਸਨ, ਭਾਈ ਸਾਹਿਬ ਜੀ ਨੂੰ ਮਿਲ ਕੇ ਬੜੇ ਪ੍ਰਸੰਨ ਹੋਏ। ਭਾਈ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਖ਼ਸ਼ੀ ਗੁਰਸਿਖੀ ਦੀ ਪ੍ਰੇਮਾ ਭਗਤੀ ਦੇ ਟ੍ਰਾਉ ਸਨ ਤੇ ਸੁਆਮੀ ਜੀ ਸਨ ਵੇਦਾਂਤੀ ਅਤੇ ਯੋਗ ਅਭ੍ਯਾਸੀ। ਮਿਲੇ ਤਾਂ ਪਰਸਪਰ ਆਪੋ ਆਪਣੇ ਨੁਕਤਾ ਖਿਆਲ ਕਹੇ ਸੁਣੇ, ਚੰਗੇ ਪ੍ਰਭਾਵਿਤ ਹੋਏ। ਦੂਸਰੀ ਵਾਰ ਸੁਆਮੀ ਜੀ ਕਸ਼ਮੀਰ ਵਿਚ ਮਿਲੇ ਜਿੱਥੇ ਭਾਈ ਸਾਹਿਬ ਗਰਮੀਆਂ ਵਿਚ ਪਹਾੜ ਤੇ ਪਧਾਰੇ ਹੋਏ ਸਨ ਤੇ ਸ੍ਰੀ ਗੁਪਾਲਾ ਰਾਉ ਜੀ ਬੀ ਸ੍ਰੀ ਸੁਆਮੀ ਜੀ ਨਾਲ ਓਥੇ ਪਹੁੰਚ ਗਏ ਸਨ। ਫਿਰ ਕਾਲਜ ਖੁੱਲ੍ਹਣ ਕਾਰਨ ਸ੍ਰੀ ਗੁਪਾਲਾ ਰਾਉ ਜੀ ਤਾਂ ਵਾਪਸ ਅੰਮ੍ਰਿਤਸਰ ਆ ਗਏ, ਪਰ ਸੁਆਮੀ ਜੀ, ਜੋ ਜੰਗਲ ਵਿਚ ਇਕ ਕੁਟੀਆ ਵਿਚ ਏਕਾਂਤ ਵਾਸੀ ਹੋ ਰਹੇ ਸਨ, ਉਨ੍ਹਾਂ ਦੀ ਸੰਭਾਲ ਤੇ ਦੁੱਧ ਭੋਜਨ ਫਲ ਆਦਿ ਦੀ ਸੇਵਾ ਸਹਾਇਤਾ ਭਾਈ ਸਾਹਿਬ ਜੀ ਦੇ ਲੰਗਰ ਤੋਂ ਹੁੰਦੀ ਰਹੀ। ਦੋ ਤ੍ਰੈ ਬਾਰ ਫਿਰ ਮਗਰੋਂ ਸੁਆਮੀ ਜੀ ਅੰਮ੍ਰਿਤਸਰ ਆ ਕੇ ਬੀ ਮਿਲੇ ਹਨ।

ਸੁਆਮੀ ਜੀ ਦਾ ਪਤਲਾ ਤੇ ਲਿੱਸਾ ਜਿਹਾ ਸੂਖਮ ਸਰੀਰ ਸੀ, ਕੱਦ ਮਧਰਾ ਅਤੇ ਬੁੱਲ੍ਹਾਂ ਪਰ ਮੁਸਕਾਨ ਸੀ ਦੰਦ ਨਹੀਂ ਸਨ। ਅਖੀਰਲੀ ਉਮਰਾ ਵਿਚ ਭ੍ਰਮਣ ਛੋੜ ਕੇ ਕਾਨ ਅੰਗਾਦ ਰਾਮ ਨਗਰ ਵਿਖੇ ਇਕ 'ਆਨੰਦ ਆਸ਼੍ਰਮ' ਖੋਲ੍ਹ ਕੇ ਟਿਕ ਗਏ ਸਨ, ਉਥੋਂ ਇਕ ਛੋਟਾ ਜਿਹਾ ਮਾਸਕ ਪੱਤ੍ਰ 'ਵਿਜਨ' ਅੰਗਰੇਜ਼ੀ ਵਿੱਚ ਕੱਢਿਆ ਤੇ ਕੁਝ ਪੁਸਤਕਾਂ ਬੀ ਲਿਖੀਆਂ। ਆਪਣੀ ਜੀਵਨ ਕਥਾ ਬੀ 'ਵਿਜਨ ਆਫ ਗਾਡ' ਨਾਮ ਹੇਠ ਲਿਖੀ। ਉਹ ਆਪਣੇ ਆਪ ਨੂੰ ਤ੍ਰਿਤਿਯ ਪੁਰਖ ਵਿਚ ਲਿਖਿਆ ਬੋਲਿਆ ਕਰਦੇ ਸਨ*।

ਉਨ੍ਹਾਂ ਦੇ ਭਾਈ ਸਾਹਿਬ ਨਾਲ ਮੇਲ ਵੇਲੇ ਬੜੀਆਂ ਦਿਲਚਸਪ ਵਾਰਤਾਲਾਪ ਸੁਣਨ ਵਿਚ ਆਉਂਦੀਆਂ ਸਨ, ਜਿਨ੍ਹਾਂ ਵਿਚੋਂ ਇਕ ਦੋ ਯਾਦ ਰਹਿ ਗਈਆਂ ਹਨ। ਸੁਆਮੀ ਜੀ ਹਿੰਦੀ, ਪੰਜਾਬੀ ਬਹੁਤ ਘਟ ਸਮਝਦੇ ਸਨ, ਗੱਲਾਂ ਉਨ੍ਹਾਂ ਨਾਲ ਅੰਗਰੇਜ਼ੀ ਵਿਚ ਹੀ ਹੋਇਆ ਕਰਦੀਆਂ ਸਨ।

ਸ਼ੁਰੂ ਸ਼ੁਰੂ ਵਿਚ ਜਦ ਸੁਆਮੀ ਜੀ ਭਾਈ ਸਾਹਿਬ ਜੀ ਨੂੰ ਮਿਲੇ ਤਾਂ ਕਹਿਣ ਲਗੇ: ਮੈਂ ਆਪ ਦੇ ਚਿਹਰੇ ਪਰ ਕੋਈ ਅਲੌਕਿਕ ਖੇੜਾ ਤੱਕ ਕੇ ਬੜਾ ਵਿਸਮਯ ਹੋਇਆ ਹਾਂ। ਮੈਂ ਆਪਣੀ ਉਮਰ ਦਾ ਚੰਗਾ ਹਿੱਸਾ ਪੜ੍ਹਾਈ ਪਰ ਖਰਚ ਕੀਤਾ, ਵਿਦਵਾਨ ਬਣਿਆਂ ਪਰ ਜਗਤ ਵਿਚ ਸੁਖ ਨਾਂ ਦੇਖ ਕੇ ਸੁਖ ਦੀ ਤਲਾਸ਼ ਵਿਚ ਸਾਧੂ ਹੋ ਗਿਆ, ਘਾਲ

ਉਹ ਕੀਤੀ ਕਿ ਸ਼ਕਤੀ ਪ੍ਰਾਪਤ ਹੋ ਗਈ ਪਰ ਉਹ ਖੇੜਾ (Joy) ਜੋ ਆਪ ਦੇ ਚਿਹਰੇ ਤੇ ਹਰ ਵੇਲੇ ਪ੍ਰਕਾਸ਼ਦਾ ਹੈ ਤੇ ਜੋ ਹਰ ਦੇਖਣ ਤੇ ਮਿਲਣ ਵਾਲੇ ਨੂੰ, ਮੇਰੇ ਸਮੇਤ, ਖ਼ੁਸ਼ੀ ਤੇ ਰਸ ਬਖ਼ਸ਼ਦਾ ਹੈ ਉਹ ਮੈਨੂੰ ਪ੍ਰਾਪਤ ਨਾਂ ਹੋਇਆ। ਆਪ ਯੋਗੀ ਬੀ ਨਹੀਂ ਹੋ, ਗ੍ਰਿਹਸਤੀ ਹੋ, ਜਗਤ ਵਿਚ ਫਸੇ ਦਿੱਸਦੇ ਹੋ ਪਰ ਫਿਰ ਇਹ ਖੇੜਾ ਆਪ ਨੂੰ ਪ੍ਰਾਪਤ ਹੈ, ਹੈਰਾਨੀ ਹੈ, ਮੈਨੂੰ ਇਸ ਦਾ ਭੇਤ ਬਿਲਕੁਲ ਸਪਸ਼ਟ ਦੱਸਣ ਦੀ ਖੇਚਲ ਕਰਨੀ।

ਭਾਈ ਸਾਹਿਬ ਜੀ ਨੇ ਜੋ ਕੁਝ ਕਿਹਾ ਓਹ ਪੂਰੀ ਤਰ੍ਹਾਂ ਯਾਦ ਨਹੀਂ ਤੇ ਜੋ ਕੁਝ ਯਾਦ ਵੀ ਹੈ ਉਹ ਉਸ ਖ਼ੂਬਸੂਰਤੀ ਵਿਚ ਤੇ ਉਸ ਪੈਰਾਏ ਵਿਚ ਬਿਆਨ ਨਹੀਂ ਹੋ ਸਕਦਾ, ਕਿਉਂਕਿ ਕਈ ਬਾਰ ਆਪ ਕਿਸੇ ਗੱਲ ਦਾ ਉੱਤਰ ਬੜੇ ਹਸਾਉਣੇ ਢੰਗ ਵਿਚ ਦੇ ਦਿੱਤਾ ਕਰਦੇ ਸਨ। ਇਸ ਮੌਕੇ ਤੇ ਬੀ ਉਹਨਾਂ ਨੇ ਕਿਹਾ ਕਿ ਸੁਆਮੀ ਜੀ ਤੁਸੀਂ ਬੜੇ ਵਿਦਵਾਨ ਤੇ ਘਾਲੀ ਹੋ, ਪਤਾ ਨਹੀਂ ਤੁਸਾਂ ਦੀ ਤਸੱਲੀ ਮੇਰੇ ਕੁਝ ਦੱਸਣ ਨਾਲ ਹੋ ਸਕੇ ਕਿ ਨਾ, ਸਾਡੀਆਂ ਗੱਲਾਂ ਸਿੱਧੀਆਂ ਸਾਦੀਆਂ ਤੇ ਜਟਕੀਆਂ ਜਿਹੀਆਂ ਹੁੰਦੀਆਂ ਹਨ, ਤੁਸੀਂ ਪੁੱਛਿਆ ਹੈ ਸੋ ਬਿਲਾਸ ਮਾਤ੍ਰ ਦੱਸਦਾ ਹਾਂ ਕਿ ਤੁਸਾਂ ਦਾ ਮਾਰਗ ਹੈ ਅਮੀਰੀ ਦਾ ਤੇ ਮੇਰਾ  ਹੈ ਗ਼ਰੀਬੀ, ਨੰਮ੍ਰਤਾ ਦਾ। ਤੁਸਾਂ ਦੀ ਦਸ਼ਾ ਮਾਨੋ ਇਹ ਹੈ ਕਿ ਅਪਣੀ ਘਾਲ ਨਾਲ ਤੁਸੀਂ ਵਾਹਿਗੁਰੂ ਦੇ ਦਰ ਤੇ ਪਹੁੰਚ ਕੇ ਉਸ ਦਾ ਬੂਹਾ ਮੱਲ ਬੈਠੇ ਹੋ ਤੇ ਅੰਦਰ ਜਾਣ ਆਉਣ ਵਾਲਿਆਂ ਨੂੰ ਕਹਿੰਦੇ ਹੋ ਕਿ ਅੰਦਰ ਜਾਣ ਵਾਲਿਓ! ਮਹਾਰਾਜ ਅੱਗੇ ਮੇਰੀ ਸਿਫਾਰਸ਼ ਕਰੋ ਕਿ ਬਾਹਰ ਬੂਹੇ ਅੱਗੇ ਇਕ ਯੋਗੀ ਬੈਠਾ ਹੈ ਤੇ ਹੀਰੇ, ਲਾਲ, ਜਵਾਹਰ ਮੰਗਦਾ ਹੈ, ਉਸ ਨੂੰ ਇਹ ਬਖਸ਼ਿਸ਼ ਕਰੋ। ਪਰ ਮੈਂ ਉਸ ਸੁਆਮੀ ਦੇ ਘਰ ਦੇ ਪਿਛਵਾੜੇ ਵੱਲ ਬੈਠਾ ਹਾਂ, ਜਿਸ ਪਾਸੇ ਉਸ ਦਾਤੇ ਦੇ ਪ੍ਰਸ਼ਾਦ ਛਕਣ ਦਾ ਕਮਰਾ ਹੈ ਤੇ ਉਸ ਦੀ ਉਸ ਪਾਸੇ ਇਕ ਤਾਕੀ ਖੁੱਲ੍ਹਦੀ ਹੈ। ਓਥੇ ਝੋਲੀ ਅੱਡ ਕੇ ਹਮੇਸ਼ਾਂ ਇਸ ਤਾਂਘ ਵਿੱਚ ਬੈਠਾ ਰਹਿੰਦਾ ਹਾਂ ਕਿ ਜਦ ਉਹ ਪਾਤਸ਼ਾਹਾਂ ਦਾ ਪਾਤਸ਼ਾਹ ਪ੍ਰਸ਼ਾਦ ਛਕ ਚੁਕੇ ਤਾਂ ਉਸ ਦੇ ਸੇਵਕ ਜੋ ਸ਼ੀਤ ਪ੍ਰਸ਼ਾਦ ਖਿੜਕੀ ਵਿਚ ਦੀ ਬਾਹਰ ਸੁੱਟ ਦੇਂਦੇ ਹਨ, ਉਸ ਦਾ ਕੋਈ ਕਿਣਕਾ ਭੋਰਾ ਮੇਰੀ ਝੋਲੀ ਵਿੱਚ ਬੀ ਡਿਗ ਪਵੇ। ਸੋ ਜਦੋਂ ਉਸ ਦੇ ਸੇਵਕ ਉਸ ਦਾ ਸੀਤ ਪ੍ਰਸ਼ਾਦ ਬਾਹਰ ਵੀਟਦੇ ਹਨ ਤਾਂ ਕੁਝ ਬਾਹਰ ਜਾ ਪੈਂਦਾ ਹੈ, ਜੋ ਹੱਥ ਨਹੀਂ ਆਉਂਦਾ, ਪਰ ਜੋ ਕਿਣਕਾ ਮੇਰੀ ਝੋਲੀ ਵਿਚ ਆ ਡਿਗਦਾ ਹੈ, ਉਹ ਪ੍ਰਾਪਤ ਕਰਕੇ ਐਸੀ ਖੁਸ਼ੀ ਪ੍ਰਾਪਤ ਹੁੰਦੀ ਹੈ ਕਿ ਨੱਚ ਉੱਠੀਦਾ ਹੈ, ਖੁਸ਼ੀਆਂ ਵਿੱਚ ਉੱਛਲ ਉੱਛਲ ਪਈਦਾ ਹੈ ਕਿ ਅੱਜ ਉਸ ਸ਼ਹਿਨਸ਼ਾਹ ਦੇ ਦਸਤਰਖਾਨ (Royal Table) ਤੋਂ ਪਰਮ ਪਵਿਤ੍ਰ ਪ੍ਰਸਾਦ ਮਿਲਿਆ ਹੈ। ਇਹ ਉਸੇ ਸੀਤ ਪ੍ਰਸ਼ਾਦ ਦੇ ਕਿਣਕੇ ਦੀ ਪ੍ਰਾਪਤੀ ਦੀ ਖੁਸ਼ੀ ਹੈ, ਜੋ ਮੇਰੇ ਚਿਹਰੇ ਤੇ ਆਪ ਨੂੰ ਦਿੱਸਦੀ ਹੈ।

ਯੋਗੀ ਇਹ ਹਸ ਮਈ ਲਾਵੰਣਤਾ ਵਾਲੀ ਕਥਾ ਸੁਣਕੇ ਬੜਾ ਹੱਸਿਆ ਪਰ ਪੁੱਛਣ ਲਗਾ ਕਿ ਇਸ ਦਾ ਭਾਵ ਕੀਹ ਹੈ, ਇਹ ਰਾਮਦਾਸ ਦੀ ਸਮਝੇ ਨਹੀਂ ਪਿਆ। ਸੁਆਮੀ ਜੀ ਆਪਣਾ ਜ਼ਿਕਰ ਅਨਜ ਪੁਰਖ ਵਿਚ ਕੀਤਾ ਕਰਦੇ ਸਨ।

ਉੱਤਰ ਵਿਚ ਭਾਈ ਸਾਹਿਬ ਜੀ ਨੇ ਵੇਦਾਂਤ ਤੇ ਭਗਤੀ ਮਾਰਗ ਦਾ ਫਰਕ ਬੜੇ ਵਿਸਥਾਰ ਨਾਲ ਸਮਝਾਇਆ, ਅਪਣੀ ਕਥੀ ਕਥਾ ਨੂੰ ਸਪਸ਼ਟਾਉਂਦਿਆਂ ਦੱਸਿਆ ਕਿ

ਆਪ ਦੀ ਮੰਗ ਬੜੀ ਵੱਡੀ ਹੈ, ਆਪ ਨੇ ਤਾਂ ਪ੍ਰਸੰਨ ਤਾਂ ਹੀ ਹੋਣਾ ਹੈ ਜੇ ਉਹ ਮਿਲੇ ਪਰ ਮੇਰੀ ਮੰਗ ਬੜੀ ਛੋਟੀ ਤੇ ਥੋੜੀ ਹੈ, ਜਿਸ ਦਾ ਕਿਣਕਾ ਉਸ ਦੀ ਮਿਹਰ ਕਦੇ ਕਦਾਈਂ ਬਖਸ਼ ਹੀ ਦਿੰਦੀ ਹੈ, ਜਿਸ ਮੰਗ ਲਈ ਉਸ ਵਲ ਯਾਦ ਦੀ ਡੋਰੀ ਤਣੀ ਰਹਿੰਦੀ ਹੈ, ਉਹ ਯਾਦ ਦੀ ਤਣੀ ਡੋਰੀ ਰਸ ਵਿਚ ਮਗਨ ਰਖਦੀ ਹੈ ਤੇ ਜਦ ਉਸ ਦੀ ਛਹਿਬਰ ਅਪਾਰ ਹੋ ਵੱਸਦੀ ਹੈ ਤਾਂ ਉਸ ਮਿਹਰ ਦੀ ਪ੍ਰਾਪਤੀ ਦਾ ਨਸ਼ਾ ਝੱਲਿਆ ਨਹੀਂ ਜਾਂਦਾ, ਖੁਸ਼ੀਆਂ ਖੇੜਿਆਂ ਵਿਚ ਸਰਸ਼ਾਰ ਕਰ ਜਾਂਦਾ ਹੈ। ਕਮਾਈ ਵਾਲੇ ਘਾਲੀ ਨੂੰ ਆਪਣੀ ਘਾਲ ਦਾ ਮਾਣ ਹੁੰਦਾ ਹੈ ਜੋ ਹਉਂ ਦੀ ਸ਼ਕਲ ਵਿਚ ਮਨ ਉਤੇ ਛਾਇਆ ਰਹਿੰਦਾ ਹੈ। ਜੋ ਮਨ ਨੂੰ ਉਪਰ ਉਠਣ ਤੇ ਖੇੜੇ ਦੇ ਘਰ ਆਉਣ ਨਹੀਂ ਦਿੰਦਾ, ਪਰ ਗੁਰੂ ਨਾਨਕ ਦਾ ਭਗਤੀ ਮਾਰਗ ਹਉਂ ਰਹਿਤ ਨਿਰਮਾਣ ਮਾਰਗ ਹੈ। ਭਗਤੀ ਮਾਰਗ ਦੇ ਜਗਯਾਸੂ ਦੀ ਸੁਰਤਿ ਸਾਈਂ ਦੀ ਪ੍ਰੇਮ ਭਰੀ ਯਾਦ ਵਿਚ ਖਿੱਚੀ ਹੋਈ ਆਪਣੇ ਆਪ ਨਿਰਮਾਣਤਾ ਤੇ ਨਿੰਮ੍ਰਤਾ ਵਿਚ ਰਖਦੀ ਹੈ, ਫੇਰ ਓਹ ਕਰਤਾਰ ਆਪ ਆਨੰਦ ਸਰੂਪ ਹੈ, ਉਸ ਦੀ ਯਾਦ, ਅਰਥਾਤ ਨਾਮ ਸਿਮਰਨ ਬੀ ਆਨੰਦ ਸਰੂਪ ਹੈ। ਆਨੰਦ ਸਰੂਪ ਨੂੰ ਸਿਮਰਿਆਂ ਆਨੰਦ ਨੇ ਆਪੇ ਆਉਣਾ ਤੇ ਖੇੜਾ ਦਾਨ ਕਰ ਦੇਣਾ ਹੋਇਆ, ਬੱਸ ਇਹ ਭੇਤ ਹੈ ਖੇੜਾ ਪ੍ਰਾਪਤੀ ਦਾ।

ਇਕ ਹੋਰ ਵਾਕਯਾ ਅਕਸ ਮਾਤ੍ਰ ਯਾਦ ਹੈ ਕਿ ਕਲਗੀਧਰ ਪਾਤਸ਼ਾਹ ਜੀ ਦਾ ਪਵਿਤ੍ਰ ਅਵਤਾਰ ਪੁਰਬ ਸਦਾ ਵਾਂਗ ਭਾਈ ਸਾਹਿਬ ਜੀ ਦੇ ਗ੍ਰਿਹ ਮਨਾਇਆ ਜਾ ਰਿਹਾ ਸੀ। ਸਵੇਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠ ਦਾ ਭੋਗ ਪਿਆ, ਰਸਾਲ ਕੀਰਤਨ ਹੋਇਆ, ਉਪਰੰਤ ਆਈ ਸੰਗਤ ਨੂੰ ਰਸਦਾਇਕ ਅੰਮ੍ਰਿਤ ਭੋਜਨਾਂ ਭਰਪੂਰ ਗੁਰੂ ਕਾ ਲੰਗਰ ਵਰਤਾਇਆ ਗਿਆ। ਇਸ ਅਵਸਰ ਤੇ ਸ੍ਰੀ ਗੁਪਾਲਾ ਰਾਉ ਜੀ ਦੇ ਨਾਲ ਸ੍ਰੀ ਸੁਆਮੀ ਰਾਮਦਾਸ ਜੀ ਬੀ ਭਾਈ ਸਾਹਿਬ ਜੀ ਦੇ ਗ੍ਰਿਹ ਆਏ ਹੋਏ ਸਨ। ਸੁਆਮੀ ਜੀ ਨੇ ਬਾਬਾ ਜੀ ਦਾ ਪਾਠ ਬੜੇ ਪ੍ਰਸੰਨ ਚਿਤ ਸੁਣਿਆਂ, ਕੀਰਤਨ ਸ੍ਰਵਨ ਕੀਤਾ, ਭਾਵੇਂ ਮਤਲਬ ਪੂਰਾ ਨਹੀਂ ਸਮਝਦੇ ਸਨ ਪਰ ਫਿਰ ਬੀ ਜੋ ਪ੍ਰਭਾਵ, ਉਤਸ਼ਾਹ ਤੇ ਖੁਸ਼ੀ ਹਰ ਕਿਸੇ ਦੇ ਚਿਹਰੇ ਤੇ ਲਸਦੀ ਸੀ ਦੇਖ ਕੇ ਬੜੇ ਪ੍ਰਭਾਵਿਤ ਹੋਏ, ਉਸ ਪ੍ਰਭਾਵ ਦੀ ਬੜੀ ਤਾਰੀਫ ਕੀਤੀ ਤੇ ਖੁਸ਼ੀ ਪ੍ਰਗਟ ਕੀਤੀ ਤੇ ਕਹਿਣ ਲਗੇ: 'ਪਿਤਾ ਜੀ!' ਦੇਖੋ ਅੱਜ ਕਿੰਨੀ ਖੁਸ਼ੀ ਹੈ ਤੇ ਇਥੇ ਕਿੰਨਾ ਦੈਵੀ ਪ੍ਰਭਾਵ ਭਰ ਰਿਹਾ ਹੈ, ਇਸ ਵੇਲੇ ਤਾਂ ਸ਼ਾਇਦ ਸਭਨਾਂ ਵਿਚ ਵਸਦਾ ਵਾਹਿਗੁਰੂ ਸਭਨਾਂ ਨੂੰ ਦਿਸ ਪਿਆ ਹੋਵੇਗਾ ਕਿ ਹਰ ਕੋਈ ਰੱਬ ਰੂਪ ਹੈ, ਜੋ ਮੈਨੂੰ ਹਰ ਸਮੇਂ ਹਰ ਜੀਵ ਜੰਤੂ ਵਿਚ ਦਿੱਸਦਾ ਹੈ।' ਭਾਈ ਸਾਹਿਬ ਸੁਣ ਕੇ ਮੁਸਕ੍ਰਾ ਪਏ, ਪਰ ਉੱਤਰ ਕੋਈ ਨਾ ਦਿੱਤਾ।

ਸੁਆਮੀ ਜੀ ਨੇ ਫਿਰ ਪੁੱਛਿਆ: ਦੱਸੋ ਪਿਤਾ ਜੀ ! ਕੀ ਮੇਰਾ ਖਿਆਲ ਗ਼ਲਤ ਹੈ? ਕੀ ਆਪ ਨੂੰ ਅੱਜ ਹਰ ਇਕ ਰੱਬ ਰੂਪ ਨਹੀਂ [illegible]ਦਾ?'

ਆਪ ਕਹਿਣ ਲੱਗੇ: 'ਠੀਕ ਹੈ, ਜਦ ਵਾਹਿਗੁਰੂ ਹਿਰਦੇ ਵਿਚ ਵੱਸਦਾ ਹੋਵੇ ਤਾਂ ਪ੍ਰਤੱਖ ਦਿੱਸ ਪੈਂਦਾ ਹੈ ਕਿ ਉਹ ਅੰਦਰ ਵੱਸ ਰਿਹਾ ਹੈ, ਰੱਬ ਅੰਦਰ ਹੈ ਪਰ ਮੈਂ ਰੱਬ ਨਹੀਂ ਤੇ ਮੈਂ ਹਰ ਜੀਵ ਜੰਤੂ ਨੂੰ ਰੱਬ ਨਹੀਂ ਵੇਖ ਸਕਦਾ। ਸਾਰੀ ਸ੍ਰਿਸ਼ਟੀ ਮੈਂ ਉਸ ਦੀ

ਰਚਨਾ ਮੰਨਦਾ ਹਾਂ, ਤੇ ਉਸ ਦੀ ਸ੍ਰਿਸ਼ਟੀ ਵਿਚ ਖੂਬਸੂਰਤੀ ਤੱਕ ਕੇ ਮੈਨੂੰ ਉਸ ਦਾ ਪ੍ਰਕਾਸ਼ ਦਿੱਸ ਪੈਂਦਾ ਹੈ ਜੋ ਮੈਨੂੰ ਉਸੇ ਪ੍ਰਕਾਸ਼ ਦਾਤਾ ਵਿਚ ਜੋੜ ਦਿੰਦਾ ਹੈ, ਦੁਖੀ ਸ੍ਰਿਸ਼ਟੀ ਦੇਖ ਕੇ ਤਰਸ ਆਉਂਦਾ ਤੇ ਉਸ ਲਈ ਦਿਲ ਵਿਚ ਹਮਦਰਦੀ ਪ੍ਰਗਟ ਹੋ ਜਾਂਦੀ ਹੈ, ਪਰ ਮੈਂ ਹਰ ਜੀਵ ਜੰਤੂ ਨੂੰ ਰੱਬ ਨਹੀਂ ਵੇਖਦਾ ਤੇ ਵੇਖਣਾ ਚਾਹੁੰਦਾ ਬੀ ਨਹੀਂ, ਕਿਉਂ? ਇਸ ਲਈ ਕਿ ਮੇਰਾ ਵਾਹਿਗੁਰੂ ਬੜਾ ਉੱਚਾ ਹੈ ਉਹ ਪਾਤਸ਼ਾਹਾਂ ਦਾ ਪਾਤਸ਼ਾਹ ਹੈ, ਸਾਰੇ ਜਗਤ ਉਤੇ ਓਸੇ ਦੀ ਮਿਹਰ ਛਹਿਬਰ ਨਿਰਾਧਾਰ ਵੱਸ ਰਹੀ ਹੈ। ਓਹ ਜੀਵਾਂ ਨੂੰ ਜਨਮ ਦੇਂਦਾ, ਪਾਲਦਾ, ਰਖਯਾ ਕਰਦਾ ਤੇ ਫਿਰ ਲਯ ਬੀ ਕਰਦਾ ਹੈ, ਪਰ ਜੀਵ ਰੱਬ ਨਹੀਂ। ਮੈਂ ਇਕ ਖੁਰਕ ਵਾਧੇ ਕੁੱਤੇ ਤੇ ਗੰਦ ਲੱਦੇ ਖੋਤੇ ਵਿਚ ਜੇ ਉਸ ਦੀ ਸੰਭਾਵਨਾਂ ਕਰਾਂ ਤਾਂ ਮੇਰਾ ਦਿਲ ਕੰਬ ਜਾਂਦਾ ਹੈ ਤੇ ਇਸ ਨੂੰ ਉਸ ਦੀ ਅਵੱਗਯਾ ਸਮਝਦਾ ਹੈ। ਮੈਂ ਕਿਸੇ ਹਾਲਤ ਵਿਚ ਬੀ ਐਸਾ ਨਹੀਂ ਸੋਚ ਸਕਦਾ। ਮੈਨੂੰ ਤਾਂ ਉਸ ਦਾਤੇ ਨੂੰ ਉੱਚੇ ਤੋਂ ਉੱਚੇ ਤਖਤ ਤੇ ਬੈਠਾ ਤੱਕ ਕੇ ਹੀ ਚਾਉ ਚੜ੍ਹਦਾ ਹੈ।

ਅਕਾਲ ਪੁਰਖ ਤੇ ਆਪਣੇ ਪੂਜਯ ਸਤਿਗੁਰਾਂ ਲਈ ਇਸ ਤਰ੍ਹਾਂ ਦੇ ਪਿਆਰ ਤੇ ਫਖਰ ਭਰੇ ਭਾਵ ਜਦ ਭਾਈ ਸਾਹਿਬ ਜੀ ਨੇ ਕਹੇ ਤੇ ਨਾਮ ਦੀ ਮਹਿਮਾ ਵਰਣਨ ਕੀਤੀ ਤਾਂ ਸੁਆਮੀ ਜੀ ਬੀ ਝੂਮ ਗਏ। ਭਾਵੇਂ ਨਿਜ ਘਾਲ ਦੀ ਪ੍ਰਾਪਤੀ ਤੇ ਮੁੱਢਾਂ ਦਾ ਰੌ ਰੁਖ ਜੋ ਬਣ ਰਿਹਾ ਸੀ, ਉਹ ਸੁਰਤ ਉਤੇ ਵਿਸ਼ੇਸ਼ ਗਾਲਬ ਹੋ ਰਿਹਾ ਸੀ, ਫਿਰ ਬੀ ਆਪ ਉਸ ਅਭਿਆਸ ਦੇ ਨਾਲ ਨਾਮ ਸਿਮਰਨ ਦੀ ਮਹਾਨਤਾ ਵਲ ਬੀ ਝੁਕ ਗਏ। ਜਿਸ ਗੱਲ ਦਾ ਕੁਝ ਜ਼ਿਕਰ ਸ੍ਰੀ ਸੁਆਮੀ ਜੀ ਨੇ ਆਪਣੇ ਇਕ ਲੇਖ ਵਿਚ ਕੀਤਾ ਹੈ:-

Bhai Vir Singh Ji is one of the greatest poet saints of the Punjab. Ramdas is not so much concerned in this article about his poetic talent which is indeed of a very high order, as his personality as a saint. Ramdas had the privilege of having his darshan on four different occasions. On all these occasions Ramdas found him so filled with purity and peace, that his contact proved to be most inspiring and illuminating. For Ramdas he was an ideal friend, host and well-wisher during his wanderings in Kashmir and the Punjab. The last time Ramdas met him was in Bombay in 1952, after several years. This thrilling contact is still fresh in Ramdas's memory........

All the characteristics of a saintly life are embodied in our beloved Pitaji.......The one spiritual discipline he insists upon all devotees to adopt is the chanting or repetition of the Divine Nam. His faith in the Nam is wonderful. This is the legacy left behind to the succeeding generations by the great Gurus of the Sikh Religion. Bhai Vir Singh Ji is a prominent exponent of the faith which the Gurus sought to instil into the minds of their followers.

Bhai Vir Singh ji has reached the status of the highest spiritual eminence and beatitude and in the fullness of his spiritual experience, he guides those who are struggling on the path for the one sole acquisition of human life, namely the realisation of God.

*(Abhinandan Granth, Page 35-36)*

ਸ੍ਰੀ ਰਾਮਦਾਸ ਜੀ ਦੀ ਇਸ ਲਿਖਤ ਦਾ ਅਨੁਵਾਦ ਇਸ ਪ੍ਰਕਾਰ ਹੈ:-

"ਭਾਈ ਵੀਰ ਸਿੰਘ ਜੀ ਪੰਜਾਬ ਦੇ ਵਡੇ ਤੋਂ ਵਡੇ ਮਹਾਨ ਸੰਤ ਕਵੀਆਂ ਵਿਚੋਂ ਹਨ। ਰਾਮਦਾਸ ਦਾ, ਇਸ ਲੇਖ ਵਿਚ ਉਨ੍ਹਾਂ ਦੀ ਕਵਿਤਾ, ਜੋ ਉਨ੍ਹਾਂ ਦੀ ਸੰਤ ਵਜਕਤੀ ਵਾਂਗ ਹੀ ਨਿਰਸੰਸੇ ਬੜੇ ਉੱਚੇ ਪੱਧਰ ਦੀ ਹੈ, ਨਾਲ ਬਹੁਤਾ ਸੰਬੰਧ ਨਹੀਂ। ਰਾਮਦਾਸ ਨੂੰ ਅੱਡ ਅੱਡ ਸਮਿਆਂ ਤੇ ਉਨ੍ਹਾਂ ਦੇ ਚਾਰ ਬਾਰ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਤੇ ਏਨ੍ਹਾਂ ਅਵਸਰਾਂ ਪਰ ਰਾਮਦਾਸ ਨੇ ਉਨ੍ਹਾਂ ਨੂੰ ਪਵਿਤ੍ਰਤਾ ਤੇ ਪਰਮ ਸ਼ਾਂਤੀ ਵਿਚ ਸਰਸ਼ਾਰ ਡਿੱਠਾ ਤੇ ਉਨ੍ਹਾਂ ਦੀ ਸੰਗਤ ਬੜੀ ਹੀ ਉਤਸ਼ਾਹ ਭਰਨ ਵਾਲੀ ਤੇ ਪ੍ਰਕਾਸ਼ਦਾਤੀ ਤੱਕੀ। ਰਾਮਦਾਸ ਲਈ ਤਾਂ ਓਹ ਇਕ ਆਦਰਸ਼ਕ ਮਿੱਤ੍ਰ, ਪ੍ਰਾਹੁਣਚਾਰ, ਤੇ ਸ਼ੁਭ ਚਿੰਤਕ ਰਹੇ ਜਦ ਰਾਮਦਾਸ ਪੰਜਾਬ ਤੇ ਕਸ਼ਮੀਰ ਵਿਚ ਭ੍ਰਮਨ ਕਰ ਰਿਹਾ ਸੀ। ਅੰਤਲੀ ਵਾਰ ਕਈ ਸਾਲਾਂ ਬਾਅਦ ਰਾਮਦਾਸ ਉਹਨਾਂ ਨੂੰ ੧੯੫੨ ਵਿਚ ਬੰਬਈ ਮਿਲਿਆ। ਇਹ ਰੋਮਾਂਚਿਤ ਕਰਨ ਵਾਲੀ ਮਿਲਣੀ ਰਾਮਦਾਸ ਦੀ ਯਾਦ ਵਿਚ ਅਜੇ ਬੀ ਤਾਜ਼ਾ ਹੈ।.....

"ਸਾਡੇ ਪਰਮ ਪਿਆਰੇ ਪਿਤਾ ਜੀ ਦੀ ਵਯਕਤੀ ਵਿਚ ਸੰਤ ਜੀਵਨੀ ਦੇ ਸਾਰੇ ਹੀ ਆਦਰਸ਼ਕ ਉੱਚ ਚਰਿਤ੍ਰ ਮੌਜੂਦ ਹਨ।........

"ਉਹ ਇਕ ਖਾਸ ਰੂਹਾਨੀ ਸਿਖਿਆ, ਜੋ ਬੜੇ ਜ਼ੋਰ ਨਾਲ ਆਪਣੇ ਮਿਲਣ ਵਾਲਿਆਂ ਨੂੰ ਦਿੰਦੇ ਹਨ, ਉਹ ਹੈ ਵਾਹਿਗੁਰੂ ਦਾ ਨਾਮ ਸਿਮਰਨ। ਉਹਨਾਂ ਦਾ ਨਾਮ ਵਿਚ ਸਿਦਕ ਹੈਰਾਨ ਕਰਨ ਵਾਲਾ ਹੈ। ਸਿਖ ਧਰਮ ਦੇ ਮਹਾਨ ਗੁਰੂ ਸਾਹਿਬਾਂ ਦੀ ਇਹ ਨਾਮ ਪਦਾਰਥ ਆਉਣ ਵਾਲੀਆਂ ਨਸਲਾਂ ਲਈ ਪ੍ਰਦਾਨ ਕੀਤੀ ਹੋਈ ਇਕ ਸੰਪਤੀ ਹੈ। ਇਹ ਵਿਸ਼ਵਾਸ ਜੋ ਗੁਰੂ ਸਾਹਿਬ ਆਪਣੇ ਸਿਖਾਂ ਦੇ ਹਿਰਦਿਆਂ ਵਿਚ ਵਸਾਉਣਾ ਲੋਚਦੇ ਸਨ ਭਾਈ ਵੀਰ ਸਿੰਘ ਉਸ ਦੇ ਪ੍ਰਸਿੱਧ ਵਯਾਖਯਾਕਾਰ ਤੇ ਪ੍ਰਚਾਰਕ ਹਨ।..........

"ਭਾਈ ਵੀਰ ਸਿੰਘ ਆਪਣੇ ਆਤਮਕ ਤਜਰਬਿਆਂ ਵਿੱਚ ਉੱਚੀ ਆਤਮਕ ਵਸ਼ਿਸ਼ਟਤਾ ਤੇ ਦੈਵੀ ਪਰਮ ਆਨੰਦ ਦੇ ਪੱਧਰ ਦੀ ਚੋਟੀ ਤੇ ਪਹੁੰਚ ਚੁਕੇ ਹਨ। ਜੋ ਜਗਯਾਸੂ, ਜੀਵਨ ਦੀ ਸਫਲਤਾ ਤੇ ਪਰਮਾਤਮ ਪ੍ਰਾਪਤੀ ਦੇ ਮਾਰਗ ਵਿਚ ਬਾਹੁਲੀਆਂ ਮਾਰ ਰਹੇ ਹਨ, ਆਪ ਉਨ੍ਹਾਂ ਦੀ ਰਾਹਨੁਮਾਈ ਕਰਦੇ ਹਨ।"

---

* *ਸ਼ੋਕ ਹੈ ਕਿ ਸੁਆਮੀ ਰਾਮ ਦਾਸ ਜੀ ੨੫ ਜੁਲਾਈ ੧੯੬੩ ਨੂੰ ਦਿਲੀ ਦੀ ਕੁਝ ਖੇਚਲ ਹੋ ਜਾਣ ਪਿਛੋਂ ਆਪਣੇ ਆਸ਼੍ਰਮ ਵਿਚ ਦੇਹ ਤਿਆਗ ਗਏ, ੨੭ ਜੁਲਾਈ ਦੀ ਸਵੇਰ ਨੂੰ ਉਨ੍ਹਾਂ ਦੀ ਦੇਹ ਦਾ ਓਥੇ ਸਸਕਾਰ ਹੋਇਆ।*

—o—

## ਡਾ: ਰਣ ਸਿੰਘ ਜੀ ਦਾ ਭੁਲ ਬਖਸ਼ਾਉਣਾ

ਸਿੰਘ ਸਭਾ ਲਹਿਰ ਦੇ ਪ੍ਰਸਿਧ ਪ੍ਰਚਾਰਕ ਤੇ ਘਰਜਾਖ ਆਸ਼੍ਰਮ ਦੇ ਸਿਖਯਾ ਦਾਤਾ ਉਪਦੇਸ਼ਕ ਸੰਤ ਸੁੰਦਰ ਸਿੰਘ ਜੀ ਗਿਆਨੀ ਗੁਜਰਾਂ ਵਾਲੀਆ ਨੇ ਆਪਣੀ ਸਪੁਤ੍ਰੀ ਬੀਬੀ ਤੇਜ ਕੌਰ ਦਾ ਨਾਤਾ ਸਿੰਘ ਸਭਾ ਭਸੌੜ ਦੇ ਮੁਖੀ ਬਾਬੂ ਤੇਜਾ ਸਿੰਘ ਜੀ ਸਬ ਓਵਰ ਸੀਅਰ ਦੇ ਜੇਠੇ ਸਪੁਤ੍ਰ ਡਾਕਟਰ ਰਣ ਸਿੰਘ ਜੀ ਨਾਲ ਕਰ ਦਿਤਾ। ਡਾਕਟਰ ਰਣ ਸਿੰਘ ਜੀ ਤਦੋਂ M.B.B.S. ਵਿੱਚ ਪੜ੍ਹ ਰਹੇ ਸਨ। ਮਗਰੋਂ ਮਹਾਰਾਜਾ ਨਾਭਾ ਦੇ ਏ. ਡੀ. ਸੀ. ਤੇ ਫਿਰ ਉਨ੍ਹਾਂ ਦੀ ਰਿਆਸਤ ਵਿਚ ਤਹਿਸੀਲਦਾਰ, ਮੁਨਸਫ ਤੇ ਨਾਜ਼ਮ ਆਦਿ ਅਹੁਦਿਆਂ ਤੇ ਰਹੇ ਤੇ ਮਹਾਰਾਜਾ ਨਾਭਾ ਦੇ ਗਦੀਓਂ ਉਤਰਨ ਪਰ ਆਪ ਨੂੰ ਵੀ ਨੌਕਰੀ ਛੋੜਨੀ ਪਈ। ਲਿਟਰੇਰੀ ਸ਼ੌਕ ਕਾਰਨ ਆਪਣੇ ਪਿਤਾ ਦੇ ਕੰਮਾਂ ਵਿਚ ਨਾਲੋ ਨਾਲ ਹੱਥ ਵਟਾਉਂਦੇ ਰਹੇ। ਬਾਬੂ ਤੇਜਾ ਸਿੰਘ ਜੀ ਦੀ ਸਿੰਘ ਸਭਾ, ਜਿਸ ਨੂੰ ਉਨ੍ਹਾਂ ਨੇ ਪੰਚ ਖਾਲਸਾ ਦੀਵਾਨ ਤੇ ਖਾਲਸਾ ਪਾਰਲੀਮੈਂਟ ਆਦਿ ਨਾਵਾਂ ਨਾਲ ਭੂਸ਼ਿਤ ਕੀਤਾ ਹੋਇਆ ਸੀ, ਆਪਣੇ ਚਾਰ ਪੰਜ ਸਪਤਾਹਿਕ ਪੱਤ੍ਰ, ਖਾਲਸਾ ਪਾਰਲੀਮੈਂਟ ਗਜ਼ਟ, ਖਾਲਸਾ ਪੰਚਾਇਣ, ਪੰਚਾਇਣ ਮੰਜਰੀ, ਮਾਲਵਾ ਗਜ਼ਟ ਆਦਿ ਅੰਮ੍ਰਿਤਸਰ ਤੋਂ ਜਾਰੀ ਕੀਤੇ ਹੋਏ ਸਨ, ਜਿਨ੍ਹਾਂ ਦੀ ਸੰਪਾਦਕੀ ਡਾਕਟਰ ਜੀ ਦੇ ਵਿਹਲੇ ਹੋਣ ਤੇ ਪਿਤਾ ਨੇ ਓਨ੍ਹਾਂ ਨੂੰ ਸੌਂਪ ਦਿਤੀ ਸੀ। ਸਿੰਘ ਸਭਾ ਲਹਿਰ ਚਾਲੂ ਹੋਣ ਤੇ ਸਿੰਘ ਸਭਾ ਭਸੌੜ ਜਦ ਬਣੀ ਤਾਂ ਉਸੇ ਲਹਿਰ ਦੇ ਅਨੁਸਾਰੀ ਚਲਣੀ ਸ਼ੁਰੂ ਹੋਈ ਸੀ; ਮਗਰੋਂ ਬਾਬੂ ਜੀ ਨੇ ਆਪਣੀ ਇਸ ਸਭਾ ਨੂੰ ਵਿਸ਼ੇਸ਼ ਅਧਿਕਾਰਤ ਖਿਆਲ ਕੇ ਕਈ ਕਿਸਮ ਦੇ ਗੁਰਮਤ ਵਿਰੋਧੀ ਕੰਮ ਸ਼ੁਰੂ ਕਰ ਦਿਤੇ। ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਰਚੀ ਪਾਵਨ ਆਦਿ ਬੀੜ ਤੇ ਦਸਮ ਪਾਤਸ਼ਾਹ ਜੀ ਦੀ ਦਮਦਮੇ ਸਾਹਿਬ ਨੌਵੇਂ ਪਾਤਸ਼ਾਹ ਜੀ ਦੀ ਬਾਣੀ ਸ਼ਾਮਲ ਕਰ ਕੇ ਸੰਪੂਰਣ ਕੀਤੀ ਦਮਦਮੀ ਬੀੜ ਵਿਚ ਵਾਧੇ ਘਾਟੇ ਕਰਨ ਵਿਚ ਆਪਣੇ ਆਪ ਨੂੰ ਸਮਰੱਥ ਸਮਝ ਕੇ ਐਸੇ ਅਯੋਗ ਅਧਿਕਾਰ ਹੱਥ ਵਿਚ ਲੈ ਕੇ ਕਈਆਂ ਬਾਣੀਆਂ ਜੈਸੇ ਰਾਗ ਮਾਲਾ, ਭਗਤਾਂ, ਭੱਟਾਂ ਦੀ ਬਾਣੀ ਆਦਿ ਤੇ ਸੰਸੇ ਪੈਦਾ ਕਰਕੇ ਉਨ੍ਹਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਕੱਢਣ ਦਾ ਕਰਤੱਵਯ ਚੁਕਿਆ। ਤੇ ਹੋਰ ਬੀ ਗੁਰਮਤ ਰਹੁ ਰੀਤਾਂ ਵਿਚ ਨਿਜ ਮਤ ਅਨੁਸਾਰ ਅਦਲਾ ਬਦਲੀਆਂ ਕੀਤੀਆਂ, ਜਿਨ੍ਹਾਂ ਦੇ ਇਸ ਕਦਮ ਵਿਰੁਧ 'ਖਾਲਸਾ ਸਮਾਚਾਰ' ਬਾ ਦਲੀਲ ਧੜਲੇਦਾਰ ਲੇਖ ਲਗਾਤਾਰ ਲਿਖਦਾ ਰਿਹਾ। ਜਿਨ੍ਹਾਂ ਦੇ ਉਤਰ ਵਿਚ ਸਿੰਘ ਸਭਾ ਭਸੌੜ ਦੇ ਉਪ੍ਰੋਕਤ ਅਖਬਾਰ ਲਿਖਦੇ ਹੋਏ ਕਈ ਬਾਰ ਜ਼ਾਤੀਆਤ ਤੇ ਬੀ ਉਤਰਦੇ ਰਹੇ ਤੇ ਉਨ੍ਹਾਂ ਨੇ ਖਾਲਸਾ ਸਮਾਚਾਰ ਦੇ ਸੰਚਾਲਕ ਸੰਪਾਦਕ ਭਾਈ ਸਾਹਿਬ ਜੀ ਵਿਰੁੱਧ ਬੀ ਕਈ ਲੇਖ ਲਿਖੇ, ਜਦ ਕਿ, ਸੰਪਾਦਕੀ ਡਾ: ਰਣ ਸਿੰਘ ਜੀ ਕਰ ਰਹੇ ਸਨ। ਬਾਬੂ ਤੇਜਾ ਸਿੰਘ ਜੀ ਦੇ ਐਸੇ ਕਰਤੱਵਾਂ ਉਪਰ ਪੰਥਕ ਨਾਰਾਜ਼ਗੀ ਦੀ ਆਵਾਜ਼ ਬੜੀ ਜ਼ੋਰਦਾਰ ਉਠੀ, ਮਾਮਲਾ ਤਖਤ ਸ੍ਰੀ ਅਕਾਲ ਬੁੰਗੇ ਪੇਸ਼ ਹੋਇਆ, ਜਿਥੋਂ ਇਕ ਹੁਕਮਨਾਮਾ ਜਾਰੀ ਹੋ ਕੇ ਬਾਬੂ ਤੇਜਾ ਸਿੰਘ ਜੀ ਨੂੰ ਐਸੀਆਂ ਅਯੋਗ ਕਾਰਵਾਈਆਂ ਕਾਰਨ ਪੰਥ ਤੋਂ ਖਾਰਜ ਕੀਤਾ ਗਿਆ ਤੇ ਉਨ੍ਹਾਂ ਦੇ ਸਾਥੀਆਂ ਦੇ ਤਖਤ ਸਾਹਿਬਾਂ ਤੇ ਅਰਦਾਸੇ ਬੰਦ ਕੀਤੇ ਗਏ। ਅਖਬਾਰ ਉਨ੍ਹਾਂ ਦੇ ਬੰਦ ਹੋ ਗਏ ਤੇ ਡਾਕਟਰ ਜੀ ਆਪਣੇ

ਪਿਤਾ ਦੇ ਇਨ੍ਹਾਂ ਦਰਮੱਵਾਂ ਤੇ ਉਨ੍ਹਾਂ ਕਰਤੱਵਾਂ ਦੇ ਸਿਟੇ ਤੋਂ ਉਦਾਸ ਹੋ ਕੇ ਆਪਣੇ ਸਾਹੁਰਾ ਸਾਹਿਬ ਸੰਤ ਸੁੰਦਰ ਸਿੰਘ ਜੀ ਪਾਸ ਗੁਜਰਾਂ ਵਾਲੇ ਆ ਟਿਕੇ, ਰੁਜ਼ਗਾਰ ਦਾ ਵਸੀਲਾ ਡਾਕਟਰੀ ਪ੍ਰੈਕਟਿਸ ਸ਼ੁਰੂ ਕਰ ਦਿਤੀ। ਪਰ ਜੋ ਪਿਤਾ ਦੀ ਦਸ਼ਾ ਪੰਥਕ ਨਜ਼ਰਾਂ ਵਿਚ ਹੋਈ ਉਸ ਨੇ ਉਦਾਸ ਕਰ ਦਿਤਾ। ਸੁਖਮਨੀ ਸਾਹਿਬ ਦੀ 'ਸੰਤ ਕੀ ਨਿੰਦਾ' ਵਾਲੀ ਅਸਟਪਦੀ ਪੜ੍ਹਦੇ ਤਾਂ ਬੜਾ ਚਿਤ ਉਦਾਸ ਹੁੰਦਾ ਕਿ ਮੈਂ ਬੀ ਸੰਤ ਦੀ ਨਿੰਦਾ ਕੀਤੀ ਹੈ। ਇਨ੍ਹਾਂ ਹੀ ਦਿਨਾਂ ਵਿਚ ਆਪ ਦੀ ਇਕ ਛੋਟੀ ਛੇ ਸਾਲ ਦੀ ਬੱਚੀ ਜਗਦੀਸ਼ ਕੌਰ ਗੁਜ਼ਰ ਗਈ। ਇਹ ਬੱਚੀ ਮਾਂ ਬਾਪ ਨੂੰ ਬੜੀ ਪਿਆਰੀ ਤੇ ਲਾਡਲੀ ਸੀ, ਇਸ ਦੇ ਵਿਯੋਗ ਨੇ ਮਾਤਾ ਤੇਜ ਕੌਰ ਨੂੰ ਬਹੁਤ ਉਦਾਸ ਕਰ ਦਿਤਾ। ਇਕ ਜਾਣੂ ਪ੍ਰੋਫੈਸਰ, ਜੋ ਰੂਹਾਂ ਨੂੰ ਬੁਲਾਉਣ ਦੀ ਕੁਝ ਜਾਚ ਜਾਣਦਾ ਸੀ, ਨੇ ਇਨ੍ਹਾਂ ਨੂੰ ਜਾਚ ਸਿਖਾਈ ਤੇ ਇਨ੍ਹਾਂ ਨੇ ਆਪਦੀ ਬੱਚੀ ਦੀ ਰੂਹ ਨੂੰ ਬੁਲਾ ਕੇ ਉਸ ਨਾਲ ਪ੍ਰਸ਼ਨ ਉਤਰ ਕਰਨੇ ਸ਼ੁਰੂ ਕਰ ਦਿਤੇ। ਇਹ ਜੋ ਪ੍ਰਸ਼ਨ ਕਰਦੇ, ਪ੍ਰਸ਼ਨ ਕਰਤਾ ਦੇ ਹੱਥ ਕਲਮ ਹੁੰਦੀ, ਉਤਰ ਉਸ ਹੱਥੋਂ ਉਹ ਰੂਹ ਲਿਖਵਾ ਦਿੰਦੀ। ਇਨ੍ਹਾਂ ਨੇ ਆਪਣੇ ਪਿਤਾ ਬਾਬੂ ਤੇਜਾ ਸਿੰਘ ਜੀ ਦੀਆਂ ਕਾਰਵਾਈਆਂ ਬਾਰੇ ਪੁੱਛਿਆ ਤਾਂ ਰੂਹ ਨੇ ਲਿਖਾਇਆ ਕਿ ਓਹ ਗੁਰਮਤਿ ਵਿਰੋਧੀ ਕਾਰਵਾਈਆਂ ਕਰ ਰਹੇ ਹਨ, ਉਨ੍ਹਾਂ ਦੇ ਮਗਰ ਨਾ ਲਗੋ। ਜਦ ਭਾਈ ਸਾਹਿਬ ਜੀ ਬਾਰੇ ਪੁਛਿਆ ਤਾਂ ਰੂਹ ਨੇ ਦੱਸਿਆ ਕਿ ਓਹ ਬਖਸ਼ੀ ਹੋਈ ਗੁਰਮੁਖ ਰੂਹ ਹੈਨ, ਉਨ੍ਹਾਂ ਦੀ ਅਵੱਗਯਾ ਨਾ ਕਰੋ, ਜੋ ਅੱਗੇ ਕੀਤੀ ਹੈ ਉਸ ਦੀ ਭੁਲ ਬਖਸ਼ਾਓ। ਸੋ ਡਾ: ਰਣ ਸਿੰਘ ਜੀ ਗੁਰਬਾਣੀ ਪਾਠ ਵੀਚਾਰ ਵਿਚ ਵਿਸ਼ੇਸ਼ ਸਮਾ ਦਿੰਦੇ ਹੋਏ ਇਸ ਚਿੰਤਾ ਵਿੱਚ ਰਹੇ ਕਿ ਕਿਵੇਂ ਭਾਈ ਸਾਹਿਬ ਜੀ ਤੋਂ ਪਿਛਲੀ ਭੁੱਲ ਬਖਸ਼ਾਈਏ ਤੇ ਅਗੋਂ ਲਈ ਉਨ੍ਹਾਂ ਤੋਂ ਸੁਮਤਿ ਲਈਏ।

ਪ੍ਰਾਸਚਿਤ ਤੀਬਰ ਹੋਇਆ ਤਾਂ ਇਕ ਦਿਨ ਘਰ ਦਿਆਂ ਨੂੰ ਦੱਸੇ ਬਿਨਾ ਕਿ ਕਿਥੇ ਚੱਲੇ ਹਾਂ, ਸ੍ਰੀ ਅੰਮ੍ਰਿਤਸਰ ਆਏ ਤਾਂ ਮਹਾਂ ਪੁਰਖ ਜੀ ਨੂੰ ਮਿਲੇ, ਪਿਛਲੀਆਂ ਕੀਤੀਆਂ ਭੁੱਲਾਂ ਦੀ ਸਨਿਮ੍ਰ ਮੁਆਫੀ ਮੰਗੀ ਤੇ ਅਗੋਂ ਲਈ ਸਤਿ ਮਾਰਗ ਦੀ ਰਹਿਨੁਮਾਈ ਦੀ ਮੰਗ ਕੀਤੀ। ਭਾਈ ਸਾਹਿਬ ਜੀ ਨੇ ਨਾਮ ਬਾਣੀ ਦੇ ਮਾਰਗ ਤੇ ਟੁਰਨ ਦੀ ਸਿਖਯਾ ਤੇ ਅਸੀਸ ਦਿੱਤੀ।

ਦੂਜੀ ਵੇਰ ਸੰਤ ਸੁੰਦਰ ਸਿੰਘ ਜੀ ਸਮੇਤ ਡਾ: ਰਣ ਸਿੰਘ, ਬੀਬੀ ਤੇਜ ਕੌਰ ਤੇ ਇਕ ਕੁਛੜ ਦਾ ਬੱਚਾ (ਹੁਣ ਲੈਫ: ਕਰਨਲ ਦਲਜੀਤ ਸਿੰਘ), ੨੭-੨-੩੧ ਸ਼ੁਕਰਵਾਰ ਨੂੰ ਅੰਮ੍ਰਿਤਸਰ ਪਹੁੰਚੇ, ਦੋ ਦਿਨ ਇਥੇ ਰਹੇ, ਵਜ਼ੀਰ ਹਿੰਦ ਪ੍ਰੈਸ ਦੇ ਉਪਰਲੇ ਮਕਾਨ ਵਿਚ ਤੇ ਐਤਵਾਰ ਵਾਪਸ ਗੁਜਰਾਂਵਾਲੇ ਚਲੇ ਗਏ। ਡਾ: ਰਣ ਸਿੰਘ ਜੀ ਰੋਜ਼ ਆਪਣੀ ਡਾਇਰੀ ਲਿਖਿਆ ਕਰਦੇ ਸਨ। ਇਨ੍ਹਾਂ ਦਿਨਾਂ ਦੇ ਹਾਲ ਲਿਖਦੇ ਹੋਏ ਆਪ ਵਰਣਨ ਕਰਦੇ ਹਨ:-

੧੭-੧੧-੮੭ (੨੮-੨-੧੯੩੧) ਸ਼ਨੀ, ਅੰਮ੍ਰਿਤ ਵੇਲੇ ੨ ਬਜੇ ਉਠਕੇ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਦਰਸ਼ਨ ਕਰ (ਪਾਠ ਕੀਤਾ)। ਫਿਰ ਕੀਰਤਨ ਹਰਿਮੰਦਰ ਸਾਹਿਬ ਜੀ ਵਿਚ ਸੁਣਿਆ ਜੋ ਠੀਕ ਅੱਠੇ ਤੱਕ (ਅੱਠ ਬਜੇ ਤੱਕ) ਆਨੰਦ ਲਿਆ ਤੇ ਵਾਪਸ ਸਾਢੇ ਅੱਠ ਬਜੇ (ਪ੍ਰੈਸ ਉਪਰ, ਜਿਥੇ ਆਪ ਦਾ ਨਿਵਾਸ ਕਰਾਯਾ ਗਿਆ ਸੀ) ਮਕਾਨ ਤੇ ਪਹੁੰਚੇ। ਸਾਢੇ ਨੌ ਬਜੇ 'ਗੁਰਮੁਖ ਦਰਸ਼ਨ' ਹੋਏ। ਨਮਸਕਾਰ ਕੀਤੀ ਤੇ ਨੇਤ੍ਰ ਦਰਸ ਕਰਕੇ ਨਿਹਾਲ

ਹੋਏ, ਸਭ ਦੇ ਰੂਬਰੂ (ਪਿਤਾ ਜੀ, ਤੇਜ ਕੌਰ ਆਪ) ਤੇ ਹੋਰ ਖਾਸ ਪ੍ਰੇਮੀ ਦੀ ਮੌਜੂਦਗੀ ਵਿਚ ਉਚਾਰ ਹੋਇਆ।

ਨਾਮ ਹੀ ਰੱਬ ਹੈ; ਰੱਬ ਦਾ ਅਵਤਾਰ ਬੀ ਜਗਤ ਵਿਚ ਬਿਨਾਂ ਨਾਮ ਦੇ ਜੀਉਂਦਾ ਨਹੀਂ ਰਹਿ ਸਕਦਾ:-

**ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥**

ਪੁਨਾ:- **ਚਿੰਤਤ ਹੀ ਦੀਸੈ ਸਭੁ ਕੋਇ॥**

**ਚੇਤਹਿ ਏਕੁ ਤਹੀ ਸੁਖ ਹੋਇ॥**

ਅੱਠੇ ਪਹਿਰ ਚੱਕੀ ਚਲਦੀ ਹੀ ਰਹੇ। ਇਵੇਂ ਹੀ ਅੱਠੇ ਪਹਿਰ ਰਸਨਾ ਦੁਆਰਾ ਨਾਮ ਜਪਣਾ ਜ਼ਰੂਰੀ ਹੈ:-

**ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ॥**

**ਰੇ ਜਿਹਬਾ ਕਰਉ ਸਤ ਖੰਡ॥ ਜਾਮਿ ਨ ਉਚਰਸਿ ਸ੍ਰੀ ਗੋਬਿੰਦ॥**

ਸੋ ਪ੍ਰਾਣੀ ਰਸਨਾ ਨਾਲ ਅੱਠੇ ਪਹਿਰ ਜਪਦਾ ਰਹੇ, ਕਦੇ ਨ ਭੰਡ ਪੈਣ ਦੇਵੇ, (ਵਿੱਥ ਨਾ ਪਵੇ) ਭੁੱਲ ਨਾ ਵਾਪਰੇ। ਰਸਨਾ ਨੂੰ ਨਾਮ ਦੀ ਲਲਨਾ ਲਗੀ ਹੀ ਰਹੇ। ਸਾਵਧਾਨ ਰਹਿ ਕੇ ਜਪੇ। ਸਹਿਜ ਵਿਚ ਰਹਿਕੇ ਜਪੇ।

ਸਰੀਰਕ ਸਿਹਤ ਦਾ ਖਾਸ ਖਿਆਲ ਰਖੇ, ਕਬਜ਼ ਤੋਂ ਖਾਸ ਬਚੇ। ਅੰਮ੍ਰਿਤ ਵੇਲੇ ਆਂਦਰਾਂ ਸਾਫ ਨਾ ਹੋਣ ਕਰਕੇ ਇਕ ਕਿਸਮ ਦਾ ਜ਼ਹਿਰੀਲਾ ਮਾਦਾ ਸੁਰਤ ਨੂੰ ਰੋਕਦਾ ਹੈ, ਜੋ ਦਿਮਾਗ ਵਿੱਚ ਖਾਸ ਜ਼ਹਿਰੀਲਾ ਅਸਰ ਪੈਦਾ ਕਰਦਾ ਹੈ, ਜੋ ਕਿ ਭਜਨ ਵਿਚ ਖਾਸ ਵਿਘਨਕਾਰੀ ਹੁੰਦਾ ਹੈ। ਤੰਦ੍ਰਾ ਬੀ ਪੈਦਾ ਕਰਦਾ ਹੈ, ਸੋ ਇਸ ਦਾ ਭਾਰੀ ਬਚਾਉ ਚਾਹੀਏ। 'ਅਲਪ ਅਹਾਰ ਸੁਲਪਸੀ ਨਿੰਦ੍ਰਾ' ਰੱਖੇ। ਅੱਠ ਘੰਟੇ 'ਅਲਾਪ ਨਿੰਦ੍ਰਾ' ਨਾਮੀ ਦੀ ਹੈ। ਵਰਨਾ ਛੇ ਘੰਟੇ ਤੋਂ ਘੱਟ ਕਦੇ ਨਾ ਕਰੇ। ਭੋਜਨ ਸਾਦਾ, ਕਬਜ਼ ਕੁਸ਼ਾ, ਪਾਲਕ ਤੇ ਸੇਉ ਆਦਿ ਫਲ ਖਾਸ ਕਰਕੇ ਭੋਜਨ ਵਿਚ ਵਰਤੇ। ਰਸਨਾ ਦੁਆਰਾ ਨਾਮ ਜਪੇ, ਤੇ ਸਦਾ ਹਜ਼ੂਰੀ ਵਿਚ ਜਪੇ, ਸਹਿਜ ਵਿਚ ਜਪੇ, ਸਾਵਧਾਨਤਾ ਨਾਲ ਜਪੇ। ਜਪਦਿਆਂ ਬੇਸੁਰਤ ਨਾ ਹੋਵੇ। ਜਪਣ ਸਮੇਂ ਜੇ ਮਗਨਤਾ ਜਾ ਨੀਂਦ੍ਰ ਜਾਪੇ ਤੇ ਜਾਗ੍ਰਤ ਪਰ ਸਰੀਰ ਹੌਲਾ ਫੁਲਕਾ ਤਥਾ ਫੁੱਲ ਹੌਲਾ ਜਾਪੇ ਤਦ ਮਗਨਤਾ ਤੇ ਲਿਵ ਸਮਝੇ, ਜੇ ਬਦਨ ਟੁੱਟੇ ਭੱਜੇ, ਭਾਰਾ ਜਾਪੇ ਤਦ ਨੀਂਦ੍ਰ ਜੜਤਾ ਵਾਲੀ ਸਮਝੇ।

ਫਿਰ ਆਪ ਨੇ ਫੁਰਮਾਯਾ:-

ਸਾਡਾ ਫਰਜ਼ ਦਰ ਦੇ ਭੀਖਕ ਬਣਕੇ ਆਵਾਜ਼ਾਂ ਦੇਣਾ ਹੈ ਕਿ 'ਵਾਹਿਗੁਰੂ ਜੀਓ ਬੂਹਾ ਖੋਲੋ' ਅਥਵਾ 'ਵਾਹਿਗੁਰੂ ਵਾਹਿਗੁਰੂ' ਦਾ ਸਦਾ ਅਵਾਜ਼ਾ ਦੇਈ ਜਾਵੇ।

ਪੁਨਾ: ਉਸ ਦੇ ਦਰਵਾਜੇ ਤੇ ਝੋਲੀ ਅੱਡ ਕੇ ਖੜੇ ਰਹਿਣਾ ਹੈ ਤੇ ਰਸਨਾ ਨਾਲ ਅਵਾਜ਼ਾਂ ਲਗਾਤਾਰ ਦੇਈ ਜਾਣਾ ਹੈ। ਮਿਹਰ ਜਾਂ ਬਖਸ਼ਿਸ਼ ਪਰਮਾਤਮਾ ਦਾ ਆਪਣਾ ਬਿਰਦ ਹੈ। ਇਹ ਸਾਵਧਾਨਤਾ ਰੱਖਣੀ ਹੈ ਕਿ ਜਦੋਂ ਦਰ ਤੋਂ ਬਖਸ਼ਿਸ਼ ਦੀ ਮਿਹਰ ਹੋਈ ਕੁਝ

ਝੋਲੀ ਵਿਚ ਜ਼ਰੂਰ ਪੈ ਜਾਵੇ। ਉਸ ਸਮੇਂ ਜਿਨ੍ਹਾਂ ਦੀ ਝੋਲੀ ਅੱਡੀ ਹੁੰਦੀ ਹੈ ਉਹਨਾਂ ਦੀ ਝੋਲੀ ਕੁਝ ਪੈ ਜਾਂਦਾ ਹੈ ਤੇ ਦੂਸਰਿਆਂ ਦਾ ਰੇਤ ਵਿਚ ਰਲ ਜਾਂਦਾ ਹੈ। ਬਖਸ਼ਿਸ਼ ਸਭ ਤੇ ਹੁੰਦੀ ਹੈ, ਪਰ ਜੋ ਝੋਲੀ ਅੱਡੀ ਖੜੋਤੇ ਰਹਿੰਦੇ ਹਨ ਪੈਂਦਾ ਉਨ੍ਹਾਂ ਦੀ ਝੋਲੀ ਵਿੱਚ ਹੈ। ਪਰ ਸਾਂਭਦੇ ਓਹੀ ਹਨ ਜੋ ਸਾਵਧਾਨ ਰਹਿੰਦੇ ਹਨ। ਸੋ 'ਦਰ ਦੇ ਭੀਖਕ' ਸਦਾ ਬਣੇ ਰਹੋ ਤੇ ਅਵਾਜ਼ਾ ਜਾਰੀ ਰਖੋ:-

**ਦਰ ਮਾਦੇ ਠਾਢੇ ਦਰਬਾਰਿ।।**
**ਤੁਝ ਬਿਨੁ ਸੁਰਤਿ ਕਰੈ ਕੋ**
**ਮੇਰੀ ਦਰਸਨ ਦੀਜੈ ਖੋਲਿ ਕਿਵਾਰ।।**

ਪਰਮਾਤਮਾ ਦੇ ਦਰ ਤੋਂ ਮਿਹਰ ਹੁੰਦੀ ਹੈ ਜੋ 'ਫੁਹਾਰ' ਦੀ ਤਰ੍ਹਾਂ ਜਾਂ 'ਓਸ' (ਤ੍ਰੇਲ) ਦੀ ਤਰ੍ਹਾਂ ਅਰਸ਼ੋਂ, ਰੱਬੀ ਮੰਡਲੋਂ ਸਚੇ ਖੰਡੋਂ ਝਰਦੀ ਹੈ। ਸਮੇਂ, ਸਮੇਂ ਝਰਦੀ ਰਹਿੰਦੀ ਹੈ। ਸੋ ਰਸ-ਅਨੰਦ ਹੁਲਾਸ ਜਾਂ ਲਹਿਰਾਉ ਤਥਾ ਪ੍ਰੇਮ ਅਨੰਦ ਰਸ ਦਾ ਝਰਨਾ ਹੁੰਦਾ ਹੈ, ਜਿਸ ਵਿਚ ਉਮਾਹ ਤੇ ਚਾਉ ਹੁੰਦਾ ਹੈ:-

**ਉਪਜੀ ਪ੍ਰੀਤਿ ਪ੍ਰੇਮ ਰਸੁ ਚਾਉ।।**

ਏਹੀ 'ਅਨੰਦ ਤੇ ਉਮਾਹ ਹੁਲਾਸ' ਰੱਬੀ ਮਿਹਰ ਹੈ, ਇਹੀ 'ਨਾਮ ਦਾ ਰਸ' ਹੈ। ਇਹ 'ਬਰਕਤ ਤਥਾ ਝਰਨਾ' ਧੁਰ ਦਰਗਾਹੀ ਹੈ, ਜੋ ਸੱਚ ਖੰਡ ਤੋਂ ਅਵਾਜ਼ਾਂ ਦੇਣ ਵਾਲਿਆਂ ਦੀ ਝੋਲੀ ਪੈਂਦਾ ਹੈ। ਇਹੀ ਰੱਬੀ ਮਿਹਰ ਹੈ। ਏਸੇ ਦਾ ਨਾਮ ਬਖਸ਼ਿਸ਼ ਹੈ। ਮਿਹਰ ਖਾਸ ਧੁਰੀ ਦੀ ਚੀਜ਼ ਹੈ, ਜੋ ਅਸਲ ਜ਼ਿੰਦਗੀ ਹੈ, ਇਸੇ ਕਰਕੇ ਹੀ ਬੰਦਾ ਜੀਵਿਆ ਕਿਹਾ ਜਾਂਦਾ ਹੈ।

ਉਸੇ ਦਿਨ ਸ਼ਾਮ ਵੇਲੇ ਫੇਰ ਦਰਸ਼ਨ ਦਿਤੇ ੩ ਬਜੇ। ਪ੍ਰੇਮ ਭਰੇ ਉਪਦੇਸ਼ ਝਰੇ। ਫਿਰ ਕੋਠੇ ਤੇ ਜਾ ਬੈਠੇ। ਓਥੇ ਆਪਣੇ ਸਭ ਸ਼ੰਕਿਆਂ ਦੀ ਨਵਿਰਤੀ ਕੀਤੀ। ਪੁਛਿਆ ਕਿ 'ਹੁਣ ਤਾਂ ਕਿਸੇ ਕਿਸਮ ਦਾ ਸ਼ੰਕਾ ਨਹੀਂ ਜਾਂ ਦਰਮਿਆਨੀ ਰਗੜ ਨਹੀਂ ਹੈ?' ਬੇਨਤੀ ਕੀਤੀ 'ਜੀਓ ਜੀ ਹੁਣ ਕੁਝ ਨਹੀਂ ਹੈ।'

੧੮-੧੧-੮੭ (੧-੩-੧੯੩੧) ਐਤਵਾਰ ਅੰਮ੍ਰਿਤ ਵੇਲੇ ਸ੍ਰੀ ਦਰਬਾਰ ਸਾਹਿਬ ਤੋਂ ਵਾਪਸੀ ਪਰ ਸ੍ਰੀ ਗੁਰਮੁਖ ਜੀ ਨੇ ੯ ਬਜੇ ਦਰਸ਼ਨ ਦਿਤੇ, ਫੁਰਮਾਇਆ ਵਿਛੁੜੀ ਰੂਹ ਨਾਲ ਗਲਾਂ ਕਰਨੀਆਂ ਛੱਡ ਦੇਵੋ, ਨਾਮ ਬਾਣੀ ਵਿਚ ਲਗ ਕੇ ਜੀਵਨ ਸਫਲਾ ਕਰੋ। ਉਪਦੇਸ਼ ਦੇ ਦਰਮਿਆਨ ਇਕ ਦੋ ਮਿੰਟ ਨੇਤ੍ਰ ਬੰਦ ਕਰਕੇ ਫਿਰ ਖੂਬ ਪਿਆਰ ਨਾਲ ਭਰ ਕੇ ਨੇਤ੍ਰ ਮੇਰੀ ਵੱਲ ਡਿੱਠਾ, ਜਿਨ੍ਹਾਂ ਦੁਆਰੇ ਨਾਮ ਸ਼ਕਤੀ ਹਿਰਦੇ ਵਿਚ ਪ੍ਰਵੇਸ਼ੀ। ਤੇਜ ਕੌਰ ਜੀ ਦੀ ਸਿਹਤ ਬਾਬਤ ਕੁਝਕੁ ਹਦਾਇਤਾਂ ਕਰਕੇ ਹੋਰ ਸਿਖਯਾ ਦਿਤੀ। ੧੧ ਬਜੇ ਹੋਰ ਕਾਰਜ ਪਰ ਚਲੇ ਗਏ ਤੇ ਅਸਾਂ ਖੁਸ਼ੀਆਂ ਲਈਆਂ।

ਸ੍ਰੀ ਅੰਮ੍ਰਿਤਸਰ ਦੀ ਸਫਲ ਯਾਤ੍ਰਾ, ਜਿਸ ਨੇ ਸਿਮਰਨ, ਸ-ਰਸ ਸਿਮਰਨ ਵਿਚ ਆਪ ਦਾ ਚਿਤ ਪ੍ਰੋ ਦਿਤਾ ਸੀ, ਤੋਂ ਪਿਛੋਂ ਘਰ ਆ ਕੇ ਆਪ ਅੱਠੇ ਪਹਿਰ ਸਾਂਈਂ ਯਾਦ ਵਿਚ ਮਗਨ ਰਹਿਣ ਲਗ ਪਏ। ਮਨ ਦੀਆਂ ਕੁਲਫਤਾਂ ਸਭ ਦੂਰ ਹੋ ਗਈਆਂ। ਸਿਮਰਨ,

ਗੁਰਬਾਣੀ ਦਾ ਪਾਠ, ਰਾਣਾ ਸੂਰਤ ਸਿੰਘ, ਬਾਬਾ ਨੌਧ ਸਿੰਘ, ਗੁਰ ਨਾਨਕ ਚਮਤਕਾਰ, ਗੁਰ ਕਲਗੀਧਰ ਚਮਤਕਾਰ, ਆਦਿ ਦੇ ਪਠਨ ਪਾਠਨ ਵਿਚ ਹੀ ਸਮਾਂ ਸਫਲ ਕਰਦੇ, ਚਿਤ ਵਿਚ 'ਅਲਿ ਮਕਰੰਦ ਚਰਨ ਕਮਲ ਸਿਉ ਮਨੁ ਫੇਰਿ ਫੇਰਿ ਰੀਝੈ' ਗੁਰਵਾਕ ਅਨੁਸਾਰ ਡਾਢੀ ਤ੍ਰਿੱਖੀ ਖਿੱਚ ਫੇਰ ਗੁਰਮੁਖ ਜੀ ਦੇ ਦਰਸ਼ਨਾਂ ਦੀ ਸੀ, ਸੋ ਇਸੇ ਤਰ੍ਹਾਂ ਰਸ ਭਰੇ ਸਿਮਰਨ ਵਿਚ ਰੰਗੇ ਠੀਕ ੨੧ ਦਿਨ ਬਾਦ ਸਰੀਰ ਨੂੰ ਖੇਚਲ ਹੋ ਗਈ, ਤੇ ਡੇਢ ਕੁ ਮਹੀਨੇ ਦੀ ਸਰੀਰਕ ਖੇਚਲ ਵਿਚ ਪੂਰਨ ਅਡੋਲਤਾ ਤੇ ਨਾਮ ਰੰਗ ਦੀਆਂ ਚੜ੍ਹਦੀਆਂ ਕਲਾਂ ਵਿਚ ਰਹਿਕੇ ੨ ਵੈਸਾਖ ੧੯੮੭ (੪ ਮਈ ੧੯੩੧) ਨੂੰ ਸਦਾ ਲਈ ਗੁਰੂ ਗੋਦੀ ਜਾ ਬਿਰਾਜੇ। ਇਨ੍ਹਾਂ ਦੇ ਚੜ੍ਹਾਈ ਕਰ ਜਾਣ ਤੇ ਹਮਦਰਦੀ ਦਾ ਪੱਤ੍ਰ ਜੋ ਭਾਈ ਸਾਹਿਬ ਜੀ ਨੇ ਗੁਜਰਾਂਵਾਲੇ ਦੇ ਇਕ ਸੱਜਣ ਨੂੰ ਭੇਜਿਆ ਇਸ ਪ੍ਰਕਾਰ ਹੈ:-

*੧ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ॥*

ਜੀਓ ਜੀ!

ਆਪ ਦਾ ਪੱਤ੍ਰ ੬ ਦਾ ਪੁੱਜਾ, ਇਸ ਤੋਂ ਪਹਿਲੋਂ ਮੈਂ ਆਪ ਨੂੰ ਪੱਤ੍ਰ ਪਾਇਆ ਸੀ, ਪੁੱਜਾ ਹੋਸੀ।

ਭਾਈ ਰਣ ਸਿੰਘ ਜੀ ਦੇ ਚਲਾਣੇ ਦੀ ਖਬਰ ਜੋ ਆਪ ਨੇ ਲਿਖੀ ਹੈ, ਦਰਦ ਪ੍ਰਤੀਤੀ ਕਰਨ ਵਾਲੇ ਦਿਲ ਲਈ ਦਰਦਾਂ ਦੀ ਝਰਨਾਹਟ ਛੇੜਨ ਵਾਲੀ ਹੈ। ਚਿੱਤ ਆਪ ਦੇ ਪਹਿਲੇ ਖਤ ਤੋਂ ਹੀ ਉਦਾਸੀ ਮੰਨਦਾ ਸੀ, ਪਰੰਤੂ ਐਸੀਆਂ ਹੋਣਹਾਰਾਂ ਆਪੇ ਨਹੀਂ ਹੁੰਦੀਆਂ।

**ਜਰਾ ਮਰਾ ਤਾਪੁ ਸਿਰਤਿ ਸਾਪੁ ਸਭੁ ਹਰਿ ਕੈ ਵਸਿ ਹੈ**
**ਕੋਈ ਲਾਗਿ ਨ ਸਕੈ ਬਿਨੁ ਹਰਿ ਕਾ ਲਾਇਆ॥**

ਤੇ ਫਿਰ- 'ਛਨਿ ਘਾਲੇ ਸਭ ਦਿਵਸ ਸਾਸ ਨਹ ਬਢਨ ਘਟਨ ਤਿਲੁ ਸਾਰ' ਦਾ ਹੁਕਮ ਹੈ। ਇਸ ਲਈ ਵਾਹਿਗੁਰੂ ਜੀ ਦੇ ਭੈ ਤੇ ਪ੍ਰੇਮ ਵਿੱਚ ਅਸਾਂ ਪਰ ਵਿਯੋਗ ਪੀੜਾ ਨਾ ਪਵੇ ਤੇ ਵਾਲੇਵੇ ਦਾ ਰੋਣ ਅਸਾਂ ਨੂੰ ਨਾ ਮਿਲੇ। ਸਾਡੇ ਹਿਰਦੇ ਦ੍ਰਵਣ ਪਰ ਦ੍ਰਵ ਕੇ ਵਾਹਿਗੁਰੂ ਪ੍ਰੇਮ ਵਿੱਚ ਢੁਲ ਮਿਲਣ ਤੇ ਆਪਣੀ ਮੌਤ ਯਾਦ ਕਰਕੇ ਨਾਮ ਵਿਚ ਸੁਰਤ ਰਸੀਆ ਹੋ ਹੋ ਕੇ ਜਨਮ ਜਿੱਤੇ। 'ਸਭਨਾ ਮਰਣਾ ਆਇਆ' ਸਤਿਗੁਰਾਂ ਨੇ ਲਿਖਿਆ ਹੈ, ਸੋ ਕੋਈ ਅੱਗੇ ਕੋਈ ਪਿੱਛੇ, ਖੇਲ ਟੁਰੀ ਹੋਈ ਹੈ, ਵਿਯੋਗ ਦਿਨਾਂ ਦੇ ਹਨ, ਸਦਾ ਦੇ ਨਹੀਂ। ਜਦ ਇਹ ਠੀਕ ਮੰਨ ਲਵੇ ਤੇ ਸਾਈਂ ਨੂੰ ਮਿਤ੍ਰ ਸਮਝੇ ਤਾਂ 'ਮੀਤੁ ਕਰੈ ਸੋਈ ਹਮ ਮਾਨਾ॥ ਮੀਤ ਕੇ ਕਰਤਬ ਕੁਸਲ ਸਮਾਨਾ॥'

ਸੰਤ (ਸੁੰਦਰ ਸਿੰਘ) ਜੀ ਤੇ ਬੀਬੀ (ਤੇਜ ਕੌਰ) ਜੀ ਨੂੰ ਇਹ ਅੱਖਰ ਸੁਣਾ ਦੇਣੇ। ਉਨ੍ਹਾਂ ਦਾ ਸੁਭਾਵ ਘਾਲੀ ਤੇ ਭਰੋਸੇ ਵਾਲਾ ਹੈ। ਹਰ ਸੰਸਾਰਕ ਠੁਹਕਰ ਜਗਯਾਸੂ ਲਈ ਅਗਲੀ ਪਉੜੀ ਚੜ੍ਹਨ ਦੇ ਉਛਾਲੇ ਦਾ ਕੰਮ ਦਿਆ ਕਰਦੀ ਹੈ। ਭਾਣੇ ਮਿੱਠੇ ਕਰ

ਮੰਨਣੇ ਹਨ ਤੇ ਵਧੇ ਵਿਸ਼ਵਾਸ ਵਿਚ ਵਿਛੜਿਆਂ ਨੂੰ ਕੇਵਲ ਨਦੀ ਦੇ ਪਰਲੇ ਸ਼ਹਿਰ ਜਾ ਬਸੇ ਸਮਝਣਾ ਹੈ। ਜਿਥੇ ਕਦੇ ਆਪ ਭੀ ਜਾਣਾ ਹੈ। 'ਹਾਵਾ ਤੇ ਹਾਇ ਕਿਉਂ?' ਨਾਮੀਆਂ ਲਈ ਨਹੀਂ। ਕਠਨ ਹੈ ਐਸੇ ਭਾਣੇ ਦੀ ਝਾਲ, ਪਰ ਝਲਣੀ ਤੇ ਸ਼ੁਕਰ ਵਿੱਚ ਉੱਠਣਾ, ਸਿਦਕ ਵਿਚ ਵਧਣਾ, ਨਾਮ ਸਿਮਰਨ ਵਿਚ ਤਕੜੇ ਹੋਣਾ, ਇਹ ਹਨ ਗੁਰਸਿਖੀ ਦੀਆਂ ਬਾਹੀਆਂ ਜੋ ਮਾਰਨੀਆਂ ਹਨ ਅਸਾਂ ਭਵਜਲ ਦੇ ਸ਼ੋਖ ਹੁਲਾਰਿਆਂ ਵਿਚੋਂ ਤਰ ਨਿਕਲਣ ਲਈ:-

**ਨਦੀ ਤਰੰਦੜੀ ਮੈਡਾ ਖੋਜੁ ਨ ਖੁੰਭੈ ਮੰਝਿ ਮੁਹਬਤਿ ਤੇਰੀ।।**
**ਤਉ ਸਹ ਚਰਣੀ ਮੈਡਾ ਹੀਅੜਾ ਸੀਤਮੁ ਹਰਿ ਨਾਨਕ ਤੁਲਹਾ ਬੇੜੀ।।**

ਸਚਾ ਪਾਤਸ਼ਾਹ ਪਿਤਾ ਪੁਤ੍ਰੀ ਜੀ ਨੂੰ ਭਰੋਸਾ ਤੇ ਸ਼ੁਕਰ ਦਾਨ ਕਰੇ, ਨਾਮ ਵਿਚ ਰਸੀਆ ਵੱਧ ਤੋਂ ਵੱਧ ਬਣਾਵੇ। ਵਿਛੁੜੇ ਸਜਣ ਜੀ ਦੀ ਆਤਮਾ ਤੇ ਰਹਿਮਤ ਹੋਵੇ, ਗੁਰ ਸੰਗਤ ਦੀ ਰਹਿਨੁਮਾਈ ਤੇ ਗੁਰ ਸੰਗਤ ਦਾ ਨਿਵਾਸ ਮਿਲੇ।

ਮੇਰੀ ਦਿਲੀ ਹਮਦਰਦੀ ਸੰਤ ਜੀ ਤੇ ਬੀਬੀ ਜੀ ਨਾਲ ਹੈ। ਗੁਰੂ ਅੰਗ ਸੰਗ, ਆਪ ਜੀ ਨੂੰ ਤੇ ਬੀਬੀ ਜੀ ਜੋਗ ਅਸੀਸ।

ਅੰਮ੍ਰਿਤਸਰ — ਆਪ ਦਾ ਹਿਤੂ
੧੭-੫-੩੧ — ਵੀਰ ਸਿੰਘ

—o—

## ਕਰਨੀ ਤੇ ਅਕਰਨੀ ਵਾਲੇ ਸੰਤ

ਇਥੇ ਸ੍ਰੀ ਅੰਮ੍ਰਿਤਸਰ ਜੀ ਵਿਖੇ ਇਕ ਚੰਗੇ ਪ੍ਰਸਿੱਧ ਸੰਤ ਹੋ ਗੁਜ਼ਰੇ ਹਨ, ਜਿਨ੍ਹਾਂ ਬਾਬਤ ਮਸ਼ਹੂਰ ਸੀ ਕਿ ਉਹ ਬੜੇ ਹਠੀ ਤੇ ਤਪੀ ਪੁਰਸ਼ ਸਨ; ਕੁਛ ਸ਼ਕਤੀ ਬੀ ਪ੍ਰਾਪਤ ਸੀ, ਸੰਸਾਰਕ ਧੰਦਿਆਂ ਵਿਚ ਕੁਝ ਕਰਾਮਾਤਾਂ ਵੀ ਦਿਖਾਲਿਆ ਕਰਦੇ ਸਨ। ਅਨੇਕਾਂ ਸਾਧੂ, ਗ੍ਰਿਹਸਤੀ ਤੇ ਤਯਾਗੀ ਇਨ੍ਹਾਂ ਦੇ ਸੇਵਕ ਹੋ ਗਏ ਸਨ।

ਇਕ ਵਾਰ ਦੀ ਗੱਲ ਹੈ ਕਿ ਸ੍ਰੀ ਮਾਨ ਭਾਈ ਸਾਹਿਬ ਜੀ ਦੇ ਛੋਟੇ ਭਾਈ; ਭਾਈ ਜੈਰਾਜ ਸਿੰਘ ਜੀ ਨੇ ਆਪ ਜੀ ਪਾਸ ਜ਼ਿਕਰ ਕੀਤਾ ਕਿ ਅਮਕੇ ਸੰਤ ਜੀ ਆਪਣੇ ਬਾਗ* ਦੇ ਕੋਲ ਦੀ ਲੰਘੇ ਤੇ ਅੰਦਰ ਆ ਗਏ, ਮੈਨੂੰ ਕਿਹਾ ਕਿ ਜੇ ਆਗਯਾ ਦਿਓ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਫੂਲਦਾਨਾਂ ਲਈ ਇਥੋਂ ਫੁੱਲ ਲੈ ਜਾਇਆ ਕਰੀਏ। ਮੈਂ ਨਿੰਮ੍ਰਤਾ ਸਹਿਤ ਬਿਨਯ ਕੀਤੀ ਕਿ 'ਬੜੀ ਖੁਸ਼ੀ ਨਾਲ'। ਉਸ ਦਿਨ ਤੋਂ ਫੂਲ ਹਰ ਰੋਜ਼ ਉਨ੍ਹਾਂ ਦਾ ਆਦਮੀ ਲੈ ਜਾਂਦਾ ਹੈ। ਕਲ ਫਿਰ ਸੰਤ ਮਿਲੇ ਸਨ ਤੇ ਕਹਿੰਦੇ ਸਨ ਕਿ ਸੁਣਿਆ ਹੈ ਤੁਹਾਡਾ ਵੱਡਾ ਭਰਾ ਕੁਝ ਪ੍ਰਮਾਰਥਕ ਸ਼ੌਕ ਵਾਲਾ ਹੈ, ਅਸੀਂ ਉਸ ਨੂੰ ਮਿਲਣਾ ਚਾਹੁੰਦੇ ਹਾਂ। ਮੈਂ ਫਿਰ ਕਿਹਾ ਕਿ 'ਸਤਿ ਬਚਨ, ਉਹ ਆਪ ਹੀ ਆਪ ਪਾਸ ਹਾਜ਼ਰ ਹੋ ਜਾਣਗੇ।' ਇਹ ਗਲ ਸੁਣਕੇ ਭਾਈ ਸਾਹਿਬ ਜੀ ਕੁਝਕੁ ਸੋਚ ਵਿਚ ਪੈ ਗਏ ਤੇ ਫਿਰ ਬੋਲੇ ਕਿ ਪਰਮ ਪਾਵਨ ਪਿਤਾ (ਡਾਕਟਰ ਚਰਨ ਸਿੰਘ) ਜੀ ਜਿਸ ਵਕਤ ਅੰਤਮ ਸੁਆਸਾਂ ਤੇ ਸਨ,

ਤੇ ਬੋਲ ਨਹੀਂ ਸਕਦੇ ਸੇ ਤਾਂ ਮੈਨੂੰ ਇਸ਼ਾਰਾ ਕੀਤਾ ਮੈਂ ਉਨ੍ਹਾਂ ਦੇ ਬੁਲ੍ਹਾਂ ਨਾਲ ਕੰਨ ਲਾਏ, ਤਾਂ ਹੌਲੀ ਹੌਲੀ ਮੇਰੇ ਕੰਨਾਂ ਵਿਚ ਆਵਾਜ਼ ਪਈ ਕਿ 'ਬਰਖੁਰਦਾਰ, ਇਥੇ ਸ੍ਰੀ ਅੰਮ੍ਰਿਤਸਰ ਜੀ ਇਕ ਸੰਤ ਇਸ ਨਾਮ ਦੇ ਰਹਿੰਦੇ ਹਨ, ਉਨ੍ਹਾਂ ਨੂੰ ਤੂੰ ਨਾ ਮਿਲੀਂ, ਉਨ੍ਹਾਂ ਨੇ ਤੁਹਾਨੂੰ ਮਿਲਣ ਦੀ ਕੋਸ਼ਿਸ਼ ਕਰਨੀ ਹੈ ਪਰ ਤੂੰ ਬਿਲਕੁਲ ਨਾ ਮਿਲੀਂ।' ਮੈਂ ਉਸ ਵਕਤ ਤਕ ਉਨ੍ਹਾਂ ਸੰਤਾਂ ਦਾ ਅਗੇ ਨਾਮ ਬੀ ਨਹੀਂ ਸੁਣਿਆ ਸੀ। ਮੈਨੂੰ ਪਿਤਾ ਜੀ ਦੀ ਆਗਯਾ ਮਿਲੀ ਹੈ, ਜਿਨ੍ਹਾਂ ਨੇ ਕੋਈ ਗੱਲ ਸੋਚ ਕੇ ਹੀ ਇਹ ਆਗਯਾ ਦਿਤੀ ਹੈ, ਮੈਂ ਸੰਤਾਂ ਨੂੰ ਬੁਰਾ ਨਹੀਂ ਕਹਿੰਦਾ, ਨਿੰਦਯਾ ਨਹੀਂ ਕਰਦਾ, ਪ੍ਰੰਤੂ ਪਿਤਾ ਜੀਓ ਜੀ ਨੇ ਮੇਰੀ ਕੋਈ ਬਿਹਤਰੀ ਸੋਚ ਕੇ ਹੀ ਇਹ ਆਗਯਾ ਬਖਸ਼ੀ ਹੈ, ਜਿਸ ਦਾ ਉਲੰਘਣ ਮੈਂ ਕਦੇ ਬੀ ਨਹੀਂ ਕਰਾਂਗਾ। ਭਾਈ ਜੈਰਾਜ ਸਿੰਘ ਜੀ ਨੇ ਕਿਹਾ, 'ਖਿਮਾ ਕਰਨੀ ਮੈਂ ਆਪ ਨੂੰ ਸਾਧਾਂ ਸੰਤਾਂ ਦੇ ਸ਼ੌਕ ਨਾਲ ਮਿਲਣ ਵਾਲੇ ਸਮਝ ਕੇ ਵਚਨ ਦੇ ਦਿਤਾ ਸੀ, ਮੈਨੂੰ ਪਿਤਾ ਜੀ ਦੀ ਆਗਯਾ ਦਾ ਪਤਾ ਨਹੀਂ ਸੀ।'

ਇਹ ਜ਼ਿਕਰ ਆਪ ਜੀ ਨੇ ਅਪਣੀ ਰਸਨਾਂ ਤੋਂ ਕਰਨੀ ਵਾਲੇ ਸੰਤਾਂ ਦੇ ਜ਼ਿਕਰ ਵੇਲੇ ਕੀਤੇ ਸਨ ਤੇ ਜਿਸ ਨਾਲ ਬਚਨ ਹੋ ਰਹੇ ਸਨ ਉਸ ਦੇ ਪੁਛਣ ਤੇ ਕਿ ਪਛਾਣ ਕਿਸ ਤਰ੍ਹਾਂ ਹੋਵੇ ਕਿ ਕਿਹੜਾ ਸੰਤ ਕਰਨੀ ਵਾਲਾ ਹੈ, ਤਾਂ ਆਪ ਨੇ ਦਸਿਆ ਕਿ ਇਕ ਵਾਰ ਬਰ੍ਹਮਾ ਤੋਂ ਮੈਨੂੰ ਚਿੱਠੀ ਇਕ ਸਿੰਘ ਦੀ ਆਈ ਕਿ 'ਮੈਂ ਰਾਧਾ ਸੁਆਮੀ ਹੋਣ ਲਗਾ ਹਾਂ, ਜੇ ਤੁਹਾਡੇ ਕੋਲ ਕੋਈ ਕਰਨੀ ਵਾਲਾ ਸੰਤ ਹੈ ਤੇ ਮੈਨੂੰ ਉਧਰੋਂ ਜਾਣੋ ਰੋਕਣ ਦੀ ਤਾਕਤ ਰਖਦਾ ਹੈ ਤਾਂ ਦਿਖਾਓ ਤੇ ਮਿਲਾਓ, ਵੈਸੇ ਮੈਂ ਗਲਾਂ ਨਾਲ ਨਹੀਂ ਪਤੀਜਣਾ, ਮੈਂ ਗਲਾਂ ਅਗੇ ਹੀ ਬਹੁਤ ਜਾਣਦਾ ਹਾਂ।' ਅਸਾਂ ਉਸ ਨੂੰ ਲਿਖਯਾ ਕਿ 'ਇਥੇ ਆ ਜਾਹ।' ਉਹ ਆਇਆ ਮੈਂ ਉਸ ਨੂੰ ਨਾਲ ਲੈ ਕੇ ਤਰਨ ਤਾਰਨ ਭੰਗਾਲੇ ਵਾਲਿਆਂ ਦੇ ਬੁੰਗੇ ਸੰਤ ਭੋਲਾ ਸਿੰਘ ਜੀ ਪਾਸ ਪੁੱਜਾ। ਸੰਤ ਚੁਬਾਰੇ ਵਿਚ ਬੈਠੇ ਸਨ ਅਸੀਂ ਦਰਸ਼ਨ ਕਰਕੇ ਬੈਠੇ, ਫਿਰ ਸੰਤਾਂ ਨੂੰ ਕੋਈ ਕੰਮ ਪਿਆ ਤੇ ਓਹ ਉਠ ਕੇ ਹੇਠਾਂ ਚਲੇ ਗਏ। ਉਹ ਸਿੰਘ ਮੈਨੂੰ ਕਹਿਣ ਲਗਾ ਕਿ ਹੁਣ ਤੁਸੀਂ ਜਾਓ, ਮੇਰੇ ਦਿਲ ਨੂੰ ਠੰਢ ਪੈ ਗਈ ਹੈ ਦਰਸ਼ਨ ਕਰਕੇ, ਹੁਣ ਚਾਹੇ ਸੰਤ ਕੋਈ ਗਲ ਕਰਨ ਤੇ ਚਾਹੇ ਨਾ, ਮੇਰਾ ਕਾਰਜ ਹੋ ਗਿਆ ਹੈ। ਸੋ ਇਹ ਹੈ ਸੰਤਾਂ ਦੀ ਪਛਾਣ ਜਿਨ੍ਹਾਂ ਦੇ ਮਿਲਣ ਤੇ ਉਨਾਂ ਦੀ ਤਾਸੀਰ ਆਪਣੇ ਦਿਲ ਤੇ ਅਸਰ ਕਰ ਜਾਵੇ, ਠੰਢਾਂ ਪਾਵੇ ਤੇ ਸ਼ਾਂਤੀ ਦਿਵਾਵੇ ਤੇ ਨਾਮ ਚਿਤ ਆਵੇ।

ਚੁਨਾਂਚਿ ਪਿਤਾ ਜੀ ਦਾ ਉਕਤ ਸੰਤ ਵਲੋਂ ਹੋੜਨ ਦਾ ਕਾਰਨ ਛੇਤੀ ਹੀ ਪਤਾ ਲਗ ਗਿਆ ਕਿ ਸੰਤਾਂ ਦੀ ਉਨ੍ਹਾਂ ਦੇ ਸੇਵਕਾਂ ਨਾਲ, ਜਿਨ੍ਹਾਂ ਦੀ ਜਗਯਾਸਾ ਨੂੰ ਕੋਈ ਫਲ ਵਰ੍ਹਿਆਂ ਬੱਧੀ ਸੇਵਾ ਕਰਨ ਤੋਂ ਬੀ ਨਾਂ ਲਗਾ, ਇਕ ਭਾਰੀ ਲੜਾਈ ਹੋਈ ਤੇ ਸਾਰੇ ਸ਼ਹਿਰ ਵਿਚ ਅਪਜਸ ਫੈਲਿਆ। ਦੂਸਰੇ ਉਨ੍ਹਾਂ ਦੇ ਰੋਕਣ ਦਾ ਇਹ ਵੀ ਕਾਰਨ ਮੈਂ ਹੁਣ ਪ੍ਰਤੀਤ ਕਰਦਾ ਹਾਂ ਕਿ ਆਪ (ਡਾ: ਚਰਨ ਸਿੰਘ ਜੀ) ਉਨ੍ਹਾਂ ਸੰਤਾਂ ਦੇ ਵਾਕਫ ਸਨ, ਆਪ ਨੇ ਆਪਣੀ ਹੀਨ ਹਯਾਤ ਤਾਂ ਮੇਰੀ ਰਖਵਾਲੀ ਕੀਤੀ, ਹੁਣ ਚਲਾਣਾ ਨੇੜੇ ਸੀ ਇਸ ਵਾਸਤੇ ਮਿਲਣ ਦੀ ਮਨਾਹੀ ਦੀ ਆਗਯਾ ਦੇ ਦਿਤੀ।

ਕਾਰਨ ਇਹ ਹੈ ਕਿ ਜਦ ਕਿਸੇ ਦਾ ਪਿਆਰੇ ਤੋਂ ਪਿਆਰਾ ਆਧਾਰ ਗੁਜ਼ਰ ਜਾਏ

ਤਾਂ ਤਬੀਅਤ ਡੋਲ ਜਾਂਦੀ ਹੈ ਤੇ ਹੋਰ ਉਸੇ ਤਰ੍ਹਾਂ ਦਾ ਆਸਰਾ ਢੂੰਡਦੀ ਹੈ। ਭਾਈ ਸਾਹਿਬ ਜੀ ਨੂੰ ਸੰਤਾਂ ਨੂੰ ਮਿਲਣ ਦਾ ਸ਼ੌਕ ਸੀ, ਡਾਕਟਰ ਸਾਹਿਬ ਜੀ ਨੂੰ ਇਹ ਭੈ ਸੀ, ਕਿ ਬੱਚਾ ਉਸ ਦੇ ਫੰਧੇ ਨਾ ਫਸ ਜਾਵੇ, ਉਥੋਂ ਤਕਲੀਫ ਉਠਾਵੇਗਾ, ਮੁਤਲਾਸ਼ੀ ਤਬੀਅਤ ਬਹੁਤ ਛੇਤੀ ਫਸਦੀ ਹੈ। ਸੋ ਵਡਾ ਕਾਰਨ ਇਹੀ ਜਾਪਦਾ ਹੈ, ਦੇਖਣ ਵਿਚ ਬੀ ਆਪ ਜੀ ਦੇ ਰੇਹੀ ਆਯਾ ਕਿ ਅਨੇਕਾਂ ਲੋਕ ਫਸੇ, ਦੁਖ ਪਾ ਕੇ ਖਾਲੀ ਦੇ ਖਾਲੀ ਬੜੀ ਕਠਨਤਾ ਨਾਲ ਉਨ੍ਹਾਂ ਦੇ ਪੰਜੇ ਵਿਚੋਂ ਨਿਕਲੇ। ਉਨ੍ਹਾਂ ਵਿਚੋਂ ਇਕ ਸ੍ਰੀ ਮਾਨ ਸੰਤ ਸੰਗਤ ਸਿੰਘ ਜੀ ਕਮਾਲੀਏ ਵਾਲੇ ਬੀ ਸੁਣੇ ਹਨ; ਜੋ ਕਿ ਭਾਈ ਸਾਹਿਬ ਜੀ ਦੀ ਦਯਾ ਦ੍ਰਿਸ਼ਟੀ ਤੇ ਸੰਭਾਲ ਨਾਲ ਉਨ੍ਹਾਂ ਦੇ ਜਾਲ ਵਿਚੋਂ ਨਿਕਲੇ ਤੇ ਆਪ ਜੀ ਦੀ ਸੰਗਤ ਵਿਚੋਂ ਆਤਮਕ ਸ਼ਾਂਤੀ ਤੇ ਤ੍ਰਿਪਤੀ ਪ੍ਰਾਪਤ ਕੀਤੀ।

---

* *ਇਹ ਜ਼ਮੀਨ ਚਾਟੀ ਵਿੰਡ ਦਰਵਾਜ਼ਿਓਂ ਬਾਹਰ ਸੜਕ ਦੇ ਨਾਲ ਹੁੰਦੀ ਸੀ। ਜਿਸ ਵਿਚ ਕੁਝ ਫੁਲ ਬੂਟੇ ਵੀ ਲਗਾਏ ਹੋਏ ਸਨ।*

—o—

## ਹਰਖ ਸੋਗ ਵਿਚ ਭਾਣਾ ਮੰਨਣ ਵਾਲੇ

ਇਕ ਮੌਕੇ ਤੇ ਇਕ ਅਤਿ ਦੁਖੀ ਪੁਰਸ਼ ਆਪ ਪਾਸ ਆਇਆ, ਜਿਸ ਦਾ ਕੋਈ ਬੜਾ ਭਾਰੀ ਨੁਕਸਾਨ ਹੋ ਗਿਆ ਸੀ ਤੇ ਉਹ ਢਹਿੰਦੀਆਂ ਕਲਾਂ ਵਿਚ ਸੀ। ਆਪ ਜੀ ਨੇ ਬੜਾ ਧੀਰ ਦਿਲਾਸਾ ਦਿਤਾ ਤੇ ਕਿਹਾ ਕਿ ਹੰਭਲਾ ਮਾਰਕੇ ਵਾਹਿਗੁਰੂ ਜੀ ਦੀ ਰਜ਼ਾ ਵਿਚ ਰਾਜ਼ੀ ਰਹਿਣ ਦਾ ਉਦਮ ਕਰੋ, ਕਿਤੇ ਇਸ ਦੁਖ ਵਿਚ ਉਸ ਦਾ ਲੜ ਨਾ ਛੁਟ ਜਾਏ। ਉਹ ਚੰਗਿਆਈਆਂ ਦਾ ਕਰਤਾ ਹੈ; ਬੁਰਿਆਈਆਂ ਦਾ ਕਦੇ ਨਹੀਂ। ਆਪਣੇ ਸੇਵਕਾਂ ਦੇ ਸਿਰ ਤੇ ਉਸ ਦੀ ਸਦਾ ਮਿਹਰ ਵਸਦੀ ਹੈ। ਸਾਨੂੰ ਖੇਚਲ ਤੇ ਨੁਕਸਾਨ ਵਾਪਰਨ ਵੇਲੇ ਦੁਖ ਜ਼ਰੂਰ ਹੁੰਦਾ ਹੈ; ਪਰ ਕਦੇ ਇਹ ਸਮਝ ਆ ਹੀ ਜਾਂਦੀ ਹੈ ਕਿ ਉਸ ਨੇ ਜੋ ਕੀਤਾ ਸੀ ਸਾਡੇ ਭਲੇ ਲਈ ਕੀਤਾ ਸੀ, ਸੋ ਨਜ਼ਰ ਸਦਾ ਓਸੇ ਦੇ ਵਲ ਰਖ ਕੇ ਉਸ ਦੇ ਚਰਨਾਂ ਨੂੰ ਘੁੱਟ ਕੇ ਫੜੀ ਰਖਣਾ ਚਾਹੀਦਾ ਹੈ, ਤਾਕਿ ਆਪਣੀ ਖੇਚਲ ਵਿਚ ਡੋਲਣ ਤੋਂ ਬਚੇ ਰਹੀਏ। ਇਸ ਪਰ ਆਪ ਨੇ ਕੁਝ ਹੋ ਬੀਤੀਆਂ ਸਜਣ ਪੁਰਖਾਂ ਦੀਆਂ ਵਾਰਤਾਵਾਂ ਉਸ ਨੂੰ ਸੁਣਾਈਆਂ ਜੋ ਕੁਝ ਇਸ ਪ੍ਰਕਾਰ ਹਨ:

੧. ਭਾਣੇ ਪਰ ਸ਼ਾਕਰ ਇਕ ਸਿੰਘ ਜੀ, ਜਿਨ੍ਹਾਂ ਦਾ ਨਾਮ ਭਾਈ ਗੁਰਮੁਖ ਸਿੰਘ ਜੀ ਸੀ, ਸ੍ਰੀ ਅੰਮ੍ਰਿਤਸਰ ਜੀ ਵਿਚ ਚੰਗੇ ਨਾਮਣੇ ਵਾਲੇ, ਰਜ਼ਾ ਪਰ ਰਾਜ਼ੀ ਤੇ ਰੱਜੇ ਪੁੱਜੇ ਹੋ ਗੁਜ਼ਰੇ ਹਨ। ਆਪ ਬੜੇ ਸਤਿਕਾਰਤ ਕੀਰਤਨੀਏ ਸਨ, ਰਾਗੀ ਰਬਾਬੀ ਤੇ ਵੱਡੇ ਵੱਡੇ ਗਵਈਆਂ ਦੇ ਉਸਤਾਦ ਬੀ ਆਪ ਨੂੰ "ਉਸਤਾਦ ਜੀ" ਕਰ ਕੇ ਸੱਦਦੇ ਸਨ। ਇਕ ਵਾਰ ਆਪ ਬੰਗਾਲ ਵਿਚ ਵੀ ਕਿਸੇ ਸੰਗੀਤ ਦਰਬਾਰ ਵਿੱਚ ਸੱਦੇ ਗਏ ਤੇ ਓਥੋਂ ਬੜਾ ਸਨਮਾਨ ਸਤਿਕਾਰ ਤੇ ਇਨਾਮ ਲੈ ਕੇ ਆਏ ਸਨ। ਰਾਗ ਦੇ ਇਕ ਵੱਡੇ ਪੰਡਤ ਸਨ।

ਆਪ ਕਾਰ ਵਿਹਾਰ ਲਕੜਾਂ ਦਾ ਕਰਦੇ ਸਨ, ਚੋਬ ਸੌਦਾਗਰ ਸਨ। ਲੱਖਾਂ ਦੀ ਜਾਇਦਾਦ ਤਾਂ ਨਹੀਂ ਸੀ ਪਰ ਰੋਟੀ ਰੱਜ ਖਾਂਦੇ ਸਨ। ਇਕ ਵਾਰ ਮਾਲ ਡੇਡ਼ ਹਜ਼ਾਰ ਦਾ ਖਰੀਦਿਆ ਤੇ ਜੇਹਲਮ ਬੇੜੇ ਬਣਵਾ ਕੇ ਰਖਵਾ ਦਿਤਾ ਕਿ ਦਰਯਾ ਵਿੱਚ ਸੁੱਟੇ ਜਾਣ ਤਾਂ ਆ ਜਾਏ, ਆਪ ਏਥੇ ਆ ਗਏ ਸਜਣਾਂ ਮਿਤ੍ਰਾਂ ਵਿਚ ਬੈਠੇ ਸਨ ਕਿ ਜਿਹਲਮ ਤੋਂ ਕਾਰਦਾਰ ਦੀ ਤਾਰ ਆ ਗਈ ਕਿ ਦਰਿਆ ਬੜਾ ਚੜ੍ਹਿਆ ਹੈ ਤੇ ਸ਼ਤੀਰੀਆਂ ਜਿੰਨੀਆਂ ਵੀ ਕਿਨਾਰੇ ਤੇ ਪਈਆਂ ਸਨ ਸਭਨਾਂ ਦਾ ਮਾਲ ਰੁੜ੍ਹ ਗਿਆ ਹੈ। ਡੇਢ੍ਹ ਹਜ਼ਾਰ ਦਾ ਨੁਕਸਾਨ ਸੁਣ ਕੇ ਆਪ ਨਿਰਾਸਤਾ ਵਿਚ ਨਹੀਂ ਗਏ, ਸਾਹਮਣੇ ਭਾਈ ਆਗਯਾ ਸਿੰਘ ਜੀ, ਅੰਮ੍ਰਿਤਸਰ ਦੇ ਜੋ ਚੰਗੇ ਸਿਆਣੇ ਤੇ ਸਜਨ ਪੁਰਖ ਹੋ ਗੁਜ਼ਰੇ ਹਨ, ਬੈਠੇ ਸਨ, ਉਨ੍ਹਾਂ ਨੂੰ ਆਪ ਕਹਿਣ ਲਗੇ: ਧੰਨ ਸਤਿਗੁਰੂ ਹੈ ਜਿਸ ਨੇ ਇਕ ਭਾਰੀ ਭਾਰ ਹੇਠੋਂ ਮੈਨੂੰ ਕੱਢਿਆ ਹੈ, ਚੱਲ ਉੱਠ ਦਰਬਾਰ ਸਾਹਿਬ ਚਲੀਏ ਤੇ ਪੰਜ ਰੁਪਏ ਦਾ ਕੜਾਹ ਪ੍ਰਸ਼ਾਦ ਕਰਵਾਈਏ। ਭਾਈ ਆਗਯਾ ਸਿੰਘ ਜੀ ਅਗੋਂ ਬੋਲ ਨਹੀਂ ਸਨ ਸਕਦੇ, ਬਿਨਾਂ ਹੀਲ ਹੁੱਜਤ ਉਠੇ ਤੇ ਕੜਾਹ ਪ੍ਰਸ਼ਾਦ ਕਰਵਾਯਾ। ਦੋ ਹਫਤੇ ਤੋਂ ਬਾਦ ਕਾਰਦਾਰ ਦੀ ਫਿਰ ਤਾਰ ਆਈ ਕਿ ਜਿਹਲਮ ਤੋਂ ਦੋ ਮੀਲ ਹੇਠ ਆਪ ਦੇ ਮਾਲ ਵਿਚੋਂ ਪੰਜ ਸੌ ਦਾ ਮਾਲ ਦਰਯਾ ਬਰੇਤੀ ਉਤੇ ਸੁੱਟ ਗਿਆ ਹੈ। ਆਪ ਸੁਣ ਕੇ ਫਿਰ ਉਸੇ ਸ਼ੁਕਰ ਵਿੱਚ ਧੰਨ ਸਤਿਗੁਰੂ' ਬੋਲ ਉਠੇ ਤੇ ਭਾਈ ਆਗਯਾ ਸਿੰਘ ਜੀ ਨੂੰ ਕਹਿਣ ਲਗੇ, ਚੱਲ ਬਈ ਪੰਜ ਰੁਪਯੇ ਦਾ ਕੜਾਹ ਪ੍ਰਸ਼ਾਦ ਕਰਾਈਏ ਤੇ ਅਰਦਾਸ ਕਰਾਈਏ। ਉਸੇ ਤਰ੍ਹਾਂ ਇਹ ਬੀ ਕਾਰਜ ਸਿਰੇ ਚਾੜ੍ਹਿਆ ਗਿਆ। ਦੋ ਕੁ ਹਫਤੇ ਤੋਂ ਬਾਦ ਫ਼ਿਰ ਕਾਰਦਾਰ ਦਾ ਤਾਰ ਆਇਆ ਕਿ ਆਪ ਦੀ ਹਜ਼ਾਰ ਰੁਪਏ ਦੀ ਲਕੜੀ ਵੀ ਬਚ ਗਈ ਹੈ ਤੇ ਫਲਾਨੇ ਥਾਂ ਦਰਯਾ ਨੇ ਬਾਹਰ ਉਛਾਲ ਕੇ ਸਿਟ ਦਿੜੀ ਹੈ ਤੇ ਬੇੜੇ ਉਸੇ ਤਰ੍ਹਾਂ ਬੱਧੇ ਹੋਏ ਹਨ ਤੇ ਜਿਥੇ ਹੋਰਨਾਂ ਦਾ ਹਜ਼ਾਰਾਂ ਦਾ ਨੁਕਸਾਨ ਹੋ ਗਿਆ ਹੈ ਓਥੇ ਆਪ ਦੀ ਇਕ ਬੀ ਸ਼ਤੀਰੀ ਨਹੀਂ ਖਰਾਬ ਹੋਈ ਯਾ ਗੁੰਮ ਹੋਈ। ਇਤਫਾਕ ਨਾਲ ਭਾਈ ਆਗਯਾ ਸਿੰਘ ਜੀ ਬੀ ਤਦੋਂ ਓਥੇ ਕੋਲ ਹੀ ਬੈਠੇ ਸਨ, ਆਪ ਨੇ ਉਨ੍ਹਾਂ ਨੂੰ ਉਸੇ ਤਰ੍ਹਾਂ ਉਤਸ਼ਾਹ ਵਿੱਚ ਕਿਹਾ, ਕਿ ਚੱਲੋ ਭਾਈ ਆਗਯਾ ਸਿੰਘ ਜੀ ਗੁਰੂ ਦਰਬਾਰ ਚੱਲੀਏ ਤੇ ਕੜਾਹ ਪ੍ਰਸ਼ਾਦ ਪੰਜਾਂ ਰੁਪਯਾਂ ਦਾ ਕਰਾਈਏ। ਭਾਈ ਆਗਯਾ ਸਿੰਘ ਜੀ ਕਹਿਣ ਲਗੇ ਅਗੇ ਤਾਂ ਅਸੀਂ ਸਤਿ ਬਚਨ ਕਹਿ ਕੇ ਟੁਰ ਪੈਂਦੇ ਰਹੇ ਹਾਂ, ਅੱਜ ਪੁੱਛ ਕੇ ਫਿਰ ਹਿੱਲਣਾ ਹੈ ਕਿ ਕੀ ਕਾਰਨ ਹੈ ਕੜਾਹ ਪ੍ਰਸ਼ਾਦ ਕਰਾਨ ਦਾ। ਪਿਛਲਾ ਤੇ ਅੱਜ ਦਾ ਤਾਂ ਭਲਾ ਕੁਝ ਸਮਝਿਆ ਕਿ ਕੜਾਹ ਪ੍ਰਸ਼ਾਦ ਕਰਾਉਣ ਦਾ ਕੁਝ ਅਰਥ ਹੈ, ਪਰ ਸਭ ਤੋਂ ਪਹਿਲਾਂ ਕਿਉਂ ਕੜਾਹ ਪ੍ਰਸ਼ਾਦ ਕਰਾਯਾ ਗਿਆ? ਆਪ ਕਹਿਣ ਲਗੇ ਕਿ ਮਾਲ ਡੇੜ ਹਜ਼ਾਰ ਦਾ ਰੁੜ ਗਿਆ, ਮਾਲ ਤਾਂ ਗਿਆ ਪਰ ਗੁਰੂ ਕਿਉਂ ਜਾਏ, ਫੌਰਨ ਕੋਸ਼ਿਸ਼ ਕੀਤੀ ਕਿ ਕਿਸੇ ਤਰ੍ਹਾਂ ਅਫਸੋਸ ਦਾ ਭਾਵ ਚਿਤ ਵਿਚ ਆਵੇ ਹੀ ਨਾ, ਤੇ ਨਾ-ਸ਼ੁਕਰੀ ਵਲ ਤਬੀਅਤ ਜਾਏ ਹੀ ਨਾ, ਅਰਦਾਸ ਵਿਚ ਹੋ ਜਾਵਾਂ ਤੇ ਸ਼ੁਕਰ ਵਿਚ ਦ੍ਰਿੜ ਰਹਾਂ। ਇਹ ਸੀ ਕਾਰਨ ਪਹਿਲੀ ਵੇਰ ਦੇ ਅਰਦਾਸੇ ਦਾ। ਦੂਜੀ ਵੇਰ ਤੁਸੀਂ ਸਮਝਦੇ ਹੀ ਹੋ ਕਿ ਸ਼ੁਕਰ ਕੀਤਾ ਕਿ ਸਚੇ ਪਾਤਸ਼ਾਹ ਧੰਨ ਹੈ ਤੂੰ ਜਿਸ ਨੇ ਰੋਟੀ ਜੋਗਾ ਤਾਂ ਫਿਰ ਕਰ ਦਿਤਾ ਹੈ ਤੇ ਹੁਣ ਸਭ ਕੁਝ ਹੀ ਬਚਾ ਦਿਤਾ ਹੈ।

੨. ਇਕ ਸਜਣ ਭਾਈ ਬੂੜ ਸਿੰਘ ਜੀ ਹੋ ਗੁਜ਼ਰੇ ਹਨ, ਚੰਗੇ ਭਜਨੀਕ ਤੇ ਗੁਰਸਿਖੀ ਦੇ ਆਦਰਸ਼ ਦਾ ਨਮੂਨਾ ਸਨ। ਉਨ੍ਹਾਂ ਦਾ ਇਕ ਸਪੁਤ੍ਰ ਗੁਜ਼ਰ ਗਿਆ ਤਾਂ ਲੋਕ ਲਗੇ ਪਰਚਾਉਣੀਆਂ ਕਰਨ ਆਉਣ। ਆਪ ਦੀ ਹਸਤੀ ਚੂੰਕਿ ਚੰਗੀ ਸਤਿਕਾਰਿਤ ਸੀ, ਸੋ ਪੰਜ ਛੇ ਡੇਰਿਆਂ ਦੇ ਮਹੰਤ ਬੀ ਇਕ ਦਿਨ ਇਕੱਠੇ ਹੋ ਕੇ ਪਰਚਾਉਣੀ ਕਰਨ ਆ ਗਏ ਤੇ ਲਗੇ ਸ਼ੋਕ ਦੇ ਬਚਨ ਕਹਿਣ ਕਹਾਉਣ ਕਿ ਹੋਣੀ ਜਿਹੜੀ ਟਲਦੀ ਨਹੀਂ ਇਹ ਅਵਤਾਰਾਂ ਤੇ ਬੀ ਆਈ, ਫਲਾਨੇ ਤੇ ਬੀ ਆਈ, ਬੜੇ ਸ਼ੋਕ ਦੀ ਗਲ ਹੈ ਕਿ ਆਪ ਦਾ ਸਪੁੱਤ੍ਰ ਬੀ ਭਰ ਜੁਆਨੀ ਵਿੱਚ ਗੁਜ਼ਰ ਗਿਆ ਆਦਿ। ਭਾਈ ਸਾਹਿਬ ਸਾਰੀ ਗਲ ਸੁਣ ਕੇ ਕਹਿਣ ਲਗੇ, ਕਿ ਇਕ ਆਦਮੀ ਦਰਿਆ ਦੇ ਕੰਢੇ ਕੰਢੇ ਜਾ ਰਿਹਾ ਸੀ, ਇਕ ਵਾਰਗੀ ਛਲ ਜੋ ਐਸੀ ਵੱਜੀ ਕਿ ਪੈਰਾਂ ਹੇਠੋਂ ਮਿਟੀ ਧੜੰਮ ਕਰਦੀ ਦਰਿਆ ਵਿਚ ਡਿਗ ਪਈ, ਪਿਛੋਂ ਕੁਝ ਹੋਰ ਆਦਮੀ ਲੰਘੇ ਉਨ੍ਹਾਂ ਬੀ ਪਾਣੀ ਕੰਢੇ ਵਲ ਉਛਾਲਣਾ ਸ਼ੁਰੂ ਕਰ ਦਿਤਾ ਜੋ ਉਸ ਰਾਹੀ ਦੇ ਪੈਰਾਂ ਨੂੰ ਡਿਗਣ ਲਈ ਤਿਲਕਵਾਂ ਕਰਨ ਲਗਾ, ਫਿਰ ਕੁਝਕ ਮੁਹਾਣੇ ਆਏ, ਉਹ ਬੀ ਉਨ੍ਹਾਂ ਵਾਂਗ ਹੀ ਪਾਣੀ ਉਛਾਲਣ ਲਗ ਪਏ। ਇਹ ਗਲ ਕੀਕੂੰ ਬਣੀ? ਮਹਾਣਿਆਂ ਨੂੰ ਤਾਂ ਚਾਹੀਦਾ ਸੀ ਕਿ ਉਸ ਰਾਹੀ ਦੀ ਜਿੰਨੀ ਹੋ ਸਕਦੀ ਮਦਦ ਕਰਦੇ ਤੇ ਡਿੱਗਣ ਤੋਂ ਬਚਾਉਂਦੇ, ਪਰ ਉਹ ਬੀ ਡੇਗਣ ਤੇ ਲਗ ਪਏ। ਸੰਤਾਂ ਦੇ ਗਣ ਨੇ ਕਿਹਾ: ਮਹਾਰਾਜ ਸਾਨੂੰ ਆਪ ਦੇ ਇਸ ਦ੍ਰਿਸ਼ਟਾਂਤ ਦੀ ਸਮਝ ਨਹੀਂ ਪਈ, ਕ੍ਰਿਪਾ ਕਰਕੇ ਸਮਝਾਓ। ਤਾਂ ਕਹਿਣ ਲਗੇ, ਅਸੀਂ ਗ੍ਰਿਹਸਤੀ ਆਦਮੀ ਹਾਂ, ਤੇ ਸੰਸਾਰ ਦੀਆਂ ਲਹਿਰਾਂ ਵਿਚ ਜਕੜੇ ਹੋਏ ਹਾਂ, ਆਮ ਗ੍ਰਿਹਸਤੀ ਭਰਾ ਆਉਂਦੇ ਹਨ ਗੁਜ਼ਰੇ ਪਿਆਰੇ ਦਾ ਵਿਛੋੜਾ ਚਿਤਾ ਚਿਤਾ ਕੇ ਦੁਖ ਸਾਗਰ ਦੀਆਂ ਲਹਿਰਾਂ ਵਿਚ ਗੋਤੇ ਲਵਾਂਦੇ ਹਨ, ਪਰ ਆਪ ਤਾਂ ਮੁਹਾਣੇ ਹੋ, ਜਿਨ੍ਹਾਂ ਨੇ ਅਣਤਾਰੂਆਂ ਨੂੰ ਤਾਰਨਾ ਫਰਜ਼ ਸਮਝਿਆ ਹੈ, ਪਰ ਤੁਸੀਂ ਵੀ ਆ ਕੇ ਸਾਨੂੰ ਦੁਖ ਸਾਗਰ ਦੇ ਗੋਤੇ ਦੇਣੇ ਹੀ ਆ ਆਰੰਭੇ, ਬਜਾਏ ਇਸ ਦੇ ਕਿ ਆਪ ਭਾਣੇ ਤੇ ਸ਼ੁਕਰ ਵਿੱਚ ਸਾਨੂੰ ਡਾਢ ਦੇਂਦੇ ਤੇ ਤਬੀਅਤ ਨੂੰ ਚੜ੍ਹਦੀਆਂ ਕਲਾਂ ਵਿਚ ਕਰਦੇ। ਸਾਰੇ ਸੰਤ ਹੱਥ ਜੋੜ ਖੜੋਤੇ ਕਿ ਅਸਲ ਸੰਤ ਆਪ ਹੋ, ਅਸੀਂ ਤਾਂ ਨਾਮ ਮਾਤ੍ਰ ਦੇ ਸੰਤ ਹਾਂ।

ਭਾਈ ਸਾਹਿਬ ਜੀ ਨੇ ਪਹਿਲੇ ਜਦ ਸੁੰਦਰੀ ਲਿਖੀ ਹੈ ਤਾਂ ਉਨ੍ਹਾਂ ਉਹ ਪੜ੍ਹੀ, ਤੇ ਪੜ੍ਹਨ ਸਾਰ ਡਾਕਟਰ ਸਾਹਿਬ ਨੂੰ ਆ ਮਿਲੇ, ਬੜੀਆਂ ਵਧਾਈਆਂ ਦਿਤੀਆਂ ਤੇ ਬੜੇ ਖੁਸ਼ ਹੋਏ ਕਿ ਇਹ ਇਕ ਐਸੀ ਚੀਜ਼ ਬਰਖੁਰਦਾਰ ਨੇ ਲਿਖੀ ਹੈ ਜੋ ਪੰਥਕ ਜਗਾਵੇ ਵਿਚ ਪਹਿਲੀ ਚੀਜ਼ ਹੈ ਤੇ ਵਧ ਤੋਂ ਵਧ ਅਸਰ ਕਰੇਗੀ। ਫਿਰ ਆਪ ਨੇ ਜਦ ਪੰਜ ਪਉੜੀਆਂ ਦਾ ਟੀਕਾ ਲਿਖਿਆ ਤੇ ਉਹ ਉਨ੍ਹਾਂ ਪੜ੍ਹਿਆ ਤਾਂ ਫਿਰ ਆਪ, ਭਾਈ ਸਾਹਿਬ ਜੀ ਨੂੰ ਆ ਮਿਲੇ, ਲੂੰ ਲੂੰ ਪ੍ਰਸੰਨ; ਆਪਣੇ ਸਾਹਮਣੇ ਬਿਠਾਕੇ ਕਹਿਣ ਲਗੇ, 'ਸਾਖਯਾਤ ਵਿਸ਼ਨੂੰ ਦਾ ਰੂਪ ਹੈਂ, ਸਾਖਯਾਤ ਵਿਸ਼ਨੂੰ ਦਾ ਅਵਤਾਰ ਹੈਂ, ਸਾਖਯਾਤ ਵਿਸ਼ਨੂੰ ਪਿਆ ਦਿੱਸਨਾ ਹੈਂ।' ਇਸ ਤਰ੍ਹਾਂ ਲਗਾਤਾਰ ਬਾਰ ਬਾਰ ਇਹੋ ਪਦ ਕਿੰਨਾ ਹੀ ਚਿਰ ਕਹੀ ਗਏ, ਤੇ ਫਿਰ ਕਹਿਣ ਲਗੇ। 'ਦੇਖੀਂ! ਤੂੰ ਨਾ ਸਮਝੀਂ ਕਿ ਤੂੰ ਵਿਸ਼ਨੂੰ ਦਾ ਅਵਤਾਰ ਹੈਂ, ਇਹ ਤਾਂ ਮੇਰੀਆਂ ਅੱਖਾਂ ਨੂੰ ਪਿਆ ਦਿੱਸਨਾ ਏਂ। ਮੈਂ ਤੈਨੂੰ ਡੇਗਣ ਨਹੀਂ ਆਇਆ ਕਿ ਤੂੰ

ਆਪਣੇ ਆਪ ਵਿਸ਼ਨੂੰ ਦਾ ਅਵਤਾਰ ਸਮਝਕੇ ਕਲਮ ਸੰਭਾਲ ਕੇ ਰਖ ਦੇਵੇਂ, ਇਉਂ ਤਾਂ ਇਕ ਭਾਰੀ ਨੁਕਸਾਨ ਹੋ ਜਾਵੇਗਾ। ਮੈਨੂੰ ਤੂੰ ਵਿਸ਼ਨੂੰ ਦਿਸਨਾਂ ਏਂ, ਨਹੀਂ ਗੁਰੂ ਨਾਨਕ ਦੀ ਬਾਣੀ ਦਾ ਇਹ ਟੀਕਾ ਜੋ ਤੂੰ ਲਿਖਿਆ ਹੈ ਇਹ ਕੋਈ ਬੰਦਾ ਨਹੀਂ ਲਿਖ ਸਕਦਾ ਇਹ ਵਿਸ਼ਨੂੰ ਨੇ ਅਵਤਾਰ ਧਾਰ ਕੇ ਲਿਖਿਆ ਹੈ।

੩. ਭਾਈ ਬੂੜ ਸਿੰਘ ਹੋਰਾਂ ਦੀ ਇਕ ਪੁੜ੍ਰੀ ਸੀ ਤੇ ਉਹ ਵਿਆਹੀ ਵਰੀ ਹੋਈ ਸੀ ਪਰ ਸਾਹੁਰੇ ਕੁਝ ਝਗੜੇ ਵਾਲੀ ਬ੍ਰਿਤੀ ਦੇ ਹੋਣ ਕਰਕੇ ਉਨ੍ਹਾਂ ਉਸ ਨੂੰ ਉਜਾੜ ਦਿਤਾ ਤੇ ਉਹ ਪੇਕੇ ਆ ਰਹੀ। ਕੁਝ ਸਮੇਂ ਬਾਦ ਉਹ ਵਿਚਾਰੀ ਕਿਸੇ ਰੋਗ ਦਾ ਬਹਾਨਾ ਪਾ ਕੇ ਗੁਰ ਪੁਰੀ ਨੂੰ ਚੜਾਈਆਂ ਕਰ ਗਈ, ਤਦ ਕੁੜਮ ਲਗੇ ਅਪਵਾਦ ਕਰਨ। ਜਦ ਬਰਾਦਰੀ ਮਰਨੇ ਪਰ ਇਕੱਠੀ ਹੋਈ ਤਾਂ ਸਹੁਰਾ ਬੀ ਆਯਾ ਤੇ ਲਗ ਪਿਆ ਭਾਈ ਬੂੜ ਸਿੰਘ ਨੂੰ ਗਾਲਾਂ ਕੱਢਣ ਕਿ ਇਹਨਾਂ ਨੇ ਜ਼ਹਿਰ ਦੇ ਕੇ ਮਾਰੀ ਹੈ। ਜੇ ਇਨ੍ਹਾਂ ਨੇ ਮਾਰਨੀ ਹੀ ਸੀ ਤਾਂ ਅਸਾਡੇ ਘਰ ਭੇਜ ਦਿੰਦੇ ਆਦਿ ਜੋ ਕੁਝ ਚਿਤ ਆਇਆ ਬਕਿਆ। ਜਦ ਉਹ ਗਾਲਾਂ ਕੱਢ ਹਟੇ ਤਾਂ ਭਾਈ ਬੂੜ ਸਿੰਘ ਜੀ ਉਠੇ ਤੇ ਜਾ ਜੱਫੀ ਪਾਈ ਤੇ ਕਿਹਾ: ਆ ਭਰਾਵਾ ਹੁਣ ਗਲੇ ਮਿਲ ਲੈ। ਉਸ ਨੇ ਫਿਰ ਵੀ ਸਲਵਾਤਾਂ ਸੁਣਾ ਦਿਤੀਆਂ ਤਾਂ ਬਰਾਦਰੀ ਦੇ ਚੌਧਰੀਆਂ ਨੇ ਉਸ ਨੂੰ ਝਾੜ ਝਪਾੜ ਕੀਤੀ ਕਿ ਭਲਿਆ ਲੋਕਾ! ਇਹ ਕੀ ਤੂੰ ਬਕਨਾ ਹੈਂ, ਜੋ ਕੁਝ ਤੂੰ ਕਰ ਰਿਹਾ ਹੈਂ ਤੇਰੀ ਦੁਸ਼ਟਤਾ ਹੈ, ਇਕ ਤਾਂ ਤੂੰ ਪਹਿਲਾਂ ਉਨ੍ਹਾਂ ਦੀ ਧੀ ਉਜਾੜੀ, ਉਨ੍ਹਾਂ ਤੈਨੂੰ ਕੁਝ ਨਹੀਂ ਕਿਹਾ, ਹੁਣ ਉਹ ਨੇਕ ਖਸਲਤ ਬੀਬੀ ਗੁਜ਼ਰੀ ਤਾਂ ਆ ਕੇ ਗਾਲਾਂ ਕੱਢੀਆਂ, ਤੈਨੂੰ ਸ਼ਰਮ ਨਹੀਂ ਆਉਂਦੀ। ਇਤਯਾਦਿ ਝਾੜ ਪਾਕੇ ਬਰਾਦਰੀ ਨੇ ਠੰਢਾ ਕੀਤਾ। ਜਦ ਸਭ ਚਲੇ ਗਏ ਤਾਂ ਚੌਧਰੀ ਭਾਈ ਬੂੜ ਸਿੰਘ ਜੀ ਨੂੰ ਪੁੱਛਣ ਲਗੇ: ਭਾਈ ਸਾਹਿਬ ਇਹ ਕੀ ਗਲ ਹੈ? ਜਿਸ ਨੇ ਤੁਹਾਨੂੰ ਸਦਾ ਹੀ ਦੁਖ ਦਿਤਾ, ਤੁਸੀਂ ਗਾਲਾਂ ਸੁਣ ਕੇ ਉਸ ਨੂੰ ਭੀ ਜੱਫੀ ਪਾਉਣ ਉੱਠ ਟੁਰੇ। ਤਾਂ ਆਪ ਕਹਿਣ ਲਗੇ, ਚੌਧਰੀ ਜੀ ਕੁੜਮ ਸਾਕ ਭਰਾਵਾਂ ਵਰਗੇ ਹੁੰਦੇ ਹਨ ਤੇ ਗ੍ਰਿਹਸਤੀਆਂ ਦੀਆਂ ਏਹ ਬਾਹਾਂ ਹੁੰਦੀਆਂ ਹਨ, ਪਰ ਜੇ ਬਾਂਹ ਟੁੱਟ ਜਾਵੇ ਤਾਂ ਦੱਸੋ ਵੱਢ ਕੇ ਸੁੱਟ ਦੇਈਦੀ ਹੈ ਕਿ ਬੰਗਣਾ ਪਾ ਕੇ ਗਲੇ ਨਾਲ ਲਾ ਲਈਦੀ ਹੈ? ਇਹ ਬਾਂਹ ਟੁੱਟ ਰਹੀ ਸੀ, ਮੈਂ ਕੋਸ਼ਿਸ਼ ਕੀਤੀ ਸੀ ਗਲੇ ਨਾਲ ਲਾਉਣ ਦੀ।

੪. ਇਸੇ ਤਰ੍ਹਾਂ ਇਕ ਭਾਈ ਆਯਾ ਸਿੰਘ ਜੀ ਰੰਢ ਹੋਏ ਹਨ, ਉਨ੍ਹਾਂ ਦਾ ਇਕਲੌਤਾ ਪੁਤ੍ਰ ੩੫ ਸਾਲ ਦੀ ਆਯੂ ਵਿਚ ਗੁਜ਼ਰ ਗਿਆ। ਆਪ ਭਾਣੇ ਦੇ ਬੜੇ ਸ਼ਾਕਰ ਸਨ ਤੇ ਬਾਣੀ ਦੇ ਰਸੀਏ ਸੇ। ਜਦ ਆਮ ਲੋਕੀਂ ਪਰਚਾਉਣੀ ਲਈ ਆਉਂਦੇ ਤਾਂ ਯਥਾ ਯੋਗ ਹਾਂ ਹੂੰ ਕਰ ਛਡਦੇ ਪਰ ਜਦ ਸਮਝਦਾਰ ਤੇ ਗੁਰਬਾਣੀ ਦੇ ਪ੍ਰੇਮੀ ਸਾਧੂ ਸੁਭਾਵ ਉਨ੍ਹਾਂ ਪਾਸ ਜਾ ਕੇ ਅਫਸੋਸ ਪ੍ਰਗਟ ਕਰਦੇ ਤਾਂ ਆਪ ਤੁਰਸ਼ ਰੂ ਹੋ ਕੇ ਕਹਿੰਦੇ, ਭਾਈ ਸਾਹਿਬ ਮੇਰਾ ਕੀ ਨੁਕਸਾਨ ਹੋਇਆ ਹੈ? ੩੫ ਸਾਲ ਹੋਏ ਮੈਂ ਤੇ ਮੇਰੀ ਇਸਤ੍ਰੀ ਅਸੀਂ ਦੋ ਹੀ ਜਣੇ ਸਾਂ, ੩੫ ਸਾਲ ਤੋਂ ਬਾਦ ਫਿਰ ਮੈਂ ਤੇ ਮੇਰੀ ਇਸਤ੍ਰੀ ਉਸੇ ਤਰ੍ਹਾਂ ਜੀਉਂਦੇ ਜਾਗਦੇ ਹਾਂ। ੩੫ ਸਾਲਾਂ ਤੋਂ ਬਾਦ ਮੈਨੂੰ ਤਾਂ ਕੋਈ ਘਾਟਾ ਨਹੀਂ ਪਿਆ ਦਿੱਸਦਾ। ਵਿਚ ਵਿਚਾਲੇ ਕੋਈ ਬੁਲਬੁਲਾ ਉਠਿਆ ਸੀ ਉਹ ਜੇ ਲੋਪ ਹੋ ਗਿਆ ਤਾਂ ਕੀਹ। ਫਿਰ ਜੇ ਕੋਈ ਅਮਾਨਤ

ਉਸ ਦਾਤੇ ਨੇ ਭੇਜੀ ਸੀ ਤੇ ਮੇਰੀ ਅਪਣੱਤ ਉਸ ਵਿਚ ਪਾਈ ਸੀ ਤੇ ਫਿਰ ਉਸ ਨੇ ਸੱਦ ਲਈ, ਉਹ ਰੂਹ ਗੁਰ ਕੇ ਹਜ਼ੂਰ ਜਿਥੋਂ ਵਿਛੁੜ ਕੇ ਆਈ ਸੀ ਮੁੜ ਉਥੇ ਪੁਜ ਗਈ ਤਾਂ ਹੋਇਆ ਕੀਹ? ਮੇਰੀ ਚੀਜ਼ ਜੋ ਸੱਚੇ ਪਾਤਸ਼ਾਹ ਦੀ ਦਰਗਾਹ ਵਿਚ ਕਬੂਲ ਹੋਈ ਹੈ ਤਾਂ ਤੁਹਾਨੂੰ ਕਾਹਦਾ ਦੁਖ, ਮੇਰੇ ਨਾਲ ਰਲ ਕੇ ਰਜ਼ਾ ਵਿਚ ਰਾਜ਼ੀ ਹੋਵੋ, ਅਰਦਾਸ ਵਿਚ ਲਗੋ ਤੇ ਵਾਹਿਗੁਰੂ ਜੀ ਦਾ ਧੰਨਵਾਦ ਕਰੋ।

—o—

## ਖ਼ਲਕੇ ਖ਼ੁਦਾ ਪਰ ਤਰਸ

ਸਰਦੀਆਂ ਦੇ ਦਿਨਾਂ ਵਿਚ ਆਪ ਜੀ ਆਪਣਾ ਦਫਤ੍ਰ ਖਾਲਸਾ ਸਮਾਚਾਰ ਦੇ ਦਫਤਰ ਜੋ ਖੈਰ ਦੀਨ ਦੀ ਮਸੀਤ ਦੇ ਸਾਹਮਣੇ ਹਾਲ ਬਾਜ਼ਾਰ ਦੇ ਇਕ ਕਿਨਾਰੇ ਤੇ ਹੁੰਦਾ ਸੀ, ਦੀ ਧੁਰ ਛੱਤੇ ਇਕ ਟੀਨਾਂ ਦੇ ਛਪਰ ਹੇਠਾਂ ਲਗਵਾਯਾ ਕਰਦੇ ਸਨ। ਇਸ ਛਪਰ ਹੇਠ ਸੀਸ ਉਪਰ ਸਾਯਾ ਰਹਿੰਦਾ ਸੀ ਤੇ ਚਰਨਾਂ ਉਪਰ ਧੁੱਪ, ਸੋ ਹਰ ਸਾਲ ਸਿਆਲ ਤਕਰੀਬਨ ਏਥੇ ਬੈਠ ਕੇ ਹੀ ਲੰਘਾਉਂਦੇ ਹੁੰਦੇ ਸਨ। ਇਕ ਦਿਨ ਆਪ ਕਿਸੇ ਜ਼ਰੂਰੀ ਕੰਮ ਆਪਣੀ ਕੁਰਸੀ ਤੋਂ ਉਠ ਕੇ ਛੱਤ ਦੇ ਜੰਗਲੇ ਵੱਲ ਗਏ, ਜਿਥੋਂ ਨਜ਼ਰ ਜੰਗਲਾ ਟੱਪ ਕੇ ਹੇਠਾਂ ਹਾਲ ਬਾਜ਼ਾਰ ਵਿਚ ਪੈ ਗਈ, ਕੀ ਦੇਖਦੇ ਹਨ ਕਿ ਹੇਠਲੀ ਮੇਵਾ ਮੰਡੀ ਵਿਚੋਂ ਇਕ ਪਾਂਡੀ ਸੰਗਤਰਿਆਂ ਦਾ ਟੋਕਰਾ ਲੈ ਕੇ ਨਿਕਲਿਆ ਤੇ ਸੜਕ ਤੇ ਪਹੁੰਚਾ, ਤਾਂ ਸ਼ਾਯਦ ਤਿਲਕਣ ਨਾਲ ਯਾ ਕਿਸੇ ਨਾਲ ਟਕਰ ਲਗਣ ਨਾਲ ਉਹ ਡਿਗ ਪਿਆ ਤੇ ਸੰਤਰੇ ਬਾਜ਼ਾਰ ਵਿਚ ਖਿਲਰ ਗਏ, ਕੁਝ ਗੰਦੀ ਨਾਲੀ ਵਿਚ ਬੀ ਜਾ ਪਏ। ਉਸ ਨੇ ਕਾਹਲੀ ਨਾਲ ਉਠ ਕੇ ਪਹਿਲੋਂ ਨਾਲੀ ਵਾਲੇ ਸੰਗਤਰੇ ਕੱਢੇ ਕਿ ਕਿਤੇ ਇਹ ਪਾਣੀ ਵਿਚ ਰੁੜ੍ਹ ਕੇ ਦੂਰ ਨਾ ਨਿਕਲ ਜਾਣ ਤੇ ਕੱਢ ਕੇ ਨਾਲੀ ਦੇ ਬੰਨੇ ਤੇ ਰਖ ਦਿਤੇ ਕਿ ਨੁਚੜ ਜਾਣ ਤਾਂ ਟੋਕਰੇ ਵਿੱਚ ਰੱਖ ਲਵੇ ਤੇ ਫੇਰ ਬਾਕੀ ਸੜਕ ਤੇ ਖਿਲਰਿਆਂ ਨੂੰ ਚੁਣਨ ਲਗ ਪਿਆ।

ਆਪ ਜੀ ਨੇ ਇਨ੍ਹਾਂ ਅੱਖਰਾਂ ਦੇ ਲੇਖਕ ਨੂੰ ਆਵਾਜ਼ ਦਿਤੀ ਤੇ ਹੇਠ ਵਰਤ ਰਿਹਾ ਨਜ਼ਾਰਾ ਦਿਖਾ ਕੇ ਕਿਹਾ- ਪਤਾ ਨਹੀਂ ਅਹੁ ਨਾਲੀ ਦੀ ਵੱਟ ਤੇ ਪਏ ਸੰਗਤਰੇ ਕਿਸ ਮੰਦ ਭਾਗੀ ਦੀ ਬਦਕਿਸਮਤੀ ਨੂੰ ਉਡੀਕ ਰਹੇ ਹਨ। ਨਾਲੀ ਦਾ ਪਾਣੀ ਪਤਾ ਨਹੀਂ ਕਿਸ ਕਿਸ ਬੀਮਾਰੀ ਦੇ ਜਰਾਸੀਮਾਂ ਨੂੰ ਲਈ ਜਾ ਰਿਹਾ ਹੈ। ਤੂੰ ਦੌੜ ਕੇ ਜਾ, ਕਿਤੇ ਓਹਨਾਂ ਨੂੰ ਉਹ ਚੁੱਕ ਕੇ ਉਸੇ ਟੋਕਰੇ ਵਿਚ ਨਾ ਰਖ ਲਵੇ ਤੂੰ ਜਾ ਕੇ ਉਨ੍ਹਾਂ ਸੰਗਤਰਿਆਂ ਦਾ ਮੁੱਲ ਉਸ ਨੂੰ ਦੇ ਕੇ ਸੰਗਤਰੇ ਚੰਗੀ ਤਰ੍ਹਾਂ ਫੇਹ ਕੇ (ਨਾਲੀ ਦੇ ਵਿਚ ਹੀ) ਸੁੱਟ ਆ ਤਾਂ ਕਿ ਕੋਈ ਖਾ ਕੇ ਬੀਮਾਰ ਨਾ ਹੋ ਜਾਵੇ। ਦਾਸ ਉਸੇ ਵੇਲੇ ਨੱਸਿਆ ਨੱਸਿਆ ਗਿਆ ਤੇ ਉਨ੍ਹਾਂ ਸੰਗਤਰਿਆਂ ਦੇ ਜਿਤਨੇ ਪੈਸੇ ਉਸਨੇ ਮੰਗੇ ਦੇ ਕੇ ਸੰਗਤਰੇ ਪੈਰ ਨਾਲ ਫੇਹ ਕੇ (ਓਸੇ ਨਾਲੀ ਵਿੱਚ) ਸੁੱਟ ਦਿਤੇ।

ਖ਼ਲਕੇ ਖ਼ੁਦਾ ਦੇ ਉਪਰ ਕਿੰਨਾ ਰਹਿਮ ਖਾਣ ਵਾਲਾ ਆਪ ਦਾ ਦਿਲ ਸੀ, ਇਹ ਮਾਮੂਲੀ ਚੰਦ ਪੈਸੇ ਪਤਾ ਨਹੀਂ ਕਿੰਨੇ ਰੁਪੱਯਾਂ ਦੀਆਂ ਦਵਾਈਆਂ ਦੇ ਖਰਚ ਤੇ ਕਿੰਨੀਆਂ

ਜਾਨਾਂ ਨੂੰ ਬਚਾਉਣ ਦਾ ਉਪਕਾਰ ਕਰ ਗਏ। ਸ਼ੋਕ ਹੈ ਉਨ੍ਹਾਂ ਸਬਜ਼ੀ ਫਰੋਸ਼ਾਂ ਤੇ ਜੋ ਗੰਦੀਆਂ ਨਾਲੀਆਂ ਵਿਚ ਡਿਗੇ ਫਲ ਤੇ ਸਬਜ਼ੀ ਬੀ ਨਿਸ਼ੰਕ ਵੇਚ ਰਹੇ ਹਨ, ਤੇ ਖ਼ਲਕੇ ਖ਼ੁਦਾ ਦੇ ਹਾਲ ਤੇ ਤਰਸ ਨਹੀਂ ਖਾਂਦੇ।

—o—

## ਨੂੰਹ ਤੇ ਸੱਸ

ਇਕ ਮਾਈ ਆਪਣੀਆਂ ਨੂੰਹਾਂ ਪੁੱਤ੍ਰਾਂ ਨਾਲ ਗੁੱਸੇ ਰਾਜ਼ੀ ਹੋ ਕੇ ਸ੍ਰੀ ਅੰਮ੍ਰਿਤਸਰ ਆ ਗਈ। ਗੁਰੂ ਰਾਮਦਾਸ ਸਰਾਂ ਵਿਚ ਠਹਿਰੀ ਤੇ ਇਹ ਓਥੋਂ ਫਿਰ ਭਾਈ ਸਾਹਿਬ ਜੀ ਨੂੰ ਮਿਲਣ ਆਈ। ਇਸ ਪਰਵਾਰ ਨਾਲ ਭਾਈ ਸਾਹਿਬ ਜੀ ਦੀ ਚੰਗੀ ਜਾਣ ਪਛਾਣ ਤੇ ਮੇਲ ਮਿਲਾਪ ਸੀ। ਜਦ ਭਾਈ ਸਾਹਿਬ ਜੀ ਨੂੰ ਇਹ ਪਤਾ ਲੱਗਾ ਕਿ ਮਾਈ ਆਪਣੇ ਨੂੰਹਾਂ ਪੁੱਤਾਂ ਨਾਲ ਨਾਰਾਜ਼ ਹੋ ਕੇ ਆਈ ਹੈ, ਤਾਂ ਉਨ੍ਹਾਂ ਨੇ ਉਸ ਦੇ ਪਤੀ ਨੂੰ ਤਾਰ ਦੇ ਕੇ ਬੁਲਾਇਆ ਅਤੇ ਉਸ ਦੇ ਨਾਲ ਉਸ ਨੂੰ ਭੇਜ ਦਿੱਤਾ। ਇਕ ਦੋ ਵਾਰ ਫੇਰ ਇਹ ਮਾਈ ਮਗਰੋਂ ਆਈ, ਭਾਈ ਸਾਹਿਬ ਫੇਰ ਉਸ ਨੂੰ ਇਸੇ ਤਰ੍ਹਾਂ ਘਰ ਭੇਜਦੇ ਰਹੇ। ਫੇਰ ਕੁਝ ਸਮੇਂ ਪਿਛੋਂ ਇਹ ਮਾਈ ਫਿਰ ਏਥੇ ਭਾਈ ਸਾਹਿਬ ਪਾਸ ਆਈ ਤਾਂ ਉਹ ਬੀਮਾਰ ਹੋ ਗਈ। ਆਪਣੇ ਪਾਸ ਰੱਖ ਕੇ ਉਸ ਦਾ ਇਲਾਜ ਕੀਤਾ ਤੇ ਉਸ ਦੇ ਪਤੀ ਨੂੰ ਵੀ ਸੱਦ ਭੇਜਿਆ। ਜਦ ਉਸ ਦਾ ਪਤੀ ਆ ਗਿਆ ਤਾਂ ਭਾਈ ਸਾਹਿਬ ਨੇ ਦੋਹਾਂ ਨੂੰ ਬਿਠਾ ਕੇ ਜੋ ਸਿਖਯਾ ਦਿੱਤੀ, ਓਹ ਸੱਸਾਂ, ਨੂੰਹਾਂ ਤੇ ਬੱਚਿਆਂ ਲਈ ਬੜੀ ਸਿਖਯਾਦਾਇਕ ਹੈ। ਇਹ ਸੰਨ ੧੯੪੦ ਦਾ ਵਾਕਿਆ ਹੈ। ਜੋ ਕੁਝ ਸਿਖਯਾ ਉਨ੍ਹਾਂ ਨੂੰ ਦਿੱਤੀ, ਉਹ ਬੜੀ ਪੁਰ ਜ਼ੋਰ ਤੇ ਪੁਰ ਅਸਰ ਸੀ, ਹੂਬਹੂ ਨਹੀਂ ਦੱਸੀ ਜਾ ਸਕਦੀ ਪਰ ਆਪਣੇ ਸ਼ਬਦਾਂ ਵਿਚ ਬਿਆਨ ਕਰਨ ਦਾ ਯਤਨ ਕੀਤਾ ਗਿਆ ਹੈ। ਭਾਈ ਸਹਿਬ ਨੇ ਕੁਝ ਇਸ ਤਰ੍ਹਾਂ ਸਿਖਯਾ ਉਨ੍ਹਾਂ ਨੂੰ ਦਿੱਤੀ:-

ਬੀਬੀ ਜੀ! ਦੁਨੀਆਂ ਵਿਚ ਆਪਣੇ ਆਪ ਨੂੰ ਮਨਫੀ ਹਾਲਤ ਵਿੱਚ ਰੱਖ ਕੇ ਗੁਜ਼ਾਰਾ ਹੁੰਦਾ ਹੈ, ਮੁਸਬਤ ਵਿਚ ਰੱਖ ਕੇ ਨਹੀਂ। ਦੁਨੀਆਂ ਆਪ ਸੁਖ ਲੈਣਾ ਚਾਹੁੰਦੀ ਹੈ, ਆਪਣਾ ਸੁਖ ਵਾਰ ਕੇ ਸੁਖ ਦੇਣਾ ਨਹੀਂ ਚਾਹੁੰਦੀ। ਬੱਚੇ ਤੁਸਾਂ ਕਿੰਨੀਆਂ ਸੁੱਖਾਂ ਸੁੱਖ ਸੁੱਖ ਕੇ ਲਏ ਹੋਸਣ, ਤੇ ਕਈ ਸ਼ਗਨ ਮਨਾ ਮਨਾ ਕੇ ਨੂੰਹਾਂ ਵਿਆਹੀਆਂ ਹੋਸਣ, ਪਰ ਹੁਣ ਐਸਾ ਸਮਾ ਤੁਹਾਨੂੰ ਆ ਵਾਪਰਿਆ ਹੈ ਕਿ ਨੂੰਹਾਂ ਦੇ ਕਹੇ ਆਪਣੇ ਜਿਗਰ ਦੇ ਟੋਟੇ ਬੀ ਨਿਭਾ ਨਹੀਂ ਕਰ ਸਕਦੇ। ਇਸ ਲਈ ਤੁਹਾਨੂੰ ਆਪਣੇ ਆਪ ਨੂੰ ਨਿੰਮ੍ਰਤਾ ਵਿਚ ਲੈ ਜਾਣਾ ਚਾਹੀਦਾ ਹੈ, ਜਿਵੇਂ ਛੋਟਿਆਂ ਬੱਚਿਆਂ ਦੇ ਅਪਮਾਨ (ਜਦੋਂ ਉਹ ਬੇ-ਸਮਝ ਸਨ) ਸਹਾਰੇ ਸਨ, ਓਸੇ ਤਰ੍ਹਾਂ ਦਾ ਹੁਣ ਬੀ ਦਿਲ ਬਣਾ ਕੇ ਸਹਾਰ ਕੇ ਸਹਿਨ ਸ਼ੀਲਤਾ ਵਾਲਾ ਵਰਤਾਉ ਰੱਖਣਾ ਚਾਹੀਦਾ ਹੈ। ਇੱਟ ਚੁਕਦਿਆਂ ਨੂੰ ਪੱਥਰ ਚੁਕਣ ਵਾਲੇ ਦਾ ਗੁਜ਼ਾਰਾ ਨਹੀਂ ਹੋ ਸਕਦਾ; ਭਾਵੇਂ ਆਪਣੇ ਨਿਜ ਕੁਖ ਜਾਇਆਂ ਦੇ ਨਾਲ ਹੀ ਵਾਹ ਕਿਉਂ ਨਾ ਹੋਵੇ। ਜੇ ਨਿੰਮ੍ਰਤਾ ਵਿਚ ਵਸੀਏ, ਆਪਣਾ ਸੁਖ ਕੁਰਬਾਨ ਕਰਕੇ ਦੂਜੇ ਨੂੰ ਸੁਖ ਦੇਈਏ ਤਾਂ ਉਹ ਦਿਨ ਬੀ ਆ ਹੀ ਜਾਂਦਾ ਹੈ ਕਿ ਹੱਥੀਂ ਛਾਵਾਂ ਹੋਣ ਲੱਗ ਪੈਂਦੀਆਂ ਹਨ। ਭਾਈ ਸਾਹਿਬ ਜੀ ਨੇ

ਹੋਰ ਸਪੱਸ਼ਟ ਕਰਕੇ ਸਮਝਾਇਆ:- ਜੇ ਨੂੰਹ ਆਖੇ - 'ਆ ਬੈਠੀ ਏ ਸਾਡੇ ਬੂਹੇ ਉਤੇ।' ਤਾਂ ਸੱਸ ਅਗੋਂ ਆਖੇ: 'ਹਾਂ ਬੱਚੀ! ਪੁਤ੍ਰ ਹੋਏ ਤਾਂ ਪੁਤ੍ਰ ਦੇ ਬੂਹੇ ਹੀ ਆਉਣਾ ਸੀ, ਜੀਉਂਦਾ ਰਹੇ ਵਿਚਾਰਾ, ਇਹ ਮੇਰੇ ਬੱਚੇ ਦਾ ਪਰਵਾਰ ਵੱਸਦਾ ਰਹੇ ਤੇ ਮੈਂ ਇਸ ਬੂਹੇ ਤੇ ਬੈਠੀ ਰਹਾਂ। ਤੇ ਮੈਂ ਬੱਚਿਆਂ ਨੂੰ ਵੇਖ ਵੇਖ ਕੇ ਠਰਦੀ ਖੁਸ਼ ਹੁੰਦੀ ਰਹਾਂ, ਅਸੀਸਾਂ ਦਿਆਂ, ਕਲੇਜੇ ਵਿਚ ਠੰਢਾਂ ਪਾਵਾਂ।' ਇਹ ਸੁਣ ਕੇ ਕਿਹੜਾ ਪੱਥਰ ਤੋਂ ਭੀ ਕਰੜਾ ਦਿਲ ਹੈ, ਜਿਹੜਾ ਇਸ ਤਰ੍ਹਾਂ ਦੇ ਅਗੋਂ ਵਰਤਾਉ ਕੀਤਿਆਂ ਪੰਘਰ ਨਾ ਪਵੇ, ਫੇਰ ਬੱਚਿਆਂ ਦੇ ਬੱਚਿਆਂ ਨਾਲ ਪਿਆਰ, ਉਨ੍ਹਾਂ ਬੱਚਿਆਂ ਦੇ ਮਾਤਾ ਪਿਤਾ ਨੂੰ ਮਲੋ ਮਲੀ ਝੁਕਾ ਦਿੰਦਾ ਹੈ। ਫੇਰ ਗੁਰਬਾਣੀ ਵਿਚ ਬੀ ਲਿਖਿਆ ਹੈ:-

**'ਸਤਰਿ ਕਾ ਮਤਿ ਹੀਣ'**

ਤੁਹਾਡੀ ਤੇ ਤੁਹਾਡੇ ਪਤੀ ਜੀ ਦੀ ਉਮਰਾ ਸੱਤਰਾਂ ਦੇ ਨੇੜੇ ਢੁੱਕੀ ਜਾਪਦੀ ਹੈ ਤਾਂ ਇਹ ਖਯਾਲ ਕਰਕੇ ਕਿ 'ਸਤਰਿ ਕਾ ਮਤਿ ਹੀਣੁ' ਤਾਂ ਗੁਰੂ ਸਾਹਿਬ ਜੀ ਨੇ ਬੀ ਫੁਰਮਾਇਆ ਹੈ, ਜੋ ਆਪਣੇ ਜਾਏ ਤੇ ਨੂੰਹਾਂ ਤੁਹਾਨੂੰ ਮਤਿ ਹੀਣ ਤੇ ਮੂਰਖ ਕਹਿੰਦੇ ਹਨ ਤਾਂ ਉਸ ਤੇ ਬੀ ਗੁੱਸੇ ਵਿਚ ਨਹੀਂ ਜਾਣਾ ਚਾਹੀਦਾ। ਬ੍ਰਿਧਾਵਸਥਾ ਵਿਚ ਤਾਕਤ ਹੁੰਦੀ ਨਹੀਂ, ਮਾਣ ਆਪਣੇ ਬਚਿਆਂ ਤੇ ਜ਼ਿਆਦਾ ਹੁੰਦਾ ਹੈ ਕਿ ਦੇਖੋ ਆਪਣੇ ਜਾਏ, ਜਿਨ੍ਹਾਂ ਬਾਬਤ ਲੱਖਾਂ ਤਕਲੀਫਾਂ ਉਠਾ ਉਠਾ ਕੇ ਪਾਲਿਆ ਪਲੋਸਿਆ, ਉਹ ਹੁਣ ਟੁਕ ਬੀ ਨਹੀਂ ਦਿੰਦੇ, ਗੁੱਸਾ ਆਉਂਦਾ ਹੈ, ਪਰ ਗੁੱਸੇ ਕਰ ਕੇ ਤੇ ਪਰਵਾਰ ਨਾਲੋਂ ਟੁੱਟ ਕੇ, ਹੁਣ ਬੁੱਢੇ ਵਾਰ ਦਿਨ ਕਟੀ ਹੋਵੇ ਤੇ ਕਿੱਥੇ ਹੋਵੇ? ਕਿਉਂਕਿ ਸਰੀਰ ਵਿਚ ਸਾਹਸ ਨਹੀਂ ਜੋ ਕਿ ਹੱਥੀਂ ਕੋਈ ਕੰਮ ਜਾਂ ਮਜੂਰੀ ਕਰ ਲਈ ਤੇ ਰੋਟੀ ਕਮਾ ਲਈ, ਫੇਰ ਗੁਣ ਕੋਈ ਹੋਏ ਨਾ ਕਿ ਜਿਨ੍ਹਾਂ ਦਾ ਕੋਈ ਮੁੱਲ ਪੈ ਸਕੇ। ਇਸ ਲਈ ਹੁਣ ਗੁਜ਼ਾਰਾ ਹੋਵੇ ਤੇ ਕਿੰਵ ਹੋਵੇ? ਇਸ ਵਾਸਤੇ ਚੰਗੀ ਗਲ ਤਾਂ ਇਹੋ ਹੀ ਹੈ ਕਿ ਸਭ ਕੁਝ ਸਹਾਰ ਕੇ, ਨੂੰਹਾਂ ਦੀ ਆਈ ਇੱਟ ਨੂੰ ਸਹਿ ਪਿਆਰ ਵਾਲਾ ਵਰਤਾਉ ਅਗੋਂ ਕਰਕੇ ਵਿਚੇ ਰਹੇ ਤੇ ਵਾਹਿਗੁਰੂ ਦਾ ਲੜ ਫੜੀ ਰੱਖੇ, ਵਾਕ ਹੈ:-

**'ਫਰੀਦਾ ਜੇ ਤੂ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ।**

ਇਸ ਲਈ ਵਾਹਿਗੁਰੂ ਦਾ ਹੋਣ ਦੀ ਕੋਸ਼ਸ਼ ਕਰਦਾ ਰਹੇ ਫਿਰ ਸਭੋ ਪਿਛੇ ਲਗਣ ਗੇ। ਇਹ ਤਜਰਬਾ ਹੋ ਚੁਕਾ ਸੱਚ ਹੈ, ਕਿ ਵਾਹਿਗੁਰੂ ਦਾ ਹੋਇਆਂ ਜਗਤ ਉਸ ਦਾ ਹੋ ਜਾਂਦਾ ਹੈ। ਸੰਤ ਅਤਰ ਸਿੰਘ ਜੀ ਹੋਰੀਂ ਵਾਹਿਗੁਰੂ ਜੀ ਦੇ ਹੋਏ ਤਾਂ ਸਾਰਾ ਜਗਤ ਹੀ ਉਨ੍ਹਾਂ ਨੂੰ ਹੱਥੀਂ ਛਾਵਾਂ ਕਰਦਾ ਸੀ। ਇਸ ਲਈ ਗੁਰਬਾਣੀ ਪੜ੍ਹੋ, ਗੁਰਬਾਣੀ ਜੋ ਫੁਰਮਾਉਂਦੀ ਹੈ ਉਸ ਤੇ ਅਮਲ ਕਰੋ, ਮਿੱਠਾ ਬੋਲੋ, ਵਰਤਣ ਮਿੱਠੀ ਪਿਆਰ ਤੇ ਸਹਨ ਸ਼ੀਲਤਾ ਵਾਲੀ ਰਖੋ, ਕਿਸੇ ਦਾ ਦਿਲ ਨਾਂ ਢਾਓ, ਜੇ ਓਹ ਦਿਲ ਢਾਉਂਦੇ ਹਨ ਤਾਂ ਬੀ ਜਰ ਜਾਓ, ਪਰ ਅਗੋਂ ਢਾਹੁਣ ਵਾਲੇ ਦਾ ਦਿਲ ਨਾ ਢਾਓ ਫਰੀਦ ਜੀ ਦੀ ਸਿਖਯਾ ਇਹੋ ਹੈ:-

**'ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀਦਾ।'**

ਵਾਹਿਗੁਰੂ ਦੇ ਬਣਿਆ ਗੁਣਾਂ ਦਾ ਵਾਸਾ ਸੁਤੇ ਸਿੱਧ ਹੋ ਜਾਂਦਾ ਹੈ ਤੇ ਗੁਣਾਂ ਵਾਲਿਆਂ ਨੂੰ ਆਪਣੇ ਬੱਚੇ ਤਾਂ ਕੀ, ਸਗੋਂ ਜਗਤ ਬੀ ਹੱਥੀਂ ਛਾਵਾਂ ਕਰਨ ਲਗ ਪੈਂਦਾ ਹੈ।

ਇਕ ਮਾਈ ਪੰਜਾਬੋ ਹੋਈ ਹੈ, ਪਤਾ ਨਹੀਂ ਕਿਥੋਂ ਦੀ ਸੀ ਪਰ ਸਿੰਘਣੀ ਸੀ ਅਤੇ ਸੱਤਾਂ ਪੁੱਤ੍ਰਾਂ ਦੀ ਮਾਂ ਸੀ, ਦੇਖ ਲਓ ਓਹ ਕਿੱਡੇ ਪਰਵਾਰ ਵਾਲੀ ਸੀ, ਵਾਹਿਗੁਰੂ ਦਾ ਕਰਨਾ ਐਸਾ ਹੋਇਆ ਕਿ ਪਰਵਾਰ ਦੇ ਇਕ ਇਕ ਕਰਕੇ ਜੀਅ ਗੁਰਪੁਰੀ ਸਿਧਾਰਨ ਲੱਗ ਪਏ ਤੇ ਅੰਤ ਸੱਤੇ ਪੁਤ੍ਰ ਹੀ ਗੁਰੂ ਜੀ ਦੀ ਗੋਦੀ ਜਾ ਬਿਰਾਜੇ। ਬਸ, ਫਿਰ ਉਹ ਮਾਈ ਇਕ ਇਕੱਲੀ ਹੀ ਰਹਿ ਗਈ। ਜਦ ਸੱਤਵੇਂ ਪੁੱਤ੍ਰ ਦੇ ਫੁੱਲ ਲੈ ਕੇ ਹਰਦ੍ਵਾਰ ਗਈ ਤੇ ਫੁਲ ਪਾ ਕੇ ਮੁੜੀ ਤਾਂ ਖਰਚ ਮੁਕ ਗਿਆ, ਪੈਦਲ ਟੁਰਦੀ ਡੇਹਰਾਦੂਨ ਆਈ। ਓਥੋਂ ਹੋ ਕੇ ਫਿਰ ਪੈਦਲ ਹੀ ਆਪਣੇ ਗ੍ਰਾਮ ਵੱਲ ਟੁਰ ਪਈ। ਇਕ ਖਰਚ ਦੀ ਤੰਗੀ ਤੇ ਦੂਜੇ ਘਰ ਦੀ ਸੁੰਨਸਾਨਤਾ ਨੇ ਮਨ ਪਿਘਲਾਇਆ ਹੋਇਆ ਸੀ, ਟੁਰਦਿਆਂ ਟੁਰਦਿਆਂ ਮਲੋ ਮਲੀ ਬ੍ਰਿਤੀ ਇਕਾਗਰ ਹੋ ਕੇ ਵਾਹਿਗੁਰੂ ਦੇ ਚਰਨਾਂ ਨਾਲ ਜੁੜ ਗਈ ਤੇ ਫੇਰ ਅਰਦਾਸ ਵਿਚ ਵਹਿ ਨਿਕਲੀ- 'ਸਚੇ ਪਾਤਸ਼ਾਹ ਅਸਚਰਜ ਹਨ ਤੇਰੇ ਚੋਜ। ਕੇਡੀ ਵਡ-ਪਰਵਾਰੀ ਸਾਂ ਤੇ ਹੁਣ ਬਸ ਇਕੋ ਇਕ ਇਕੱਲੀ, ਨਾ ਅੱਗਾ ਤੇ ਨਾ ਪਿੱਛਾ, ਮੇਰੇ ਸਾਈਆਂ ਕਿਥੇ ਸਿਰ ਲੁਕਾਸਾਂ? ਕਿਥੋਂ ਖਾਸਾਂ?' ਪ੍ਰਭੂ ਚਰਨਾਂ ਵਿਚ ਜੁੜੀ ਸੁਰਤ ਇਤਯਾਦਕ ਬੇਨਤੀਆਂ ਵਿਚ ਲਗੀ ਰਹੀ ਤੇ ਆਪਣੇ ਰਾਹ ਟੁਰੀ ਜਾਂਦੀ ਰਹੀ। ਇਸ ਤਰ੍ਹਾਂ ਟੁਰੀ ਜਾਂਦਿਆਂ ਨੂੰ ਸ਼ਾਮਾਂ ਪੈ ਗਈਆਂ। ਸਾਹਮਣੇ ਪਿੰਡ ਆ ਗਿਆ 'ਡੋਈ ਵਾਲਾ', ਪਤਾ ਕੀਤਾ ਕਿ ਕੋਈ ਸਿਖਾਂ ਦਾ ਘਰ ਹੈ ਏਥੇ? ਤਾਂ ਇਕ ਘਰ ਦਾ ਪਤਾ ਲੱਗਾ। ਮਾਈ ਉਸ ਘਰ ਗਈ ਤੇ ਜਾ ਕਿਹੋ ਸੁ:- 'ਬੱਚਿਓ!ਮੈਂ ਮੁਸਾਫਰ ਹਾਂ, ਰਾਤ ਪੈ ਰਹੀ ਹੈ, ਜੇ ਅੱਜ ਦੀ ਰਾਤ ਮੈਨੂੰ ਏਥੇ ਟਿਕਾਣਾ ਦੇ ਦਿਓ ਤਾਂ ਸਵੇਰੇ ਮੈਂ ਆਪਣੇ ਰਾਹ ਪੈ ਜਾਵਾਂਗੀ। ਇਹ ਸੁਣ ਕੇ ਘਰ ਵਾਲਿਆਂ ਉਸ ਮਾਈ ਨੂੰ ਜੀ ਆਇਆਂ ਆਖਿਆ। ਮੰਜਾ ਬਿਸਤਰਾ ਤੇ ਰੋਟੀ ਆਦਿ ਨਾਲ ਉਸ ਦੀ ਖਾਤਰ ਹੋਈ, ਬਾਗ ਪਰਵਾਰੋਂ ਟੁਟੀ ਮਾਈ ਨੂੰ ਇਕ ਫਲਿਆ ਫੁਲਿਆ ਬਾਗ ਪਰਵਾਰ ਮਿਲਿਆ ਸੀ, ਮਾਵਾਂ ਦੇ ਦਿਲ ਬੱਚਿਆਂ ਉਤੇ ਪਿਆਰ ਵਿਚ ਪਿਘਲਿਆ ਹੀ ਕਰਦੇ ਹਨ, ਸੋ ਉਨ੍ਹਾਂ ਬੱਚਿਆਂ ਨਾਲ ਵੀ ਮਾਈ ਨੇ ਆਪਣੇ ਬੱਚਿਆਂ ਵਾਂਗ ਪਿਆਰ ਕੀਤਾ। ਜਦ ਮਾਈ ਪੰਜਾਬੋ ਸਵੇਰੇ ਤੁਰਨ ਲਗੀ ਤਾਂ ਉਸ ਦੇ ਰਾਤ ਦੇ ਸਲੂਕ ਨੇ ਸਾਰੇ ਪਰਵਾਰ ਨੂੰ ਹੀ ਉਸ ਦੇ ਗਿਰਦ ਕਰ ਦਿਤਾ ਕਿ ਮਾਤਾ ਅਜੇ ਨਾ ਜਾਹ ਤੇ ਦੋ ਦਿਨ ਹੋਰ ਸਾਡੇ ਪਾਸ ਠਹਿਰ ਜਾਹ। ਮਾਈ ਬੀ ਉਨ੍ਹਾਂ ਦੇ ਇਸ ਪ੍ਰੇਮ ਸਦਕਾ ਠਹਿਰ ਗਈ, ਪਰ ਬਜਾਏ ਇਸ ਦੇ ਕਿ ਦੋ ਦਿਨਾਂ ਤੋਂ ਬਾਦ ਘਰ ਵਾਲੇ ਉਸਨੂੰ ਪਿਆਰ ਨਾਲ ਟੋਰ ਦੇਂਦੇ, ਸਗੋਂ ਉਨ੍ਹਾਂ ਨੇ ਉਸ ਮਾਈ ਨੂੰ ਫੇਰ ਮਜਬੂਰ ਕੀਤਾ ਕਿ ਮਾਈ ਦਸ ਦਿਨ ਹੋਰ ਸਾਡੇ ਪਾਸ ਠਹਿਰ ਜਾਹ। ਮਾਈ ਮੁੜ ਠਹਿਰ ਗਈ, ਤੇ ਮਾਈ ਨੇ ਉਨ੍ਹਾਂ ਨਾਲ ਪਿਆਰ ਤੇ ਪ੍ਰੇਮ ਭਰਿਆ ਐਸਾ ਸਲੂਕ ਕੀਤਾ ਕਿ ਜਦੋਂ ਉਹ ਦਸ ਦਿਨਾਂ ਪਿਛੋਂ ਟੁਰਨ ਲੱਗੀ ਤਾਂ ਉਨ੍ਹਾਂ ਨੇ ਮਹੀਨੇ ਦਾ ਇਕਰਾਰ ਕਰਕੇ ਠਹਿਰਾ ਲਿਆ ਤੇ ਉਸ ਦੇ ਬਾਦ ਫੇਰ ਇਕਰਾਰ ਕਰਨੇ ਕਰਾਣੇ ਬਸ ਹੋ ਗਏ ਹੁਣ ਉਹ ਮਾਈ ਪੰਜਾਬੋ ਉਸ ਸਾਰੇ ਘਰ ਦੀ ਮਾਂ ਤੇ ਸਾਰਾ ਪਰਵਾਰ ਉਸ ਦਾ ਆਪਣਾ ਜੰਮਿਆ ਬਣ ਗਿਆ। ਇਹ ਸਭ ਮਾਈ ਦਾ ਚੰਗਾ

ਸਲੂਕ, ਮਾਈ ਦਾ ਆਮਣਾ, ਜਬ੍ਹਾ, ਘਰ ਦੀ ਵਰਤੋਂ ਵਿਚ ਸਾਰੇ ਪਰਵਾਰ ਦੀ ਹਰ ਦਿਲ ਅਜ਼ੀਜ਼ੀ ਇਨੀ ਵੱਧੀ ਕਿ ਕੋਈ ਇਹ ਪਛਾਣ ਨਹੀਂ ਸੀ ਸਕਦਾ ਕਿ ਮਾਈ ਦਾ ਇਹ ਪਰਵਾਰ ਨਿਜ ਜੰਮਿਆ ਨਹੀਂ। ਪ੍ਰੋ: ਪੂਰਨ ਸਿੰਘ ਜੀ ਬੀ ਉਸ ਘਰ ਜਾਂਦੇ ਆਉਂਦੇ ਰਹੇ ਸਨ ਪਰ ਉਹਨਾਂ ਨੂੰ ਬੀ ਅੱਠ ਸਾਲ ਤਕ ਇਸ ਗਲ ਦਾ ਪਤਾ ਨਾ ਲੱਗਾ ਕਿ ਇਹ ਮਾਈ ਇਸ ਘਰ ਦੀ ਸੱਕੀ ਮਾਂ ਨਹੀਂ। ਉਸ ਪਿੰਡ ਵਿਚ ਤੇ ਲਾਂਭੇ ਚਾਂਭੇ ਉਸ ਮਾਈ ਨੂੰ 'ਮਾਈ ਪੰਜਾਬੋ,' 'ਮਾਈ ਪੰਜਾਬੋ' ਕਰਕੇ ਕਹਿੰਦੇ ਸਨ ਤੇ ਉਸ ਦੇ ਗੁਣਾਂ ਕਰਕੇ ਉਸ ਦਾ ਏਨਾ ਜੱਸ ਤੇ ਕੀਰਤੀ ਫੈਲੀ ਜੋ ਹੁਣ ਤੱਕ ਲੋਕੀਂ ਉਸ ਮਾਈ ਦੀਆਂ ਕਥਾਵਾਂ ਸੁਣਾਉਂਦੇ ਹਨ। ਭਾਵੇਂ ਮਾਈ ਹੁਣ ਚੜ੍ਹਾਈ ਕਰ ਗਈ ਹੈ ਪਰ ਫਿਰ ਉਸ ਪਰਵਾਰ ਨੂੰ ਫ਼ਖ਼ਰ ਹੈ ਕਿ ਸ਼ੁਭ ਗੁਣਾਂ ਵਾਲੀ ਮਾਈ, ਗੁਰਬਾਣੀ ਦੇ ਪ੍ਰੇਮ ਤੇ ਹੋਰਨਾਂ ਨੂੰ ਗੁਰਸਿੱਖੀ ਦੇ ਮਾਰਗ ਉਤੇ ਤੋਰਨ ਦਾ ਵੱਲ ਸਿਖਾਉਣ ਵਾਲੀ ਮਾਈ, ਸਾਡੀ ਆਪਣੀ ਮਾਈ ਸੀ*।

ਸੋ ਸ਼ੁਭ ਗੁਣਾਂ ਵਾਲਿਆਂ ਨੂੰ ਜੱਗ ਐਉਂ ਹੱਥੀਂ ਛਾਵਾਂ ਕਰਦਾ ਹੈ। ਦੂਸਰਿਆਂ ਨੂੰ ਆਪਣੇ ਤੇ ਗਿਰਵੀਦਾ ਕਰਨ ਦਾ ਸਾਧਨ ਇਕੋ ਸੇਵਾ ਹੈ। ਸੇਵਾ ਨਾਲ ਸਭ ਕੁਛ ਵੱਸ ਹੋ ਸਕਦਾ ਹੈ। ਇਸ ਲਈ ਬੀਬੀ ਜੇ ਤੂੰ ਬੀ ਉਨ੍ਹਾਂ ਨੂੰਹਾਂ, ਜੋ ਤੇਰੀਆਂ ਆਪਣੀਆਂ ਹਨ, ਦੀ ਥੋੜੀ ਬਹੁਤ ਸੇਵਾ ਕਰ ਸਕੇਂ ਤਾਂ ਓਹੋ ਨੂੰਹਾਂ ਤੈਨੂੰ ਪਿਆਰ ਕਰਨ ਲਗ ਪੈਣਗੀਆਂ।

ਹੋਰ ਸੁਣੋ! ਇਕ ਬੀਬੀ ਕਰਮਾ ਬਾਈ ਹੋਈ ਹੈ, ਇਸ ਦਾ ਜ਼ਿਕਰ ਭਗਤ ਮਾਲ ਵਿਚ ਹੈ, ਉਸ ਬੀਬੀ ਨੂੰ ਕੁਆਰੇ ਹੁੰਦਿਆਂ ਹੀ ਵਾਹਿਗੁਰੂ ਦੇ ਪ੍ਰੇਮ ਦੀ ਲਟਕ ਲਗ ਗਈ, ਇਸ ਲਈ ਉਸ ਦੀ ਤਬੀਅਤ ਗ੍ਰਿਹਸਤੀ ਜੀਵਨ ਵਲੋਂ ਵੈਰਾਗ ਵਿੱਚ ਚਲੀ ਗਈ, ਜਦ ਉਸ ਦੀ ਅਵਸਥਾ ਵਰ ਪ੍ਰਾਪਤੀ ਦੀ ਹੋਈ ਤਾਂ ਉਸਦੇ ਮਾਪੇ ਉਸ ਦੀ ਸ਼ਾਦੀ ਦਾ ਫਿਕਰ ਕਰਨ ਲੱਗੇ, ਪਰ ਉਹ ਬੀਬੀ ਦਿਲੋਂ ਵਿਆਹ ਨਹੀਂ ਸੀ ਕਰਨਾ ਚਾਹੁੰਦੀ, ਸਗੋਂ ਉਹ ਇਹ ਚਾਹੁੰਦੀ ਸੀ ਕਿ ਆਪਣੇ ਪੇਕੇ ਘਰ ਹੀ, ਭਗਵੰਤ ਦੀ ਭਗਤੀ ਵਿਚ ਕੁਆਰਿਆਂ ਰਹਿ ਕੇ ਇਸ ਜੀਵਨ ਨੂੰ ਬਿਤਾਇਆ ਜਾਵੇ। ਸੋ ਉਸ ਨੇ ਸੇਵਾ ਦਾ ਗੁਰ ਯਾਦ ਕੀਤਾ ਤੇ ਆਪਣੇ ਘਰ ਦੀ ਸੇਵਾ ਕਰਨੀ ਆਰੰਭੀ, ਉਸ ਬਾਰੇ ਪ੍ਰਸਿੱਧ ਹੈ ਕਿ ਓਹ ਭਗਵੰਤ ਭਗਤੀ ਵਿਚ ਅੰਮ੍ਰਿਤ ਵੇਲੇ ਉਠ ਕੇ ਖਿਚੜੀ ਚਾੜ੍ਹ ਦੇਂਦੀ ਤੇ ਆਪ ਵਾਹਿਗੁਰੂ ਦਾ ਸਿਮਰਨ ਕਰਨ ਲੱਗ ਪੈਂਦੀ। ਇਸ ਲਈ ਓਹ ਖਿਚੜੀ ਜੋ ਵਾਹਿਗੁਰੂ ਜੀ ਦੀ ਪ੍ਰੇਮਾ ਭਗਤੀ ਵਿਚ ਰਿੱਝੀ ਹੋਈ ਹੁੰਦੀ ਸੀ ਐਸੀ ਸੁਆਦ ਬਣਦੀ ਕਿ ਸਾਰਾ ਪਰਵਾਰ ਉਸ ਨੂੰ ਖਾ ਕੇ ਅੱਸ਼ ਅੱਸ਼ ਕਰ ਉਠਦਾ। ਇਸ ਤਰ੍ਹਾਂ ਪੇਕੇ ਘਰ ਦਾ ਸੁਖ ਲਗਾਤਾਰ ਵੱਧਦਾ ਗਿਆ। ਹੁਣ ਜਦ ਉਸ ਦੇ ਵਿਆਹ ਬਾਰੇ ਸੋਚ ਵਿਚਾਰ ਹੋਵੇ ਤਾਂ ਘਰ ਦਾ ਮੈਂਬਰ ਹੀ ਕੋਈ ਨਾ ਕੋਈ ਕਹਿ ਦੇਵੇ ਕਿ ਜੇ ਇਹ ਸਹੁਰੇ ਚਲੀ ਗਈ ਤਾਂ ਅਸੀਂ ਇਹੋ ਜਿਹੀ ਸੁਆਦੀ ਖਿਚੜੀ ਕਿਥੋਂ ਖਾਵਾਂਗੇ, ਸਾਡਾ ਅਮਕਾ ਸੁਖ ਮਾਰਿਆ ਜਾਵੇਗਾ। ਅੰਤ ਸਿੱਟਾ ਇਹੀ ਹੋਇਆ ਕਿ ਉਹ ਬੀਬੀ ਸੇਵਾ ਦੇ ਵੱਸ ਹੋ ਕੇ ਘਰੇ ਕੁਆਰੀ ਰਹੀ ਤੇ ਉਸ ਦੇ ਪੇਕਿਆਂ ਨੇ ਬੀ ਉਸ ਨੂੰ ਆਪਣੇ ਤੋਂ ਵਿਛੋੜਨਾ ਗਵਾਰਾ ਨਾ ਸਮਝਿਆ।

ਇਹ ਉਪਦੇਸ਼ ਉਨ੍ਹਾਂ ਦੋਹਾਂ ਪਤੀ ਪਤਨੀ ਲਈ ਯਕ-ਤਰਫਾ ਸੀ; ਕਿਉਂਕਿ ਸਾਹਮਣੇ ਜੋ ਹਾਜ਼ਰ ਸਨ ਉਸੇ ਦੇ ਫਾਇਦੇ ਦੀ ਗੱਲ ਕਰਨੀ ਸੀ, ਜੋ ਉਸ ਦੇ ਬੱਚੇ ਤੇ ਨੂੰਹਾਂ

ਹੁੰਦੀਆਂ ਤਾਂ ਸੀ ਭਾਈ ਸਾਹਿਬ ਜੀ ਨੇ ਹੋਰ ਕੁਝ ਕਹਿਣਾ ਸੀ। ਪਰ ਮਾਈ ਦਾ ਸੁਭਾਉ ਕੁਝ ਅਣਖੀ ਜਿਹਾ ਸੀ; ਆਪਣੇ ਐਸ੍ਰਰਜ ਵਾਲੇ ਦਿਨਾਂ ਵਿਚ ਹਕੂਮਤ ਕੀਤੀ ਸੀ, ਪਰ ਹੁਣ ਲੱਖ ਤੋਂ ਕੱਖ ਦੀ ਹੋ ਗਈ ਸੀ, ਇਸ ਲਈ ਉਸ ਦੀ ਬਿਰਤੀ ਹੁਣ ਕਿਸੇ ਦੀ ਟੈਂ ਨਹੀਂ ਸੀ ਸਹਾਰਦੀ। ਇਸ ਕਰਕੇ ਭਾਈ ਸਾਹਿਬ ਨੇ ਉਸ ਨੂੰ ਨਿੰਮ੍ਰਤਾ ਦਾ ਉਪਦੇਸ਼ ਦਿਤਾ ਤੇ ਦੂਜੇ ਪਾਸੇ ਉਸ ਦੇ ਪਤੀ ਨੂੰ ਉਨ੍ਹਾਂ ਨੇ ਕਿਹਾ ਕਿ ਉਹ ਜਾ ਕੇ ਆਪਣੇ ਪੁੱਤ੍ਰਾਂ ਨੂੰ ਐਸੇ ਤਰੀਕੇ ਨਾਲ ਸਮਝਾਉਣ ਕਿ ਮਾਪਿਆਂ ਦਾ ਕੁਛ ਤਾਂ ਸਤਿਕਾਰ ਹੋਣਾ ਚਾਹੀਦਾ ਹੈ, ਜਿੰਨ੍ਹਾਂ ਮਾਪਿਆਂ ਨੇ ਤੁਹਾਨੂੰ ਜੰਮਿਆ ਜਾਇਆ ਅਤੇ ਪਾਲ ਪਲੋਸ ਕੇ ਇਸ ਜੋਗਾ ਕੀਤਾ ਹੈ ਤੁਹਾਨੂੰ ਨੂੰਹਾਂ ਦੇ ਹੱਥ ਸੌਂਪ ਕੇ ਉਨ੍ਹਾਂ ਦਾ ਹੱਕ ਮੁੱਕ ਨਹੀਂ ਜਾਂਦਾ।

ਭਾਈ ਸਾਹਿਬ ਨੇ ਹੋਰ ਸਪੱਸ਼ਟ ਕਰਕੇ ਸਮਝਾਇਆ:- ਫਰਜ਼ ਕਰ ਲਓ ਕਿ ਇਸ ਬੀਬੀ ਵਿੱਚ ਅਕਲ ਘੱਟ ਹੈ, ਕੋਈ ਕੁਪੱਤ ਬੀ ਕਰਦੀ ਹੈ, ਪਰ ਜ਼ਰਾ ਸੋਚੋ ਕਿ ਸਪੁੱਤਿਆਂ ਤੇ ਅਕਲਵੰਦਾਂ ਨੂੰ ਤਾਂ ਸਾਰੀ ਦੁਨੀਆਂ ਪਿਆਰ ਕਰਦੀ ਹੈ, ਪਰ ਇਨਸਾਨੀਅਤ ਤੇ ਮਰਦਊਪੁਣਾ ਉਨ੍ਹਾਂ ਬੱਚਿਆਂ ਦਾ ਤਾਂ ਹੈ ਜੇ ਕੁਪੱਤਿਆਂ ਤੇ ਮੂਰਖਾਂ ਨਾਲ ਬੀ ਆਪਣੇ ਫਰਜ਼ ਨੂੰ ਨਿਭਾਉਣ। ਇਹ ਉਨ੍ਹਾਂ ਦਾ ਮੁਖ ਫਰਜ਼ ਹੈ। ਅੱਜ ਜੇ ਉਸ ਮਾਂ ਪਾਸੋਂ ਇਸ ਕਰਕੇ ਨਫਰਤ ਹੈ ਕਿ ਓਹ ਕੁਪੱਤੀ ਹੈ ਤਾਂ ਫੇਰ ਜੰਮਣ ਵੇਲੇ ਕਿਉਂ ਇਹੋ ਜਿਹੀ ਕੁਪੱਤੀ ਮਾਂ ਨੂੰ ਮਾਂ ਬਣਾਇਆ ਸੀ? ਓਦੋਂ ਇਸ ਦੀ ਕੁੱਖੋਂ ਕਿਉਂ ਜਨਮ ਲਿਆ ਸੀ? ਜਦ ਤਕ ਉਨ੍ਹਾਂ ਦੀਆਂ ਵਹੁਟੀਆਂ ਨਹੀਂ ਸਨ ਆਈਆਂ ਤਾਂ ਏਹੋ ਮਾਂ ਤੁਹਾਡੇ ਤੋਂ ਵਾਰਨੇ ਫੇਰਨੇ ਜਾਂਦੀ ਸੀ, ਓਦੋਂ ਇਹ ਮਾਂ ਕਿਉਂ ਸੁਪੱਤੀ ਲਗਦੀ ਸੀ ਤੇ ਹੁਣ ਇਹ ਕੁਪੱਤੀ ਕਿਉਂ ਲਗਦੀ ਹੈ?

---

* *ਮਈ ਪੰਜਾਬੋ ਦਾ ਹੋਰ ਹਾਲ ਪੜੋ ਖਾਲਸਾ ਸਮਾਚਾਰ, ਅੰਮ੍ਰਿਤਸਰ, ੧੭ ਅਕਤੂਬਰ ੧੯੧੨ ਦਾ ਪਰਚਾ, ਜਿਸ ਵਿਚ ਪ੍ਰੋ: ਪੂਰਨ ਸਿੰਘ ਜੀ ਦਾ ਮਾਈ ਬਾਰੇ ਲੇਖ ਛਪਿਆ ਹੈ। ਇਹੋ ਲੇਖ ਫਿਰ ਪੁਨਰ ਪ੍ਰਕਸ਼ਿਤ ਹੈ ੨੩ ਜੁਲਾਈ ੧੯੭੦ ਦੇ ਪਰਚੇ ਵਿਚ।*

—o—

## ੬੫ ਵੀਂ ਸਾਲਗਿਰਹ

ਭਾਈ ਸਾਹਿਬ ਜੀ ਆਪਣੀ ਪ੍ਰਸਿਧੀ ਜਾਂ ਦਿਖਾਵੇ ਤੋਂ ਸਦਾ ਹੀ ਸੰਕੋਚ ਵਿਚ ਰਹਿੰਦੇ ਸਨ। ਅਜ ਕਲ ਹਰ ਘਰ ਵਿੱਚ ਬੱਚਿਆਂ ਦੇ ਜਨਮ ਦਿਨ ਮਨਾਏ ਜਾਂਦੇ ਹਨ, ਤੇ ਬੱਚੇ ਆਪਣੇ ਬਜ਼ੁਰਗਾਂ, ਪਿਤਾ ਮਾਤਾ ਦੇ ਬੀ ਜਨਮ ਦਿਨ ਮਨਾਉਂਦੇ ਹਨ ਤੇ *Happy Birthday* ਦੀ ਵਧਾਈ ਨਾਲ ਪਾਰਟੀਆਂ ਕਰਦੇ ਹਨ। ਪਰ ਭਾਈ ਸਾਹਿਬ ਜੀ ਨੇ ਆਪਣੀ ਜਨਮ ਦੀ ਤਾਰੀਖ਼ ਛੁਪਾ ਰਖੀ ਸੀ ਤੇ ਪਤਾ ਨਹੀਂ ਸੀ ਕਿਸੇ ਨੂੰ ਲਗਣ ਦਿੱਤਾ। ਇਸ ਲਈ ਉਨ੍ਹਾਂ ਦੇ ਜਨਮ ਦਿਵਸ ਦਾ ਮਨਾਉਣਾ ਉਨ੍ਹਾਂ ਦੇ ਬਚਿਆਂ ਵਲੋਂ ਰੁਕਿਆ ਰਿਹਾ। ਵੈਸੇ ਆਪਣੇ ਘਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਹਜ ਪਾਠ ਸਦਾ ਹੁੰਦੇ ਹੀ ਰਹਿੰਦੇ ਸਨ, ਘਰ ਵਿਚ ਆਏ ਸਜਣ ਮਿਤ੍ਰ ਤੇ ਬੀਬੀਆਂ ਇਹ ਪਾਠ ਦਿਲੀ ਲਗਨ ਤੇ ਪਿਆਰ ਨਾਲ ਕਰਦੀਆਂ ਹੀ ਰਹਿੰਦੀਆਂ ਸਨ, ਤੇ ਹੋ ਸਕਦਾ ਹੈ, ਭਾਈ ਸਾਹਿਬ ਜੀ ਆਪ ਆਪਣੇ

ਜਨਮ ਦਿਵਸ ਦੇ ਅਵਸਰ ਤੇ ਸੁਭਾਵਕ ਸਹਿਜ ਪਾਠ ਦਾ ਭੋਗ ਪਾ ਕੇ ਆਪਣੇ ਮਨ ਹੀ ਮਨ ਅਰਦਾਸਾ ਸੋਧ ਲੈਂਦੇ ਹੋਣ, ਬਾਕੀ ਪਾਰਟੀ ਤਾਂ ਤਕਰੀਬਨ ਹਰ ਰੋਜ਼ ਹੀ ਸ਼ਾਮ ਦੀ ਚਾਹ ਵੇਲੇ ਆਏ ਸਜਣਾਂ ਮਿਤ੍ਰਾਂ ਵਿਚ ਸਜ ਹੀ ਜਾਂਦੀ ਸੀ।

ਪਰ ਲਗਨ ਵਾਲੇ ਮਨਾਂ ਨੇ ਆਖਰ ਸੂਹ ਕੱਢ ਹੀ ਲਈ, ਭਾਈ ਸਾਹਿਬ ਜੀ ਦੀ ਜਨਮ ਮਿਤੀ ਦੀ ਤੇ ਓਹ ਵੀ ਤਦੋਂ ਜਦੋਂ ਆਪ ਦੀ ੬੫ਵੀਂ ਸਾਲਗ੍ਰਿਹ ਨੇੜੇ ਆ ਰਹੀ ਸੀ। ਉਨ੍ਹਾਂ ਦੇ ਪਿਆਰ ਵਾਲੇ ਬੱਚਿਆਂ ਨੇ ਫੈਸਲਾ ਕਰ ਲਿਆ ਕਿ ਇਸ ਸਾਲ ਜਨਮ ਦਿਵਸ ਉਤਸ਼ਾਹ ਨਾਲ ਘਰ ਦੇ ਵਾਤਾਵਰਨ ਵਿਚ ਜ਼ਰੂਰ ਮਨਾਵਾਂਗੇ।

੫ ਦਸੰਬਰ ੧੯੩੬ ਨੂੰ ਆਪ ਦੀ ਪੈਂਠਵੀਂ ਸਾਲਗਿਰਹ ਸੀ, ਜੋ ਡਾਕਟਰ ਸਾਹਿਬ ਬਲਬੀਰ ਸਿੰਘ ਜੀ ਦੀ ਮਨਜ਼ੂਰੀ ਲੈ ਕੇ ਅਗਲੇ ਦਿਨ ੬ ਦਸੰਬਰ ੧੯੩੬ ਐਤਵਾਰ ਨੂੰ ਸਾਲਗਿਰਹ ਦਾ ਦਿਨ ਮਨਾਉਣ ਦਾ ਫੈਸਲਾ ਕਰ ਲਿਆ। ਨਵੰਬਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਹਿਜ ਪਾਠ, ਇਸੇ ਉਤਸ਼ਾਹ ਵਿਚ, ਆਰੰਭ ਕੀਤਾ ਗਿਆ ਜੋ ਪ੍ਰੇਮ ਤੇ ਖੁਸ਼ੀ ਭਰੀ ਲਗਨ ਨਾਲ ਸਹਜੇ ਸਹਜੇ ਹੁੰਦਾ ਰਿਹਾ ਤੇ ੬ ਦਸੰਬਰ ਨੂੰ ਸਵੇਰੇ ਸਾਢੇ ਨੌਂ ਵਜੇ ਦੇ ਕਰੀਬ ਭੋਗ ਪਾਇਆ ਗਿਆ। ਹਾਜ਼ਰੀ ਵਿਚ ਸ਼ਾਮਲ ਸਨ, ਡਾ: ਸਾਹਿਬ, ਸ. ਹਰਨਾਮ ਸਿੰਘ Bar-at-Law, ;. ਨਰੈਣ ਸਿੰਘ ਜੀ, ਸ. ਮੱਖਣ ਸਿੰਘ ਜੀ, ਸ.ਹਰਬੰਸ ਸਿੰਘ ਜੀ, ਸ. ਮਦਨ ਮੋਹਨ ਸਿੰਘ ਜੀ, (ਸਪੁੱਤ੍ਰ ਪ੍ਰੋ: ਪੂਰਨ ਸਿੰਘ) ਡਾ. ਖੁਦਾ ਦਾਦ, ਭਾਈ ਇੰਦਰ ਸਿੰਘ, ਕੁਝ ਬੀਬੀਆਂ ਤੇ ਦਾਸ। ਪਹਿਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਭੋਗ ਪਾਇਆ ਗਿਆ, ਫਿਰ ਅਰਦਾਸਾ ਹੋ ਕੇ ਆਪ ਦੇ ਭੈਣ ਜੀ, ਭੈਣ ਮੱਥਰਾ ਦੇਵੀ ਜੀ ਨੇ ਭਾਈ ਸਾਹਿਬ ਜੀ ਦੇ ਗਲੇ ਸਿਹਰਾ ਪਾਇਆ ਤੇ ਫਿਰ ਡਾਕਟਰ ਸਾਹਿਬ ਨੇ ਤੇ ਇਉਂ ਤਕਰੀਬਨ ਸਾਰਿਆਂ ਨੇ ਸਿਹਰੇ ਪਾਏ ਤੇ ਫਿਰ ਇਨ੍ਹਾਂ ਅੱਖਰਾਂ ਦੇ ਲੇਖਕ ਨੇ ਇਕ ਕਵਿਤਾ ਪੜ੍ਹੀ, ਜੋ ਉਸੇ ਦਿਨ ਸਵੇਰੇ ਹੀ ਲਿਖੀ ਸੀ। ਫਿਰ ਕੜਾਹ ਪ੍ਰਸ਼ਾਦ ਵਰਤਾਇਆ ਗਿਆ ਤੇ ਉਸ ਤੋਂ ਉਪਰੰਤ ਗ਼ਾਮਾਂ ਨੂੰ ਫੋਟੋ ਲੀਤੀ ਗਈ। ਜੋ ਕਵਿਤਾ ਉਸ ਸਮੇਂ ਦਾਸ ਨੇ ਪੜ੍ਹੀ ਉਹ ਇਸ ਪ੍ਰਕਾਰ ਹੈ:-

'ਕੁਦਰਤ' ਨੇ ਅਜ ਨ੍ਹਾ ਧੋਇਕੇ-ਖੇੜਜਾ ਕਿਉਂ ਜੋਬਨ ਆਪਣਾ?
ਤੇ 'ਬਨਸਪਤਿ' ਕਿਉਂ ਖੇੜਤੀ ਪਹਿਲੇ ਬਸੰਤੋਂ ਅਜ ਬਹਾਰ?
'ਗੇਂਦੀ' ਨੇ ਸਾਵੀ ਲੈ ਚੁੰਨੀ ਜੋਬਨ ਨਿਖਾਰੇ ਆਪਣਾ,
ਸਿਰ ਤੇ ਗੁੰਦਾਏ ਫੁੱਲ ਕਿਉਂ ਸੋਨੇ ਦੇ ਤੇ ਚਿਤ-ਮਿਤ੍ਰਕਾਰ?
'ਨਰਗਸ ਵਿਯੋਗਨ' ਬੀ ਹੈ ਕਿਉਂ ਅਹਿਲਾਦ ਵਿਚ ਨਿਹੁੜਾਇ ਸਿਰ?
ਖਿੜ ਖਿੜ ਕੇ ਹੈ ਅਜ ਹੱਸ ਰਹੀ ਆਪਾ ਹੈ ਅਰਪਣ ਨੂੰ ਤਿਆਰ!
'ਗੁਲਦਾਉਦੀਆਂ' ਬੀ ਸੁਹਣੀਆਂ ਬੰਨ੍ਹ, ਫੌਜ ਭਰ ਭਰ ਝੋਲੀਆਂ,
ਖੇੜਾ ਲੁਟਾਵਣ ਆਈਆਂ, ਖੜੀਆਂ ਕਜੋਂ ਦਰ ਤੇ ਵਿਚ ਕਤਾਰ?
ਭਰ ਭਰ ਚੰਗੇਰਾਂ ਫਲਾਂ ਦੀ 'ਸੰਤ੍ਰੇ' ਤੇ 'ਮਿੱਠੇ' 'ਮਾਲਟੇ'

ਦਰ ਤੇ ਹਨ ਸਭ ਕਿਉਂ ਆ ਖੜੇ ਕਰਨੇ ਨੂੰ ਆਪਾ ਸਭ ਨਸਾਰ*?
ਕਿਉਂ ਮਖਮਲੀ ਪੋਸ਼ਾਕ ਪਾ ਕੇਲੇ ਖੜੇ ਭਰ ਝੋਲੀਆਂ?
ਲੈ ਕੇ 'ਅਸਾ' ਅਹਿਲਾਦ ਵਿਚ ਖੜ੍ਹਤੇ 'ਸੁਫੈਦੇ' ਚੋਬਦਾਰ?
ਇਤਨਾ ਬਨਾਓ, ਇਹ ਤਿਆਰੀ, ਕੁਦਰਤ ਸਰੂਪ ਅਹਿਲਾਦ ਵਿਚ
ਕਿਉਂ ਹੈ ਤੇ ਇਤਨਾ ਅੱਜ ਕਿਉਂ? ਦਰ ਤੇ ਖੜਾ ਵਿਚ ਸੱਤਿਕਾਰ।

ਹਾਂ ਕਿਉਂ ਨਾ ਹੋ ਓਮਾਹ ਇਹ ਅਜ ਦਿਵਸ ਭਾਗਾਂ ਵਾਲੜਾ
ਕੁਦਰਤ ਦੇ ਪਜਾਰੇ ਕਵੀ ਦੀ ਆਮਦ ਦਾ ਹੈ ਹਰਸੁ ਮਲ੍ਹਾਰ!
ਪੰਜਸੱਠਵੀਂ ਹੈ ਸਾਲਗਿਰ੍ਹ ਪਿਆਰੇ ਪਿਤਾ ਦੀ ਅੱਜ ਸ਼ੁਭ
ਖੁਸ਼ੀਆਂ ਭਰੀ, ਮੰਗਲ ਜਨਕ, ਭਾਗਾਂ ਭਰੀ ਤੇ ਭਰਿ ਪਿਆਰ!
ਆ ਜਾ ਨੀ ਸਹੀਏ 'ਕੁਦਰਤੇ'! ਹੋ ਕੇ ਤੂੰ ਅੱਗੇ ਸੱਭ ਤੋਂ
ਕਰ ਤੂੰ ਸੁਆਗਤ ਸਿਹਰਾ ਪਾ, ਖੇੜੇ ਦਾ ਜੋ ਕੀਤਾ ਤਿਆਰ!
ਆ ਨੀ 'ਗੁਲਦੌਦੀ' ਤੇ 'ਗੇਂਦੀ' ਤੂੰ ਭੀ ਲੁਟ ਦੇ ਫੁਲਾਂ ਦੇ
ਭਰ ਭਰ ਨੀ ਅੰਜੁਲ ਵਾਰਦੇ ਏਹੀ ਹੈ ਤੇਰਾ ਕਦਰ ਦਾਰ!
'ਨਰਗਸ'! ਪਿਆਰਾ ਤੁੱਧ ਦਾ, ਸਚ ਮੁਚ ਹੈ ਏਹੀ ਓਹ ਨੀ
ਸਿਰ ਨੂੰ ਨਿਵਾ ਦੀਦਾਰ ਕਰ, ਤੇ ਮਾਣ ਲੈ ਵਸਲੋਂ ਪਿਆਰ!
ਆਓ, ਜੀ ਸਦਕੇ ਆਓ ਜੀ, 'ਵੇਲੋ' 'ਲਤਾਓ' ਤੁਸੀਂ ਬੀ
ਫੁੱਲੀਂ ਸਜਾ ਕੇ ਤੋਰਣਾ, ਬੰਨੋ ਜੀਓ ਅਜ ਇਸ ਦੁਆਰ!
ਡਲ ਭਰ ਚੰਗੇਰਾਂ ਵਾਲਿਓ! ਆਓ ਤੁਸੀਂ ਬੀ ਭੇਟ ਲੈ
ਅਰਪਨ ਕਰੋ ਸਤਿਕਾਰ ਵਿਚ, ਸੀਸਾਂ ਨਿਵਾ ਕੇ ਸਹਿ ਪਿਆਰ!
ਜੋ ਜੋ ਲਿਆਏ ਅਰਪ ਲੌ, ਸੀਸਾਂ ਨਿਵਾ ਕੇ ਅਦਬ ਵਿਚ
ਪਾਵੋ ਅਸੀਸਾਂ ਬਖਸ਼ਸ਼ਾਂ, ਅਜ ਖੁਹਲਿਆ ਸੁਹਣੇ ਭੰਡਾਰ!
ਖੁਸ਼ੀਆਂ ਮਨਾਵੋ ਦੇ ਮੁਮਾਰਖ, ਗਾਵੋ ਜੀ ਮੰਗਲ ਚਾਰ ਅਜ
ਆਨੰਦ ਤੇ ਉਤਸ਼ਾਹ ਵਿਚ, ਗਾਵੋ ਬਿਲਾਵਲ ਤੇ ਮਲ੍ਹਾਰ!
ਕਾਦਰ ਦੁਲਾਰਾ ਲਾਲ ਇਹ, ਕੁਦਰਤ ਪਰੇਮੀ ਸੋਹਿਣਾ
ਨਾਨਕ ਗੁਰੂ ਗੁਰ ਚਰਨ ਅਲ, ਮਾਣੇ ਗੁਰੂ ਮਿਹਰਾ ਅਪਾਰ!
ਜਨਮ ਦੇ ਇਸ ਦਿਵਸ ਦੀ, ਬਚਿਆਂ-ਅਸਾਂ-ਵਿੱਚ ਬੈਠ ਕੇ
ਖੁਸ਼ੀਆਂ ਮਨਾਵੇ ਇਹ ਪਿਤਾ, ਲੇਵੇ ਵਧਾਈਆਂ ਸਦ ਅਪਾਰ!

ਖੁਸ਼ੀਆਂ ਮਨਾਂਦੇ ਇਵੇਂ ਹੀ, ਕੁਦਰਤ ਨੂੰ ਇੰਵੇ ਪਜਾਰਦੇ
ਕਲੀਆਂ ਦਿਲਾਂ ਚਟਖਾਰਦੇ, ਬਖਸ਼ੇ ਧੁਰਾਂ ਦੇ ਇਹ ਉਦਾਰ
ਸੁਰਤਾਂ ਖਿੜਾਂਦੇ ਜੀ ਰਹਿਣ, ਸੁਤਿਆਂ ਜਗਾਂਦੇ ਬੀ ਰਹਿਣ,
ਕਾਦਰ ਦੇ ਦਰ ਪਾਂਦੇ ਰਹਿਣ, ਭੁਲਿਆਂ ਅਸਾਂ ਨੂੰ ਸਦ ਸੁਧਾਰ!
ਮਿਹਰਾਂ ਸਦਾ ਵਰਸਾਂਵਦੇ; ਸਿਫਤੋਂ ਸਲਾਹਾਂ ਗਾਂਵਦੇ
ਜੀਵਨ ਦਾ ਢੰਗ ਸਿਖਾਂਵਦੇ, ਸਦ ਹੀ ਰਹਿਣ ਇਹ ਹੇ ਦਾਤਾਰ!
ਸਦ ਹੀ ਵਧਾਈਆਂ ਲੇਂਵਦੇ, ਬਖਸ਼ਿਸ਼ ਅਸੀਸਾਂ ਦੇਂਵਦੇ
ਮਿਹਰਾਂ ਦੀ ਛਹਿਬਰ ਹੇਠ ਜੀ, ਰਖੀਓ ਸਦਾ ਹੇ ਦੀਨ ਦਜਾਰ!

ਜਦ ਇਹ ਕਵਿਤਾ ਸਮਾਪਤ ਕੀਤੀ ਤਾਂ ਆਪ ਹੱਸ ਕੇ ਫੁਰਮਾਣ ਲੱਗੇ ਕਿ ਇਸ ਕਵਿਤਾ ਦੇ ਅਖੀਰ ਇਕ ਸਤਰ ਹੋਰ add ਕਰ ਦੇਣੀ ਚਾਹੀਦੀ ਹੈ:-

ਆਦਮ ਪਰੱਸਤੀ ਸਿਖ ਲਈ ਹੈ ਮਹਾਂ ਸਿੰਘ,
ਖੁਦ ਪਰਸਤੀ ਸਿਖ ਲਊ ਅਗਲੀ ਬਹਾਰ।

ਹੁਣ ਜਨਮ ਤਾਰੀਖ ਦਾ ਪਤਾ ਲਗ ਚੁਕਾ ਸੀ ਸੋ ਮਗਰੋਂ ਅਸੀਂ ਹਰ ਸਾਲ ਉਨ੍ਹਾਂ ਦਾ ਜਨਮ ਦਿਵਸ ਕੇਵਲ ਘਰੇਗੀ ਵਾਤਾਵਰਨ ਵਿਚ ਮਨਾਂਦੇ ਰਹੇ, ਇਸ ਮੌਕੇ ਤੇ ਕਵਿਤਾਵਾਂ ਬੀ ਪੜੀਆਂ ਜਾਂਦੀਆਂ ਜਿਨ੍ਹਾਂ ਦੇ ਲੇਖਕ ਡਾਕਟਰ ਹਰਭਜਨ ਸਿੰਘ ਜੀ F.R.C.S., ਮੇਜਰ ਜਗਜੀਤ ਸਿੰਘ ਗੁਲੇਰੀਆ, ਸ੍ਰੀ ਲਕਸ਼ਵੀਰ ਸਿੰਘ ਮੁਜ਼ਤਰ ਨਾਭਵੀ, ਬੀਬੀ ਹਰਨਾਮ ਕੌਰ ਨਾਭਾ, ਤੇ ਦਾਸ। ਉਨ੍ਹਾਂ ਦੀਆਂ ਕਾਪੀਆਂ ਬੀ ਹਨ, ਪਰ ਖਾਸ ਲੋੜ ਨਹੀਂ ਜਾਪਦੀ ਕਿ ਓਹ ਬੀ ਸ਼ਾਮਲ ਕੀਤੀਆਂ ਜਾਣ। ਕੁਝ ਖਾ: ਸ: ਵਿਚ ਛਪਦੀਆਂ ਬੀ ਰਹੀਆਂ ਸਨ।

ਫੇਰ ਤਾਂ ਭਾਈ ਵੀਰ ਸਿੰਘ ਸਾਹਿਤ ਸਦਨ ਤੇ ਸਟਡੀ ਸਰਕਲ ਨਵੀਂ ਦਿਲੀ ਬੀ ਪਬਲਿਕਲੀ ਆਪ ਦਾ ਜਨਮ ਦਿਵਸ ਮਨਾਉਣ ਲਗ ਪਏ ਤੇ ਹੋਰਨੀ ਥਾਂਈਂ ਬੀ ਜੈਸਾ ਕਿ ਕਾਨਪੁਰ, ਬੰਬਈ ਆਦਿ ਅਨੇਕ ਸ਼ਹਿਰਾਂ ਵਿਚ ਆਪ ਦਾ ਜਨਮ ਦਿਵਸ ਬੜੇ ਪਿਆਰ ਉਤਸ਼ਾਹ ਨਾਲ ਮਨਾਇਆ ਜਾਣ ਲਗ ਪਿਆ।

* *ਇਹ ਉਪਰਲਾ ਸਾਰਾ ਦਰਸ਼ਨ ਆਪ ਜੀ ਦੀ ਕੋਠੀ ਦੇ ਬਾਗ਼ ਦਾ ਹੂਬਹੂ ਨਕਸ਼ਾ ਹੈ, ਬਾਗ਼ ਸਾਰਾ ਇਨ੍ਹਾਂ ਫੁਲਾਂ ਨਾਲ ਲਦਿਆ ਖੜਾ ਸੀ, ਗੁਲਦਾਉਦੀਆਂ ਨਰਗਸਾਂ ਆਦਿ ਫੁੱਲ ਆਪੋ ਆਪਣੇ ਕਰੀਨੇ ਵਿਚ ਸਜੇ ਖਿੜੇ ਹੋਏ ਸਨ।*

—o—

# ਇਕ ਵਿਧਵਾ ਬੀਬੀ ਪਰ ਤਰਸ

ਰਾਵਲ ਪਿੰਡੀ ਦੀ ਇਕ ਨਵ ਯੋਬਨਾ ਸੁਭਾਗ ਬੀਬੀ ਇਸਤ੍ਰੀ ਸਤਿ ਸੰਗ ਰਾਵਲ ਪਿੰਡੀ ਵਿਚ ਜਾਯਾ ਕਰਦੀ ਸੀ, ਸਤਿਸੰਗ ਪ੍ਰਾਪਤ ਸੀ, ਵਾਹਿਗੁਰੂ ਜੀ ਦਾ ਭਾਣਾ, ਸਿਰ ਦਾ ਸਾਈਂ ਚਾਲੇ ਪਾ ਗਿਆ। ਜੁਆਨ ਉਮਰਾ, ਬੱਚਾ ਬੀ ਕੋਈ ਨਾ, ਇਸ ਦਸ਼ਾ ਵਿਚ ਪਤੀ ਦਾ ਵਿਯੋਗ ਦਿਲ ਉਤੇ ਇਕ ਕਾਰੀ ਸੱਟ ਲਾ ਗਿਆ, ਬੀਬੀ ਝੱਲ ਨਿਕਲੀ ਪਰ ਵੈਰਾਗ ਵਿਚ ਤਬੀਅਤ ਬਹੁਤ ਚਲੀ ਗਈ। ਇਸਤ੍ਰੀ ਸਤਿਸੰਗ ਸਭਾ ਰਾਵਲ ਪਿੰਡੀ ਦੀਆਂ ਕਾਰਕੁਨ ਬੀਬੀਆਂ, ਬੀਬੀ ਅਤਰ ਕੌਰ ਤੇ ਬਾਈ ਜੀ ਉਸ ਦੇ ਦਰਦ ਵਿਚ ਦਰਦ ਵੰਡਾਉਣ ਵਾਲੀਆਂ ਹੋਈਆਂ। ਪਤੀ ਵਿਯੋਗੀ ਬੀਬੀ ਦੀ ਉਮਰਾ ਤੇਈ-ਚੌਬੀਸ ਸਾਲ ਦੀ ਹੋਸੀ, ਤਬੀਅਤ ਘੁਟੀ ਹੋਈ ਤੇ ਸੰਜੀਦਾ, ਘੱਟ ਬੋਲਣ ਵਾਲੀ ਤੇ ਆਪਣੇ ਅੰਦਰ ਦੇ ਸੁਖ ਵਿਚ ਰਹਿਣ ਵਾਲੀ ਦਿੱਸਦੀ ਸੀ। ਬੀਬੀ ਅਤਰ ਕੌਰ ਜੀ ਨੂੰ ਉਸ ਨੇ ਦੱਸਿਆ ਕਿ ਮੇਰਾ ਚਿਤ ਹੁਣ ਪੁਨਰ ਵਿਵਾਹ ਤੇ ਨਹੀਂ, ਮੇਰੇ ਅਮਕੇ ਰਿਸ਼ਤੇਦਾਰ, ਜੋ ਇਸ ਵੇਲੇ ਲੱਖਾਂ ਦੇ ਮਾਲਕ ਹਨ ਮੇਰੇ ਨਾਲ ਆਨੰਦ ਪੜ੍ਹਾਵਨ ਵਾਸਤੇ ਕਹਿੰਦੇ ਹਨ, ਪਰ ਮੈਂ ਨਹੀਂ ਮੰਨੀ, ਮੈਨੂੰ ਜ਼ੋਰ ਤੇ ਡਰ ਬੀ ਦਿਤਾ ਹੈ, ਪਰ ਵਾਹਿਗੁਰੂ ਆਸਰੇ ਮੈਂ ਅਹਿੱਲ ਰਹੀ ਹਾਂ; ਮੈਨੂੰ ਜਗਤ ਦੁਖ ਰੂਪ ਦਿੱਸਦਾ ਹੈ, ਜਗਤ ਨਾਲ ਸਾਂਝ ਪਾ ਕੇ ਮੈਂ ਪਤੀ ਵਿਯੋਗ ਦਾ ਅਸਹਿ ਦੁਖ ਦੇਖ ਕੇ ਘਾਬਰ ਗਈ ਹਾਂ, ਹੁਣ ਨਹੀਂ ਚਾਹੁੰਦੀ ਕਿ ਕਿਸੇ ਹੋਰ ਜਾਲ ਵਿਚ ਫਸਾਂ ਤੇ ਹੋਰ ਦੁਖ ਦੇਖਾਂ, ਤੁਸੀਂ ਹੁਣ ਮੈਨੂੰ ਰਹਨੁਮਾਈ ਕਰੀ ਚਲੋ ਕਿ ਇਕ ਪਵਿਤ੍ਰ ਜੀਵਨ ਜੀਵਾਂ ਤੇ ਜਗਤ ਨੂੰ ਛੋੜ ਵਾਹਿਗੁਰੂ ਨਾਲ ਗੰਢ ਪਾਵਾਂ। ਬੀਬੀ ਅਤਰ ਕੌਰ ਜੀ ਨੇ ਉਸ ਨੂੰ ਭਾਈ ਸਾਹਿਬ ਜੀ ਦਾ ਪਤਾ ਦਿਤਾ ਕਿ ਉਨ੍ਹਾਂ ਨੂੰ ਮਿਲੋ। ਮਨ ਕਾਮਨਾ ਤੁਹਾਨੂੰ ਉਥੋਂ ਪ੍ਰਾਪਤ ਹੋਵੇਗੀ। ਚੁਨਾਂਚਿ ਬੀਬੀ ਪਤੀ ਦੇ ਸਰੀਰ ਦੀਆਂ ਅਸਥੀਆਂ ਲੈ ਕੇ ਜਲ ਪ੍ਰਵਾਹ ਕਰਨ ਘਰੋਂ ਟੁਰ ਪਈ। ਪੁਸ਼ਪ ਪ੍ਰਵਾਹ ਕਰਕੇ ਮੁੜਦੀ ਵਾਰੀ ਸ੍ਰੀ ਅੰਮ੍ਰਿਤਸਰ ਆ ਉਤਰੀ ਤੇ ਆਪ ਜੀ ਦੀ ਕੋਠੀ ਪੁੱਜੀ। ਆਪ ਜੀ ਮਿਲੇ, ਬੀਬੀ ਨੇ ਆਪਣੀ ਸਾਰੀ ਦੁਖ ਵਿਥਯਾ ਸੁਣਾਈ ਤੇ ਮੰਗ ਕੀਤੀ ਕਿ ਕੋਈ ਰਾਹ ਦੱਸੋ ਜਿਸ ਤੋਂ ਮੈਂ ਬਾਕੀ ਆਯੂ ਦੇ ਦਿਨ ਸੁਹਣੇ ਬਿਤਾ ਲਵਾਂ ਤੇ ਅਗੇ ਵੀ ਜਾ ਕੇ ਸੁਖੀ ਹੋਵਾਂ। ਭਾਈ ਸਾਹਿਬ ਜੀ ਨੇ ਕਿਹਾ ਕਿ 'ਕਾਕੀ! ਬਾਕੀ ਉਮਰਾ ਸੁਖੀ ਬਿਤਾਉਣ ਲਈ ਵਿਵਾਹ ਸੁਖਦਾਈ ਹੋ ਸਕਦਾ ਹੈ, ਤੇ ਉਹ ਵਿਵਾਹ ਦੋ ਪ੍ਰਕਾਰ ਦੇ ਹਨ। ਇਕ ਤਾਂ ਇਹ ਹੈ, ਕਿ ਕਿਸੇ ਮਾਨੁਖ (ਆਪਣੇ ਰਿਸ਼ਤੇਦਾਰ) ਦੇ ਆਸਰੇ ਰਹਿ ਕੇ, ਅਨੰਦ ਪੜ੍ਹਾ ਕੇ ਜੀਵਨ ਬਿਤਾਵੇਂ, ਕਿਉਂਕਿ ਤੇਰਾ ਹੁਣ ਆਸਰਾ ਟੁਟਾ ਹੈ ਤੇ ਤਬੀਅਤ ਡਾਂਵਾਂ ਡੋਲ ਹੈ, ਆਸਰਾ ਪਾ ਕੇ ਠਹਿਰ ਜਾਵੇਗੀ, ਇਸ ਦੇ ਨਾਲ ਹੀ ਆਪਣਾ ਪਰਮਾਰਥ ਬੀ ਸੁਆਰੀ ਜਾਵੀਂ ਤੇ ਜਗਤ ਬੀ ਆਹਰੇ ਲਗਿਆਂ ਸੁਖੀ ਬੀਤ ਜਾਏਗਾ ਪਰ ਜੇ ਹੁਣ ਤਬੀਅਤ ਇਹ ਵਿਆਹ ਕਰਨਾ ਨਾ ਚਾਹੁੰਦੀ ਹੋਵੇ ਤੇ ਜੀ ਇਹੋ ਕਰਦਾ ਹੋਵੇ ਕਿ ਮਾਨੁਖ ਦੇ ਆਸਰੇ ਨਾਲੋਂ ਵਾਹਿਗੁਰੂ ਜੀ ਦਾ ਆਸਰਾ ਹੀ ਵਿਸ਼ੇਸ਼ ਰਖਣਾ ਹੈ, ਜਿਵੇਂ ਕਿ ਤੂੰ ਆਪਣੀ ਕਥਾ ਸੁਣਾਈ ਹੈ, ਕਿ ਸਨਬੰਧੀ ਦੇ ਮਜਬੂਰ ਕੀਤਿਆਂ ਬੀ ਤੂੰ ਨਹੀਂ ਹਿੱਲੀ ਤਾਂ ਫਿਰ ਆਪਦੀ ਜ਼ਬਾਨ ਦਾ ਵਿਵਾਹ ਵਾਹਿਗੁਰੂ ਨਾਲ ਕਰ ਦੇਹ। ਜ਼ਬਾਨ ਤੇ ਵਾਹਿਗੁਰੂ ਕਦੇ ਨਾ ਵਿਛੜਨ, ਆਪਣਾ ਪ੍ਰੀਤ੍ਰਮ ਇਹ ਜਾਰੀ ਰੱਖ।

ਉਸੇ ਦੀ ਟੇਕ ਤੇ ਆਸਰਾ ਦ੍ਰਿੜ ਕਰ ਤੇ ਜੀਵਨ ਪੰਜਾਂ ਵਿਕਾਰਾਂ ਤੋਂ ਉਚੇਰਾ ਨਿਬਾਹ ਲੈ। ਗੁਰੂ ਨਾਲ ਗੰਢ ਪਾਈ ਤਾਂ ਗੁਰੂ ਆਪ ਤੇਰੇ ਇਸ ਕਸ਼ਟ ਵਿਚ ਸਹਾਯਕ ਹੋਵੇਗਾ। ਪਰ ਪਹਿਲੋਂ ਇਹ ਚੰਗੀ ਤਰ੍ਹਾਂ ਸੋਚ ਲੈ, ਕਿ ਜੇ ਫਿਰ ਅਗੋਂ ਤੂੰ ਨਾ ਸੰਭਲ ਸਕਣਾ ਹੋਵੇ, ਤੇ ਵਿਆਹ ਕਰ ਲੈਣਾ ਹੋਵੇ ਤਾਂ ਹੁਣੇ ਚੰਗਾ ਹੈ, ਜਿਹੜੇ ਤੈਨੂੰ ਮਜਬੂਰ ਕਰਦੇ ਹਨ, ਉਨ੍ਹਾਂ ਦੇ ਆਰੇ ਹੋ ਰਹੁ, ਜੇ ਹੁਣ ਨਾਂਹ ਕਰ ਕੇ ਮੁੜ ਕਦੇ ਡਿਗੀਓਂ ਤਾਂ ਫਿਰ ਚੰਗਾ ਨਹੀਂ ਹੋਵੇਗਾ। ਬੀਬੀ ਨੇ ਕਿਹਾ: ਜੀ ਮੇਰਾ ਚਿਤ ਵਿਵਾਹ ਵਿਚ ਨਹੀਂ ਹੈ, ਮਾਨੁਖੀ ਆਸਰਾ ਕਰ ਕੇ ਮੈਂ ਦੁਖ ਦੇਖ ਲਿਆ ਹੈ ਤੇ ਹੁਣ ਹੋਰ ਦੇਖਣ ਨੂੰ ਚਿੱਤ ਨਹੀਂ ਕਰਦਾ, ਤੁਸੀਂ ਵੈਰਾਗ ਵਿਚ ਹੀ ਰਹਿਣ ਦਿਓ, ਤੇ ਇਸੇ ਰਾਹੇ ਟੋਰ ਦਿਓ। ਆਪ ਜੀ ਨੇ ਇਸੇ ਤਰ੍ਹਾਂ ਨਾਮ ਸਿਮਰਨ ਦੇ ਲਾਭ, ਗੁਰਬਾਣੀ ਦੇ ਹੁਕਮ, ਚੰਗੀ ਤਰ੍ਹਾਂ ਸਮਝਾਏ, ਗੁਰਬਾਣੀ ਦੇ ਪਾਠ ਦਾ ਪ੍ਰੇਮ, ਕੀਰਤਨ ਦਾ ਪਿਆਰ, ਸਤਿਸੰਗ ਦੇ ਮੇਲ, ਤੇ ਨਾਮ ਦਾ ਜਾਪ ਸਿਖਾ ਕੇ ਟੋਰ ਦਿੱਤਾ। ਬੀਬੀ ਦਾ ਰਾਵਲ ਪਿੰਡੀ ਜਾ ਕੇ ਜੀਵਨ ਇਹ ਹੋ ਗਿਆ ਕਿ ਸੰਬੰਧੀਆਂ ਨੇ ਇਕ ਛੋਟੀ ਜਿਹੀ ਕੋਠੜੀ ਰਹਿਣ ਨੂੰ ਦੇ ਦਿਤੀ। ਉਸੇ ਵਿੱਚ ਰਸੋਈ, ਉਸੇ ਵਿੱਚ ਰਿਹਾਇਸ਼ ਤੇ ਉਸੇ ਵਿਚ ਬਾਬਾ ਜੀ ਦਾ ਅਸਥਾਨ ਬਣਾਯਾ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਨਾ, ਤੇ ਰਹਿੰਦੀ ਉਮਰਾ ਦਾ ਸਾਥੀ ਗੁਰੂ ਬਾਬਾ ਜੀ ਨੂੰ ਬਣਾ ਲਿਆ। ਸਵੇਰੇ ਸ਼ਾਮ ਇਸਤ੍ਰੀ ਸਤਿਸੰਗ ਸਭਾ, ਵਿਚ ਕੀਰਤਨ ਸੁਣਨਾ ਤੇ ਫਿਰ ਬਾਕੀ ਸਾਰਾ ਦਿਨ ਉਸ ਨਿਕੀ ਜਿਹੀ ਕੋਠੜੀ ਵਿਚ ਗੁਰੂ ਸ਼ਰਨ, ਕਦੀ ਸੀਸ ਗੁਰੂ ਗ੍ਰੰਥ ਸਾਹਿਬ ਜੀ ਅਗੇ, ਕਦੀ ਪਾਠ ਵਿਚ ਲਗੇ ਹੋਣਾ ਤੇ ਕਦੇ ਬਾਣੀ ਦਾ ਗੁਰੂ ਹਜ਼ੂਰੀ ਵਿਚ ਕੰਠੋਂ ਉਚਾਰ। ਦਿਨ ਬੀਤਦੇ ਗਏ, ਕਾਦਰ ਦੀ ਕੁਦਰਤ ਬੀਬੀ ਨੂੰ ਤਪਦਿਕ ਹੋ ਗਿਆ। ਗੁਜ਼ਾਰਾ ਅਗੇ ਹੀ ਤੰਗ ਸੀ, ਰਿਸ਼ਤੇਦਾਰਾਂ ਬਾਰੇ ਇਸ ਦੁਨੀਆਂ ਦੇ ਸਭ ਨੂੰ ਪਤਾ ਹੈ ਕਿ ਉਹ ਸਭ ਆਪਣੇ ਮਤਲਬ ਦੇ ਹੁੰਦੇ ਹਨ, ਜਿਸ ਤੋਂ ਕੋਈ ਕੰਮ ਨਾ ਸਰੇ ਉਸ ਦੀ ਉਹ ਉਕੀ ਪ੍ਰਵਾਹ ਨਹੀਂ ਕਰਦੇ। ਮਾਪਿਆਂ ਵਲੋਂ ਜਿਥੋਂ ਤੱਕ ਖਯਾਲ ਹੈ ਕੋਈ ਸਹਾਯਕ ਬਾਕੀ ਨਹੀਂ ਰਿਹਾ ਸੀ। ਬੱਸ ਦਿਸਦਾ ਸੀ ਤਾਂ ਮਾਪਿਆਂ ਵਰਗਾ ਘਰ, ਇਕੋ ਭਾਈ ਸਾਹਿਬ ਦਾ ਹੀ ਦਿਸਦਾ ਸੀ। ਬੀਮਾਰੀ ਇਹ ਖਤਰਨਾਕ ਹੁੰਦੀ ਹੈ, ਭਾਈ ਸਾਹਿਬ ਜੀ ਨੂੰ ਉਸ ਦੇ ਰੋਗੀ ਹੋਣ ਤੇ ਮਾਲੀ ਹੱਥ ਤੰਗ ਹੋਣ ਦਾ ਪਤਾ ਚਲਿਆ। ਆਪਣੀ ਧੀਆਂ ਵਰਗੀ ਬੱਚੀ ਦਾ ਦੁੱਖ ਸੁਣ ਕੇ ਆਪ ਨੇ ਕਿਸੇ ਦੇ ਹੱਥੀਂ ਮਾਯਾ ਭੇਜੀ ਕਿ ਡਾਕਟਰੀ ਮਦਦ ਖ੍ਰੀਦੀ ਜਾ ਸਕੇ ਤੇ ਹੋ ਸਕੇ ਤਾਂ ਕਿਸੇ ਪਹਾੜ ਤੇ ਰਹਿ ਆਵੇ। ਉਹ ਬੀਬੀ ਅਣਖ ਵਾਲੀ ਇਤਨੀ ਸੀ ਕਿ ਕਦੇ ਕਿਸੇ ਪਾਸੋਂ ਇਕ ਟਕਾ ਲੈ ਕੇ ਬੀ ਨਹੀਂ ਸੀ ਉਸ ਨੇ ਵਰਤਿਆ। ਆਪ ਜੀ ਵਲੋਂ ਗਈ ਸਹਾਯਤਾ ਬੀ ਚੁਭਦੀ ਸੀ, ਇਸ ਕਰ ਕੇ ਨਹੀਂ ਕਿ ਓਹ ਕੋਈ ਓਪਰੇ ਹਨ ਤੇ ਮੈਂ ਕਦੇ ਕਿਸੇ ਕੋਲੋਂ ਨਹੀਂ ਲਿਆ, ਪਰ ਇਸ ਕਰਕੇ ਕਿ ਮੈਂ ਉਨ੍ਹਾਂ ਤੇ ਜੋ ਮੈਨੂੰ ਪਿਤਾ ਤੋਂ ਵੱਧ ਪਿਆਰੇ ਹਨ, ਕਿਉਂ ਆਪਣਾ ਬੋਝ ਪਾਵਾਂ ਤੇ ਕਿਉਂ ਖੇਚਲ ਦੇਵਾਂ। ਪਰ ਪਵਿਤ੍ਰ ਹੱਥਾਂ ਦੀ ਬਖਸ਼ਿਸ਼ ਆਵੇ ਤੇ ਉਸ ਨੂੰ ਨਾਂਹ ਕਰਨੀ ਇਹ ਬੀ ਬੇਅਦਬੀ ਸੀ, ਸੋ ਸਿਰ ਨਿਹੁੜਾਇ ਲੈ ਲੀਤੀ। ਇਸ ਤਰ੍ਹਾਂ ਹਰ ਮਹੀਨੇ ਕੁਝ ਨਾ ਕੁਝ ਉਸ ਨੂੰ ਆਪ ਜੀ ਵਲੋਂ ਪਹੁੰਚਦਾ ਰਿਹਾ। ਫੇਰ ਉਹ ਗਰਮੀਆਂ ਮਰੀ ਪਹਾੜ

ਤੇ ਰਹਿ ਕੇ ਆਈ, ਪਰ ਬੀਮਾਰੀ ਬੜੀ ਛੇਤੀ ਹੋਰ ਵੱਧ ਗਈ। ਉਸ ਨੇ ਆਪਣਾ ਜੀਜਾ ਭਾਈ ਸਾਹਿਬ ਜੀ ਦੀ ਸੇਵਾ ਵਿਚ ਭੇਜਿਆ ਤੇ ਇਹ ਕਹਿ ਕੇ ਭੇਜਿਆ ਕਿ ਮੈਂ ਹੁਣ ਅੰਤਮ ਤਿਆਰੀਆਂ ਪਰ ਹਾਂ, ਤੇ ਅੰਤ ਹੁਣ ਬਹੁਤ ਨੇੜੇ ਦਿਸਦਾ ਹੈ। ੨੦੦) ਨਕਦ ਤੇ ੩੦੦) ਡ੍ਰੈ ਕੁ ਸੌ ਦੀ ਇਕ ਮਾਲਾ ਇਹੋ ਮੇਰਾ ਇਸਤ੍ਰੀ ਧਨ ਹੈ, ਮੈਨੂੰ ਜਾਚ ਨਹੀਂ, ਤੁਸੀਂ ਕਿਸੇ ਐਸੇ ਥਾਂ ਲਗਾਵਾ ਦਿਓ ਜਿਸ ਦੇ ਕਾਰਨ ਮੇਰੀ ਆਤਮਾ ਨੂੰ ਕੋਈ ਲਾਭ ਹੋ ਜਾਵੇ।

ਆਪ ਜੀਓ ਜੀ ਵਾਸਤੇ ਇਹ ਇਕ ਕਠਨਤਾ ਬਣੀ, ਓਹ ਨਹੀਂ ਚਾਹੁੰਦੇ ਸਨ ਕਿ ਆਪਣੀ ਮਾਅਰਫਤ ਕਿਸੇ ਵਿਧਵਾ ਦਾ ਰੁਪੱਯਾ ਤੇ ਗਹਿਣਾ ਕਿਸੇ ਸਥਾਨ ਭੇਜਣ ਪਰ ਦੂਸਰੇ ਪਾਸੇ ਇਹ ਬੀ ਸੀ ਕਿ ਜੇ ਵਾਪਸ ਕਰਨ ਤਾਂ ਬੀਬੀ ਦਾ ਦਿਲ ਟੁੱਟੇਗਾ, ਉਸ ਨੂੰ ਆਪਣੇ ਰਿਸ਼ਤੇਦਾਰਾਂ ਤੋਂ ਵਧੀਕ ਨਿਸਚੇ ਵਾਲਾ ਤੇ ਲਾਭ ਵੰਦਾ ਸੋਚਣ ਵਾਲਾ ਇਹੋ ਘਰ ਹੀ ਦਿਸਦਾ ਸੀ। ਚੁਨਾਂਚਿ ਆਪ ਜੀ ਨੇ ਉਸ ਸਿੰਘ ਨੂੰ ਉਹ ਸਾਰੀ ਮਾਯਾ ਵਾਪਸ ਦੇ ਕੇ ਸਮਝਾ ਦਿੱਤਾ ਕਿ ਪਿੰਡੀ ਜਾ ਕੇ ਮੇਰੀ ਗਲ ਬੀਬੀ ਨੂੰ ਸਾਰੀ ਸਮਝਾ ਦੇਣੀ, ਕਿ ੫੦) ਗਯਾਨੀ ਅਮੀਰ ਸਿੰਘ ਜੀ ਦੇ ਡੇਰੇ ਅੰਮ੍ਰਿਤਸਰ ਮਨੀ ਆਰਡਰ ਕਰਵਾ ਦੇਵੇ ਤੇ ਕੂਪਨ ਪਰ ਲਿਖ ਭੇਜੇ ਕਿ ਬੀਬੀ ਜੀ ਦੇ ਨਮਿੱਤ ਅਖੰਡ ਪਾਠ ਕਰਾ ਦੇਣ ਤੇ ਵਾਧੇ ਦੀ ਰਕਮ ਜੋ ਬਚੇ ਤਾਂ ਉਸ ਦਾ ਲੰਗਰ ਕਰ ਕੇ ਸਾਧਾਂ ਸੰਤਾਂ ਨੂੰ ਛਕਾ ਦੇਣ, ਓਹ ਭਲੇ ਲੋਕ ਹਨ ਜਿਵੇਂ ਤੁਸੀਂ ਲਿਖੋਗੇ ਉਸੇ ਤਰ੍ਹਾਂ ਬੀਬੀ ਨਮਿੱਤ ਪਾਠ ਤੇ ਲੰਗਰ ਹੋ ਜਾਏਗਾ, ਤੇ ਬੀਬੀ ਦੀ ਇਛਾ ਪੂਰੀ ਹੋ ਜਾਸੀ ਕਿ ਉਸ ਦੀ ਮਾਯਾ ਸਫਲ ਹੋ ਗਈ ਹੈ। ਬਾਕੀ ਮਾਯਾ ਓਹ ਅਜੇ ਨਾਂ ਖਰਚੇ, ਆਪਣੀ ਕਿਸੇ ਪਿਆਰ ਵਾਲੀ ਸਤਿਸੰਗਣ ਮਾਈ ਜੈਸੇ ਕਿ ਬੀਬੀ ਅਤਰ ਕੌਰ ਹੈ, ਨੂੰ ਜਿਸ ਤੇ ਕਿ ਉਸ ਨੂੰ ਵਿਸ਼ਵਾਸ ਹੈ ਤੇ ਉਸ ਦੇ ਦੁਖਾਂ ਵਿਚ ਸਹਾਯਕ ਰਹੀ ਹੈ ਉਸ ਪਾਸ ਜਮਾ ਕਰਵਾ ਦੇਵੇ। ਵਾਹਿਗੁਰੂ ਦੇ ਚੋਜਾਂ ਦਾ ਕੁਝ ਪਤਾ ਨਹੀਂ। ਖਬਰ ਨਹੀਂ ਅਜੇ ਜ਼ਿੰਦਗੀ ਹੋਰ ਹੋਵੇ, ਰੋਗ ਹਟ ਜਾਵੇ ਤੇ ਉਹ ਅਰੋਗ ਹੋ ਜਾਵੇ ਤਾਂ ਫਿਰ ਗੁਜ਼ਾਰਾ ਇਕ ਵਿਧਵਾ ਦਾ ਕਿਵੇਂ ਹੋਸੀ, ਇਹੀ ਚਾਰ ਪੰਜ ਸੌ ਉਸ ਵੇਲੇ ਉਸ ਦੇ ਕੰਮ ਆਸੀ। ਪਰ ਜੇ ਸਰੀਰ ਚੜ੍ਹ ਹੀ ਜਾਵੇ ਤਾਂ ਉਸ ਬਾਬਤ ਉਸ ਬੀਬੀ ਨਾਲ ਪਹਿਲੋਂ ਵੰਡ ਕਰਵਾ ਕੇ ਲਿਖਾ ਜਾਵੇ ਕਿ ਉਹ ਉਸ ਦੇ ਨਮਿੱਤ ਪਾਠ ਲੰਗਰ ਤੇ ਯਤੀਮਖਾਨੇ ਆਦਿ ਲੋੜਵੰਦ ਥਾਵਾਂ ਤੇ ਭਿਜਵਾ ਕੇ ਸਫਲਾ ਕਰ ਦੇਵੇ। ਬੀਬੀ ਅਤਰ ਕੌਰ ਜੀ ਪਰ ਵਿਸ਼ਵਾਸ ਹੈ ਕਿ ਓਹ ਬੀਬੀ ਦੇ ਆਖੇ ਪਰ, ਜੇ ਉਸ ਦਾ ਸਰੀਰ ਚੜ੍ਹ ਗਿਆ ਤਾਂ ਫੁੱਲ ਚੜ੍ਹਾਵੇਗੀ। ਉਹ ਫਿਕਰ ਨਾ ਕਰੇ, ਤਬੀਅਤ ਚੜ੍ਹਦੀਆਂ ਕਲਾਂ ਵਿਚ ਰਖੇ, ਤੇ ਪਹਿਰਾ ਦੇਵੇ ਕਿ ਵਾਹਿਗੁਰੂ ਜਬਾਨ ਤੋਂ ਤਾਂ ਨਹੀਂ ਵਿਸਰ ਗਿਆ। ਆਪਣੀ ਵਲੋਂ ਇਹ ਤਰੱਦਦ ਜਾਰੀ ਰਖੇ। ਅਗੇ ਜੋ ਵਾਹਿਗੁਰੂ ਜੀ ਦੀ ਰਜ਼ਾ ਹੈ ਓਹ ਉਸ ਨੂੰ ਹੀ ਮਾਲੂਮ ਹੈ। ਇਹ ਕੁਝ ਸਮਝਾ ਕੇ ਉਸ ਸਿੰਘ ਨੂੰ ਪ੍ਰਸ਼ਾਦਿ ਛਕਾ ਕੇ ਉਸ ਦਿਨ ਪਿੰਡੀ ਨੂੰ ਟੋਰ ਦਿੱਤਾ। ਇਹ ਵਾਕਯਾ ਸਤੰਬਰ ੧੯੩੯ ਦਾ ਹੈ।

—o—

# ਸੰਨ ੧੯੪੭ ਦਾ ਘੱਲੂ ਘਾਰਾ ਤੇ ਭਾਈ ਸਾਹਿਬ ਜੀ

ਪੰਜਾਬ ਦੀ ਵੰਡ ਵੇਲੇ ਜੋ ਮਹਾਨ ਘੱਲੂਘਾਰਾ ਹੋਇਆ, ਜਦ ਕਿ ਫਿਰਕੂ ਫਸਾਦ ਥਾਂ ਥਾਂ ਹੋਏ, ਪੰਜਾਬ ਦੇ ਵਾਸੀ ਕੌਮਾਂ ਦੇ ਹਿਸਾਬ ਵੰਡੇ ਗਏ, ਹਜ਼ਾਰਾਂ ਜਾਨਾਂ ਕਤਲ ਹੋਈਆਂ, ਬੇ ਬਹਾ ਜਾਇਦਾਦਾਂ ਤਬਾਹ ਹੋਈਆਂ ਤਾਂ ਸਤਿਕਾਰ ਯੋਗ ਭਾਈ ਸਾਹਿਬ ਜੀ ਅੰਮ੍ਰਿਤਸਰ ਹੀ ਨਿਵਾਸ ਰਖ ਰਹੇ ਸਨ। ਅੰਮ੍ਰਿਤਸਰ ਵਿਚ ਕਟਾ ਵੱਢ ਤੇ ਛੁਰੇ ਬਾਜ਼ੀ ੪ ਮਾਰਚ ੧੯੪੭ ਦੀ ਸ਼ਾਮ ਨੂੰ ਸ਼ੁਰੂ ਹੋਈ। ਸ਼ਹਿਰ ਦਾ ਚੁਗਿਰਦਾ ਮੁਸਲਮਾਨ ਵਸੋਂ ਦੇ ਘੇਰੇ ਵਿਚ ਸੀ, ਰਾਤ ਨੂੰ ਮਾਰ ਧਾੜ ਤੇ ਅੱਗਾਂ ਲਗੀਆਂ। ੪ ਮਾਰਚ ਨੂੰ ਭਾਈ ਸਾਹਿਬ ਜੀ ਬੈਂਕ ਦੀ ਮੀਟਿੰਗ ਤੇ ਬੈਕ ਦੇ ਹੈਡ ਆਫਿਸ ਹਾਲ ਬਾਜ਼ਾਰ ਵਿਚ ਗਏ ਹੋਏ ਸਨ। ਮੀਟਿੰਗ ਤੋਂ ਉਠੇ ਤੇ ਕਾਰ ਤੇ ਬੈਠ ਘਰ ਨੂੰ ਆਉਣ ਲੱਗੇ ਤਾਂ ਉਹਨ੍ਹਾਂ ਡਿੱਠਾ ਕਿ ਹਾਲ ਬਾਜ਼ਾਰ ਵਿਚ ਛੁਰੇ ਬਾਜ਼ੀ ਹੋ ਰਹੀ ਹੈ, ਆਪ ਦੀ ਕਾਰ ਟੁਰੀ, ਡਾ. ਬਲਬੀਰ ਸਿੰਘ ਜੀ ਨੇ ਖਤਰਾ ਵੇਖ ਕੇ ਡਰਾਈਵਰ ਨੂੰ ਕਿਹਾ: 'ਕਾਰ ਕਿਤੇ ਨਾ ਰੋਕੀਂ ਤੇਜ਼ ਲਈ ਚਲ, ਬੇਸ਼ੱਕ ਕੋਈ ਛੁਰੇ ਬਾਜ਼ ਕਾਰ ਹੇਠ ਆ ਜਾਏ ਤਾਂ ਤੂੰ ਪ੍ਰਵਾਹ ਨਾ ਕਰੀਂ', ਰਸਤੇ ਵਿੱਚ ਕਾਰ ਉਤੇ ਡਾਂਗਾਂ ਵਰ੍ਹੀਆਂ ਪਰ ਕਾਰ ਆਪਣੀ ਤੇਜ਼ ਰਫ਼ਤਾਰ ਨਾਲ ਹਾਲ ਗੇਟ ਨਿਕਲ ਕੇ ਆਪਣੀ ਕੋਠੀ ਪਹੁੰਚ ਹੀ ਗਈ। ਅਗਲੇ ਦਿਨ ਸਵੇਰ ਤੋਂ ਹੀ ਹਿੰਦੂ ਸਿਖਾਂ ਦੀਆਂ ਦੁਕਾਨਾਂ ਹਾਲ ਬਾਜ਼ਾਰ ਵਿਚ ਮੁਸਲਮਾਨ ਗੁੰਡਿਆਂ ਨੇ ਲੁੱਟਣੀਆਂ ਸ਼ੁਰੂ ਕਰ ਦਿਤੀਆਂ ਤੇ ਨਾਲੋ ਨਾਲ ਦੁਕਾਨਾਂ ਖਾਲੀ ਕਰਕੇ ਅੱਗਾਂ ਲਾਉਂਦੇ ਗਏ। ਲੁੱਟ ਦਾ ਮਾਲ ਸ਼ਰੀਫ ਪੁਰੇ ਜੋ ਨਿਰੋਲ ਮੁਸਲਮ ਅੱਡਾ ਸੀ, ਢੋਇਆ ਜਾਂਦਾ ਰਿਹਾ। ਪੁਲੀਸ ਯਾ ਮਿਲਟਰੀ ਦਾ ਕੋਈ ਰੋਕ ਰੁਕਾਵਾਂ ਨਹੀਂ ਸੀ। ਮੁਸਲਮ ਗੁੰਡਿਆਂ ਦਾ ਹੀ ਰਾਜ ਦਿੱਸਦਾ ਸੀ। ਪਰ ਆਖਰ ਸਮੇਂ ਦੀ ਸਰਕਾਰ ਵਲੋਂ ਚਾਰ ਦਿਨਾਂ ਲਈ ਕਰਫਿਊ ਲਗਾ ਦਿਤਾ ਗਿਆ, ਜੋ ਅੱਠ ਮਾਰਚ ਨੂੰ ਜਾ ਕੇ ਖੁਲ੍ਹਾ। ਅੰਮ੍ਰਿਤਸਰ ਦੇ ਕਈ ਇਲਾਕਿਆਂ ਦੇ ਹਿੰਦੂ ਸਿੱਖ ਤਾਂ ਸ੍ਰੀ ਦਰਬਾਰ ਸਾਹਿਬ ਜੀ ਦੀ ਸ਼ਰਨ ਵਿਚ ਜਾ ਟਿਕੇ। ਘਰਾਂ ਵਿੱਚ ਬਹੁਤ ਥੋੜੇ ਰਹੇ ਜੋ ਆਪਣੇ ਆਪ ਨੂੰ ਸੁਰੱਖਯਤ ਸਮਝਦੇ ਸਨ। ਕਰਫਿਊ ਖੁੱਲ੍ਹਣ ਤੇ ਫਿਰ ਛੁਰੇ ਬਾਜ਼ੀ ਦੀਆਂ ਵਾਰਦਾਤਾਂ ਹੋਈਆਂ ਤੇ ਮਗਰੋਂ ਰੋਜ਼ ਹੁੰਦੀਆਂ ਰਹੀਆਂ। ਫੇਰ ਸ਼ਾਮ ਤੋਂ ਸਵੇਰ ਦਾ ਕਰਫਿਊ ਕਈ ਮਹੀਨੇ ਲਗਾ ਰਿਹਾ। ਕੰਮ ਕਾਰ ਤਾਂ ਲੱਗ ਪੱਗ ਸਾਰੇ ਠੱਪ ਹੋ ਗਏ, ਲੋਕਾਂ ਨੂੰ ਰਾਸ਼ਨ ਦੀ ਬੀ ਭਾਰੀ ਤੰਗੀ ਹੋ ਗਈ, ਲੋਕ ਸ਼ਹਿਰੋਂ ਖਿਸਕਣੇ ਸ਼ੁਰੂ ਹੋ ਗਏ, ਕੋਈ ਦਿੱਲੀ ਕੋਈ ਬੰਬਈ ਤੇ ਕਿਸੇ ਨੇ ਹੋਰ ਕਿਸੇ ਥਾਂ ਜਾ ਸਿਰ ਲੁਕਾਇਆ, ਪਰ ਭਾਈ ਸਾਹਿਬ ਜੀ ਇਸ ਵਰ੍ਹਦੀ ਅੱਗ ਵਿਚ ਸ੍ਰੀ ਅੰਮ੍ਰਿਤਸਰ ਵਿਚ ਹੀ ਟਿਕੇ ਰਹੇ। ਸਿਵਲ ਲਾਈਨਜ਼ ਦਾ ਪਾਸਾ ਕੁਝ ਸੁਰੱਖਯਤ ਸਮਝਿਆ ਜਾਂਦਾ ਸੀ, ਪਰ ਪਤਾ ਨਹੀਂ ਸੀ ਕਿ ਕਿਹੜੇ ਵੇਲੇ ਕਿਸ ਪਾਸੇ ਕੀ ਹੋ ਜਾਣਾ ਹੈ। ਸਾਰੇ ਪੰਜਾਬ ਵਿਚ ਹੀ ਇਹ ਅੱਗ ਫੈਲੀ ਹੋਈ ਸੀ। ਪੱਛਮੀ ਪੰਜਾਬ ਵਿਚ ਥਾਂ ਥਾਂ ਮੁਸਲਮ ਗੁੰਡਿਆਂ ਨੇ ਹਜ਼ਾਰਾਂ ਦੇ ਜੱਥੇ ਬੰਨ੍ਹ ਬੰਨ੍ਹ ਹਿੰਦੂ ਸਿਖ ਵਸੋਂ ਵਾਲੇ ਪਿੰਡਾਂ ਨੂੰ ਲੁਟਿਆ ਸਾੜਿਆ। ਹਜ਼ਾਰਾਂ ਕਤਲ ਕੀਤੇ ਗਏ, ਉਹਨਾਂ ਦੇ ਘਰ ਬਾਰ ਲੁਟੇ। ਸਿਖ ਬੀਬੀਆਂ ਨੇ ਆਪਣਾ ਧਰਮ ਤੇ ਪਤ

ਬਚਾਉਣ ਖਾਤਰ ਖੂਹਾਂ ਵਿਚ ਛਾਲਾਂ ਮਾਰ ਮਾਰ ਜਾਨਾਂ ਕੁਰਬਾਨ ਕੀਤੀਆਂ। ਕਈ ਥਾਈਂ ਹਿੰਦੂ ਸਿੱਖਾਂ ਦੀ ਭਰੀਆਂ ਰੇਲ ਗਡੀਆਂ ਕਤਲ ਕੀਤੀਆਂ ਤੇ ਲੁਟੀਆਂ ਗਈਆਂ। ਰੇਲਾਂ ਦਾ ਪ੍ਰਬੰਧ ਵਿਚਲ ਗਿਆ। ਕੀ ਕੁਝ ਵਰਤਿਆ ਬਿਆਨ ਕਰਨਾ ਔਖਾ ਹੈ। ਫਿਰ ਹਿੰਦੂ ਸਿੱਖਾਂ ਲਈ ਮਿਲਟਰੀ ਨੇ ਉਦਮ ਕਰਕੇ ਥਾਂ ਥਾਂ ਕੈਂਪ ਕਾਇਮ ਕੀਤੇ ਤੇ ਏਥੇ ਅੰਮ੍ਰਿਤਸਰ ਵਿਚ ਇਕ ਫੌਜੀ ਦਫਤਰ Military Evacuation Organisation Amritsar ਨਾਮ ਹੇਠ ਨਿਕਾਸੀ ਪ੍ਰਬੰਧ ਲਈ ਦਫਤਰ ੨ ਸਤੰਬਰ ੧੯੪੭ ਨੂੰ ਸਥਾਪਤ ਕੀਤਾ, ਜਿਸ ਦਾ ਟਿਕਾਣਾ ਮਹਾਰਾਜਾ ਰਣਜੀਤ ਸਿੰਘ ਹਾਲ ਰਾਮ ਬਾਗ ਵਿਚ ਕੀਤਾ ਗਿਆ। ਇਸ ਦੇ ਕਮਾਂਡਿੰਗ ਅਫਸਰ ਸਨ ਮੇਜਰ ਜਰਨਲ ਬਖਸ਼ੀਸ਼ ਸਿੰਘ ਚਿਮਨੀ ਤੇ ਉਨ੍ਹਾਂ ਦੇ ਏ. ਡੀ. ਸੀ. ਸਨ ਕੈਪਟਨ ਜਗਜੀਤ ਸਿੰਘ ਗੁਲੇਰੀਆ (ਹੁਣ ਲੈਫਟੀਨੈਂਟ ਕਰਨਲ ਗੁਲੇਰੀਆ) ਜੋ ਮਿਲਟਰੀ ਹੈਡ ਕੁਆਰਟਰਜ਼ ਦੇ ਲਾਈਜ਼ਨ ਆਫੀਸਰ ਨਿਯੁਕਤ ਸਨ ਅਤੇ ਹੋਰ ਸਟਾਫ। ਇਹ ਟਰੱਕਾਂ ਬੱਸਾਂ ਦੀ ਕਾਨਵਾਈ ਬਨਾ ਬਨਾ ਕੇ ਪੱਛਮੀ ਪੰਜਾਬ ਵਿਚ ਭੇਜਦੇ ਤੇ ਨਿਕਾਸੀ ਕੈਂਪਾਂ ਤੋਂ ਹਿੰਦੂ ਸਿੱਖਾਂ ਨੂੰ ਕੱਢ ਕੱਢ ਕੇ ਸ੍ਰੀ ਅੰਮ੍ਰਿਤਸਰ ਲਿਆਉਂਦੇ ਸਨ। ਰਾਮ ਬਾਗ ਵਿਚ ਕੁਰਲਾਟ ਮੱਚਿਆ ਹੋਇਆ ਸੀ। ਇਨ੍ਹਾਂ ਦਿਨਾਂ ਵਿਚ ਭਾਈ ਸਾਹਿਬ ਜੀ ਨੇ ਇਸ ਦਫਤਰ ਨਾਲ ਜਾਣ ਪਛਾਣ ਪੈਦਾ ਕੀਤੀ। ਰਾਤ ਦੇ ਖਾਣਿਆਂ ਤੇ ਇਨ੍ਹਾਂ ਨੂੰ ਨਿਉਤੇ ਦੇ ਦੇ ਕੇ ਸਦਿਆ ਤੇ ਵੀਚਾਰਾਂ ਕੀਤੀਆਂ। ਪੱਛਮੀ ਪੰਜਾਬ ਦੇ ਸ਼ਹਿਰਾਂ ਜ਼ਿਲਿਆਂ ਦੀ ਹਿੰਦੂ ਸਿਖ ਆਬਾਦੀ ਨੂੰ ਦੱਸ ਦੱਸ ਕੇ ਕਾਨਵਾਈਆਂ ਭਿਜਵਾਉਣ ਦੀ ਰਾਹਨੁਮਾਈ ਕਰਦੇ ਰਹੇ। ਰਾਵਲਪਿੰਡੀ, ਲਾਇਲਪੁਰ, ਸ਼ਾਹਪੁਰ, ਸਰਗੋਧਾ, ਪਿਸ਼ਾਵਰ, ਕਮਾਲੀਆ ਆਦਿ ਅਨੇਕ ਥਾਵਾਂ ਤੇ ਕਾਨਵਾਈਆਂ ਭਿਜਵਾਈਆਂ ਤੇ ਪਾਕਿਸਤਾਨੋ ਆਏ ਹਿੰਦੂ ਸਿਖਾਂ ਨੂੰ ਸਾਡੇ ਵੀਰਾਂ ਨੇ ਖਾਲਸਾ ਕਾਲਜ, ਯਤੀਮਖਾਨਾ ਤੇ ਹੋਰ ਸਿੱਖ ਸਕੂਲਾਂ ਵਿਚ ਆਸਰੇ ਦਿਤੇ। ਕਮਾਲੀਏ ਤੋਂ ਆਪਣੇ ਪਿਆਰ ਵਾਲੇ ਸ੍ਰੀ ਮਾਨ ਸੰਤ ਸੰਗਤ ਸਿੰਘ ਜੀ ਤੇ ਸਰਗੋਧਿਓਂ ਭਾਈ ਸੁੱਧ ਸਿੰਘ ਜੀ ਰਾਗੀ ਦਾ ਜੱਥਾ, ਪਰਵਾਰ ਸਮੇਤ ਕਢਾਏ ਤੇ ਉਨ੍ਹਾਂ ਨੂੰ ਆਪਣੇ ਪਾਸ ਟਿਕਾਇਆ ਤੇ ਫਿਰ ਉਨ੍ਹਾਂ ਦੇ ਵਸੇਬੇ ਲਈ ਪਟਿਆਲੇ ਪ੍ਰਬੰਧ ਕੀਤਾ। ਇਉਂ ਇਹ ਸਾਰਾ ਸਮਾ, ਬਜਾਏ ਇਸ ਦੇ ਕਿ ਨਿਵੇਕਲੇ ਥਾਂ ਡਿਹਰਾਦੂਨ ਜਾਂ ਕਿਤੇ ਹੋਰ ਥਾਂ ਜਾਕੇ ਨਚਿੰਤ ਦਿਨ ਗੁਜ਼ਾਰਦੇ, ਪਰ ਨਹੀਂ ਦੁਖੀਆਂ ਦੇ ਦੁਖ ਵੰਡਾਉਣ ਹਿਤ ਤੇ ਸਰਦੀ ਪੁਜਦੀ ਸੇਵਾ ਸਹੈਤਾ ਕਰਨ ਹਿਤ ਸ੍ਰੀ ਅੰਮ੍ਰਿਤਸਰ ਹੀ ਟਿਕੇ ਰਹੇ ਤੇ ਜਦ ਤੱਕ ਪੱਛਮੀ ਪੰਜਾਬ ਦੇ ਨਿਕਾਸੀਆਂ ਦਾ ਕੰਮ ਖਤਮ ਨਹੀਂ ਹੋ ਗਿਆ ਆਪ ਕਿਤੇ ਨਹੀਂ ਗਏ। ਇਹੀ ਸਮਾਂ ਸੀ ਕਿ ਜਦ ਸ. ਜਗਜੀਤ ਸਿੰਘ ਗੁਲੇਰੀਆ ਨੂੰ ਭਾਈ ਸਾਹਿਬ ਜੀ ਦਾ ਸੰਪਰਕ ਪ੍ਰਾਪਤ ਹੋਇਆ ਤੇ ਓਹ ਕਵੀ ਬਣੇ। ਨਿਕਾਸੀਆਂ ਦਾ ਸਾਰਾ ਕੰਮ ਖਤਮ ਹੋ ਜਾਣ ਤੇ ਫੌਜੀ ਮੁਖੀਆਂ ਨੇ ਆਪ ਨੂੰ ਸਲਾਹ ਦਿਤੀ ਕਿ ਪਾਕਿਸਤਾਨ ਵਲੋਂ ਖਤਰਾ ਹੈ, ਓਹ ਕਿਸੇ ਵੇਲੇ ਬੀ ਹਮਲਾ ਕਰ ਸਕਦੇ ਹਨ, ਇਸ ਲਈ ਆਪਣਾ ਬਚਾਉ ਕਰ ਲੈਣਾ ਚਾਹੀਦਾ ਹੈ। ਪੰਜਾਬ ਐਂਡ ਸਿੰਧ ਬੈਂਕ (ਜਿਸਦੇ ਮੈਨੇਜਿੰਗ ਡਾਇਰੈਕਟਰ ਡਾ: ਬਲਬੀਰ ਸਿੰਘ ਜੀ ਸਨ) ਇਸ ਦੇ ਜ਼ਰੂਰੀ ਰੀਕਾਰਡਜ਼ ਤੇ ਕੀਮਤੀ ਚੀਜ਼ਾਂ ਇਥੋਂ ਕਿਤੇ ਬਾਹਰ ਲੈ ਜਾਣੀਆਂ ਚਾਹੀਦੀਆਂ ਹਨ ਤੇ ਇਸੇ ਤਰ੍ਹਾਂ ਆਪਣੇ ਘਰ ਦਾ ਮਾਲ ਮਤਾ ਬੀ। ਲਗ ਪਗ ਇਹੋ ਸਲਾਹ ਸਾਰੀਆਂ ਬੈਂਕਾਂ ਨੂੰ ਦਿਤੀ ਗਈ ਸੀ ਤੇ ਉਨ੍ਹਾਂ ਨੇ ਆਪਣੇ ਪ੍ਰਬੰਧਕ ਦਫਤਰ ਹੋਰਨੀਂ ਥਾਈਂ ਬਦਲ

ਲਏ। ਪੰਜਾਬ ਐਂਡ ਸਿੰਧ ਬੈਂਕ ਦਾ ਪ੍ਰਬੰਧਕ ਦਫਤਰ ਡਿਹਰਾਦੂਨ ਲਿਜਾਇਆ ਗਿਆ। ਭਾਈ ਸਾਹਿਬ ਜੀ ਦੀ ਇਕ ਕੋਠੀ ਡਿਹਰਾਦੂਨ ੨੦ ਪ੍ਰੀਤਮ ਰੋਡ ਤੇ ਹੋਣ ਕਰਕੇ ਆਪਣੇ ਘਰ ਦਾ ਸਾਰਾ ਕੀਮਤੀ ਸਾਮਾਨ, ਲਿਖਤੀ ਪੁਸਤਕਾਂ, ਸਾਹਿਤਕ ਸਮਗ੍ਰੀ, ਆਰਟ ਸੰਚਯ ਟਰੱਕਾਂ ਵਿਚ ਡਿਹਰਾਦੂਨ ਆਪਣੀ ਕੋਠੀ ਭੇਜ ਦਿਤਾ ਗਿਆ। ਪਾਕਿਸਤਾਨ ਵਲੋਂ ਆਏ ਆਪਣੇ ਪਿਆਰ ਵਾਲਿਆਂ ਨੂੰ ਥਾਓਂ ਥਾਈਂ ਵਸਾਇਆ। ਮਹਾਰਾਜਾ ਸਾਹਿਬ ਪਟਿਆਲਾ ਨੇ ਬੜੀ ਖੁਲ੍ਹ ਦਿਲੀ ਨਾਲ ਪਾਕਿਸਤਾਨੋਂ ਆਇਆਂ ਨੂੰ ਆਪਣੀ ਰਿਆਸਤ ਵਿਚ ਨਿਵਾਸ ਦਿਤਾ ਤੇ ਪ੍ਰਤਿਪਾਲਾ ਦੇ ਪ੍ਰਬੰਧ ਕੀਤੇ। ਇਸ ਭਾਰੀ ਚਿੰਤਾ ਪੂਰਤ ਸਮੇਂ ਪਿਛੋਂ ਭਾਈ ਸਾਹਿਬ ਫਿਰ ਕੁਝ ਸਮੇਂ ਲਈ ਪਟਿਆਲੇ ਸਰ ਸਰਦਾਰ ਤੇਜਾ ਸਿੰਘ ਜੀ ਮਲਕ ਡਿਵੈਲਪਮੈਂਟ ਮਨਿਸਟਰ ਪਾਸ ਜਾ ਟਿਕੇ ਤਾਂ ਜੋ ਪਟਿਆਲੇ ਵਿਚ ਵਸਾਏ ਗਏ ਆਪਣੇ ਪਿਆਰ ਵਾਲਿਆਂ ਦੀ ਸੁਖ ਸਹੂਲਤ ਦੇ ਪ੍ਰਬੰਧਾਂ ਨੂੰ ਵੱਧ ਤੋਂ ਵੱਧ ਉਨ੍ਹਾਂ ਲਈ ਸੁਖਦਾਈ ਬਣਾ ਸਕਣ।

ਇਸ ਘਲੂਘਾਰੇ ਤੋਂ ਪਿਛੋਂ ਬਹੁਤਾ ਓਹ ਡਿਹਰਾਦੂਨ ਹੀ ਆਪਣੀ ਕੋਠੀ ਵਿੱਚ ਰਹੇ, ਵਿਚ ਵਿਚ ਕੁਝ ਮਹੀਨਿਆਂ ਲਈ ਸ੍ਰੀ ਅੰਮ੍ਰਿਤਸਰ ਜਾਂ ਦਿੱਲੀ ਬੰਬਈ ਬੀ ਆਉਂਦੇ ਜਾਂਦੇ ਰਹੇ ਤੇ ਆਪਣੇ ਸਾਹਿਤਕ ਕੰਮਾਂ ਵਿਚ ਰੁੱਝੇ ਰਹਿਣ ਲਗ ਪਏ। ਇਨ੍ਹਾਂ ਦਿਨਾਂ ਵਿਚ ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਟੀਕਾ ਲਿਖ ਰਹੇ ਸਨ। ਜਿਥੇ ਬੀ ਆਪ ਜਾਂਦੇ ਆਪਣੇ ਕਾਰਜ ਲਈ ਲੋੜੀਂਦੀਆਂ ਪੁਸਤਕਾਂ ਇਕ ਟਰੰਕ ਵਿਚ ਨਾਲ ਰਖਦੇ ਤੇ ਜੋ ਸਮਾਂ ਮਿਲਦਾ ਇਸੇ ਸ਼ੁਭ ਕਾਰਜ ਵਿੱਚ ਸਫਲਾਉਂਦੇ।

–o–

## ਡਾਕਟਰ ਦੀ ਸਨਮਾਨੀ ਡਿਗਰੀ

ਭਾਰਤ ਨੇ ਸੁਤੰਤਰਤਾ ਪ੍ਰਾਪਤ ਕੀਤੀ, ਪਰ ਕਰੜੀ ਘਾਲ ਤੇ ਕੁਰਬਾਨੀ ਪਿਛੋਂ ਤੇ ਇਸ ਕੁਰਬਾਨੀ ਵਿਚ ਬਹੁਤਾ ਹਿੱਸਾ ਪੰਜਾਬ ਨੂੰ ਪਾਉਣਾ ਪਿਆ। ਪੰਜਾਬ ਦੋ ਹਿੱਸਿਆਂ ਵਿਚ ਵੰਡਿਆ ਗਿਆ। ੧੯੪੭ ਦੇ ਅਗਸਤ ਵਿਚ ਆਜ਼ਾਦੀ ਮਿਲੀ, ਪਰ ਉਖੜ ਕੇ ਆਇਆਂ ਨੂੰ ਵਸਾਉਣ, ਪੈਰ ਗੱਡਣ ਤੇ ਨਵੇ ਸਿਰਿਓਂ ਘਰ ਬੰਨ੍ਹਣ ਦਾ ਭਾਰੀ ਕੰਮ ਕਰਨਾ ਪੈ ਗਿਆ। ਪੰਜਾਬ ਯੂਨੀਵਰਸਿਟੀ ਲਾਹੌਰ ਰਹਿ ਗਈ ਸੀ, ਇਧਰ ਦੇ ਪੰਜਾਬ ਲਈ ਏਧਰ ਨਵੀਂ ਯੂਨੀਵਰਸਿਟੀ ਦੀ ਅਵੱਸ਼ਯ ਲੋੜ ਸੀ ਜੋ ਬਨਾਉਣੀ ਪਈ, ਜਦ ਇਸ ਦੇ ਪ੍ਰਬੰਧ ਕੁਝ ਠੁੱਕ ਸਿਰ ਹੋ ਗਏ ਤਾਂ ਇਸ ਦੇ ਜ਼ੁੰਮੇਵਾਰ ਅਧਿਕਾਰੀਆਂ ਨੇ ਆਜ਼ਾਦੀ ਦੀ ਖੁਸ਼ੀ ਵਿੱਚ ਦੇਸ਼ ਦੇ ਪ੍ਰਮੁੱਖ ਸੇਵਕਾਂ ਨੂੰ ਵਿਦਯਾ ਦੀ ਇਸ ਪ੍ਰਮੁੱਖ ਸੰਸਥਾ ਵਲੋਂ ਸਨਮਾਨ ਦੇਣ ਦੀ ਸੋਚੀ ਤੇ ਪਹਿਲੇ ਸਾਲ ਏਹ ਚਾਰ ਸ਼ੁਭ ਨਾਮ ਸਨਮਾਨ ਦੇਣ ਲਈ ਚੁਣੇ ਗਏ:-

੧. ਸਰ ਚੰਦੂ ਲਾਲ ਤ੍ਰਿਵੇਦੀ, ਗਵਰਨਰ ਪੰਜਾਬ।

੨. ਸਰਦਾਰ ਵੱਲਭ ਭਾਈ ਪਟੇਲ, ਕੇਂਦਰੀ ਗ੍ਰਿਹ ਮੰਤਰੀ।

੩. ਮਿ: ਜਸਟਿਸ ਮਿਹਰ ਚੰਦ ਮਹਾਜਨ।

੪. ਭਾਈ ਸਾਹਿਬ ਭਾਈ ਵੀਰ ਸਿੰਘ ਜੀ।

ਆਪ ਦਾ ਨਾਮ ਨਾਮੀ ਪੰਜਾਬੀ ਮਾਤਭਾਸ਼ਾ ਦੀ ਅਣਥੱਕ ਸੇਵਾ ਦੇ ਕਾਰਨ 'ਡਾਕਟਰ ਆਫ ਓਰੀਅੰਟਲ ਲਰਨਿੰਗ' ਦੀ ਸਨਮਾਨੀ ਡਿਗਰੀ ਦੇਣ ਲਈ ਚੁਣਿਆ ਗਿਆ ਸੀ ਤੇ ਆਪ ਨੂੰ ਪਹਿਲੀ ਕਾਨਵੋਕੇਸ਼ਨ, ਜੋ ਅੰਬਾਲੇ ਸ੍ਰੀ ਚੰਦੂ ਲਾਲ ਤ੍ਰਿਵੇਦੀ ਜੀ ਦੀ ਪ੍ਰਧਾਨਗੀ ਥੱਲੇ ੫ ਮਾਰਚ ੧੯੪੯ ਨੂੰ ਹੋਣੀ ਸੀ ਤੇ ਭਾਰਤ ਦੇ ਪਹਿਲੇ ਗ੍ਰਿਹ ਮੰਤਰੀ ਸ੍ਰੀ ਪਟੇਲ ਜੀ ਨੇ ਸੰਬੋਧਨ ਕਰਨੀ ਸੀ, ਸੱਦਿਆ ਗਿਆ, ਪਰ ਆਪ ਸਿਹਤ ਠੀਕ ਨਾ ਹੋਣ ਦੇ ਕਾਰਨ ਨਾ ਪਧਾਰ ਸਕੇ ਤੇ ਉਹ ਡਿਗਰੀ ਫਿਰ ਆਪ ਦੇ ਗ੍ਰਿਹ ਅੰਮ੍ਰਿਤਸਰ ੧-੯-੧੯੪੯ ਨੂੰ ਸ: ਬ. ਭਾਈ ਜੋਧ ਸਿੰਘ ਜੀ ਪ੍ਰਿੰਸੀਪਲ ਅਤੇ ਡਿਪਟੀ ਰਜਿਸਟਰਾਰ ਸ੍ਰੀ ਭੂਪਾਲ ਸਿੰਘ ਜੀ ਦੇ ਹੱਥੀਂ ਆਪ ਦੀ ਕੋਠੀ ਆਪ ਨੂੰ ਪੁਚਾਈ ਗਈ। ਇਹ ਡਿਗਰੀ ਭੇਟਾ ਕਰਨ ਵੇਲੇ ਯੂਨੀਵਰਸਿਟੀ ਦੇ ਤਦੋਂ ਦੇ ਡਿਪਟੀ ਰਜਿਸਟਰਾਰ ਸ੍ਰੀ ਭੂਪਾਲ ਸਿੰਘ ਜੀ ਨੇ ਆਪਣੇ ਸੰਖੇਪ ਭਾਸ਼ਨ ਵਿਚ ਕਿਹਾ:-

'ਭਾਈ ਸਾਹਿਬ ਜੀਓ! ਪੂਰਬੀ ਪੰਜਾਬ ਦੀ ਯੂਨੀਵਰਸਿਟੀ ਦੀ ਸੈਨਿਟ ਨੇ ਜਨਵਰੀ ੧੯੪੯ ਵਿਚ ਸਰਵ ਸੰਮਤੀ ਨਾਲ ਫੈਸਲਾ ਕੀਤਾ ਸੀ ਕਿ ਆਪ ਦੀ ਮਹਾਨ ਹਸਤੀ ਅਤੇ ਆਪ ਦੀਆਂ ਪੰਜਾਬੀ ਸਾਹਿਤਯ ਸੰਬੰਧੀ ਕੀਤੀਆਂ ਸੇਵਾਵਾਂ ਨੂੰ ਮੁੱਖ ਰੱਖ ਕੇ ਆਪ ਨੂੰ 'ਡਾਕਟਰ ਆਫ ਓਰੀਅੰਟਲ ਲਰਨਿੰਗ' ਦੀ ਸਨਮਾਨੀ ਡਿਗਰੀ ਨਾਲ ਸਨਮਾਨਿਆ ਜਾਏ। ਪਰ ਇਹ ਸਫਲ ਨਹੀਂ ਸੀ ਹੋ ਸਕਿਆ ਕਿ ਪਿਛਲੇ ਮਾਰਚ ਵਿਚ ਅੰਬਾਲੇ ਹੋਈ ਕਾਨਵੋਕੇਸ਼ਨ ਪਰ ਆਪ ਪੁੱਜ ਕੇ ਇਹ ਡਿਗਰੀ ਲੈ ਸਕਦੇ, ਇਸ ਲਈ ਸਿੰਡੀਕੇਟ ਨੇ ਯੂਨੀਵਰਸਿਟੀ ਦੇ ਰਜਿਸਟਰਾਰ ਅਤੇ ਸਿੰਡੀਕੇਟ ਦੇ ਇਕ ਅਤਿ ਪੁਰਾਣੇ ਮੈਂਬਰ ਪ੍ਰਿੰਸੀਪਲ ਜੋਧ ਸਿੰਘ ਜੀ ਨੂੰ ਨਿਯੁਕਤ ਕੀਤਾ ਕਿ ਓਹ ਆਪ ਨੂੰ ਕਿਸੇ ਸਮੇਂ ਐਸੇ ਥਾਂ, ਜੋ ਆਪ ਨੂੰ ਸੁਖ ਸੰਯੁਕਤ ਸੌਂਜੇ, ਪੁੱਜ ਕੇ ਇਹ ਡਿਗਰੀ ਭੇਟਾ ਕਰ ਆਉਣ। ਇਹ ਉਸੇ ਮਤੇ ਦੀ ਪਾਲਣਾ ਹੈ ਕਿ ਅੱਜ ਅਸੀਂ ਆਪ ਪਾਸ ਇਹ ਡਿਪਲੋਮਾ ਤੇ ਰੋਬ-ਸ(ਲਾਲ ਰੰਗ ਦਾ ਚੋਲਾ) ਜੋ ਇਸ ਡਿਗਰੀ ਦਾ ਨਿਸ਼ਾਨ ਹੈ, ਅਰਪਨ ਕਰਨ ਲਈ ਹਾਜ਼ਰ ਹੋਏ ਹਾਂ। ਸਾਨੂੰ ਆਸ ਹੈ ਤੁਸੀਂ ਇਸ ਨੂੰ ਪ੍ਰਸੰਨਤਾ ਪੂਰਬਕ ਸਵੀਕਾਰ ਕਰੋਗੇ। ਇਸ ਦੇ ਨਾਲ ਹੀ ਤੁਸੀਂ ਸਾਨੂੰ ਇਹ ਗਲ ਵਧੀਕ ਆਖਣ ਦੀ ਭੀ ਖੁੱਲ੍ਹ ਦਿਓਗੇ ਕਿ ਆਪ ਨੂੰ ਇਹ ਸਨਮਾਨ ਦੇਣਾ ਅਸਲ ਵਿਚ ਆਪ ਦੀ ਹਸਤੀ ਦੇ ਲਾਇਕ ਕੋਈ ਵਡਾ ਸਨਮਾਨ ਨਹੀਂ, ਪਰ ਆਪ ਜੈਸੀ ਵਯਕਤੀ ਨੂੰ ਸਨਮਾਨ ਦੇ ਕੇ ਪੂਰਬੀ ਪੰਜਾਬ ਦੀ ਯੂਨੀਵਰਸਿਟੀ ਆਪਣੇ ਵਿਦਯਾ ਰਤਨਾਂ (Men of letters) ਨੂੰ ਸਤਿਕਾਰਨਾ ਖਿਆਲ ਕਰਦੀ ਹੈ, ਜਿਨ੍ਹਾਂ ਦੀ ਗੌਰਵਤਾ ਯਾ ਇੱਜ਼ਤ ਦੇਸ਼ ਦੇ ਸਟੇਟਸਮੈਨ, ਪਾਲੇਟੀਸ਼ਨਸ ਤੇ ਜਗਤ ਪ੍ਰਸਿੱਧੀ ਦੀਆਂ ਹੋਰ ਹਸਤੀਆਂ ਤੋਂ ਕਿਸੇ ਤਰ੍ਹਾਂ ਬੀ ਘੱਟ ਨਹੀਂ।'

ਇਹ ਉਸ ਭਾਸ਼ਨ ਦਾ ਪੰਜਾਬੀ ਤਰਜ਼ਮਾ ਹੈ, ਅਸਲ ਲਫਜ਼ ਅੰਗਰੇਜ਼ੀ ਵਿਚ ਇਹ ਹਨ-

Bhai Sahib Vir Singh Ji!

In its meeting held in January 1949, the Senate of the East Punjab University unanimously resolved to confer upon you the Degree of 'Doctor of Oriental Learning' Honoris Causa in recognition of your great personality and Services to the cause of Punjabi Literature.

As it was not possible for you to recieve the degree at the Convocation held in March last, it was decided by the Syndicate to depute the Registrar and Principal Jodh Singh, one of the oldest members of the Syndicate to present the same to you in person on any date and place convenient to you. It is in persuance of this resolution that we have come here to present to you this Diploma and the robes ordained as the insignia thereof. We hope you will be pleased to accept the same. We may be permitted to add that in honouring you it is not so much an honour to your person as a recognition of the fact that in honouring a person like you the East Punjab University is honouring men of letters, who deserve as much honour as statesmen, politicians and men of the world. (1-9-1949)

ਅਤੇ ਉਸ ਡਿਪਲੋਮੇ ਦੇ ਇਹ ਅੱਖਰ ਹਨ:-

## E. P University Insignia

**FACULTY OF ORIENTAL LEARNING**

*This is to make known that the Senate of the East Punjab University have admitted (in Absentia)*

**BHAI VIR SINGH**

*to the Degree of*

**DOCTOR OF ORIENTAL LEARNING**

**(HONORIS CAUSA)**

*Under Section 23 of the East Punjab University Act 1947.*

| | | |
|---|---|---|
| Solan (Simla Hills) | Sd./C.L.Trivedi | Sd./D.M.Bhalla |
| *March 5, 1949* | *Chancellor* | *Registrar* |

ਇਹ ਕਾਨਵੋਕੇਸ਼ਨ ਅੰਬਾਲਾ ਛਾਉਣੀ ਵਿਖੇ ਹੋਈ ਸੀ ਇਸ ਪਰ ਬਤੌਰ ਦਰਸ਼ਕ ਸ਼ਾਮਲ ਹੋਣ ਦਾ ਸੱਦਾ ਪੱਤਰ ਯੂਨੀਵਰਸਿਟੀ ਵਲੋਂ ਇਨ੍ਹਾਂ ਅਖਰਾਂ ਦੇ ਲੇਖਕ ਨੂੰ ਬੀ ਪਹੁੰਚਾ ਸੀ। ਪਰਮ ਸਤਿਕਾਰ ਯੋਗ ਭਾਈ ਸਾਹਿਬ ਜੀ ਤਦੋਂ ਡਿਹਰਾਦੂਨ ਸਨ, ਉਨ੍ਹਾਂ ਪਾਸੋਂ ਆਗਯਾ ਮੰਗੀ ਗਈ ਕਿ ਇਸ ਤਰ੍ਹਾਂ ਯੂਨੀਵਰਸਿਟੀ ਵਲੋਂ ਸੱਦਾ ਪੱਤ੍ਰ ਆਇਆ ਹੈ ਜੇ ਹੁਕਮ ਹੋਵੇ ਤਾਂ ਆਪ ਨੂੰ ਮਿਲਦਾ ਡਾਕਟਰੀ ਸਨਮਾਨ ਦਾਸ ਬੀ ਤੱਕ ਆਵੇ। ਤੇ ਨਾਲ ਹੀ ਕੁਝ ਪੁਸਤਕਾਂ ਦੀ ਮੰਗ ਕੀਤੀ ਗਈ, ਪੁਸਤਕਾਂ ਟਰੱਕਾਂ ਵਿਚ ਅੰਮ੍ਰਿਤਸਰੋਂ ਡਿਹਰਾਦੂਨ ਭੇਜਕੇ ਸੁਰੱਖਯਤ ਕੀਤੀਆਂ ਗਈਆਂ ਸਨ, ਉਨ੍ਹਾਂ ਵਿੱਚ ਕੁਝ ਖਾਲਸਾ ਕਾਲਜ ਲਾਇਬਰੇਰੀ ਦੀਆਂ ਬੀ ਚਲੀਆਂ ਗਈਆਂ ਸਨ, ਜੋ ਪ੍ਰਿੰਸੀਪਲ ਸਾਹਿਬ ਮੰਗ ਰਹੇ ਸਨ,

ਬੇਨਤੀ ਕੀਤੀ ਗਈ ਸੀ ਕਿ ਜੇ ਓਹ ਮਿਲ ਜਾਣ ਤਾਂ ਵਾਪਸ ਕੀਤੀਆਂ ਜਾਣ। ਉਤਰ ਵਿੱਚ ਪਰਮ ਸਤਿਕਾਰ ਯੋਗ ਭਾਈ ਸਾਹਿਬ ਜੀ ਵਲੋਂ ਜੋ ਪੱਤ੍ਰ ਆਇਆ ਉਸ ਦਾ ਉਤਾਰਾ ਇਸ ਪ੍ਰਕਾਰ ਹੈ:-

੧ੳ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥

ਡਿਹਰਾ ੨੭-੨-੪੯

*ਬਰਖੁਰਦਾਰ ਜੀਓ!*

੧. ਤੁਸੀਂ ਕਾਨਵੋਕੇਸ਼ਨ ਤੇ ਖੁਸ਼ੀ ਨਾਲ ਜਾਓ, ਮੈਂ ਲਿਖ ਦਿੱਤਾ ਹੈ ਕਿ ਮੈਂ ਨਹੀਂ ਆ ਸਕਦਾ।

ਮੇਰਾ ਸਰੀਰ ਮੇਰੇ ਖਿਆਲ ਵਿੱਚ ਅਜੇ ਸਫਰ ਦੀ ਖੇਚਲ ਲਈ ਠੀਕ ਨਹੀਂ, ਇਸੇ ਕਰਕੇ ਮੈਂ ਅੰਮ੍ਰਿਤਸਰ ਬੈਂਕ ਦੀ ਮੀਟਿੰਗ ਤੇ ਨਹੀਂ ਸੀ ਆਇਆ।

੨. ਲੇਖ ਆਪ ਨੂੰ ਰਜਿਸਟਰੀ ਦੁਆਰੇ ਘੱਲ ਚੁਕਾ ਹਾਂ।[1]

੩. 'ਵੀਰ ਭੂਮੀ'[2] ਡਿਠੀ ਹੈ। ਆਪਣੇ ਪਰਚੇ ਵਿਚ ਮੇਰੀ ਤਾਰੀਫ ਛਾਪਣੀ ਠੀਕ ਨਹੀਂ ਮੈਨੂੰ ਗੁਰੂ ਮਿਹਰ ਕਰੇ ਨਾਮਣੇ ਦੀ ਲੋੜ ਨਾ ਪਵੇ।

ਖਬਰ ਬੀ ਤਦੋਂ ਦੇਣੀ, ਜੇ ਜ਼ਰੂਰ ਦੇਣੀ ਹੋਵੇ ਤਾਂ, ਜਦੋਂ ਹੋ ਜਾਵੇ। ਅਜੇ ਪਤਾ ਨਹੀਂ ਕਿ ਓਹ (ਮੇਰੇ) ਨਾ ਜਾਣ ਕਰਕੇ ਸ਼ਾਇਦ ਆਪਣਾ ਫੈਸਲਾ ਪਰਤਾ ਲੈਣ। ਪੱਕ ਜਾਣੋਂ ਮੈਨੂੰ ਕੋਈ ਇੱਛਾ ਕਿਸੇ ਖਿਤਾਬ ਸ਼ੋਭਾ ਲੈਣ ਦੀ ਨਹੀਂ, ਨਾਂ ਇਹ ਭੁੱਖ ਗੁਰੂ ਲੁਆਵੇ। 'ਚੰਗਾ ਨਾਉ ਰਖਾਇਕੈ ਜਸ ਕੀਰਤਿ ਜਗ ਲੇਇ' ਵਾਲੀ ਪਉੜੀ ਦੀ ਸੋਝੀ ਗੁਰੂ ਬਖਸ਼ੇ ਤੇ ਐਸੀਆਂ ਕਾਮਨਾਵਾਂ ਕੋਈ ਨਾ ਉਪਜਣ।

੪. ਖਾ: ਕਾ: ਦੀਆਂ ਕਿਤਾਬਾਂ ਮੇਰਾ ਸਰੀਰ ਆਪ ਲੱਭਣ ਦੀ ਹਿੰਮਤ ਨਹੀਂ ਰਖਦਾ, ਕੋਈ ਆ ਗਿਆ ਤਾਂ ਭਾਲ ਕਰਾਸਾਂ। ਮੈਨੂੰ 'ਸਾਖੀ ਬੁਕ' ਇਤਫਾਕ ਨਾਲ ਲੱਭੀ ਸੀ, ਇਹ ਉਹ ਹੈ ਜੋ ਸ. ਸੇਵਾ ਰਾਮ ਸਿੰਘ ਨੇ ਸਾਨੂੰ ਦਿੱਤੀ ਸੀ, ਉਸ ਦੇ ਉਪਰ ਉਨ੍ਹਾਂ ਦੇ ਦਸਤਖਤ ਹਨ। ਜਿਸ ਵੇਲੇ ਕੋਈ ਆਉਂਦਾ ਹੈ ਸਹਾਯਕ ਤਾਂ ਖਾ: ਕਾ: ਵਾਲੀ ਲਭਵਾਸਾਂ ਤੇ ਘੱਲ ਦੇਸਾਂ। ਇਹ ਤੁਸੀਂ ਨਿਸਚੇ ਕਰ ਲਓ ਕਿ ਇਥੇ ਹੈ ਕਿ ਹਾਲ ਬਾਜ਼ਾਰ ਦੇ ਦਫਤਰ ਸੜ ਗਈਆਂ ਹਨ। ਜੇ ਸੜ ਗਈਆਂ ਤਾਂ ਕੀਮਤ ਜਿੰਨੀ ਕਹਿਣ ਭਰ ਦੇਸਾਂ। ਜੇ ਇਥੇ ਹੈਨ ਤਾਂ ਜ਼ਰੂਰ ਲੱਭ ਜਾਸਣ, ਮੈਂ ਭਾਲ ਕਰਵਾਸਾਂ, ਤੁਸੀਂ ਪ੍ਰਿੰਸੀਪਲ ਸਾਹਿਬ ਨੂੰ ਦੱਸ ਦੇਣਾ।

ਬਾਕੀ ਜੋ ਤੁਸਾਂ (ਪੁਸਤਕਾਂ) ਮੰਗੀਆਂ ਹਨ ਉਹ ਬੀ ਤਲਾਸ਼ ਕਰਵਾਸਾਂ, ਆਪ੍ਰੂੰ ਮੇਰੀ ਬਾਂਹ Strain ਨਹੀਂ ਸਹਾਰਦੀ ਤੇ ਨਾਂ ਦਿਲ ਲਗਦਾ ਹੈ ਤੇ ਸਾਮਾਨ ਅਜੇ ਠੀਕ ਨਹੀਂ।

ਕਾਹਲੀ ਵਿੱਚ, ਵੀਰ ਸਿੰਘ

---

1. *ਮਾਲਵੇ ਦੇ ਸਫਰਾਂ ਦੀ ਸਾਖੀ ਪੋਥੀ, ਜਿਸ ਨੂੰ ਦਾਸ ਸੰਪਾਦਨ ਕਰ ਰਿਹਾ ਸੀ, ਉਸ ਦੀ ਆਪਣੀ ਲਿਖੀ ਭੂਮਿਕਾ ਸੁਧਾਈ ਲਈ ਭੇਜੀ ਸੀ, ਓਹ ਓਥੋਂ ਸੁਧਾਈ ਉਪ੍ਰੰਤ ਵਾਪਸ ਆਈ।*
2. *ਇਹ ਸਰਕਾਰੀ ਪਰਚਾ ਸੀ, ਜਿਸ ਵਿਚ ਆਪ ਨੂੰ ਡਾਕਟਰੀ ਡਿਗਰੀ ਮਿਲਣ ਦੀ ਖ਼ਬਰ ਤੇ ਆਪ ਦੀ ਮਹਿਮਾ ਛਪੀ ਸੀ।*

## ਐਮ. ਐਲ. ਸੀ. ਨਾਮਜ਼ਦਗੀ

ਆਜ਼ਾਦ ਭਾਰਤ ਨੇ ਆਪਣਾ ਗਣ ਰਾਜ ਸਥਾਪਨ ਕੀਤਾ ਤੇ ਆਪਣੇ ਵਿਧਾਨ ਅਨੁਸਾਰ ਦੇਸ਼ ਵਿੱਚ ਨਵੀਆਂ ਚੋਣਾਂ ਕਰਾਈਆਂ। ਹਰ ਇਕ ਪ੍ਰਾਂਤ ਦੀ ਨਵੀਂ ਸਰਕਾਰ, ਜਨਤਾ ਦੇ ਚੁਣੇ ਪ੍ਰਤੀਨਿਧਾਂ ਦੀ ਬਣੀ। ਪੰਜਾਬ ਦੇ ਪਹਿਲੇ ਗਵਰਨਰ ਸ੍ਰੀ ਚੰਦੂ ਲਾਲ ਤ੍ਰਿਵੇਦੀ ਬਣੇ ਤੇ ਜੋ ਸੀਟਾਂ ਰਾਜਪਾਲ ਚੁਣਿਆਂ ਕਰਦੇ ਹਨ, ਪੰਜਾਬ ਦੇ ਰਾਜਪਾਲ ਜੀ ਉਨ੍ਹਾਂ ਦੀ ਪੂਰਤੀ ਲਈ ਜੋ ਨਾਮ ਸੰਨ ੧੯੫੨ ਵਿੱਚ ਚੁਣੇ, ਉਨ੍ਹਾਂ ਵਿੱਚ ਭਾਈ ਸਾਹਿਬ ਜੀ ਦਾ ਸ਼ੁਭ ਨਾਮ ਬੀ ਸੀ। ਰਾਜਪਾਲ ਦੀ ਨਾਮਜ਼ਦਗੀ ਦਾ ਕੇਵਲ ਸਨਮਾਨ ਕਰਨ ਖਾਤਰ ਨਾਂ ਚਾਹੁੰਦਿਆਂ ਹੋਇਆਂ ਬੀ ਆਪ ਨੇ ਇਸ ਨੂੰ ਪ੍ਰਵਾਨ ਕੀਤਾ, ਕਿਉਂਕਿ ਨਾਂਹ ਕਰਨ ਨਾਲ ਸ੍ਰੀ ਰਾਜਪਾਲ ਜੀ ਦੀ ਅਵੱਗਯਾ ਸਮਝੀ ਜਾ ਸਕਦੀ ਸੀ। ਵੈਸੇ ਆਪ ਨੇ, ਜਿਵੇਂ ਸਾਰੀ ਆਯੂ ਪਿਛੇ ਰਹਿਕੇ ਨਿੱਗਰ ਕੰਮ ਕਰਨ ਦਾ ਤਰੀਕਾ ਅਖ਼ਤਿਆਰ ਕੀਤਾ ਹੋਇਆ ਸੀ, ਉਸੇ ਨੂੰ ਪਸੰਦ ਕਰਦੇ ਸਨ ਤੇ ਦਿਖਾਵੇ ਵਿਚ ਸਾਹਮਣੇ ਆਉਣ ਤੋਂ ਸਦਾ ਸੰਕੋਚ ਵਿਚ ਰਹਿੰਦੇ ਸਨ; ਤੇ ਇਹ ਬੀ ਕਾਰਜ ਆਪ ਦੀ ਪਸੰਦੀਦਗੀ ਦਾ ਨਹੀਂ ਸੀ।

—o—

## ਅਭਿਨੰਦਨ ਗ੍ਰੰਥ ਭੇਟਾ

ਕਈ ਸਾਲ ਹੋਏ ਪੰਜਾਬੀ ਕਦਰਦਾਨਾਂ ਨੇ ਦਿੱਲੀ ਵਿਚ ਇਕ ਸਭਾ ਬਣਾਈ 'ਭਾਈ ਵੀਰ ਸਿੰਘ ਸਟੱਡੀ ਸਰਕਲ'; ਜਿਸ ਨੇ ਫੈਸਲਾ ਕੀਤਾ ਕਿ ਸਤਿਕਾਰ ਯੋਗ ਭਾਈ ਸਾਹਿਬ ਜੀ ਦੀ ਘਾਲ ਦੀ ਕਦਰ ਕਰਦਿਆਂ ਸਮੂੰਹ ਪੰਜਾਬੀ ਪਿਆਰਿਆਂ ਵਲੋਂ ਉਨ੍ਹਾਂ ਦੇ ਕਿਸੇ ਜਨਮ ਦਿਵਸ ਦੇ ਸ਼ੁਭ ਅਵਸਰ ਤੇ ਅਭਿਨੰਦਨ ਗ੍ਰੰਥ ਭੇਟਾ ਕੀਤਾ ਜਾਏ। ਜਿਸ ਲਈ ਸ. ਬ. ਸਰ ਤੇਜਾ ਸਿੰਘ ਜੀ ਮਲਕ ਦੀ ਪ੍ਰਧਾਨਗੀ ਹੇਠ ਇਕ ਅਭਿਨੰਦਨ ਗ੍ਰੰਥ ਕਮੇਟੀ ਬਣਾਈ ਗਈ ਤੇ ਉਸ ਨੇ ਕੰਮ ਸ਼ੁਰੂ ਕਰ ਦਿੱਤਾ। ਭਾਈ ਸਾਹਿਬ ਜੀ ਦੀਆਂ ਕੁਝ ਰਚਨਾਵਾਂ ਨੂੰ ਅੰਗਰੇਜ਼ੀ ਤੇ ਹਿੰਦੀ ਵਿਚ ਪ੍ਰਕਾਸ਼ਤ ਕਰਕੇ ਪੰਜਾਬੀ ਨਾ-ਜਾਣਦੇ ਲੋਕਾਂ ਤੱਕ ਆਪ ਦੇ ਖਿਆਲ ਦੇਸ਼ ਪ੍ਰਦੇਸ਼ ਪੁਚਾਏ। ਜਗਤ ਦੇ ਦਾਨੇ, ਕਵੀ, ਫਿਲਾਸਫਰ, ਨੀਤੀਵੇਤਾ ਆਪ ਦੇ ਖਿਆਲਾਂ ਦਾ ਮੁਤਾਲਿਆ ਕਰਕੇ ਚਕ੍ਰਿਤ ਰਹਿ ਗਏ ਤੇ ਜਗਤ ਦੇ ਹਰ ਕੋਨੇ ਤੋਂ ਇਸ ਕਮੇਟੀ ਨੂੰ ਭਾਈ ਸਾਹਿਬ ਜੀ ਦੇ ਉੱਚ ਕਾਵਯ ਖਯਾਲਾਂ ਦੀ ਪ੍ਰਸੰਸਾ ਆਈ। ਆਪ ਦੀ ਜੀਵਨੀ ਤੇ ਰਚਨਾ ਪਰ ਪ੍ਰਸੰਸਾ ਭਰੀ ਜਾਣਕਾਰੀ, ਆਪ ਦੀ ਕਲਾਮਈ ਕਾਵਯ ਰਚਨਾਂ ਨੂੰ ਪ੍ਰਗਟਾਉਣ ਵਾਲੇ ਕਲਾ ਚਿਤ੍ਰ ਤੇ ਖੋਜ ਭਰੇ ਲੇਖਾਂ ਦੇ ਨਾਲ, ਇਹ ਪ੍ਰਸੰਸਾ ਭਰੇ ਸੰਦੇਸ਼ ਸਰਦਾਰ ਹਰਬੰਸ ਸਿੰਘ ਜੀ ਦੇ ਸਯੋਗ ਸੰਪਾਦਨ ਹੇਠ ਛਪੇ ਤੇ ਇਕ ਸ਼ਾਨਦਾਰ ਵਿਸ਼ਾਲ 'ਅਭਿਨੰਦਨ ਗ੍ਰੰਥ' ਇਸ ਕਮੇਟੀ ਵਲੋਂ ਤਿਆਰ ਕੀਤਾ ਗਿਆ ਅਤੇ ਇਸ ਦੀ ਇਕ ਸੁੰਦਰ ਜਿਲਦ ਰੁਪਹਿਲੀ ਬਕਸ ਵਿਚ ੧੯੫੪ ਦੇ ਦਸੰਬਰ ਵਿਚ (੨੫ ਦਸੰਬਰ ਨੂੰ) ਬੰਬਈ ਵਿਚ ਹੋਏ ਸਿੱਖ ਵਿਦਯਕ ਕਾਨਫ੍ਰੰਸ ਦੇ ੩੯ਵੇਂ ਸਮਾਗਮ ਦੇ ਸੁਅਵਸਰ ਪਰ ਕਾਨਫ੍ਰੰਸ ਦੇ ਪ੍ਰਧਾਨ, ਹਿਜ਼ ਐਕਸੀਲੈਂਸੀ ਸਰਦਾਰ ਹਰਦਿੱਤ ਸਿੰਘ ਜੀ ਮਲਕ, ਜੋ

ਕਿ ਤਦੋਂ ਫਰਾਂਸ ਵਿਚ ਭਾਰਤ ਦੇ ਸਫੀਰ ਨਿਯੁਕਤ ਸਨ, ਦੁਆਰਾ ਭੇਟਾ ਕੀਤੀ ਗਈ। ਇਹ ਪੰਜਾਬੀ ਪਯਾਰਿਆਂ ਵਲੋਂ ਆਪ ਜੀ ਦੀ ਘਾਲ ਦੀ ਕ੍ਰਿਤੱਗਯਤਾ ਦਾ ਇਕ ਨਿਰਮਾਣ ਜਿਹਾ ਪ੍ਰਗਟਾਵਾ ਸੀ। ਸਮਾਗਮ ਵਿਚ ਸ਼ਾਮਲ ਮੇਜਰ ਪ੍ਰੇਮ ਸਿੰਘ ਜੀ ਦਾ ਲੇਖ ਇਸ ਸੰਬੰਧੀ ਏਥੇ ਦੇਂਦੇ ਹਾਂ ਜੋ ਪੂਰੀ ਕਾਰਵਾਈ ਪਰ ਸੁਹਣੀ ਰੌਸ਼ਨੀ ਪਾਉਂਦਾ ਹੈ।

—o—

## ਮੇਰੀ ਛਿਪੇ ਰਹਿਣ ਦੀ ਚਾਹ

**(ਲਿਖਤ– ਮੇਜਰ ਪ੍ਰੇਮ ਸਿੰਘ ਜੀ ਰੀਟਾਇਰਡ)**

ਗੁਰੂ ਪੰਥ ਦੇ ਪਰਮ ਸਤਿਕਾਰ ਯੋਗ ਰਤਨ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀ ਕਵਿਤਾ ਬਿਨਫਸ਼ਾ ਦੇ ਫੁੱਲ' ਦੀ ਉਪਰ ਲਿਖੀ ਪੰਕਤੀ ਬਹੁਤ ਪ੍ਰਸਿੱਧ ਹੈ। ਕਿਸ ਸੁੰਦਰਤਾ ਨਾਲ ਆਪ ਜੀ ਨੇ ਇਸ ਨੂੰ ਆਪਣੇ ਜੀਵਨ ਵਿਚ ਮੂਰਤੀਮਾਨ ਕੀਤਾ ਹੈ, ਉਸ ਦਾ ਇਕ ਅੱਖੀਂ ਡਿੱਠਾ ਨਜ਼ਾਰਾ ਪੇਸ਼ ਕਰਦਾ ਹਾਂ:-

ਬੰਗਾਲ ਵਾਸੀਆਂ ਵਲੋਂ ਜਦੋਂ ਸ੍ਰੀ ਰਾਬਿੰਦਰਾ ਨਾਥ ਟੈਗੋਰ ਦੇ ਸਤਿਕਾਰ ਵਿਚ 'ਅਭਿਨੰਦਨ ਗ੍ਰੰਥ' ਭੇਟਾ ਕੀਤਾ ਗਿਆ ਤਾਂ ਸਚਖੰਡ ਵਾਸੀ ਸ.ਬ. ਤੇਜਾ ਸਿੰਘ ਜੀ ਮਲਿਕ ਜੀ ਦੇ ਹਿਰਦੇ ਵਿਚ ਇਹ ਉਤਸ਼ਾਹ ਪੈਦਾ ਹੋਇਆ ਕਿ ਅਸੀਂ ਵੀ ਇਕ ਅਭਿਨੰਦਨ ਗ੍ਰੰਥ ਪਰਮ ਸਤਿਕਾਰ ਯੋਗ ਭਾਈ ਸਾਹਿਬ ਜੀ ਦੇ ਸਤਿਕਾਰ ਵਿਚ ਭੇਟਾ ਕਰੀਏ। ਜਿਨ੍ਹਾਂ ਦੀ ਸੇਵਾ ਸਿਖ ਕੌਮ, ਮਾਤਭਾਸ਼ਾ ਤੇ ਦੇਸ਼ ਲਈ ਗੌਰਵਤਾ ਭਰਪੂਰ ਤੇ ਅਥਾਹ ਮੰਨੀ ਗਈ ਹੈ। ਸੋ ਇਸ ਅਭਿਨੰਦਨ ਗ੍ਰੰਥ ਦੀ ਸੰਪਾਦਨਾ ਦੀ ਸੇਵਾ ਸ. ਹਰਬੰਸ ਸਿੰਘ ਜੀ ਜਾਇੰਟ ਸਕੱਤ੍ਰ ਭਾਈ ਵੀਰ ਸਿੰਘ ਸਾਹਿਤ ਸਦਨ ਨੂੰ ਸੌਂਪੀ ਗਈ, ਜਿਨ੍ਹਾਂ ਨੇ ਪਹਿਲਾਂ ਪੰਜਾਬੀ, ਹਿੰਦੀ ਤੇ ਅੰਗਰੇਜ਼ੀ ਵਿੱਚ ਤਿੰਨ ਪੁਸਤਕਾਂ ਭਾਈ ਸਾਹਿਬ ਜੀ ਦੀ ਸਾਹਿਤਕ ਸੇਵਾ ਉਤੇ ਰਚੀਆਂ। ਸ. ਹਰਬੰਸ ਸਿੰਘ ਜੀ ਦੀ ਅੰਗਰੇਜ਼ੀ ਵਿਚ ਰਚੀ ਪੁਸਤਕ ਭਾਰਤ ਸਰਕਾਰ ਰਾਹੀਂ ਬਾਹਰ ਦੇ ਸਾਰੇ ਮੁਲਕਾਂ ਦੇ ਕਲਚਰਲ ਵਿਭਾਗਾਂ ਨੂੰ ਭੇਜੀ ਗਈ। ਹਿੰਦੀ ਦੀ ਪੁਸਤਕ 'ਵੀਰ ਰਚਨਾਵਲੀ' ਜਦ ਡਾਕਟਰ ਰਾਜਿੰਦਰਾ ਪ੍ਰਸ਼ਾਦ ਜੀ ਭਾਰਤ ਦੇ ਪਹਿਲੇ ਰਾਸ਼ਟਰਪਤੀ ਨੂੰ ਸੁਣਾਈ ਗਈ ਤਾਂ ਆਪ ਜੀ ਭਾਈ ਸਾਹਿਬ ਜੀ ਦੀ ਰਚਨਾਂ ਵਿਚਲੀਆਂ ਆਤਮਿਕ ਡੂੰਘਾਈਆਂ ਨੂੰ ਦੇਖਕੇ ਗਦ ਗਦ ਹੋ ਗਏ ਤੇ ਉਨ੍ਹਾਂ ਨੇ ਭਾਈ ਸਾਹਿਬ ਜੀ ਦੇ ਦਰਸ਼ਨ ਕਰਨ ਦੀ ਇੱਛਾ ਪ੍ਰਗਟ ਕੀਤੀ।

ਜਦ ਸ. ਹਰਬੰਸ ਸਿੰਘ ਜੀ ਦੇ ਉੱਦਮ ਸਦਕਾ 'ਅਭਿਨੰਦਨ ਗ੍ਰੰਥ' ਤਿਆਰ ਹੋ ਗਿਆ ਤਾਂ ਸ. ਹਰਨਾਮ ਸਿੰਘ ਜੀ ਬਾਰ-ਐਟ-ਲਾਅ, ਜੋ ਭਾਈ ਸਾਹਿਬ ਜੀ ਦੇ ਮਾਮਾ ਜੀ ਦੇ ਸਪੁੱਤ੍ਰ ਅਤਿ ਨਿਕਟਵਰਤੀ ਸਨ, ਰਾਹੀਂ ਭਾਈ ਸਾਹਿਬ ਜੀ ਦੀ ਸੇਵਾ ਵਿਚ ਬੇਨਤੀ ਕੀਤੀ ਗਈ ਕਿ ਉਹ ਦਿੱਲੀ ਵਿਚ ਦਰਸ਼ਨ ਦੇਣ ਲਈ ਕੋਈ ਤਾਰੀਖ ਨੀਯਤ ਕਰਨ ਤਾਂ ਜੋ ਇਹ ਅਭਿਨੰਦਨ ਗ੍ਰੰਥ ਤਦ ਦੇ ਰਾਸ਼ਟਰਪਤੀ ਡਾ: ਰਾਜਿੰਦਰ ਪ੍ਰਸ਼ਾਦ ਜਾਂ ਮਹਾਰਾਜਾ ਪਟਿਆਲਾ

ਹਥੀਂ ਉਨ੍ਹਾਂ ਨੂੰ ਭੇਟਾ ਕੀਤਾ ਜਾਵੇ। ਭਾਈ ਸਾਹਿਬ ਜੀ ਨੇ ਅਗੋਂ ਬੜੇ ਨਿੰਮ੍ਰ ਭਾਵ ਨਾਲ ਕਿਹਾ ਕਿ ਉਹ ਆਪਣੇ ਆਪ ਨੂੰ ਇਸ ਦੇ ਯੋਗ ਨਹੀਂ ਸਮਝਦੇ ਤੇ ਉਨ੍ਹਾਂ ਨੂੰ ਅਭਿਨੰਦਨ ਗ੍ਰੰਥ ਦੇਣ ਲਈ ਕੋਈ ਇਕੱਠ ਜਾ ਸਮਾਗਮ ਨਾ ਕੀਤਾ ਜਾਵੇ।

ਇਸ ਤੋਂ ਪਿਛੋਂ ਵੀ ਸ. ਹਰਨਾਮ ਸਿੰਘ ਜੀ ਬਾਰ-ਐਟ-ਲਾਅ ਆਪਦੀ ਸੇਵਾ ਵਿੱਚ ਇਸ ਗ੍ਰੰਥ ਬਾਰੇ ਗੱਲ ਛੇੜਨੀ ਸ਼ੁਰੂ ਕਰਨ, ਤਾਂ ਅਗੋਂ ਆਪ ਚੁੱਪ ਹੋ ਜਾਵਣ। ਅਖੀਰ ਉੱਤੇ ਇਹ ਬੇਨਤੀ ਕੀਤੀ ਗਈ ਕਿ ਆਪ ਜੀ ਨੇ ਬੰਬਈ ਵਿਖੇ ਸਿੱਖ ਵਿਦਯਕ ਕਾਨਫਰੰਸ ਦੇ ਸਮਾਗਮ ਪਰ ਪੁੱਜਣਾ ਹੈ ਤਾਂ ਉਥੇ ਹੀ ਕਾਨਫਰੰਸ ਦੇ ਪ੍ਰਧਾਨ ਸ. ਹਰਦਿੱਤ ਸਿੰਘ ਜੀ ਮਲਿਕ ਹੱਥੀਂ ਇਹ ਗ੍ਰੰਥ ਆਪ ਨੂੰ ਬੈਠਿਆਂ ਬਿਠਾਇਆਂ ਭੇਟ ਕਰ ਦਿਤਾ ਜਾਵੇ। ਭਾਈ ਸਾਹਿਬ ਜੀ ਨੇ ਇਹ ਤਜਵੀਜ਼ ਤਾਂ ਪ੍ਰਵਾਨ ਕਰ ਲਈ, ਪਰ ਨਾਲ ਹੀ ਇਹ ਕਿਹਾ ਕਿ ਇਸ ਬਾਰੇ ਅਖਬਾਰਾਂ ਵਿਚ ਕੁਝ ਨਾ ਲਿਖਿਆ ਜਾਵੇ।

ਜਦੋਂ ਸਿੱਖ ਵਿਦਿਅਕ ਕਾਨਫਰੰਸ ਬੰਬਈ ਸਮਾਗਮ ਵਿਖੇ ਇਹ ਅਭਿਨੰਦਨ ਗ੍ਰੰਥ ਆਪ ਜੀ ਨੂੰ ਚਾਂਦੀ ਦੇ ਕੇਸਕਟ (ਡੱਬੇ) ਵਿੱਚ ਸੁਨਹਿਰੀ ਪੈਕਿੰਗ ਵਿੱਚ ਭੇਟ ਕੀਤਾ ਗਿਆ ਤਾਂ ਖਿਆਲ ਸੀ ਕਿ ਆਪ ਇਸ ਅਭਿਨੰਦਨ ਦਾ ਉਠ ਕੇ ਸੁਆਗਤ ਕਰਨਗੇ ਤੇ ਉਤਰ ਦੇਣਗੇ ਪਰ ਆਪ ਕੋਈ ਨਾ ਉਠੇ, ਸਗੋਂ ਸੇਜਲ ਨੇਤਰਾਂ ਵਿਚ ਗੁਰੂ ਚਰਨਾਂ ਵਿਚ ਜੁੜ ਗਏ। ਕਾਨਫਰੰਸ ਦੇ ਪੰਡਾਲ ਵਿਚੋਂ ਆਵਾਜ਼ ਆਈ ਕਿ ਭਾਈ ਸਾਹਿਬ ਜੀ ਖਲੋਕੇ ਦਰਸ਼ਨ ਦੇਣ। ਆਪ ਜੀ ਨੇ ਆਪਣੀ ਕਲਮ ਰਾਹੀਂ ਗੁਰਬਾਣੀ ਦੀ ਇਹ ਤੁਕ ਇਕ ਕਾਗਜ਼ ਦੇ ਪੁਰਜ਼ੇ ਤੇ ਲਿਖ ਕੇ ਮਲਿਕ ਸਾਹਿਬ ਜੀ ਨੂੰ ਦਿੱਤੀ ਕਿ ਉਨ੍ਹਾਂ ਵਲੋਂ ਉੱਤਰ ਏਹੀ ਹੈ:-

'ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ
ਗੁਰ ਸਤਿਗੁਰ ਸੰਗ ਕੀਰੇ ਹਮ ਥਾਪੇ।'

ਮਲਿਕ ਸਾਹਿਬ ਜੀ ਨੇ ਇਹ ਤੁਕ ਕਾਨਫਰੰਸ ਵਿੱਚ ਪੜ੍ਹਕੇ ਸੁਣਾ ਦਿੱਤੀ ਤੇ ਕਿਹਾ ਕਿ ਭਾਈ ਸਾਹਿਬ ਜੀ ਐਸੀ ਵੈਰਾਗ ਮਈ ਦਸ਼ਾ ਵਿਚ ਹਨ ਕਿ ਉਹ ਉੱਠ ਨਹੀਂ ਸਕਦੇ। ਕੁਛ ਸਮੇਂ ਪਿਛੋਂ ਕਾਨਫਰੰਸ ਦੇ ਪੰਡਾਲ ਵਿਚੋਂ ਫਿਰ ਇਹ ਮੰਗ ਆਈ ਭਾਈ ਸਾਹਿਬ ਜੀ ਇਕ ਵੇਰ ਜ਼ਰੂਰ ਉੱਠ ਕੇ ਦਰਸ਼ਨ ਦੇਣ। ਆਪ ਸਤਿਗੁਰਾਂ ਦੇ ਸ਼ੁਕਰਾਨੇ ਵਿਚ ਦੋਨੋਂ ਹੱਥ ਜੋੜ ਕੇ ਨੇਤਰ ਮੁੰਦੇ ਹੋਏ ਹੀ ਪਲ ਦੀ ਪਲ ਲਈ ਉਠੇ, ਜਦ ਕਿ ਬਹੁਤ ਸਾਰੇ ਫੋਟੋ ਗਰਾਫਰਾਂ ਨੇ ਆਪ ਦੀ ਉਸ ਸਮੇਂ ਦੀ ਫੋਟੋ ਲੈ ਲਈ।

ਉਸ ਦਿਨ ਦੇ ਸਮਾਗਮ ਦੀ ਸਮਾਪਤੀ ਹੋ ਗਈ, ਰਾਤ ਲੰਘ ਗਈ, ਅਗਲਾ ਦਿਨ ਚੜ੍ਹ ਆਇਆ, ਪਰ ਭਾਈ ਸਾਹਿਬ ਜੀ ਨੇ ਉਸ ਅਭਿਨੰਦਨ ਗ੍ਰੰਥ ਵਾਲਾ ਚਾਂਦੀ ਦਾ ਕੇਸਕਟ ਖੋਹਲਕੇ ਵੀ ਨਾ ਦੇਖਿਆ। ਅਗਲੇ ਦਿਨ ਪੰਡਾਲ ਵਿੱਚ ਬੈਠਿਆਂ ਹੋਇਆਂ ਆਪ ਜੀ ਨੇ ਸ. ਹਰਨਾਮ ਸਿੰਘ ਨੂੰ ਕਿਹਾ ਕਿ ਜਿਨ੍ਹਾਂ ਦਿੱਲੀ ਵਾਲੇ ਸਜਣਾਂ ਨੇ ਇਹ ਗ੍ਰੰਥ ਤਿਆਰ ਕੀਤਾ ਹੈ, ਉਹ ਅਜ ਸ਼ਾਮ ਨੂੰ ਮੇਰੇ ਟਿਕਾਣੇ ਆ ਕੇ ਮੈਨੂੰ ਮਿਲਣ ਤੇ ਦੱਸਣ ਕਿ ਇਹ ਕੀ ਚੀਜ਼ ਹੈ?

ਸ਼ਾਮ ਨੂੰ ਸਰਦਾਰਨੀ ਰਾਜ ਮਲਿਕ ਜੀ, ਸ. ਹਰਨਾਮ ਸਿੰਘ ਬਾਰ-ਐਟ-ਲਾਅ, ਸ. ਹਰਬੰਸ ਸਿੰਘ ਜੀ, ਡਾ. ਹਰਿਭਜਨ ਸਿੰਘ ਜੀ ਤੇ ਦਾਸ ਲੇਖਕ (ਪ੍ਰੇਮ ਸਿੰਘ) ਊਸ਼ਾ ਕਿਰਨ ਹਾਜ਼ਰ ਹੋਏ। ਗ੍ਰੰਥ ਦੇ ਸੰਪਾਦਕ ਸ. ਹਰਬੰਸ ਸਿੰਘ ਜੀ ਨੇ ਗ੍ਰੰਥ ਨੂੰ ਖੋਲ੍ਹ ਕੇ ਭਾਈ ਸਾਹਿਬ ਜੀ ਨੂੰ ਦੱਸਿਆ ਕਿ 'ਅਭਿਨੰਦਨ ਦਾ ਅਰਥ ਹੈ ਨਮਸਕਾਰ' ਇਸ ਗ੍ਰੰਥ ਵਿਚ ਸੰਸਾਰ ਦੇ ੧੪ ਦੇਸ਼ਾਂ ਦੇ ਲਗ ਪੱਗ ੧੫੦ ਸੰਤ, ਸਾਧੂ, ਮਹਾਤਮਾ, ਲੇਖਕ, ਕਵੀ, ਵਿਦਵਾਨ, ਫਿਲਾਸਫਰ, ਨੇਤਾ ਤੇ ਹੋਰ ਪ੍ਰਸਿੱਧ ਵਿਅਕਤੀਆਂ ਆਪ ਨੂੰ ਨਮਸਕਾਰ ਕਰ ਰਹੀਆਂ ਹਨ। ਇਹ ਬਚਨ ਸੁਣਕੇ ਆਪ ਜੀ ਨੇ ਸਤਿਗੁਰਾਂ ਦਾ ਇਹ ਵਾਕ ਮੁਖੋਂ ਉਚਾਰਨ ਕੀਤਾ:-

**'ਜਿਸ ਨੀਚ ਕੋ ਕੋਈ ਨ ਜਾਨੈ।। ਨਾਮ ਜਪਤ ਚਹੁ ਕੁੰਟੀ ਜਾਨੈ।।'**

ਸਤਿਗੁਰਾਂ ਦੇ ਸਤਿਕਾਰ ਵਿਚ ਐਸਾ ਨਿੰਮ੍ਰਤਾ ਭਰਿਆ ਗੁਰ ਵਾਕ ਸੁਣਕੇ ਹਾਜ਼ਰ ਸਜਣਾਂ ਦਾ ਸਿਰ ਝੁਕ ਗਿਆ। ਫਿਰ ਆਪ ਜੀ ਨੇ ਫੁਰਮਾਇਆ ਕਿ ਜਦ ਕੋਈ ਸਜਣ ਇਸ ਗ੍ਰੰਥ ਦਾ ਮੇਰੇ ਨਾਲ ਜ਼ਿਕਰ ਕਰੇਗਾ, ਮੇਰੇ ਮਨ ਵਿਚ ਨੈਗੇਟਿਵ ਖਿਆਲਾਤ ਆਉਣਗੇ, ਕਿਉਂਕਿ ਤੁਸਾਂ ਇਸ ਗ੍ਰੰਥ ਵਿਚ ਮੇਰੀ ਤਾਰੀਫ ਕੀਤੀ ਹੈ। ਇਸ ਲਈ ਤੁਸੀਂ ਇਸ ਗ੍ਰੰਥ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕਮਰੇ ਵਿਚ ਲੈ ਜਾਓ, ਸਤਿਗੁਰਾਂ ਦੇ ਹਜ਼ੂਰ ਭੇਟ ਕਰਕੇ ਅਰਦਾਸ ਕਰੋ ਫੇਰ ਗੁਰੂ ਬਾਬਾ ਜੀ ਦਾ ਪ੍ਰਸ਼ਾਦ ਰੂਪ ਇਹ ਸ਼ੈ ਮੈਨੂੰ ਦੇਵੋ। ਫਿਰ ਜਦ ਕੋਈ ਸਜਣ ਇਸ ਗ੍ਰੰਥ ਬਾਬਤ ਮੇਰੇ ਨਾਲ ਜ਼ਿਕਰ ਕਰੇਗਾ, ਤਾਂ ਆਪ ਦੀ ਅਰਦਾਸ ਮੇਰੇ ਨੈਗੇਟਿਵ ਖਿਆਲਾਂ ਨੂੰ ਰੋਕੇਗੀ।

ਇਹ ਬਚਨ ਸੁਣਕੇ ਅਸੀਂ ਪੰਜੇ ਸਜਣ ਸਤਿਗੁਰਾਂ ਦੇ ਕਮਰੇ ਵਿਚ ਹਾਜ਼ਰ ਹੋਏ ਤੇ ਸਰਦਾਰਨੀ ਰਾਜ ਮਲਿਕ ਜੀ ਨੇ ਅਰਦਾਸਾ ਸੋਧਿਆ। ਸਤਿਗੁਰਾਂ ਦਾ ਹੁਕਮ ਲੈ ਕੇ ਅਸੀਂ ਫੇਰ ਭਾਈ ਸਾਹਿਬ ਜੀ ਦੇ ਕਮਰੇ ਵਿਚ ਆਏ ਤੇ ਸ. ਹਰਬੰਸ ਸਿੰਘ ਜੀ ਨੇ ਇਹ ਗ੍ਰੰਥ ਭਾਈ ਸਾਹਿਬ ਜੀ ਨੂੰ ਭੇਟ ਕੀਤਾ।

ਗ੍ਰੰਥ ਖੋਹਲਣ ਉੱਤੇ ਕੁਦਰਤਨ ਸਫਾ ੩੫ ਨਿਕਲ ਆਇਆ, ਜਿਸ ਵਿਚ ਸ੍ਵਾਮੀ ਰਾਮਦਾਸ ਜੀ ਅਨੰਦ ਆਸ਼ਰਮ, ਮਦਰਾਸ ਵਾਲਿਆਂ ਨੇ ਆਪ ਦੀ ਸੇਵਾ ਵਿਚ ਸ਼ਰਧਾਂਜਲੀ ਭੇਟ ਕੀਤੀ ਸੀ। ਜਦੋਂ ਇਹ ਪੜ੍ਹਨੀ ਸ਼ੁਰੂ ਕੀਤੀ ਗਈ ਤਾਂ ਆਪ ਜੀ ਨੇ ਫੁਰਮਾਇਆ ਕਿ ਸ੍ਵਾਮੀ ਜੀ ਨੇ ਸਾਡੀ ਤਾਰੀਫ ਕੀਤੀ ਹੈ। ਬੱਸ! ਪੜ੍ਹਨਾ ਬੰਦ ਕਰ ਦਿਓ। ਇਸ ਤੋਂ ਦੋ ਦਿਨ ਪਿਛੋਂ ਲੇਖਕ ਨੇ ਭਾਈ ਮਹਾਂ ਸਿੰਘ ਜੀ ਨੂੰ ਚਿੱਠੀ ਲਿਖੀ ਕਿ ਭਾਈ ਸਾਹਿਬ ਜੀ ਨੂੰ ਅਭਿਨੰਦਨ ਗ੍ਰੰਥ ਭੇਟਾ ਹੋ ਚੁਕਾ ਹੈ, ਆਪ ਇਸ ਖਬਰ ਨੂੰ 'ਖਾਲਸਾ ਸਮਾਚਾਰ' ਵਿਚ ਪ੍ਰਕਾਸ਼ਤ ਕਰ ਦੇਵੋ। ਜਦ ਇਸ ਖਬਰ ਵਾਲਾ ਪਰਚਾ ਭਾਈ ਸਾਹਿਬ ਜੀ ਨੂੰ ਬੰਬਈ ਵਿਖੇ ਪੁੱਜਾ ਤਾਂ ਆਪ ਨੇ ਸੰਪਾਦਕ ਖਾਲਸਾ ਸਮਾਚਾਰ ਭਾਈ ਮਹਾਂ ਸਿੰਘ ਜੀ ਨੂੰ ਕੁਝ ਮਿੱਠੀ ਜੇਹੀ ਝਾੜ ਇਨ੍ਹਾਂ ਅੱਖਰਾਂ ਵਿੱਚ ਲਿਖ ਭੇਜੀ:-

**ਰੱਜ ਰੱਜ ਕੇ ਭੰਡ ਲਿਆ ਜੇ, ਹੁਣ ਤਾਂ ਆਖੋ ਬੱਸ!**
**ਕੱਜੀ ਰਿੱਝੇ ਕੋਈ ਨ ਬੁੱਝੇ, ਤਦ ਤਾਂ ਭਰਦਾ ਰੱਸ।**
**ਨਿੰਦਾ ਉਸਤੁਤਿ ਦੋਊ ਬਿਵਰਜਿਤ, ਨਾ ਰੋ, ਨਾ ਪਿਆ ਹੱਸ।**
**ਦ੍ਵੰਦਾਤੀਤ ਸੁੱਖ ਦਾ ਡੇਰਾ, ਉਹ ਥਾਂ ਦੇ ਕੋਈ ਦੱਸ।**

*(ਖਾ: ਸਮਾਚਾਰ ਮਿਤੀ ੧੦ ਦਸੰਬਰ ੧੯੭੦)*

## ਪਦਮ ਭੂਸ਼ਨ ਦਾ ਸਨਮਾਨ

ਆਜ਼ਾਦੀ ਦੇ ਕੁਝ ਸਾਲ ਉਪ੍ਰੰਤ ਭਾਰਤ ਸਰਕਾਰ ਨੇ ਦਿੱਲੀ ਵਿੱਚ ਇਕ ਸੰਸਥਾ ਸਾਹਿਤਯ ਅਕੈਡਮੀ ਸਥਾਪਨ ਕੀਤੀ, ਜਿਸ ਦਾ ਨਿਸ਼ਾਨਾ ਭਾਰਤ ਦੀਆਂ ਅੱਡ ਅੱਡ ਬੋਲੀਆਂ ਦੇ ਸਾਹਿਤਯ ਦੀ ਬ੍ਰਿਧੀ ਔਕਿਆ ਗਿਆ ਤੇ ਇਸ ਸੰਬੰਧੀ ਸੁਝਾਊ ਪ੍ਰਾਪਤ ਕਰਨ ਤੇ ਬੋਲੀਆਂ ਦੀ ਬ੍ਰਿਧੀ ਦੇ ਸਾਧਨ ਅਮਲ ਵਿੱਚ ਲਿਆਉਣ ਲਈ ਭਾਸ਼ਾ ਵਾਰ ਬੋਲੀਆਂ ਦੀਆਂ ਸਬ ਕਮੇਟੀਆਂ ਬਣਾਈਆਂ ਗਈਆਂ, ਪੰਜਾਬੀ ਬੋਲੀ ਦੀ ਕਮੇਟੀ ਦੇ ਆਪ ਜੀ ਮੈਂਬਰ ਚੁਣੇ ਗਏ। ਆਪ ਦੀ ਆਖਰੀ ਕਾਵਯ-ਰਚਨਾ 'ਮੇਰੇ ਸਾਂਈਆਂ ਜੀਓ' ਨੂੰ ੧੯੫੩ ਦੀ ਪੰਜਾਬੀ ਦੀ ਚੋਟੀ ਦੀ ਪੁਸਤਕ ਕਰਾਰ ਦੇ ਕੇ ਇਸ ਅਕੈਡਮੀ ਵਲੋਂ ੪੦੦੦) ਦਾ ਇਨਾਮ ਦਿੱਤਾ ਗਿਆ ਤੇ ਉਸ ਉਪ੍ਰੰਤ ਭਾਰਤ ਦੇ ਰਾਸ਼ਟਰਪਤੀ ਜੀ ਵਲੋਂ, ਸੰਨ ੧੯੫੬ ਦੇ ਗਣ ਰਾਜ ਦਿਵਸ ਦੇ ਮੌਕੇ ਤੇ ਆਪ ਨੂੰ ਭਾਰਤ ਦੇ 'ਪਦਮ ਭੂਸ਼ਨ' ਦਾ ਸਨਮਾਨ ਦੇਣ ਦਾ ਐਲਾਨ ਕੀਤਾ ਗਿਆ, ਜੋ ਬੀ ਆਪ ਜੀ ਨੂੰ ਆਪ ਦੇ ਗ੍ਰਿਹ ੨੫-੧-੫੭ ਨੂੰ ਜ਼ਿਲਾ ਅਧਿਕਾਰੀਆਂ ਰਾਹੀਂ ਪੁਚਾਇਆ ਗਿਆ। ਇਸ ਵਿਚ ਇਕ ਸੁਨਹਿਰੀ ਮੈਡਲ ਤੇ ਇਕ ਪ੍ਰਮਾਣ-ਪੱਤ੍ਰ ਸੀ।

ਪ੍ਰਮਾਣ-ਪੱਤ੍ਰ ਹਿੰਦੀ ਵਿੱਚ ਹੈ ਤੇ ਭਾਰਤ ਦੇ ਰਾਸ਼ਟਰ-ਪਤੀ ਡਾਕਟਰ ਰਾਜਿੰਦਰ ਪ੍ਰਸ਼ਾਦ ਜੀ ਦਾ ਦਸਖਤੀ ਹੈ, ਜਿਸ ਦੇ ਅੱਖਰ ਹਨ:-

*ਭਾਈ ਵੀਰ ਸਿੰਘ ਜੀ!*

ਮੈਂ, ਭਾਰਤ ਕਾ ਰਾਸ਼ਟਰਪਤੀ ਰਾਜੇਂਦ੍ਰ ਪ੍ਰਸ਼ਾਦ ਵਯਕਤਿਗਤ ਗੁਣੋਂ ਕੇ ਲੀਏ ਆਪ ਕੇ ਸਨਮਾਨ ਅਰਥ 'ਪਦਮ-ਭੂਸ਼ਨ' ਪ੍ਰਦਾਨ ਕਰਤਾ ਹੂੰ।

(ਸਹੀ) ਰਾਜੇਂਦ੍ਰ ਪ੍ਰਸ਼ਾਦ

ਦਿਨਾਂਕ ੬ ਅਕਤੂਬਰ ੧੯੫੬ ਰਾਸ਼ਟਰਪਤੀ

—o—

## ਅਣਥੱਕ ਸੇਵਾ

ਸੰਨ ੧੮੯੨ ਤੋਂ ਲੈ ਕੇ ੧੯੫੭ ਤੱਕ ਆਪ ਨੇ ਅਣਥੱਕ ਸਾਹਿਤਯਕ ਕੰਮ ਕੀਤਾ ਹੈ। ਇਸ ੬੫ ਬਰਸ ਦੇ ਸਮੇਂ ਵਿਚ ਇਤਨਾ ਵਿਸ਼ਾਲ ਸਾਹਿਤਯ ਪੈਦਾ ਕੀਤਾ ਹੈ ਕਿ ਜਿਤਨਾ ਕਿਸੇ ਇਕ ਸੰਸਥਾ ਨੇ ਤਾਂ ਕਿਤੇ ਰਿਹਾ ਪੰਜਾਬ ਦੀਆਂ ਸਾਰੀਆਂ ਸੰਸਥਾਵਾਂ ਨੇ ਮਿਲਕੇ ਬੀ ਨਹੀਂ ਪੈਦਾ ਕੀਤਾ ਹੋਣਾ। ਨਿਰਾ ਸਾਹਿਤ ਹੀ ਨਹੀਂ, ਅਨੇਕ ਸੰਸਥਾਵਾਂ ਬੀ ਆਪ ਦੀ ਦੂਰ ਦੀ ਸੋਝੀ ਵਾਲੀ ਪਾਰਦਰਸ਼ਕ ਸੂਝ ਬੂਝ ਦਾ ਨਤੀਜਾ ਹਨ। ਚੀਫ ਖਾਲਸਾ ਦੀਵਾਨ ਦਾ ਮੁੱਢ ਤੇ ਇਸ ਦੀ ਲਗਾਤਾਰ ਕਾਇਮੀ, ਖਾਲਸਾ ਕਾਲਜ ਅੰਮ੍ਰਿਤਸਰ ਦੀ ਪ੍ਰਤਿਪਾਲਾ ਤੇ ਪਕਿਆਈ, ਸੰਟ੍ਰਲ ਸਿਖ ਅਨਾਥਾਲਯ, ਸੂਰਮਾ ਸਿੰਘ ਆਸ਼੍ਰਮ, ਹੋਮੀਓ ਪੈਥਿਕ

ਹਸਪਤਾਲ, ਆਪ ਦੇ ਉੱਦਮ ਦਾ ਸਦਕਾ ਕਾਇਮ ਹੋਏ ਤੇ ਫਿਰ ਇਨ੍ਹਾਂ ਨੂੰ ਪੱਕਿਆਂ ਪੈਰਾਂ ਤੇ ਕਰਨ ਲਈ ਸਹਾਇਕ ਟ੍ਰਸਟ ਕਾਇਮ ਕਰਨੇ ਆਪਦੇ ਵਚਿੱਤ੍ਰ ਦਿਮਾਗ਼ ਦੀ ਕਾਢ ਹੈ। ਤਰਨ ਤਾਰਨ ਦਾ ਪ੍ਰਚਾਰਕ ਵਿਦਯਾਖਾ ਤੇ ਹਸਪਤਾਲ ਬੀ ਆਪ ਦੀ ਸੇਵਾ ਘਾਲ ਦੇ ਚੋਖੇ ਹਿੱਸੇ ਦੇ ਰਿਣੀ ਹਨ। ਹਿਮਾਲੀਆਂ ਦੀਆਂ ਚੋਟੀਆਂ ਤੇ ਗੁਰਦੁਆਰਾ ਸ੍ਰੀ ਹੇਮਕੁੰਟ ਤੇ ਗੋਬਿੰਦ ਘਾਟ ਕਾਇਮ ਕਰਨੇ, ਓਥੋਂ ਦੀ ਯਾਤ੍ਰਾ ਸੌਖੀ ਕਰਨੀ, ਗੁਰੂ ਨਾਨਕ ਦਾ ਸੰਦੇਸ਼ ਉਸ ਇਲਾਕੇ ਵਿੱਚ ਪੁਚਾਉਣ ਦਾ ਪ੍ਰਯਤਨ ਆਪ ਦੀ ਮਿਹਨਤ ਦਾ ਸਿੱਟਾ ਹੈ। ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਦੀ ਕਸ਼ਮੀਰ ਪਧਾਰਨ ਦੀ ਯਾਦ ਵਿੱਚ ਗ਼ੈਰ ਆਬਾਦ ਅਸਥਾਨ ਨੂੰ ਪਰਮ ਪਾਵਨ ਪ੍ਰਭਾਵ ਭਰਿਆ ਸ਼ਕਤੀ ਸੰਪੰਨ ਤੱਕ ਕੇ ਸ਼ਾਨਦਾਰ 'ਸਿੰਘ ਪੁਰਾ ਗੁਰਦੁਆਰਾ' ਦੀ ਸ਼ਕਲ ਵਿੱਚ ਉਜਾਗਰ ਕਰਨਾ ਆਪ ਜੀ ਦਾ ਹੀ ਪਾਵਨ ਕਰਤੱਵਯ ਹੈ। ਆਪਣਾ ਪ੍ਰੈਸ ਟੋਰਨਾ, ਖਾਲਸਾ ਟਰੈਕਟ ਸੁਸਾਇਟੀ ਦਾ ਮੁੱਢ ਬੰਨ੍ਹਣਾ ਤੇ ਖਾਲਸਾ ਸਮਾਚਾਰ ਅਖ਼ਬਾਰ ਜਾਰੀ ਕਰਨਾ, ਇਨ੍ਹਾਂ ਦਾ ਜ਼ਿਕਰ ਅਸੀਂ ਅੱਗੇ ਕਰ ਹੀ ਆਏ ਹਾਂ ਤੇ ਅਨੇਕ ਜਗਯਾਸੂਆਂ ਨੂੰ ਗੁਰਮਤ ਮਾਰਗ ਦੀ ਸੋਝੀ ਤੇ ਨਾਮ ਦਾ ਪਰਚਾ ਲਾਣਾ, ਆਪਣੇ ਰਸਾਲ ਰੋਸ਼ਨ ਤੇ ਅਨੁਭਵੀ ਬਚਨਾਂ ਨਾਲ, ਆਪਣੀ ਪਿਆਰ ਅਸੀਸ ਨਾਲ ਗੁਰੂ ਚਰਨਾਂ ਨਾਲ ਜੋੜਨਾ।

—o—

## ਕਮਜੋਰੀ ਦਾ ਵਾਰ

ਇਹ ਕੰਮ ਜੋ ਆਪ ਨੇ ਕੀਤੇ ਹਨ ਲਗਾਤਾਰ ਅਣਥੱਕ ਹੋ ਕੇ ਤੇ ਨੀਂਦੇ ਭੁੱਖ ਜਿੱਤ ਕੇ ਕੀਤੇ ਹਨ। ਵਾਹਿਗੁਰੂ ਨੇ ਕੋਈ ਐਸੀ ਪ੍ਰਬਲ ਸ਼ਕਤੀ ਬਖਸ਼ੀ ਹੋਈ ਸੀ ਕਿ ਰੋਜ਼ਾਨਾ ਦਸ ਦਸ ਬਾਰਾਂ ਬਾਰਾਂ ਘੰਟੇ ਕੰਮ ਕਰਕੇ ਬੀ ਆਪ ਨਹੀਂ ਸੇ ਥੱਕਿਆ ਕਰਦੇ ਤੇ ਜਦੋਂ ਕੋਈ ਖਾਸ ਰਚਨਾ ਵੱਲ ਉਦਯਤ ਹੁੰਦੇ ਸਨ ਤਾਂ ਦਿਨ ਰਾਤ ਦੇ ੨੪ ਘੰਟਿਆਂ ਵਿਚੋਂ ਸਰੀਰਕ ਆਰਾਮ ਦੇ ਹਿੱਸੇ ਬਹੁਤ ਥੋੜ੍ਹਾ ਸਮਾਂ ਆਇਆ ਕਰਦਾ ਸੀ। ਚਮਤਕਾਰਾਂ ਵਿਚ ਆਏ ਕਈ ਪ੍ਰਸੰਗ, ਜੋ ਬੜਾ ਜਜ਼ਬ ਕਰਨ ਵਾਲੇ ਹਨ, ਆਪ ਨੇ ਲਗਾਤਾਰੀ ਦੋ ਦੋ ਤਿੰਨ ਤਿੰਨ ਬੈਠਕਾਂ ਵਿਚ ਹੀ ਸਮਾਪਤ ਕੀਤੇ ਹਨ। ਜਿਨ੍ਹਾਂ ਬੈਠਕਾਂ ਨੂੰ ਕੇਵਲ ਖ਼ੁਰਾਕ ਯਾ ਸਰੀਰਕ ਲੋੜਾਂ ਹੀ ਥੋੜੇ ਚਿਰ ਲਈ ਤੋੜਿਆ ਕਰਦੀਆਂ ਸਨ ਤੇ ਬੜੇ ਥੋੜੇ ਸਮੇਂ ਲਈ ਹੀ ਕੰਮ ਤੋਂ ਉਠਕੇ ਫਿਰ ਝੱਟ ਹੀ ਆਪ ਆਪਣੇ ਕਲਮ ਦੇ ਸ਼ਾਹ ਸਵਾਰ ਹੋ ਜਾਇਆ ਕਰਦੇ ਸਨ। ਖ਼ੁਰਾਕ ਇਹਨਾਂ ਦਿਨਾਂ ਵਿਚ ਫਲਾਂ ਦਾ ਰਸ ਜਾਂ ਦੁੱਧ ਵਿਚ ਗਰਮ ਪਾਣੀ ਪਾ ਕੇ, ਦੁੱਧ ਹਲਕਾ ਕਰਕੇ ਵਰਤਦੇ ਸਨ। ਲਗਾਤਾਰੀ ਬੈਠਕ ਦੇ ਕੰਮ ਵੇਲੇ ਪ੍ਰਸ਼ਾਦ ਵਲੋਂ ਸੰਕੋਚ ਹੀ ਕੀਤਾ ਕਰਦੇ ਸਨ, ਇਹੀ ਕਾਰਨ ਸੀ ਕਿ ਰਾਤ ਦਿਨ ਦਾ ਫਰਕ ਲਿਖਣ ਵੇਲੇ ਚੁੱਕ ਜਾਂਦਾ ਸੀ ਤੇ ਆਪਣਾ ਅੰਕਿਆ ਕੰਮ ਮੁਕਾਏ ਤੋਂ ਪਹਿਲੇ ਆਰਾਮ ਨਹੀਂ ਸਨ ਕੀਤਾ ਕਰਦੇ।

੬੫ ਸਾਲ ਤੋਂ ਉਪਰ ਜੋ ਲਗਾਤਾਰ ਅਣਥੱਕ ਕੰਮ ਕੀਤਾ ਸੀ। ਉਸ ਨੇ ਸਰੀਰ ਦੇ ਸਾਰੇ ਸਨਾਯੂ ਪਰ ਅਖ਼ੀਰਲੇ ਸਾਲ ਕਮਜ਼ੋਰੀ ਦਾ ਭਾਰੀ ਵਾਰ ਕਰ ਦਿੱਤਾ। ਡਾਕਟਰਾਂ

ਨੇ ਗਹੁ ਨਾਲ ਦੇਖਿਆ ਕਿ ਪਹਿਲੀ ਕੀਤੀ ਅਣਥੱਕ ਘਾਲ ਦੇ ਕਾਰਨ ਸਰੀਰ ਦੇ ਸਾਰੇ ਪੱਠੇ ਥੱਕ ਗਏ ਹਨ, ਜੋ ਹੁਣ ਆਰਾਮ ਦੀ ਮੰਗ ਕਰਦੇ ਹਨ। ਚੁਨਾਂਚਿ ਇਹ ਅਸਰ ਹੁੰਦਾ ਬੀ ਸੀ ਕਿ ਜਦ ਆਪ ਕੁਝ ਘੰਟੇ ਆਰਾਮ ਕਰ ਕੇ ਉਠਦੇ ਤਾਂ ਸਰੀਰ ਕੁਝ ਤਰੋ-ਤਾਜ਼ਗੀ ਪ੍ਰਤੀਤ ਕਰਦਾ। ਇਸੇ ਕਾਰਨ ਅਖੀਰਲੇ ਸਾਲ ਆਪ ਲੱਗ ਕੇ ਕੰਮ ਨਹੀਂ ਕਰ ਸਕੇ, ਵਿਚ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਟੀਕੇ ਦੇ ਕੰਮ ਨੂੰ ਥੋੜਾ ਬਹੁਤ ਸਮਾਂ ਦਿੰਦੇ ਰਹੇ, ਪਰ ਹੋਰ ਕਾਰਜ ਲਗ ਪੱਗ ਰੁਕੇ ਰਹੇ।

ਇਨ੍ਹਾਂ ਦਿਨਾਂ ਵਿਚ ਇਕ ਵਿਸ਼ੇਸ਼ ਲੇਖ ਬੀ 'ਖਾਲਸਾ ਸਮਾਚਾਰ' ਲਈ ਆਪ ਨੇ ਲਿਖਿਆ ਜਿਸ ਦਾ ਸਿਰਲੇਖ ਹੈ- 'ਸਰਵ ਪ੍ਰਿਯ ਸਿਖ ਧਰਮ', ਜਿਸ ਵਿਚ ਉਨ੍ਹਾਂ ਨੇ ਪ੍ਰਗਟ ਕੀਤਾ ਹੈ ਕਿ ਸਿਖ ਧਰਮ ਦੇ ਜਿੰਨੇ ਬੀ ਅਸੂਲ ਗੁਰੂ ਸਾਹਿਬਾਂ ਦੇ ਨਿਯਤ ਕੀਤੇ ਹਨ ਹੋਰ ਧਰਮਾਂ ਦੇ ਅਸੂਲਾਂ ਵਿਚੋਂ ਚੰਗਿਆਂ ਦੀ ਚੋਣ ਨਹੀਂ, ਪਰ ਉਹ ਸਿਖੀ ਆਦਰਸ਼ ਦੇ ਨਿਜੀ ਹਨ ਤੇ ਅਸਲਾ ਮੂਲਕ ਹਨ।

—o—

## ਸਚ ਖੰਡ ਗਮਨ

ਅਸੀਂ ਦੱਸ ਆਏ ਹਾਂ ਕਿ ੧੮੯੨ ਤੋਂ ਆਰੰਭ ਕਰਕੇ ੧੯੫੭ ਤੱਕ ਲਗ ਪੱਗ ੬੫ ਵਰ੍ਹੇ ਆਪ ਨੇ ਪਿਛੇ ਦੱਸੇ ਅਨੇਕਾਂ ਪੱਖਾਂ ਵਿਚ ਨੀਂਦ ਭੁੱਖ ਜਿੱਤ ਕੇ ਅਣਥੱਕ ਘਾਲ ਕੀਤੀ ਸੀ ਤੇ ਇਸ ਅਕਹਿ ਘਾਲ ਨਾਲ ਕਮਜ਼ੋਰੀ ਵਾਪਰਨੀ ਕੁਦਰਤੀ ਸੀ ਸੋ ਡਾਕਟਰਾਂ ਨੇ ਆਪ ਜੀ ਨੂੰ ਇਤਨੀ ਕਰੜੀ ਘਾਲ ਬਾਅਦ ਕੁਝ ਜ਼ਿਆਦਾ ਸਮਾਂ ਆਰਾਮ ਕਰਨ ਦੀ ਪ੍ਰੇਰਨਾ ਕੀਤੀ। ੧੯੫੭ ਦੇ ਸ਼ੁਰੂ ਸਾਲ ਤੋਂ ਆਪ ਅੰਮ੍ਰਿਤਸਰ ਆਪਣੇ ਨਿਵਾਸ ਅਸਥਾਨ ਤੇ ਆਰਾਮ ਕਰ ਰਹੇ ਸਨ ਤੇ ਸ਼ੁਰੂ ਜੂਨ ਵਿਚ ਕਸੌਲੀ ਪਧਾਰਨ ਦੀ ਤਿਆਰੀ ਹੋ ਰਹੀ ਸੀ। ਆਸ ਸੀ ਕਿ ਕਸੌਲੀ ਪਹਾੜ ਤੇ ਪਧਾਰਨਗੇ, ਗੁਰੂ ਮਿਹਰ ਕਰਸੀ, ਸਿਹਤ ਤਾਜ਼ਗੀ ਲੈ ਕੇ ਉਭਰ ਆਏਗੀ ਤੇ ਫਿਰ ਆਪਣਾ ਛੋਹਿਆ ਟੀਕੇ ਦਾ ਕਾਰਜ ਅਗੋਂ ਆਰੰਭ ਕਰਨਗੇ। ੨ ਜੂਨ ੧੯੫੭ ਨੂੰ ਪਹਾੜ ਵਲ ਟੁਰਨ ਦਾ ਖਿਆਲ ਸੀ ਕਿ ਇਕ ਦਿਨ ਪਹਿਲੇ ਕੁਝ ਬੁਖਾਰ ਹੋ ਗਿਆ ਤੇ ਉਹ ਲਗਾਤਾਰ ਟੁਰਦਾ ਰਿਹਾ। ਉੱਘੇ ਉੱਘੇ ਡਾਕਟਰਾਂ ਦੇ ਪ੍ਰਯਤਨ ਪੂਰੀ ਹਮਦਰਦੀ, ਪਿਆਰ ਤੇ ਲਗਨ ਨਾਲ ਜਾਰੀ ਰਹੇ, ਪਰ ਧੁਰ ਦੇ ਸੱਦੇ ਨੂੰ ਕਿਹੜੀ ਦਵਾ ਹੈ ਜੋ ਟਾਲ ਸਕਦੀ ਹੈ। ਇਹ ਪਿਛਲੀ ਖੇਚਲ ਭਾਵੇਂ ੧੦ ਕੁ ਦਿਨ ਰਹੀ ਪਰ ਆਪ ਖਿੜੇ ਮੱਥੇ, ਗੁਰੂ ਪ੍ਰੇਮ ਤੇ ਗੁਰੂ ਯਾਦ ਸਿਮਰਨ ਵਿਚ ਮਗਨਾਨੰਦ ਰਹੇ ਪਰ ਪੂਰੀ ਹੋਸ਼ ਵਿਚ। ਜਿਵੇਂ ਸਦਾ ਆਪ ਦੀ ਰਸਨਾ ਤੋਂ ਕੋਈ ਨਾ ਕੋਈ ਗੁਰਬਾਣੀ ਦੀ ਤੁਕ ਸੁਣੀਂਦੇ ਰਹੀਦਾ ਸੀ, ਏਨ੍ਹਾਂ ਦਿਨਾਂ ਵਿਚ ਇਹ ਤੁਕ ਬੀ ਕਈ ਵਾਰ ਸੁਣੀ ਗਈ, 'ਅਬ ਕੀ ਬਾਰ ਬਖਸਿ ਬੰਦੇ ਕਉ ਬਹੁਰਿ ਨ ਭਉਜਲਿ ਫੇਰਾ*।' ਇਸ ਅੰਤ ੧੦ ਜੂਨ ੧੯੫੭, ਜੇਠ ਸੁਦੀ ੧੩ (੨੮ ਜੇਠ) ਸੰ: ੨੦੧੪ ਬਿ: ਸੋਮਵਾਰ ਦੀ ਸ਼ਾਮ ਨੂੰ ਚਾਰ ਵੱਜ ਕੇ ੨੫ ਮਿੰਟ ਪਰ ਦੋਵੇਂ ਹੱਥ ਜੋੜ ਕੇ ਆਪ ਨੇ ਅੰਤਮ ਫਤਹਿ ਗਜਾ ਦਿਤੀ। ਹਾਜ਼ਰ ਪਿਆਰਿਆਂ ਨੇ ਡੁਬ-ਡੁਬਾਏ ਨੈਣਾਂ ਤੇ ਭਰੇ ਗਲਿਆਂ ਨਾਲ ਪੰਜ ਵਾਰੀ

ਫਤਹਿ ਗਜਾਈ ਤੇ ਆਪ ਵਿਦਾ ਹੋ ਗਏ, ਸਭ ਦੇ ਦੇਖਦੇ ਦੇਖਦੇ ਛੋੜ ਗਏ ਸਾਡੇ ਪਾਸ ਸੁਹਣੇ ਖਿੜੇ ਦਰਸ਼ਨ, ਨੂਰੀ ਦਰਸ਼ਨ, ਹਸਦਾ ਹਸਦਾ ਮੁਖੜਾ, ਨਾਮ ਮਹਿਕ ਨਾਲ ਮਹਿਕੀ ਕੰਚਨ ਕਾਇਆਂ ਤੇ ਉਸ ਦੇ ਚੁਫੇਰੇ ਪ੍ਰਵਾਣ ਮਹਾਂ ਪੁਰਖ ਗੁਰੂ ਕੇ ਇਕ ਨਮੂਨੇ ਦੇ ਗੁਰਮੁਖ ਦਾ ਦੈਵੀ ਪ੍ਰਭਾਵ।

ਆਪ ਦੇ ਚੜ੍ਹਾਈ ਕਰ ਜਾਣ ਤੋਂ ਕੁਝ ਮਿੰਟਾਂ ਬਾਦ ਹੀ ਇਹ ਸ਼ੋਕ ਮਈ ਖਬਰ ਫੋਨ ਉਤੇ ਸਰਦਾਰ ਬਹਾਦਰ ਡਾਕਟਰ ਸੋਹਣ ਸਿੰਘ ਜੀ ਤੇ ਚੀਫ ਖਾਲਸਾ ਦੀਵਾਨ ਦੇ ਮੁੱਖੀਆਂ ਨੂੰ ਦਿਤੀ ਗਈ ਨਾਲ ਹੀ ਸ੍ਰੀ ਗੁਰਬਖਸ਼ ਰਾਏ ਸੇਠੀ ਜੀ ਨੂੰ ਬੀ ਫੋਨ ਕਰ ਦਿੱਤਾ ਗਿਆ, ਜਿਨ੍ਹਾਂ ਨੇ ਇਹ ਦੁਖ ਭਰੀ ਖਬਰ ਉਸੇ ਵੇਲੇ ਆਲ ਇੰਡੀਆ ਰੇਡੀਓ ਨੂੰ ਤੇ ਅਖਬਾਰਾਂ ਨੂੰ ਪੁਚਾ ਦਿੱਤੀ। ਡਾਕਟਰ ਸੋਹਣ ਸਿੰਘ ਜੀ ਖਬਰ ਸੁਣਦਿਆਂ ਹੀ ਕੋਠੀ ਪਹੁੰਚ ਗਏ। ਡਾਕਟਰ ਬਲਬੀਰ ਸਿੰਘ ਜੀ ਤੇ ਹੋਰ ਘਰ ਦੇ ਬੰਦਿਆਂ ਦੀ ਸਲਾਹ ਕੋਠੀ ਦੇ ਬਾਗ ਵਿਚ ਹੀ ਸਸਕਾਰ ਕਰਨ ਦੀ ਵੀਚਾਰ ਕਰਕੇ ਪੱਕੀ ਕੀਤੀ ਗਈ ਤੇ ਉਸੇ ਵੇਲੇ ਨਗਰ ਸਭਾ ਤੇ ਜ਼ਿਲੇ ਦੇ ਅਧਿਕਾਰੀਆਂ ਨਾਲ ਫੋਨ ਤੇ ਹੀ ਗਲ ਕਰਕੇ, ਉਨ੍ਹਾਂ ਦੇ ਕਹੇ ਅਨੁਸਾਰ ਫਾਰਮਲ ਦਰਖਾਸਤ ਭੇਜਕੇ ਕੋਠੀ ਦੇ ਬਾਗ ਵਿਚ ਹੀ ਸਸਕਾਰ ਕਰਨ ਦੀ ਆਗਯਾ ਮੰਗਾਵਾ ਲਈ ਗਈ ਤੇ ਸਸਕਾਰ ਹਿਤ ਹਰ ਤਰ੍ਹਾਂ ਦੀ ਸਾਮਗ੍ਰੀ ਦਾ ਪ੍ਰਬੰਧ ਸੂਰਜ ਛਿਪਣ ਤੋਂ ਪਹਿਲੇ ਪਹਿਲੇ ਕਰ ਲਿਆ ਗਿਆ।

ਸ਼ਾਮਾਂ ਦਾ ਸਮਾਂ ਤੇ ਸਾਰੀ ਰਾਤ ਜਪੁਜੀ ਸਾਹਿਬ, ਸੁਖਮਨੀ ਸਾਹਿਬ ਦੇ ਪਾਠ ਤੇ ਹੋਰ ਅਨੇਕਾਂ ਗੁਰਬਾਣੀਆਂ ਦੇ ਲਗਾਤਾਰ ਉਚਾਰ, ਤੇ ਸਤਿਨਾਮ ਵਾਹਿਗੁਰੂ ਦੀ ਨਾਮ ਧੁਨਿ ਵਿਚ ਬੀਤਿਆ।

---

* *ਸ੍ਰੀ ਕਬੀਰ ਜੀ ਦੀ ਇਸ ਤੁਕ ਵਿਚ ਬੜੀ ਉੱਚੀ ਅਰਦਾਸ ਹੈ ਕਿ ਹੇ ਦਾਤਾ! 'ਜਗਤ ਦਾ ਜਨਮ ਜੋ ਤੂੰ ਇਸ ਬੰਦੇ ਨੂੰ ਦਿਤਾ ਤੇਰੀ ਸੇਵਾ ਵਿਚ ਤੇਰੇ ਹੁਕਮ ਵਿਚ ਨਿਭ ਗਿਆ, ਜੇ ਅਜੇ ਭੀ ਕੋਈ ਲੇਖਾ, ਜਗਤ ਸੇਵਾ ਦਾ ਕੋਈ ਕਾਰਜ, ਇਸ ਦੇ ਜ਼ਿੰਮੇ ਬਾਕੀ ਹੈ ਤਾਂ ਇਸੇ ਜਨਮ ਦੀ ਫੇਰੀ ਵਿਚ ਉਸ ਦਾ ਨਿਬੇੜਾ ਕਰ ਦੇਹ, ਅਗੋਂ ਕੋਈ ਹੋਰ ਜਨਮ ਉਸ ਰਹਿ ਗਈ ਸੇਵਾ ਲਈ ਨਾ ਦੇਵੀਂ, ਤੇ ਸੰਸਾਰ ਵਿਚ ਫੇਰ ਫੇਰਾ ਨਾ ਪੁਆਵੀਂ।'*

—o—

## ਅੰਤਮ ਸੰਸਕਾਰ

ਨਿਰਮਲ ਤੇ ਅਛਲ ਨਾਮ ਦੇ ਵਾਸ ਨਾਲ ਪਾਵਨ ਤੇ ਸੁਗੰਧਤ ਹੋਈ ਆਪ ਜੀ ਦੀ ਦੇਹੀ ਨੂੰ, ਜਿਸ ਵਿਚੋਂ ਆਪ ਦੀ ਦੈਵੀ ਆਤਮਾ ਬਾਰਾਂ ਘੰਟੇ ਪਹਿਲੇ ਆਪਣੇ ਉਸ ਅੰਸ਼ੀ ਵੱਲ ਉਡਾਰੀ ਮਾਰ ਗਈ ਸੀ, ਜਿਥੋਂ ਕਿ ਓਹ ੮੪-੮੫ ਬਰਸ ਪਹਿਲੇ, ਜਗਤ ਵਿਚ ਇਕ ਮਹਾਨ ਸੇਵਾ ਦਾ ਕੰਮ ਜ਼ੁੰਮੇ ਲੈ ਕੇ ਆਈ ਸੀ, ਉਸ ਨੂੰ ਮੰਗਲਵਾਰ ੧੧ ਜੂਨ ੧੯੫੭ ਨੂੰ ਅੰਮ੍ਰਿਤ ਵੇਲੇ ਪੂਰੇ ਸਤਿਕਾਰ ਨਾਲ ਅੰਤਮ ਇਸ਼ਨਾਨ ਪਹਿਰਾਨ ਕਰਾ ਕੇ, ਖੁੱਲ੍ਹੇ ਤੇ ਅੰਤਮ ਦਰਸ਼ਨਾਂ ਲਈ ਆਪ ਦੀ ਕੋਠੀ ਦੇ ਹਾਲ ਕਮਰੇ ਵਿਚ ਆਪ ਦੇ

ਬਿਸਤਰੇ ਪਰ ਵਿਰਾਜਮਾਨ ਕਰਾ ਦਿੱਤਾ ਗਿਆ। ਪ੍ਰੇਮੀਆਂ, ਪੰਥ ਦਰਦੀਆਂ ਦੇ ਪਿਆਰ ਸਤਿਕਾਰ ਵਾਲੇ ਭਾਵਾਂ ਨਾਲ ਮਹਿਕੇ ਹੋਏ ਸਿਹਰਿਆਂ ਨੇ ਆਪ ਦੇ ਪਲੰਘ ਨੂੰ ਹੋਰ ਸੁਹਾ ਦਿੱਤਾ। ਸਵੇਰ ਤੋਂ ਸੰਗਤਾਂ ਦਰਸ਼ਨ ਕਰ ਕਰ ਦੀਵਾਨ ਵਿਚ ਜੁੜਦੀਆਂ ਰਹੀਆਂ, ਜਿਥੇ ਚੀਫ਼ ਖਾਲਸਾ ਦੀਵਾਨ ਦਾ ਕੀਰਤਨੀ ਜੱਥਾ ਵੈਰਾਗ-ਮਈ ਕੀਰਤਨ ਦੁਆਰਾ ਸਫਲ ਗੁਰਮੁਖ ਜੀਵਨ ਦੀ ਗੁਰਮਤੀ ਤਸਵੀਰ ਸ੍ਰੋਤਾ ਸੁਰਤਾਂ ਦੇ ਸਾਹਮਣੇ ਵਾਹ ਰਿਹਾ ਸੀ।

ਆਪ ਦੇ ਗੁਰਪੁਰੀ ਪਧਾਰਨ ਦੀ ਸ਼ੋਕ ਭਰੀ ਖ਼ਬਰ ਦੂਰ ਨੇੜੇ ਤੱਕ ਪਿਛਲੇ ਰਾਤੀਂ ਪੁੱਜ ਚੁਕੀ ਸੀ, ਰੇਡੀਓ ਰਾਹੀਂ ਬੀ ਇਹ ਖ਼ਬਰ ਪ੍ਰਸਾਰਿਤ ਹੋ ਗਈ ਸੀ ਤੇ ਤਾਰਾਂ ਬੀ ਦੂਰ ਨੇੜੇ ਖੜਕ ਗਈਆਂ ਸਨ ਸੋ ਅੱਜ ੯ ਵਜੇ ਤੋਂ ਪਹਿਲੇ ਦਿੱਲੀ ਤੱਕ ਦੇ ਪਿਆਰ ਵਾਲੇ ਪੁੱਜ ਚੁਕੇ ਸਨ। ਸਿਖ ਸਕੂਲ, ਕਾਲਜ, ਪਾਠਸ਼ਾਲਾਂ, ਸ਼੍ਰੋਮਣੀ ਗੁ: ਪ੍ਰ: ਕਮੇਟੀ ਤੇ ਚੀਫ ਖਾਲਸਾ ਦੀਵਾਨ ਦੇ ਦਫਤਰ ਆਦਿ ਆਪ ਦੇ ਪਿਆਰ ਸਨਮਾਨ ਵਿਚ ਬੰਦ ਹੋ ਗਏ ਸਨ, ਤੇ ਹਜ਼ਾਰਾਂ ਦੀ ਗਿਣਤੀ ਵਿਚ ਸੰਗਤਾਂ ਆਪ ਦੇ ਅੰਤਮ ਦਰਸ਼ਨਾਂ ਲਈ ਪੁੱਜ ਗਈਆਂ ਸਨ। ਪੂਰੇ ੯ ਵਜੇ ਭਾਈ ਸਾਹਿਬ ਭਾਈ ਸੁੱਧ ਸਿੰਘ ਜੀ ਨੇ ਪ੍ਰੇਮ ਭਿੰਨੇ ਲਫ਼ਜ਼ਾਂ ਵਿਚ ਅਰਥੀ ਦੇ ਉਠਾਵਣ ਦਾ ਅਰਦਾਸਾ ਸੋਧਿਆ। ਆਪ ਜੀ ਦੀ ਇਸ ਪਾਵਨ ਮਤ੍ਰੋਲੀ ਦੇ ਸਤਿਕਾਰ ਵਜੋਂ ਸ੍ਰੀ ਦਰਬਾਰ ਸਾਹਿਬ ਵਲੋਂ ਸ: ਗੁਰਦਿਆਲ ਸਿੰਘ ਜੀ ਮੈਨੇਜਰ ਸ੍ਰੀ ਦਰਬਾਰ ਸਾਹਿਬ ਨੇ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਵਲੋਂ ਸਿੰਘ ਸਾਹਿਬ ਜਥੇਦਾਰ ਅੱਛਰ ਸਿੰਘ ਜੀ ਨੇ ਵਿਦੈਗੀ ਦੁਸ਼ਾਲੇ ਤੇ ਸਿਹਰੇ ਅਰਪਨ ਕੀਤੇ। ਕਾਂਗਰਸੀ ਨੇਤਾ ਗਿਆਨੀ ਗੁਰਮੁਖ ਸਿੰਘ ਜੀ ਮੁਸਾਫਰ ਨੇ ਬੀ ਸਿਹਰਾ ਭੇਟ ਕੀਤਾ। ਚੀਫ਼ ਖਾਲਸਾ ਦੀਵਾਨ ਵਲੋਂ, ਦੁਸ਼ਾਲੇ ਭੇਟ ਹੋਏ ਤੇ ਆਪ ਦੀ ਅਰਥੀ ਕੀਰਤਨ ਕਰਦਿਆਂ ਪਿਆਰ ਭਰੇ ਡੁਬਡੁਬਾਏ ਨੈਣਾਂ ਨਾਲ ਪ੍ਰੇਮੀਆਂ ਨੇ ਉਠਾਈ। ਆਪ ਦੀ ਕੋਠੀ ਦੇ ਆਪਣੇ ਗੁਰਦੁਆਰੇ, ਜਿਥੇ ਆਪ ਸਦਾ ਪਾਠ ਕਰਦੇ ਰਹੇ; ਕੀਰਤਨ ਸੁਣਦੇ ਰਹੇ ਤੇ ਅਪਣੀ ਸਿਖੀ ਸਿਦਕ ਵਾਲੀ ਅਕਹਿ ਸ਼ਰਧਾ ਭਾਵਨਾ ਭਰੀ ਅਰਦਾਸ ਵਿਚ ਜਾਗਤ ਜੋਤ ਸਤਿਗੁਰ ਦੇ ਹਜ਼ੂਰ ਦਿਲ ਭੇਟਾ ਕਰਦੇ ਰਹੇ, ਲਿਆਂਦੀ ਗਈ, ਅੰਤਮ ਮੱਥਾ ਟਿਕਾਇਆ ਗਿਆ ਤੇ ਫਿਰ ਆਪ ਦੀ ਇਸੇ ਕੋਠੀ ਦੇ ਖੁੱਲ੍ਹੇ ਬਾਗ ਵਿਚ, ਜਿਥੇ ਆਪ ਨਾਮ ਜਪਦੇ, ਬਾਣੀ ਪੜ੍ਹਦੇ, ਸੈਲ ਕਰਦੇ, ਆਪਣੀ ਹੱਥੀਂ ਬੂਟੇ ਲਾਉਂਦੇ, ਕਾਦਰ ਦੀ ਕੁਦਰਤ ਨਾਲ ਪਿਆਰ ਕਰਦੇ ਤੇ ਕੁਦਰਤ ਦੀ ਸੁੰਦਰਤਾ ਵਿਚ ਮੋਹਿਤ ਹੋ ਹੋ ਕਾਦਰ ਦੇ ਪਿਆਰ ਵਿਚ ਜੁੜਦੇ ਰਹੇ, ਲਿਖਦੇ ਪੜ੍ਹਦੇ ਰਹੇ, ਕਾਦਰ ਦੇ ਅਗੰਮ ਦੇ ਦੇਸ਼ ਦੇ ਸੁਨੇਹੇ ਮੂਰਤੀਮਾਨ ਕਰਦੇ ਰਹੇ; ਹਾਂ, ਉਸ ਦਾਤੇ ਦੇ ਨਾਮ ਨਾਲ ਆਪੂੰ ਪਾਵਨ ਕੀਤੀ ਭੂਮੀ ਦੇ ਇਕ ਨਿਵੇਕਲੇ ਟਿਕਾਣੇ ਆਪ ਦੀ ਅਰਥੀ ਉਤਾਰੀ ਗਈ ਤੇ ਸੁਖ ਨੀਂਦੇ ਵਿਰਾਜਿਆਂ ਦਾ ਉਸੇ ਤਰ੍ਹਾਂ ਸਜਿਆ ਸਜਾਇਆ ਪਲੰਘ ਚਿਤਾ ਪਰ ਸਜਾ ਦਿੱਤਾ ਗਿਆ। ਮਾਸਟਰ ਕਰਮ ਸਿੰਘ ਜੀ ਨੇ ਹਿਰਦਿਆਂ ਨੂੰ ਟੁੰਬਣ ਵਾਲੇ ਲਫ਼ਜ਼ਾਂ ਵਿਚ ਅਰਦਾਸਾ ਸੋਧਿਆ ਤੇ ਆਪ ਜੀ ਦੇ ਪਿਆਰੇ ਛੋਟੇ ਵੀਰ ਸ੍ਰੀ ਮਾਨ ਡਾਕਟਰ ਬਲਬੀਰ ਸਿੰਘ ਜੀ ਨੇ ਆਪ ਦੇ ਅੰਗੀਠੇ ਨੂੰ ਅਗਨੀ ਦੀ ਛੋਹ ਦੇ ਦਿੱਤੀ।

ਸੰਗਤ ਫਿਰ ਕੀਰਤਨ ਵਾਲੀ ਥਾਵੇਂ ਜੁੜ ਬੈਠੀ, ਸੈਂਟ੍ਰਲ ਖਾਲਸਾ ਅਨਾਥਾਲਯ ਦੇ ਬੱਚੇ ਵੈਰਾਗ ਪ੍ਰਭਾਵ-ਭਰਿਆ ਕੀਰਤਨ ਕਰ ਰਹੇ ਸਨ। ਕੁਝ ਸਮੇਂ ਬਾਦ ਫਿਰ ਸੰਗਤ

ਆਪ ਦੀ ਕੋਠੀ ਦੇ ਉਸੈ ਗੁਰਦਵਾਰੇ ਪਧਾਰੀ, ਜਿਥੇ ਕੀਰਤਨ ਸੋਹਿਲੇ ਤੇ ਅਨੰਦ ਸਾਹਿਬ ਦਾ ਪਾਠ ਸੰਗਤ ਨੇ ਰਲ ਕੇ ਕੀਤਾ। ਸ੍ਰੀ ਮਾਨ ਸੰਤ ਕ੍ਰਿਪਾਲ ਸਿੰਘ ਜੀ, ਸੱਤੋ ਵਾਲੀ ਗਲੀ ਵਾਲਿਆਂ ਨੇ ਬੜੇ ਹੀ ਪ੍ਰੇਮ ਭਿੰਨੇ ਸ਼ਬਦਾਂ ਵਿਚ ਅਰਦਾਸਾ ਸੋਧਿਆ। ਗਿਆਨੀ ਨਿਰੰਜਨ ਸਿੰਘ ਜੀ ਪਟਿਆਲੇ ਵਾਲਿਆਂ ਨੇ ਹੁਕਮ ਲਿਆ:

ਸੂਹੀ ਮਹਲਾ ੫ ਘਰ ੪॥

ਹਰਿ ਕਾ ਸੰਤੁ ਪਰਾਨਧਨ ਤਿਸਕਾ ਪਨਿਹਾਰਾ॥
ਭਾਈ ਮੀਤ ਸੁਤ ਸਗਲ ਤੇ ਜੀਅ ਹੂੰ ਤੇ ਪਿਆਰਾ॥੧॥ਰਹਾਉ॥
.....ਚਿਤਵਉ ਮਨਿ ਆਸਾ ਕਰਉ ਜਨ ਕਾ ਸੰਗੁ ਮਾਗਉ॥
ਨਾਨਕ ਕਉ ਪ੍ਰਭ ਦਇਆ ਕਰਿ ਦਾਸ ਚਰਣੀ ਲਾਗਉ॥੪॥੨॥੪੨॥

ਸ਼ਾਮਾਂ ਨੂੰ ਆਪ ਦੇ ਨਿਵਾਸ ਕਮਰੇ ਵਿੱਚ ਉੱਜਲ ਵਿਛਾਈ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਸੁੰਦਰ ਪਾਲਕੀ ਸਜਾਈ ਗਈ। ਸ੍ਰੀ ਮਾਨ ਸੰਤ ਸੰਗਤ ਸਿੰਘ ਜੀ ਕਮਾਲੀਏ ਵਾਲਿਆਂ ਦੇ ਸਾਹਿਬਜਾਦੇ ਸ੍ਰੀ ਮਾਨ ਸੰਤ ਕਰਤਾਰ ਸਿੰਘ ਜੀ ਨੇ ਅਰਦਾਸਾ ਸੋਧ ਕੇ ਗੁਰੂ ਮਹਾਰਾਜ ਦਾ ਪ੍ਰਕਾਸ਼ ਕੀਤਾ। ਬੀਬੀ ਸਿਰਤਾਜ ਕੌਰ ਜੀ ਨੇ 'ਮਾਈ ਖਾਟਿ ਆਇਓ ਘਰਿ ਪੂਤਾ' ਰਹਾਉ ਦੀ ਟੇਕ ਤੇ ਗੂਜਰੀ ਰਾਗ ਦੇ ਪੰਚਮ ਪਾਤਸ਼ਾਹ ਜੀ ਦੇ ਸ਼ਬਦ 'ਹਰਿ ਧਨੁ ਜਾਪ ਹਰਿ ਧਨੁ ਤਾਪ ਹਰਿ ਧਨੁ ਭੋਜਨੁ ਭਾਇਆ' ਦਾ ਵੈਰਾਗ ਦੀ ਸੁਰ ਵਿੱਚ ਕੀਰਤਨ ਕੀਤਾ। ਭਾਈ ਸਾਹਿਬ ਸੁਧ ਸਿੰਘ ਜੀ ਨੇ ਅਰਦਾਸਾ ਸੋਧਿਆ; ਹੁਕਮ ਲਿਆ:-

ਰਾਗ ਸੂਹੀ ਮਹਲਾ ੫, ਘਰੁ ੫ ਪੜਤਾਲ॥

ਪ੍ਰੀਤਿ ਪ੍ਰੀਤਿ ਗੁਰੀਆ ਮੋਹਨ ਲਾਲਨਾ॥ ਜਪਿ ਮਨ ਗੋਬਿੰਦ
ਏਕੈ ਅਵਰੁ ਨਹੀ ਕੋ ਲੇਖੈ ਸੰਤ ਲਾਗੁ ਮਨਹਿ ਛਾਡੁ ਦੁਬਿਧਾ
ਕੀ ਕੁਰੀਆ॥੧॥ਰਹਾਉ॥.......ਅਬ ਸਾਧੂ ਸੰਗਿ
ਪਰੀਆ॥ ਹਰਿ ਦੁਆਰੈ ਖਰੀਆ॥ ਦਰਸਨੁ ਕਰੀਆ॥
ਨਾਨਕ ਗੁਰ ਮਿਰੀਆ॥ ਬਹੁਰ ਨ ਫਿਰੀਆ॥੨॥੧॥੪॥

ਸ੍ਰੀ ਮਾਨ ਸੰਤ ਸਜਣ ਸਿੰਘ ਜੀ ਨੇ ਪਾਵਨ ਪਾਠ ਦਾ ਆਰੰਭ ਕੀਤਾ, ਜਪੁਜੀ ਸਾਹਿਬ ਦਾ ਪਾਠ ਸਾਰੀ ਸੰਗਤ ਨੇ ਰਲ ਕੇ ਕੀਤਾ ਤੇ ਸ੍ਰੀ ਅਖੰਡ ਪਾਠਾਂ ਦੀ ਲੜੀ ਦਾ ਪ੍ਰਾਰੰਭ ਹੋ ਗਿਆ। ਨਾਲ ਦੇ ਵਡੇ ਹਾਲ ਕਮਰੇ ਵਿੱਚ ਸੰਟ੍ਰਲ ਖਾਲਸਾ ਅਨਾਥਾਲਯ ਦੇ ਜਥੇ ਦੇ ਕੁਝ ਸਮਾਂ ਮਨੋਹਰ ਕੀਰਤਨ ਉਪ੍ਰੰਤ ਇਕ ਘੰਟਾ ਭਾਈ ਸੁਧ ਸਿੰਘ ਜੀ ਦੇ ਜੱਥੇ ਨੇ ਮਨੋਹਰ ਕੀਰਤਨ ਦੁਆਰਾ ਸੰਗਤਾਂ ਨੂੰ ਗੁਰੂ ਚਰਨਾਂ ਵਿਚ, ਗੁਰੂ ਸਿਫਤ ਸਲਾਹ ਵਿਚ ਤੇ ਅਰਦਾਸ ਵਿਚ ਜੋੜੀ ਰਖਿਆ।

੧੩ ਜੂਨ ੧੯੫੭ ਨੂੰ ਸਵੇਰੇ ਅੰਗੀਠੇ ਦੇ ਪਾਸਵਾਰ ਦੀਵਾਨ ਸਜਿਆ; ਭਾਈ ਸੁਧ ਸਿੰਘ ਜੀ ਦੇ ਜਥੇ ਨੇ ਆਸਾ ਦੀ ਵਾਰ ਦਾ ਕੀਰਤਨ ਕੀਤਾ। ਕੀਰਤਨ ਦੇ ਭੋਗ ਉਪ੍ਰੰਤ ਅੰਗੀਠਾ ਕਰਲਿਆ ਗਿਆ। ਪੁਸ਼ਪ ਚੁਣ ਕੇ ਇਸ਼ਨਾਨ ਕਰਵਾ, ਸੁਗੰਧੀਆਂ ਨਾਲ ਚਰਚਿਤ ਕਰ ਕੇ, ਕਿਸੇ ਅਗਲੇ ਪ੍ਰੋਗਰਾਮ ਲਈ ਇਕ ਨਵੇਂ ਬਰਤਨ ਵਿਚ ਸੁਰੱਖਯਤ ਕਰ ਲਏ ਗਏ ਤੇ ਭਸਮ ਸਾਰੀ ਇਕੱਤ੍ਰ ਕਰਕੇ ਉਸੇ ਵੇਲੇ ਸ੍ਰੀ ਗੋਇੰਦਵਾਲ ਸਾਹਿਬ ਲਿਜਾ ਕੇ ਤੀਸਰੇ ਪਾਤਸ਼ਾਹ ਦੇ ਪਾਵਨ ਚਰਨਾਂ ਕਵਲਾਂ ਵਿਚ ਅਰਦਾਸਾ ਸੋਧ, ਦਰਯਾ ਬਿਆਸ ਵਿੱਚ ਪ੍ਰਵਾਹ ਕਰ ਦਿੱਤੀ ਗਈ।

—o—

## ਪੰਥ ਰਿਦੇ ਹੋ ਕਲਵਲ ਉੱਠੇ

ਐਸੀ ਕਰਨੀ ਕਰਕੇ, ਬਾਬਲ! ਜਗ ਸਾਗਰ ਤਰ ਪਾਰ ਗਏ ਹੋ,
ਪੰਥ ਰਿਦੇ ਹੋ ਕਲਵਲ ਉੱਠੇ, ਤੀਰ ਵਿਯੋਗ ਜੁ ਮਾਰ ਗਏ ਹੋ!
ਖੜੇ ਉਰਾਰ ਸਿਮਰ ਸਿਕ ਲੋਚਣ ਜੋ ਕਰ ਪਯਾਰ ਅਪਾਰ ਗਏ ਹੋ,
ਰਸ, ਬੇਚੈਨੀ, ਦਰਦ, ਸ੍ਵਾਦ, ਸਿਕ, ਰੰਗ ਅਜੀਬ ਨਿਖਾਰ ਗਏ ਹੋ।
ਗੋਦ ਤਿਰੀ ਨੂੰ ਮਾਣਨ ਦੀ ਸਿਕ ਰਹਿ ਰਹਿ ਹਿਰਦੇ ਉਛਲ ਰਹੀ,
ਦੀਦੇ ਸਿਕਦੇ ਦਰਸ ਪਰਸ ਨੂੰ ਦੇ ਦੇ ਕੇ ਜੋ ਠਾਰ ਗਏ ਹੋ।
ਲਾਡ ਲਡਾਏ ਜੋ ਨਿਜ ਗੋਦੀ, ਕਸਕ ਦਿਲਾਂ ਨੂੰ ਮਾਰਨ ਓਹ,
ਕਸਕਾਂ ਵਿਚ ਫਿਰ ਰਸ ਹੈ ਭਰਿਆ, ਘਾਇਲ ਕਰ ਅਲੋਕਾਰ ਗਏ ਹੋ।
ਪਿਦਰੀ ਛਾਂ ਦੇ ਹੇਠਾਂ ਬੱਚਿਆਂ ਜੋ ਸੁਖ ਬਖਸ਼ੇ ਅਰਸ਼ ਫਰਸ਼ ਦੇ,
ਉੱਚ ਨਮੂਨਾ ਏਸ ਜਗਤ ਤੇ ਕਾਇਮ ਕਰ 'ਪਿਤ-ਪਯਾਰ' ਗਏ ਹੋ।
ਗੁਰ ਨਾਨਕ ਸੰਦੇਸ਼ ਸ਼ਿਰੋਮਣ ਆਪ ਸਮਝ ਸਮਝਾਏ ਸਭ ਨੂੰ,
ਜਨਮ ਜਿੱਤਣੀ ਜਾਚ ਸਿਖਾਈ, ਐਸਾ ਕਰ ਪਰਚਾਰ ਗਏ ਹੋ।
ਘਾਲ ਅਥਾਹ ਮੁਸ਼ੱਕਤ ਏਥੇ, ਨਾਨਕ ਨਾਮ ਨੀਸਾਣ ਝੁਲਾਇਆ,
ਪਹੁੰਚੇ ਗੁਰ ਦਰ ਉੱਜਲ ਮੁਖ ਤੇ ਕੇਤੀ ਪਾਰ ਉਤਾਰ ਗਏ ਹੋ।
ਇਸ ਜਗ ਫਾਨੀ ਉੱਤੇ ਤੇਰਾ ਕੋਈ ਨ ਸਾਨੀ, ਬਾਬਲ! ਦਿਸਦਾ,
ਸਦਾ ਸ਼ਿਰੋਮਣ ਜਗ ਤੇ ਚਮਕੂ ਜੋ ਕਰਕੇ ਉਪਕਾਰ ਗਏ ਹੋ।
ਕਦੇ ਨ ਵਿਸਰੇ, ਕਦੇ ਨ ਭੁੱਲੇ ਬਾਣੀ ਨਾਮ ਦਾ ਲੜ ਸੁਖਦਾਈ,
ਸਿਫਤ ਸਲਾਹ ਦੇ ਰੰਗਾਂ ਰੰਗੀਓ, ਜਿਸ ਨੂੰ ਦਸ ਆਧਾਰ ਗਏ ਹੋ।
ਸਦਾ ਰਹੇ ਇਹ ਸਾਹਿਤ ਤੇਰਾ ਗੁਰ ਸਿੱਖੀ ਮਾਰਗ ਰੁਸ਼ਨਾਂਦਾ,
ਗੁਰ ਨਾਨਕ ਦਰ ਸਦਾ ਸੁਭਾਣਾ ਜੋ 'ਦਰ' ਦੱਸ 'ਸਚਿਆਰ' ਗਏ ਹੋ।

## ਦਸਹਿਰੇ ਦੇ ਪਾਠ ਦਾ ਭੋਗ

ਆਪ ਦੇ ਅੰਗੀਠੇ ਵਾਲੇ ਟਿਕਾਣੇ ਹੀ ੧੯ ਜੂਨ ੧੯੫੭ ਨੂੰ ਸ਼ਾਮਾਂ ਦੇ ਚਾਰ ਵਜੇ ਦੀਵਾਨ ਸਜਿਆ। ਭਾਵੇਂ ਬਾਹਰੋਂ ਆਉਣ ਵਾਲਿਆਂ ਨੂੰ ਤਾਰਾਂ, ਚਿੱਠੀਆਂ ਰਾਹੀਂ ਰੋਕ ਕੇ ਆਪੋ ਆਪਣੇ ਟਿਕਾਣੇ ਇਹ ਦਿਵਸ ਮਨਾਉਣ ਲਈ ਬੇਨਤੀ ਕੀਤੀ ਗਈ ਸੀ, ਫਿਰ ਬੀ ੩੦੦੦ ਦੇ ਆਨਮਾਨ ਸੰਗਤਾਂ ਇਕੱਤ੍ਰ ਹੋ ਗਈਆਂ। ਅਨੇਕ ਰਾਗੀ ਜਥਿਆਂ ਦੇ ਵੈਰਾਗਮਈ, ਪ੍ਰੇਮ-ਪੂਰਤ ਕੀਰਤਨ ਉਪ੍ਰੰਤ ਪਾਠ ਦਾ ਭੋਗ ਪਿਆ। ਫਿਰ ਸ਼ਰਧਾਂਜਲੀਆਂ ਭੇਟ ਹੋਈਆਂ।

ਪੰਥ ਰਤਨ ਮਾਸਟਰ ਤਾਰਾ ਸਿੰਘ ਜੀ ਨੇ ਸ਼ਰਧਾਂਜਲੀ ਭੇਟ ਕਰਦਿਆਂ ਕਿਹਾ:- ਭਾਈ ਸਾਹਿਬ ਜੀ ਦੇ ਚਲੇ ਜਾਣ ਨਾਲ ਇਕ ਭਾਰੀ ਖਲਾ ਪੈਦਾ ਹੋ ਗਿਆ ਹੈ ਆਸ ਨਹੀਂ ਜੋ ਭਰ ਸਕੇ। ਗੁਰੂ ਸਾਹਿਬਾਨ ਦੇ ਸਮੇਂ ਤੋਂ ਬਾਅਦ ਤੇ ਭਾਈ ਗੁਰਦਾਸ ਤੋਂ ਪਿੱਛੋਂ ਭਾਈ ਸਾਹਿਬ ਜੀ ਹੀ ਐਸੇ ਹੋਏ ਹਨ ਜਿਨ੍ਹਾ ਐਸਾ ਮਹਾਨ ਤੇ ਠੋਗਰ ਕੰਮ ਕੀਤਾ ਹੈ ਜੋ ਸਦਾ ਰਹਿਣਵਾਲਾ ਹੈ, ਭਾਈ ਸਾਹਿਬ ਸਿੰਘ ਸਭਾ ਲਹਿਰ ਦੀ ਰੂਹ ਸਨ, ਜੋ ਆਪ ਨੇ ਲਿਖਿਆ ਓਹ ਗੁਰੂ ਆਦਰਸ਼ ਦੀ ਰੂਹ ਹੈ। ਮਾਸਟਰ ਜੀ ਨੇ ਫਿਰ ਆਪਣੇ ਸਹਿਜਧਾਰੀ ਜੀਵਨ ਦਾ ਜ਼ਿਕਰ ਕਰਦਿਆਂ ਕਿਹਾ: ਲੋਕਾਂ ਨੂੰ ਕੇਸ ਰਖਾ ਕੇ ਅੰਮ੍ਰਿਤ ਛਕਾਇਆ ਜਾਂਦਾ ਸੀ, ਮੈਨੂੰ ਅੰਮ੍ਰਿਤ ਛਕਾ ਕੇ ਕੇਸ ਰਖਾਏ ਗਏ ਹਨ। ਕਈਆਂ ਨੂੰ ਸੰਸਾ ਸੀ ਕਿ ਮੈਂ ਤਿਆਰ ਬਰਤਿਆਰ ਹੋ ਕੇ ਸਿੰਘ ਨਹੀਂ ਸਾਜਿਆ ਮਤੇ ਤਿਲਕ ਨਾ ਜਾਵਾਂ, ਮੈਨੂੰ ਯਾਦ ਹੈ ਸਰਦਾਰ ਰਾਮ ਰਖਾ ਸਿੰਘ ਨੇ ਮੈਨੂੰ ਸਿਖੀ ਵਿਚ ਪੱਕਿਆਂ ਰਖਣ ਲਈ ਦੋ ਕਿਤਾਬਾਂ ਪੜਨ ਲਈ ਦਿੱਤੀਆਂ, ਓਹ ਸਨ 'ਸੁੰਦਰੀ', 'ਬਿਜੈ ਸਿੰਘ'। ਏਹ ਪੁਸਤਕਾਂ ਸਿਖੀ ਸ਼ਰਧਾ ਭਰਪੂਰ ਹਨ ਤੇ ਸਿੰਘ ਸਭਾ ਲਹਿਰ ਦੇ ਪ੍ਰਚਾਰ ਦੇ ਮੋਢੀ ਸਨ ਤੇ ਹਨ। ਜਗਤ ਵਿਚ ਜੀਵਨ ਅਨੇਕ ਪ੍ਰਕਾਰ ਦਾ ਹੈ ਪਰ ਕੌਮ ਵਾਸਤੇ ਤੇ ਧਰਮ ਵਾਸਤੇ ਜੀਉਣਾ ਸਭ ਤੋਂ ਉਤਮ ਹੈ, ਭਾਈ ਸਾਹਿਬ ਕੌਮ ਵਾਸਤੇ ਤੇ ਧਰਮ ਵਾਸਤੇ ਆਪਣਾ ਜੀਵਨ ਜੀਉ ਕੇ ਗਏ ਹਨ। ਹੋਰ ਤਾਂ ਸ੍ਰਿਸ਼ਟੀ ਜਗਤ ਤੋਂ ਜੀਵਨ ਜੀਉ ਕੇ ਟੁਰ ਜਾਂਦੀ ਹੈ ਪਰ ਭਾਈ ਸਾਹਿਬ ਨਹੀਂ ਗਏ, ਮੇਰਾ ਤਾਂ ਸਗੋਂ ਇਹ ਖਿਆਲ ਹੈ ਕਿ ਓਹ ਆਪਣੇ ਜੀਵਨ ਵਿਚ ਤਾਂ ਗੁਪਤ ਸਨ ਪਰ ਹੁਣ ਉਜਾਗਰ ਹੋਏ ਤੇ ਸਾਡੇ ਵਿਚ ਆਏ ਹਨ। ਜੀਵਨ ਵੇਲੇ ਇਨਸਾਨ ਦੇ ਦੁਆਲੇ ਜਗਤ ਦੀਆਂ ਅਨੇਕ ਧੁੰਦ ਕੁਹੀੜਾਂ ਹੁੰਦੀਆਂ ਹਨ ਜੋ ਪੂਰੇ ਦਰਸ਼ਨ ਨਹੀਂ ਹੋਣ ਦਿੰਦੀਆਂ। ਹੁਣ ਓਹ ਦੁਨੀਆਂ ਦੀ ਧੂੜ ਤੋਂ ਉਚੇ ਹੋ ਗਏ ਹਨ ਤੇ ਪ੍ਰਗਟੇ ਹਨ ਤੇ ਸਦਾ ਪ੍ਰਗਟੇ ਰਹਿਣਗੇ। ਆਪ ਸਾਡੇ ਇਸ ਜ਼ਮਾਨੇ ਦੀ ਅਦੁਤੀ ਹਸਤੀ ਸਨ, ਜਿਨ੍ਹਾਂ ਨੇ ਸਿੱਖ ਕੌਮ ਦੀ, ਸਿਖ ਧਰਮ ਦੀ, ਮਾਤ ਭਾਸ਼ਾ ਦੀ ਮਹਾਨ ਸੇਵਾ ਵਿਚ ਜੀਵਨ ਅਰਪਿਆ ਹੈ।

ਸਰਦਾਰ ਹਰਦਿਤ ਸਿੰਘ ਜੀ ਮਲਕ ਨੇ ਕਿਹਾ: ਮੈਂ ਪ੍ਰਦੇਸ਼ਾਂ ਵਿਚ ਬਹੁਤ ਰਿਹਾ ਹਾਂ ਤੇ ਭਾਈ ਸਾਹਿਬ ਜੀ ਨੂੰ ਮਿਲਣ ਦਾ ਘੱਟ ਸਮਾਂ ਮਿਲਿਆ ਹੈ: ਪਰ ਜਦ ਬੀ ਮਿਲੇ ਹਨ ਓਹ ਸਮੇਂ ਮੈਨੂੰ ਹੁਣ ਤਕ ਯਾਦ ਹਨ। ਅਜ ਕਲ ਦੇ ਨੌਜਵਾਨ ਦੀ ਇਹ ਖਾਹਸ਼

ਹੁੰਦੀ ਹੈ ਕਿ ਧਰਮ ਨੂੰ ਉਹ ਜੀਉਂਦੀ ਚੀਜ਼ ਦੇਖੇ, ਧਰਮ ਡਰ ਨਾ ਹੋਵੇ ਪਰ ਇਕ ਖੂਬਸੂਰਤ ਤੇ ਖਿੱਚ ਵਾਲੀ ਚੀਜ਼ ਹੋਵੇ। ਆਪ ਇਸੇ ਲੋੜ ਨੂੰ ਮੁੱਖ ਰਖਕੇ ਜਦ ਗੁਰਬਾਣੀ ਦੇ ਸ਼ਬਦਾਂ ਦੇ ਅਰਥ ਸਮਝਾਉਂਦੇ, ਆਪਣੇ ਮਿੱਠੇ ਬਚਨਾਂ ਨਾਲ ਬੜੀਆਂ ਪੁਰ ਅਸਰ ਮਿਸਾਲਾਂ ਦੇ ਕੇ ਸਰੋਤੇ ਦੇ ਹਿਰਦੇ ਉਤੇ ਗੁਰਬਾਣੀ ਦੀ ਮਹਾਨਤਾ ਤੇ ਦੈਵੀ ਆਦਰਸ਼ ਉੱਕਰ ਦਿੰਦੇ। ਆਪ ਦਾ ਜੀਵਨ ਸਿੱਖੀ ਦਾ ਆਦਰਸ਼ਕ ਨਮੂਨਾ ਸੀ ਤੇ ਸੋਮਾ ਸੀ ਜੋ ਸਿਖੀ ਆਦਰਸ਼ ਦੀਆਂ ਕਿਰਨਾਂ ਰਹਿਣੀ ਕਰਨੀ ਦੁਆਰਾ ਖੁੱਲ੍ਹੀਆਂ ਡੁੱਲ੍ਹੀਆਂ ਆਪਣੇ ਚੁਫੇਰੇ ਖਿਲਾਰ ਰਿਹਾ ਸੀ। ਜਿਵੇਂ ਮਾਸਟਰ ਜੀ ਨੇ ਕਿਹਾ ਹੈ, ਠੀਕ ਉਹ ਲੈਂਪ ਜੋ ਉਨ੍ਹਾਂ ਨੇ ਰੌਸ਼ਨ ਕੀਤਾ, ਬੁਝਿਆ ਨਹੀਂ, ਸਗੋਂ ਉਸਦੀ ਰੌਸ਼ਨੀ ਹੁਣ ਦਿਨੋ ਦਿਨ ਵਧੇਗੀ।......

ਸਰਦਾਰ ਸੁਰਜੀਤ ਸਿੰਘ ਜੀ ਮਜੀਠੀਏ ਨੇ ਕਿਹਾ: ਮੇਰੇ ਕੋਲ ਲਫਜ਼ ਨਹੀਂ ਕਿ ਮੈਂ ਉਨ੍ਹਾਂ ਦੀ ਮਹਾਨ ਸ਼ਖਸੀਅਤ ਦੀ ਗੌਰਵਤਾ ਨੂੰ ਬਿਆਨ ਕਰ ਸਕਾਂ, ਮੱਛੀ ਨੂੰ ਕੀਹ ਪਤਾ ਕਿ ਸਮੁੰਦਰ ਦੀ ਥਾਹ ਕੀਹ ਹੈ। ੧੯੪੧ ਵਿਚ ਮੇਰੇ ਪਿਤਾ ਸਰ ਸਰਦਾਰ ਸੁੰਦਰ ਸਿੰਘ ਜੀ ਮਜੀਠੀਆ ਗੁਜ਼ਰੇ, ਮੇਰੇ ਲਈ ਇਹ ਵਿਛੋੜਾ ਅਸਹਿ ਸੀ ਪਰ ਪਿਤਾ ਸਰੂਪ ਭਾਈ ਸਾਹਿਬ ਜੀ ਦੇ ਹੁੰਦਿਆਂ ਇਹ ਵਿਛੋੜਾ ਮੈਂ ਸੌਖਾ ਸਹਿ ਗੁਜ਼ਰਿਆ ਤੇ ਉਨ੍ਹਾਂ ਦੀ ਹੋਂਦ ਵਿਚ ਮੈਂ ਪਿਤਾ ਦਾ ਘਾਟਾ ਪ੍ਰਤੀਤ ਨਾ ਕੀਤਾ। ਫਿਰ ਮੇਰੇ ਵਡੇ ਭਾਈ ਸਾਹਿਬ ਨੂੰ ਧੁਰ ਦਾ ਸੱਦਾ ਆ ਗਿਆ ਤਾਂ ਬੀ ਇਹ ਦੂਜਾ ਕਰੜਾ ਸਦਮਾ ਆਪ ਦੀ ਪਿਆਰ ਛਾਂ ਹੇਠ ਲੰਘ ਗਿਆ। ਭਾਈ ਸਾਹਿਬ ਜੀ ਹੀ ਸਨ ਜਿਨ੍ਹਾਂ ਦੇ ਇਸ਼ਾਰੇ ਨਾਲ ਮੈਨੂੰ ਖਾਲਸਾ ਕਾਲਜ ਦੇ ਪ੍ਰਬੰਧਕ ਕਾਰਜ ਦੀ ਸੇਵਾ ਲਈ ਅਗੇ ਆਉਣਾ ਪਿਆ। ਜਿਥੇ ਮੇਰੇ ਪਿਤਾ ਤੇ ਸਰਦਾਰ ਤ੍ਰਿਲੋਚਨ ਸਿੰਘ ਜੀ ਤੇ ਭਾਈ ਸਾਹਿਬ ਜੀ ਕਮਾਲ ਦੀਆਂ ਹਸਤੀਆਂ ਸੇਵਾ ਕਰ ਚੁਕੀਆਂ ਹੋਣ ਉਸ ਵਿਸ਼ਾਲ ਸੇਵਾ ਦਾ ਭਾਰ ਮੈਂ ਆਪਣੇ ਸਿਰ ਤੇ ਲੈਣੋਂ ਡਰਦਾ ਸਾਂ ਪਰ ਉਨ੍ਹਾਂ ਨੇ ਰਾਹਨੁਮਾਈ ਤੇ ਸਮਰੱਥਾ ਵਾਲਾ ਹੱਥ ਮੇਰੇ ਸੀਸ ਤੇ ਰਖਿਆ ਤੇ ਇਸ ਪੰਥਕ ਕਾਰਜ ਦੀ ਸੇਵਾ ਆਪਣੀ ਸੱਤਾ ਬਖਸ਼ ਕੇ ਆਪ ਲੀਤੀ। ਮੇਰੇ ਮਨ ਵਿਚ ਕੋਈ ਵੀਚਾਰ ਜਾਂ ਮੁਸ਼ਕਲਾਂ ਆਉਣੀਆਂ ਤਾਂ ਮੈਂ ਆਪ ਦੇ ਕੋਲ ਆਉਣਾ। ਇਥੇ ਵਾਯੂ ਮੰਡਲ ਹੀ ਅਚਰਜ ਸੀ, ਨਿਰਾ ਪਿਆਰ, ਨਿਰੀ ਸ਼ਾਂਤੀ, ਨਿਰੀ ਸਿੱਖੀ, ਇਹੋ ਸਿਖਯਾ ਮਿਲਦੀ ਸੀ ਕਿ ਵਾਹਿਗੁਰੂ ਦੇ ਨਾਮ ਨਾਲ ਜੁੜ ਜਾਓ, ਸਤਿਗੁਰਾਂ ਦੇ ਚਰਨਾਂ ਨਾਲ ਜੁੜ ਜਾਓ, ਜੀਵਨ ਸਚ ਦੀ ਸੇਧ ਤੇ ਰਖੋ, ਫੇਰ ਸਾਰੀ ਦੁਨੀਆਂ ਦੀ ਤਾਕਤ ਤੁਹਾਡੀ ਤਾਕਤ ਹੋ ਜਾਏਗੀ, ਤੇ ਕੋਈ ਮੁਸ਼ਕਲ ਰਾਹ ਵਿਚ ਨਹੀਂ ਆਏਗੀ, ਉਨ੍ਹਾਂ ਦੀ ਛੁਹ ਵਿਚ ਜੋ ਪਿਆਰ ਸੀ ਵਰਣਨ ਨਹੀਂ ਹੋ ਸਕਦਾ।

ਪ੍ਰਿੰ: ਜੋਧ ਸਿੰਘ ਜੀ ਨੇ ਦੱਸਿਆ : ਮੈਂ ੧੯੦੨ ਵਿਚ ਅੰਮ੍ਰਿਤਸਰ ਆਇਆ, ਚੀ: ਖਾ: ਦੀਵਾਨ ਦੀ ਨੀਂਹ ਬੀ ਉਸੇ ਸਾਲ ਰਖੀ ਗਈ, ਉਸ ਦਿਨ ਤੋਂ ਲੈ ਕੇ ਮੈਨੂੰ ਉਨ੍ਹਾਂ ਨਾਲ ਕੰਮ ਕਰਨ ਦਾ ਮਾਣ ਹੈ। ਮੈਂ ਉਨ੍ਹਾਂ ਦੇ ਪਵਿਤ੍ਰ ਆਚਰਣ ਵਿਚ 'ਮਿਠਤ ਨੀਵੀਂ ਨਾਨਕਾ ਗੁਣ ਚੰਗਿਆਈਆਂ ਤਤੁ' ਪ੍ਰਧਾਨ ਦੇਖੀ। ੧੯੦੫ ਵਿਚ ਮੈਂ ਅੰਮ੍ਰਿਤ ਛਕਿਆ, ਉਸ ਵੇਲੇ ਬਹਿਸ ਮੁਬਾਹਸਿਆਂ ਦਾ ਜ਼ੋਰ ਸੀ, ਹਰ ਪਾਸੇ ਇਕ ਦੂਜੇ ਤੇ ਪੂਰੀ ਤੇਜ਼ੀ ਨਾਲ ਹਮਲੇ ਹੋ ਰਹੇ ਸਨ। ਪਰ ਭਾਈ ਸਾਹਿਬ ਮੈਦਾਨ ਵਿਚ ਆਏ, ਜਿਨ੍ਹਾਂ ਨੇ ਕਿਹਾ:

ਹਰ ਇਕ ਸਿਖ ਆਪਣੇ ਜੀਵਨ ਤੇ ਸਦਾਚਾਰ ਨੂੰ ਉਚਾ ਕਰੇ ਤੇ ਕਿਸੇ ਨੂੰ ਮਾੜਾ ਨਾ ਕਹੇ। ਖਾਲਸਾ ਸਮਾਚਾਰ ਤੇ ਖਾਲਸਾ ਟਰੈਕਟ ਸੁਸਾਇਟੀ ਦੀ ਨੀਂਹ ਰਖਕੇ ਛੋਟੇ ਛੋਟੇ ਲੇਖਾਂ ਟਰੈਕਟਾਂ ਵਿਚ ਇਸ ਸਦਾਚਾਰਕ ਜੀਵਨ ਦਾ ਆਪ ਨੇ ਖੁੱਲ੍ਹਾ ਪ੍ਰਚਾਰ ਕੀਤਾ ਤੇ ਸਿਖ ਅਨਰਜੀ (ਸ਼ਕਤੀ) ਨੂੰ ਇਸ ਪਾਸੇ ਮੋੜਿਆ। ਤਦੋਂ ਸਿੰਘਾਂ ਦਾ ਹਾਲ ਇਹ ਸੀ ਕਿ ਹੋਣੀ ਤਾਂ ਸਿੱਘਾਂ ਦੀ ਇਕੱਤ੍ਰਤਾ ਪਰ ਸਮਾਪਤੀ ਤੇ ਸ਼ਰਾਬ ਦਾ ਦੌਰ ਚਲਣਾ, ਏਹ ਮੇਰੇ ਅੱਖੀਂ ਡਿਠੇ ਸਮਾਚਾਰ ਹਨ, ਪਰ ਜਦ ਇਨ੍ਹਾਂ ਨੇ ਆਵਾਜ਼ ਉਠਾਈ ਤਾਂ ਕਾਂਟਾ ਬਦਲ ਗਿਆ, ਸਿਖ ਸੰਗਤ ਵਿਚ ਆਉਣ ਵਾਲੇ ਜੀਵਨ ਉਚੇਰੇ ਹੋ ਗਏ। ਅਭੁਲ ਤਾਂ ਗੁਰੂ ਕਰਤਾਰ ਹੈ ਪਰ ਆਪ ਦੀ ਸੰਗਤ ਵਿਚ ਆਉਣ ਵਾਲਿਆਂ ਨੂੰ ਪਤਾ ਹੈ ਕਿ ਆਪ ਦੀ ਸਲਾਹ ਅਚੂਕ, ਸਰਵ ਸੁਖਦਾਈ ਤੇ ਪੰਥਕ ਉਨਤੀ ਦੀ ਦਲੀਲ ਹੋਇਆ ਕਰਦੀ ਸੀ। ਫੇਰ ਕਮਾਲ ਇਹ ਸੀ ਕਿ ਰਾਇ ਦੇ ਵਖੇਵੇਂ ਵਿਚ ਹੁਕਮ ਦੇਣ ਦੀ ਤਾਕਤ ਹੁੰਦਿਆਂ ਹੋਇਆਂ ਬੀ ਆਪ ਹੁਕਮ ਕਦੇ ਨਹੀਂ ਸੀ ਦਿੰਦੇ। ਕਿਸੇ ਦੇ ਸੁਧਾਰ ਲਈ ਐਸੇ ਤਰੀਕੇ ਨਾਲ ਕਹਿੰਦੇ ਕਿ ਜਿਸ ਨੂੰ ਕਿਹਾ ਜਾਂਦਾ ਉਸਨੂੰ ਬੁਰਾ ਬੀ ਨਾ ਲਗਦਾ ਤੇ ਸੁਧਾਰ ਵੀ ਹੋ ਜਾਂਦਾ। ਕਿਸੇ ਮਾਮਲੇ ਦੀ ਉਲਝਣ ਵਿਚ ਅੱਡ ਅੱਡ ਰਾਵਾਂ ਹੋਣ ਤੇ ਆਪ ਨੇ ਪਿਆਰ ਤੇ ਮਿੱਠਤ ਨਾਲ ਕਹਿਣਾ: ਮੇਰਾ ਵਿਚਾਰ ਇਸ ਪ੍ਰਕਾਰ ਦਾ ਹੈ ਤੁਸੀਂ ਸਿਆਣੇ ਹੋ ਇਸ ਤੇ ਵੀਚਾਰ ਕਰ ਲਓ, ਵੀਚਾਰ ਵਿਚ ਹਮੇਸ਼ਾਂ ਆਪ ਦੀ ਰਾਇ ਸਲੀਮ ਸਿੱਧ ਹੋਣੀ। ਸਰਦਾਰ ਸੁੰਦਰ ਸਿੰਘ ਜੀ ਮਜੀਠੀਏ, ਸਰਦਾਰ ਤ੍ਰਿਲੋਚਨ ਸਿੰਘ ਜੀ ਤੇ ਭਾਈ ਸਾਹਿਬ ਆਪ, ਇਨ੍ਹਾ ਤਿੰਨਾਂ ਨੇ ਓਹ ਨੀਹਾਂ ਧਰੀਆਂ, ਜਿਨ੍ਹਾਂ ਤੇ ਜਥੇਬੰਦੀਆਂ ਬੇਖਟਕੇ ਤੇ ਨਿਸ਼ਾਨੇ ਬੱਝਵੀਂ ਸੇਧ ਤੇ ਚਲੀਆਂ ਤੇ ਸਦਾ ਸਫਲਤਾ ਨੇ ਕਦਮ ਚੁੰਮੇ। ਲੁਤਫ ਦੀ ਗਲ ਇਹ ਹੈ ਕਿ ਆਪ ਚੀਫ ਖਾਲਸਾ ਦੀਵਾਨ ਦੇ ਮੈਂਬਰ ਨਹੀਂ ਸਨ, ਪਰ ਦੀਵਾਨ ਨੇ ਜੋ ਬੀ ਕੰਮ ਕੀਤਾ ਓਸ ਵਿਚ ਆਪ ਦੀ ਸਲਾਹ ਪ੍ਰਧਾਨ ਹੁੰਦੀ ਸੀ ਤੇ ਆਪ ਦੀ ਹਸਤੀ ਦਾ ਅਸਰ ਬੜਾ ਸੀ। ਆਪ ਦੀ ਸਲਾਹ ਤੇ ਭਾਵੇਂ ਬਿਨਾ ਹੀਲ ਹੁਜਤ ਕੰਮ ਕਰਨ ਵਾਲੇ ਸਾਰੇ ਸਨ ਪਰ ਹੁਕਮ ਦੇ ਕੇ ਆਪ ਨੇ ਕੰਮ ਕਦੇ ਨਹੀਂ ਸੀ ਕਰਵਾਯਾ। ਆਪ ਦੀ ਲਗਨ ਸੀ ਕਿ ਸਿਖ ਆਚਰਨ ਉਚਾ ਤੇ ਚੜ੍ਹਦੀਆਂ ਕਲਾਂ ਵਾਲਾ ਹੋ ਜਾਵੇ। ਜੋ ਬੀ ਕੋਈ ਆਇਆ ਉਸਨੂੰ ਇਹੋ ਕਿਹਾ, ਜੀਵਨ ਸੁਧਾਰੋ, ਸੇਵਾ ਕਰੋ, ਜੇ ਤਾਣ ਦਸ ਦਮੜੇ ਖਰਚਣ ਦਾ ਹੈ ਤਾਂ ਭਲੇ ਅਰਥ ਲਾਵੋ। ਚੁਭਵਾਂ ਲਫ਼ਜ਼ ਕਿਸੇ ਨੂੰ ਨਾ ਆਪਨੇ ਮੂੰਹੋਂ ਤੇ ਨਾ ਆਪਦੇ ਅਖਬਾਰ ਖਾਲਸਾ ਸਮਾਚਾਰ ਨੇ, ਕੱਟੜ ਤੋਂ ਕੱਟੜ ਕਿਸੇ ਵਿਰੋਧੀ ਨੂੰ ਬੀ ਕਿਹਾ। ਸ਼ੋਕ! ਪੰਜਾਬੀ ਜਗਤ ਦਾ ਚਮਕਦਾ ਸਿਤਾਰਾ ਅੱਜ ਅਲੋਪ ਹੋ ਗਿਆ ਹੈ, ਇਹ ਘਾਟਾ ਪੂਰਨ ਹੋਣ ਵਾਲਾ ਨਹੀਂ।

*(ਖਾਲਸਾ ਸਮਾਚਾਰ ਮਿਤੀ ੨੭-੬-੧੯੫੭)*

ਇਸੇ ਤਰ੍ਹਾਂ ਸਿੰਘ ਸਾਹਿਬ ਗਿਆਨੀ ਭੁਪਿੰਦਰ ਜੀ ਮੁਖ ਗਰੰਥੀ ਸ੍ਰੀ ਦਰਬਾਰ ਸਾਹਿਬ, ਸ੍ਰੀ ਦੁਰਗਾ ਦਾਸ ਜੀ ਭਾਟੀਆ ਪ੍ਰਧਾਨ ਨਗਰ ਸਭਾ ਅੰਮ੍ਰਿਤਸਰ ਤੇ ਡਾਕਟਰ ਹਰਭਜਨ ਸਿੰਘ ਜੀ ਐਫ.ਆਰ.ਜੀ.ਐਸ. ਨੇ ਭਾਈ ਸਾਹਿਬ ਜੀ ਦੇ ਗੁਣ ਚਿੰਤਨ ਕਰਕੇ ਉਨ੍ਹਾ ਦੀ ਘਾਲ ਸਲਾਹ ਕੇ ਸ਼ਰਧਾਂਜਲੀਆ ਭੇਟ ਕੀਤੀਆਂ।

ਉਪ੍ਰੰਤ ਸ੍ਰੀ ਦਰਬਾਰ ਸਾਹਿਬ ਵਲੋਂ, ਪੰਜ ਮੁਖੀ ਸੇਵਾ ਪੰਥੀ ਡੇਰਿਆਂ ਵਲੋਂ, ਖਾਲਸਾ ਕਾਲਜ ਤੇ ਚੀਫ ਖਾਲਸਾ ਦੀਵਾਨ ਵਲੋਂ ਤੇ ਹੋਰ ਗੁਰਧਾਮਾਂ ਵਲੋਂ ਦਸਤਾਰਾਂ ਸ੍ਰੀ ਮਾਨ ਡਾਕਟਰ ਬਲਬੀਰ ਸਿੰਘ ਜੀ ਨੂੰ ਅਰਪੀਆਂ ਗਈਆਂ।

ਅੰਦਰ ਆਪ ਦੇ ਨਿਵਾਸ ਵਾਲੇ ਕਮਰੇ ਵਿੱਚ ਸ੍ਰੀ ਅਖੰਡ ਪਾਠ ਲਗਾਤਾਰ ਜਾਰੀ ਰਹੇ।

—o—

## ਜਲ—ਤਰੰਗਾਂ ਨੂੰ ਪੁਸ਼ਪ ਭੇਟ

ਨਿਰਜਨੀ ਸੁਹਜ ਦੇ ਆਸ਼ਕ, ਚੁੱਪ ਮਹਿਫਲ ਦੇ ਸ਼ੈਦਾਈ, ਏਕਾਂਤ ਵਾਸ ਦੇ ਇੱਛਕ, ਅਨਹਤ ਸੰਗੀਤ-ਰਸ ਦੇ ਰਸੀਏ, ਜੋ ਸਦਾ ਛੁਪੇ ਰਹਿਣ ਦੀ ਚਾਹ ਦੇ ਤਰਲੇ ਲੈਂਦੇ ਰਹੇ, ਹਾਂ ਉਹਨਾਂ ਦੇ ਅੰਤਮ ਨਿਸ਼ਾਨ, ਪਵਿੱਤ੍ਰ ਪੁਸ਼ਪ (ਅਸਥਿ) ੨੭ ਜੂਨ ਦੀ ਸ਼ਾਮ ਨੂੰ ਬਿਨਾ ਕਿਸੇ ਸੰਸਾਰੀ ਦਿਖਾਵੇ, ਵਾਜੇ ਗਾਜੇ ਯਾ ਜਲੂਸ ਦੇ; ਪੂਰਨ ਚੁੱਪ-ਨਾਦ ਦੇ ਰਸ ਉਛਾਲ ਵਿੱਚ ਆਪ ਦੇ ਪਰਿਵਾਰ ਤੇ ਪਿਆਰ ਵਾਲੇ ਕੇਵਲ ਪੰਜ ਵਿਯੋਗੀ ਹਿਰਦਿਆਂ ਦੇ ਸੀਸਾਂ ਪਰ, ਅਰਦਾਸਾ ਸੋਧ ਸ੍ਰੀ ਅੰਮ੍ਰਿਤਸਰ ਦੇ ਵਾਸ ਨੂੰ ਆਖਰੀ ਫਤਹ ਗਜਾ ਕੇ ਅੰਮ੍ਰਿਤਸਰੋਂ ਫਰੰਟੀਅਰ ਮੇਲ ਤੇ ਅਸਵਾਰ ਹੋ ਵਿਦਾ ਹੋ ਗਏ।

**ਨਾ ਕੋਈ ਨਾਦ ਸਰੋਦ ਸੁਣੀਵੇ ਫਿਰ ਸੰਗੀਤ ਰਸ ਛਾਇਆ,**
**'ਚੁੱਪ-ਚਾਨ' ਫਿਰ ਰੂਪ ਤੇਰੇ ਵਿਚ ਕਵਿਤਾ ਰੰਗ ਜਮਾਇਆ।**

੨੮ ਜੂਨ ਸ਼ੁਕਰਵਾਰ ਅੰਮ੍ਰਿਤ ਵੇਲੇ ਸਹਾਰਨਪੁਰ ਸਟੇਸ਼ਨ ਤੇ ਉਡੀਕ ਵਿੱਚ ਖੜੀ ਸੀ ਇਕ ਮੋਟਰਕਾਰ, ਜਿਸ ਵਿੱਚ ਸਵਾਰ ਹੋ ਆਪਣੇ ਦੂਸਰੇ ਪਿਆਰੇ ਵਾਸ ਸਥਾਨ, 'ਪੰਚ ਵਟੀ, ੨੦-ਪ੍ਰੀਤਮ ਰੋਡ, ਡਿਹਰਾਦੂਨ' ਵਿੱਚ, ਆਪ ਨੇ ਆਪਣੀ ਅੰਤਮ ਫੇਰੀ ਪਾਈ। ਸ਼ਹਿਰ ਦੇ, 'ਸੁੱਤੇ ਕੰਨਾਂ ਬਿੜਕ ਨ ਪਾਈ' ਤੇ ਨਾ ਹੀ ਕਿਸੇ ਨੂੰ ਆਪ ਦੀ ਅੰਤਮ ਚੁਪ ਚਾਪ ਯਾਤ੍ਰਾ ਵਿੱਚ ਭਾਤ ਪਾਉਣ ਦਾ ਹੌਂਸਲਾ ਪਿਆ।

"ਪਰ ਜਿਨ੍ਹ ਨੈਣੀਂ ਨੀਂਦ ਨ ਆਈ,
ਤਾਰ ਨਾਲ ਦਿਲ ਤਰਬ ਹਿਲਾਈ।"

ਉਹ ਜਾਗਦਾ ਇੰਦ੍ਰ ਦੇਵਤਾ ਆਪ ਦੇ ਵਿਯੋਗ ਵਿਚ ਦਿਲ ਭਰ ਭਰ ਉਛਲ ਰਿਹਾ ਸੀ। ਉਸਦੀ ਨੈਣ ਨੀਰ ਵਰਖਾ ਵਿਚ ਹੀ ਦੋ ਕਾਰਾਂ ਤਿਆਰ ਹੋ ਗਈਆਂ ਤੇ ਸੱਤ ਅੱਠ ਪ੍ਰੇਮੀ ਹਿਰਦਿਆਂ ਨੇ ਆਪਣੇ ਅਤਿ ਪਿਆਰੇ ਪਿਤਾ ਜੀਓ ਦੀ ਅੰਤਮ ਸ਼ਰੀਰਕ ਨਿਸ਼ਾਨੀ ਨੂੰ ਸੰਭਾਲ ਕੇ ਰੁਖ ਕੀਤਾ ਦਰਯਾ ਜਮਨਾ ਦਾ, ਜਿਧਰ ਨੂੰ ਇਹ ਪਿਆਰੀ ਆਤਮਾ ਸਦਾ ਲੋਹਦੀ, ਉਡ ਉਡ ਕੇ ਦਰਸਣਾ ਪਰਸਣਾ ਤੇ ਮਿਲਣਾ ਲੋਚਦੀ ਗਾਉਂ ਉਠਿਆ ਕਰਦੀ ਸੀ:

**ਮੈਂ ਸੁਣਿਆ ਤੁਸੀਂ ਗਏ ਭੰਗਾਣੀਂ, ਓਥੇ ਛਿੜੀ ਲੜਾਈ।**
**ਲੋਂਹਦੀ ਮੈਂ ਦਰਸ਼ਨ ਨੂੰ ਮਗਰੇ, ਕਲਗੀਆਂ ਵਾਲੇ! ਆਈ।**

ਹੇ ਕਲਗੀਆਂ ਵਾਲੇ ਪਾਤਸ਼ਾਹ ! ਤੈਨੂੰ ਜਮਨਾ ਬੜੀ ਪਿਆਰੀ ਸੀ, ਤੂੰ ਇਸ ਕਿਨਾਰੇ ਪਾਉਂਟਾ ਰਚਿਆ, ਭੰਗਾਣੀ ਦਾ ਯੁਧ ਕੀਤਾ, ਕਾਲਸੀ ਦੇ ਰਿਖੀ ਨੂੰ ਤਾਰਿਆ, ਕਵਿਤਾ ਰਚੀ, ਕਵੀ ਦਰਬਾਰ ਲਾਏ, ਖੇੜਿਆਂ ਦੇ ਅਪਾਰ ਕੌਤਕ ਕੀਤੇ, ਨਿਰਜਿੰਦ ਜਮਨਾਂ ਵਿੱਚ ਤੂੰ ਚਰਨ ਪਾਏ, ਇਹ ਸੁਭਾਗੀ ਹੋ ਗਈ, ਤੇਰੇ ਚਰਨਾਂ ਨੂੰ ਪਰਸ ਕੇ ਇਹ ਜਿੰਦ ਲਹਿਰ ਵਿਚ ਥਰਰਾ ਗਈ, ਲਰਜ਼ਾ ਗਈ, ਬਉਰਾ ਗਈ ਤੇ ਗਾ ਉਠੀ:-

**ਨੀ ਮੈਂ ਚਰਨ ਪਰਸ ਬਉਰਾਨੀ!**
**ਥਰਰ ਥਰਰ ਕੋਈ ਛਿੜੀ ਖਿਰਨ ਹੈ ਲਰਜ਼ ਗਏ ਮੇਰੇ ਪਾਨੀ।**
**ਝਰਨ ਝਰਨ ਰਸ-ਭਿੰਨੜੀ ਛੁਟ ਪਈ ਕੰਬ ਉਠੀ ਜਿਉਂ ਕਾਨੀ,**

ਹਾਂ, ਜਮਨਾ! ਸੁਹਣੀਏ ਜਮਨਾਂ! ਤੂੰ ਮਾਣੇ ਸੀ ਸ੍ਰੀ ਕਲਗੀਧਰ ਪਾਤਸ਼ਾਹ ਜੀ ਦੇ ਚਰਨਾਂ ਦੀ ਪਰਸ ਦੇ ਦੈਵੀ ਸੁਆਦ ਪਰ ਉਸ ਪਾਤਸ਼ਾਹ ਦਾ ਇਕ ਪਿਆਰਾ, ਉਸ ਦੇ ਚਰਨਾਂ ਤੇ ਨੁਛਾਵਰ ਹੋਣ ਵਾਲਾ ਇਹ ਇਕ ਰਸੀਅੜਾ ਕਦੇ ਆਇਆ ਸੀ ਤੇਰੇ ਕਿਨਾਰੇ। ਤੇਰੇ ਪਾਣੀਆਂ ਵਿਚ, ਤੇਰਿਆਂ ਤਰੰਗਾਂ ਵਿਚ ਆਪਣੇ ਪ੍ਰੀਤਮ ਦੀ ਚਰਨ ਪਰਸ ਦਾ ਰਸ ਮਾਣਕੇ ਓਹ ਕੰਬ ਕੰਬ ਉਠਿਆ, ਥਰਰ ਥਰਰ ਥਰਰਾ ਗਿਆ, ਸੰਗੀਤ ਰੂਪ ਹੋ ਗਿਆ ਸੀ ਤਦੋਂ, ਪਰ ਅੱਜ ਉਸ ਦੇ ਅੰਤਮ ਨਿਸ਼ਾਨ, ਪਾਵਨ ਪੁਸ਼ਪ, ਆਏ ਹਨ ਤੇਰੇ ਰਸਾਲ ਤਰੰਗਾ ਦੇ ਝੂਲੇ ਝੂਲਣ, ਉਠ ਹੋ ਤਿਆਰ, ਉਸ ਪਿਆਰ-ਅਲਾਂਬੇ ਦਾ ਸੁਆਗਤ ਕਰਨ ਲਈ।

ਕਾਲਸੀ ਦੇ ਰਿਖੀ ਦੇ ਪਿਆਰੇ ਸੇਵਕ, ਚਾਂਦੋ! ਆ ਦੇਖ, ਤੇਰੀ ਤਸਵੀਰ ਖਿੱਚਣ ਵਾਲੇ ਚਿੱਤ੍ਰਕਾਰ ਦੈਵੀ ਕਲਾਕਾਰ ਦੀ ਫੇਰੀ ਅਜ ਫੇਰ ਤੇਰੇ ਟਿਕਾਣੇ ਆ ਪਈ ਹੈ। ਅਹੁ ਦੇਖ! ਤੇਰੀਆਂ ਗਊਆਂ ਅਡੋਲ ਚਰ ਰਹੀਆਂ ਹਨ ਸਾਹਮਣੇ, ਚਰਨ ਦੇਹ ਇਨ੍ਹਾਂ ਨੂੰ ਤੇ ਤੂੰ ਆ, ਤੇਰਾ ਬਨ ਬੇਲਾ ਤਾਂ ਤੇਰੇ ਉਸ ਸੰਦੇਸ਼ ਨਾਲ ਗੂੰਜ ਰਿਹਾ ਹੈ ਜੋ ਤੂੰ ਕਲਗੀਧਰ ਪਾਤਸ਼ਾਹ ਦੀ ਸੇਵਾ ਵਿਚ ਪੇਸ਼ ਹੋ ਕੇ ਹਾਜ਼ਰ ਕੀਤਾ ਸੀ, ਉਸ ਵਿੱਚ ਦਰਦ ਸੀ, ਕਸਕ ਸੀ, ਪ੍ਰੇਮ ਦੀ ਤੜਫਵੀਂ ਖਿੱਚ ਸੀ ਤੇ ਦਿਲਾਂ ਨੂੰ ਟੁੰਬਣ ਵਾਲੀ ਹੂਕ ਸੀ। ਤੂੰ ਆਪਣੇ ਪ੍ਰਾਣ ਤਿਆਗ ਰਹੇ ਰਿਖੀ ਜੀ ਤੋਂ ਇਹ ਸੰਦੇਸ਼ ਅੱਖਰ ਅੱਖਰ ਲੈ ਕੇ ਯਾਦ ਕੀਤਾ ਸੀ ਤੇ ਗੁਰ ਅਵਤਾਰ ਦੀਆਂ ਨਿਸ਼ਾਨੀਆਂ ਦੀ ਟੋਹਣੀ ਲੈ ਕੇ ਤੂੰ ਢੂੰਡ ਵਿੱਚ ਨਿਕਲ ਟੁਰਿਆ ਸੈਂ। ਪਿਆਰੇ ਚਾਂਦੋ! ਅੱਜ ਫੇਰ ਇਕ ਵੇਰਾਂ ਓਹੋ ਸੰਦੇਸ਼ ਆਪਣੀ ਜ਼ਬਾਨੋਂ ਸੁਣਾ ਦੇਹ ਸਾਨੂੰ ਬੀ, ਜੀਵਨ ਦਾਤੇ ਨੂੰ ਦਿੱਤਾ ਰਿਖੀ ਦਾ ਸੁਨੇਹਾ, ਜੀਵਣ ਜੋਗਿਆ ! ਮਤੇ ਸਾਡੇ ਹਿਰਦੇ ਵਿਚ ਬੀ ਉਹ ਕੋਈ ਜੀਵਨ-ਜਾਚ ਵਾਲੀ ਪ੍ਰੇਮ ਤਣਾ ਕੱਸ ਦੇਵੇ, ਕੋਈ ਬਿਰਹਾ ਜਗਾ ਦੇਵੇ, ਪ੍ਰੇਮ ਤਣੀ ਖਿੱਚ ਖਾ ਕੇ ਕਲਗੀਧਰ ਪਾਤਸ਼ਾਹ ਦੇ ਪਾਵਨ ਚਰਨਾਂ ਦੇ ਪ੍ਰੇਮ ਰਸ ਦਾ ਕੋਈ ਕਿਣਕਾ ਅਸੀਂ ਬੀ ਪਾ ਲਈਏ; ਹਾਂ, ਠੀਕ ਸੁਣਾ ਦੇਹ ਦੁਹਰਾਕੇ ਮੁੜ ਓਹੋ ਸੁਨੇਹਾ:-

"ਇਕ ਸਿੱਕਦਾ ਤਪੀਆ, ਜਮਨਾਂ ਤਟ ਦਰਸ਼ਨਾਂ ਦੀਆਂ ਲੋਚਨਾਂ ਵਿਚ ਤੁਰ ਗਿਆ ਹੈ। ਉਸ ਦੇ ਗੋਡੇ ਗਿੱਟੇ ਤੁਰਦੇ ਨਹੀਂ ਸਨ, ਜੋ ਆਪ ਲੱਭਦਾ। ਉਸ ਦੇ ਪਾਸ ਧਨ ਨਹੀਂ ਸੀ ਜੋ ਟੋਲ ਕਰਦਾ, ਉਸ ਦੇ ਪਾਸ ਮਨੁੱਖ ਨਹੀਂ ਸਨ ਜੋ ਸੂੰਹਾਂ ਕੱਢਾਂਦਾ। ਉਸ ਨੂੰ ਝਾਉਲਾ ਪੈਂਦਾ ਸੀ; ਸੱਦ ਸੁਣਾਈ ਦੇਂਦੀ ਸੀ, ਉਹ ਤੜਫਦਾ ਸੀ, ਤੇ ਸਿਕਦਾ ਸੀ, ਲੁੱਛਦਾ ਸੀ, ਸਧਰਾਂਦਾ ਸੀ: ਐਉਂ ਲੋਂਹਦਾ ਲੋਂਹਦਾ, ਰਾਹ ਤਕਾਂਦਾ, ਆਸਾਂ ਭਰਿਆ ਟੁਰ ਗਿਆ ਹੈ, ਉਸ ਦੀ ਬਾਹੁੜੀ ਕਰਨੀ।"

ਹਾਂ, ਵੀਰ ਚਾਂਦੋ! ਤੇਰੀ ਰਿਖੀ ਦੀ ਇਹ ਪਰਮ ਸੁੰਦਰ ਬਾਹੁੜੀ ਕਰਾਉਣ-ਹਾਰ ਜਿੰਦ ਪਾਊ ਤਸਵੀਰ ਚਿੱਤ੍ਰਨ ਵਾਲਾ ਕਲਾਕਾਰ ਇਕ ਸਮਾਂ ਹੋਇਆ ਤੇਰੇ ਟਿਕਾਣੇ ਬੀ ਆਇਆ ਸੀ, ਤੇਰੇ ਬਨ ਬੇਲੇ ਥਾਂ ਟਿਕਾਣੇ ਢੂੰਡੇ ਸਨ, ਆਪਣੇ ਪ੍ਰੀਤਮ ਦੀ ਮਹਿਕ ਰਾਹੀਂ ਦੈਵੀ ਸੁੰਗਧੀ ਥਾਂ ਥਾਂ ਤੇ ਮਾਣੀ, ਪਿਆਰੇ ਦੇ ਪਵਿੱਤ੍ਰ ਚਰਨ-ਚਿਤ੍ਰ ਪਛਾਣੇ, ਰਿਖੀ ਦੀ ਬਾਹੁੜੀ ਕਰਾਉਣ-ਹਾਰ ਤੇਰੀ ਲਿਲਕ ਵਾਯੂ ਮੰਡਲ ਵਿਚ ਰਮੀ ਹੋਈ ਸੁਣੀ, ਨੈਣ ਭਰੇ, ਡੁਹਲੇ, ਦਿਲ ਨੁਛਾਵਰ ਕੀਤਾ, ਹੜ੍ਹ ਆਈਆਂ ਪ੍ਰੇਮ ਕਾਂਗਾਂ ਮੂਰਤੀਮਾਨ ਕੀਤੀਆਂ ਤੇ ਤੇਰੀ ਵੀ ਅਨੂਪਮ ਤਸਵੀਰ ਵਾਹੀਂ। ਆ ਸਿਆਣ ਲੈ, ਤਦੋਂ ਬੀ ਨਾਲ ਸੌਂ ਇਸ ਦੈਵੀ ਕਲਾਕਾਰ ਜੀ ਦੇ ਛੋਟੇ ਵੀਰ ਡਾਕਟਰ ਬਲਬੀਰ ਸਿੰਘ ਜੀ ਤੇ ਅੱਜ ਫੇਰ ਉਨ੍ਹਾਂ ਦੀ ਅੰਤਮ ਨਿਸ਼ਾਨੀ ਨੂੰ ਰਸ ਤਰੰਗੀਂ ਝੂੰਮ ਰਹੀ ਜਮਨਾ ਦੇ ਪ੍ਰਵਾਹਤ ਵੇਗ ਨੂੰ ਅਰਪਣ ਆਏ ਹਨ ਨਾਲ।

ਦੇਖ ਚਾਂਦੋ, ਜਮਨਾਂ ਦੇ ਤਰੰਗ ਇਹ ਸੁਧ ਪਾ ਕੇ ਅੱਗੇ ਅੱਗੇ ਆ ਕੇ ਮੰਗਦੇ ਹਨ ਪਿਆਰੇ ਜੀ ਦੇ ਪੁਸ਼ਪ ਰਾਹ ਰੋਕੀ ਖੜੇ ਹਨ, ਨਹੀਂ ਜਾਣ ਦੇ ਰਹੇ ਸ੍ਰੀ ਪਾਉਂਟੇ ਸਾਹਿਬ, ਤੂੰ ਹੀ ਏਨ੍ਹਾਂ ਨੂੰ ਸਮਝਾ ਕਿ ਡਾਕਟਰ ਸਾਹਿਬ ਇਹ ਅਮੋਲ ਅਮਾਨਤ ਤੇਰੇ ਤਰੰਗਾਂ ਵਿੱਚ ਓਥੇ ਅਰਪਨ ਕਰਨਾ ਚਾਹੁੰਦੇ ਹਨ ਜਿਥੇ ਪਿਆਰੇ ਸਤਿਗੁਰ ਨੇ ਤੇਰੇ ਵਿੱਚ ਚਰਨ ਪਾਏ, ਨਾਦ ਕੀਤੇ, ਛਾਲਾਂ ਲਾਈਆਂ, ਤੇ ਟੁੱਭੀਆਂ ਮਾਰੀਆਂ।

ਤੱਕ ਚਾਂਦੋ ! ਗੁਰਦੁਆਰੇ ਵੱਲ ਰਸਤਾ ਜਮਨਾਂ ਦੇ ਬਰਸਾਤੀ ਤਰੰਗਾਂ ਨੇ ਨਹੀਂ ਦਿੱਤਾ ਤੇ ਨਹੀਂ ਦਿੱਤਾ, ਕਾਰਾਂ ਉਡੀਕ ਉਡੀਕ ਕੇ ਤੇਰੇ ਰਿਖੀ ਦੇ ਟਿਕਾਣੇ ਵਲ ਵਧ ਗਈਆਂ ਹਨ ਤੇ ਪਹੁੰਚ ਗਈਆਂ ਨੇ ਕਾਲਸੀ ਦੇ ਪੁਲ ਪਾਸ ਵਾਰ, ਜਿਸ ਕਿਨਾਰੇ ਤੂੰ ਗਊਆਂ ਚਾਰਦਾ ਹੁੰਦਾ ਸੈਂ ਤੇ ਅੱਜ ਬੀ ਓਥੇ ਠੀਕ ਗਊਆਂ ਚਰ ਰਹੀਆਂ ਹਨ। ਆ ਦੇਖੀਏ ਉਹ ਦਰਸ਼ਨ, ਕਿਵੇਂ ਜਮਨਾ ਇਸ ਥਰਰਾਟਾਂ ਤੇ ਝਰਨਾਟਾਂ ਦੇ ਨਾਪੋ ਦੇ ਪੁਸ਼ਪ ਉਸ ਦੇ ਛੋਟੇ ਵੀਰ ਦੇ ਹੱਥੋਂ ਸ੍ਵੀਕਾਰਦੀ ਹੈ ਤੇ ਸੰਭਾਲਦੀ ਹੈ ਆਪਣੀ ਗੋਦ ਵਿਚ।

ਜਮਨਾਂ ਦੇ ਤੇਜ਼ ਤੇ ਉਛਲਦੇ ਤਰੰਗਾਂ ਨੂੰ ਕੁਝਕੁ ਸ਼ਾਂਤ ਕਰਨ ਵਾਲੀ ਪੁੱਲ ਤੋਂ ਉਤ੍ਰ ਵਲ ਜੋ ਪਥਰੀਲੀ ਦੀਵਾਰ ਹੈ, ਪਹੁੰਚ ਗਏ ਹਨ ਓਥੇ ਸੱਤੇ ਅੱਠੇ ਪ੍ਰੇਮੀ ਹਿਰਦੇ। ਕਦੇ ਏਥੇ ਭਾਈ ਸਾਹਿਬ ਆਪ ਬੀ ਆਏ, ਬੈਠ ਗਏ ਤੇ ਸੁਹਾਉ ਰਸ ਦੇ ਝੌਂਕੇ ਮਾਣ ਗਏ ਸਨ ਇਸੇ ਥਾਵੇਂ, ਅੱਜ ਫੇਰ ਆਏ ਹਨ, ਪਰ ਕਿਸੇ ਹੋਰ ਰੂਪ ਵਿਚ।

ਜਮਨਾ! ਤੇਰੇ ਤਰੰਗ, ਏਥੇ, ਇਸ ਦੀਵਾਰ ਦੀ ਚੋਟੀ ਤੋਂ ਨੀਵੇਂ ਹਨ, ਪਰ ਇਹ ਅਮੁੱਲ ਅਮਾਨਤ ਤੈਨੂੰ ਸੰਘਾ ਕਰਨੀ ਹੈ, ਅੱਜ ਤੂੰ ਨਿਮ੍ਰਤਾ ਵਿੱਚ ਹੈਂ, ਨੀਵੀਂ ਹੈਂ, ਪਰ

ਪੁਸ਼ਪ ਉਪਰੋਂ ਤੈਨੂੰ ਅਰਪਣੇ ਬੇਅਦਬੀ ਹੈ, ਇਸ ਵਾਸਤੇ ਹੱਥੀਂ ਹੀ ਦਿੱਤੀ ਲੀਤੀ ਜਾਂਦੀ ਹੈ। ਔਹ ਦੇਖ, ਜੇ ਤੂੰ ਨਿਮ੍ਰਤਾ ਨਹੀਂ ਤਯਾਗਣੀ ਤੇ ਉਚਿਆਂ ਨਹੀਂ ਆਉਣਾ ਤਾਂ ਤੇਰੇ ਪਾਸ ਪਹੁੰਚਣ ਲਈ, ਤੇਰੇ ਤਰੰਗਾਂ ਦੇ ਹੱਥੀਂ ਸੌਂਪਣਾ ਕਰਨ ਲਈ ਡਾਕਟਰ ਸਾਹਿਬ ਜੀ ਨੇ ਪ੍ਰਬੰਧ ਕਰ ਲਿਆ ਹੈ। ਪੱਥਰ ਦੀ ਦੀਵਾਰ ਤੋਂ ਹਟ ਕੇ ਸਾਮ੍ਹਣੇ ਵਾਰ ਦੇ ਕੰਢੇ ਉਪਰ ਇਕ ਦਰਖਤ ਨਾਲ ਇਕ ਰੱਸੇ ਦਾ ਸਿਰਾ ਬੰਨ੍ਹ ਕੇ, ਦੂਜਾ ਸਿਰਾ ਉਨ੍ਹਾ ਆਪਣੇ ਸਰੀਰ ਨਾਲ ਕੱਸ ਲਿਆ ਹੈ। ਪਰਮ ਪ੍ਰੇਮ ਵਿੱਚ ਦ੍ਰਵੀ ਹੋਈ ਇਕ ਪਵਿਤ੍ਰ ਆਤਮਾ ਕੜਾਹ ਪ੍ਰਸ਼ਾਦ ਦਾ ਥਾਲ ਸਾਹਮਣੇ ਰੱਖ ਕੇ ਹੱਥ ਜੋੜ ਗਲ ਪੱਲਾ ਪਾ ਕੇ ਖੜੋ ਗਈ ਹੈ। ਕਲਗੀਧਰ ਪਾਤਸ਼ਾਹ ਦੇ ਚਰਨਾਂ ਵਿਚ ਧਯਾਨ ਧਰ ਕੇ ਅਰਦਾਸਾ ਸ਼ੁਰੂ ਹੋ ਗਿਆ ਹੈ। ਸਾਰੇ ਸਰੀਰ ਹੱਥ ਜੋੜੇ ਖੜੇ ਹਨ, ਨੈਣ ਮੀਟੇ ਪ੍ਰੇਮ ਰਸ ਰੰਗੇ ਹਿਰਦੇ ਇਕ ਸੁਆਦ ਵਿੱਚ ਹਨ, ਬਿਰਹ ਦੇ ਸੁਖਦਾਈ ਤੇ ਠੰਢਾਂ ਪਾਉਣਹਾਰ ਰੰਗ ਵਿੱਚ ਤ੍ਰਿਬੁਡ ਤਾਰੀਆਂ ਲਾ ਰਹੇ ਹਨ, ਸ਼ੁਕਰ ਦਾ ਪੱਲਾ ਫੜ ਫੜ ਭਾਣੇ ਦੀ ਘਾਟੀ ਸਰ ਕਰ ਰਹੇ ਹਨ। ਗੁਰੂ ਹਜ਼ੂਰੀ ਨੂੰ ਮਾਣਦੇ ਪ੍ਰੇਮ ਪ੍ਰਵਾਹ ਵਿੱਚ ਵਹਿ ਰਹੇ ਹਨ। "ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ" ਕਹਿੰਦਿਆਂ ਸੱਤੇ ਅੱਠੇ ਸੀਸ ਧਰਤੀ ਤੇ ਝੁਕ ਗਏ, ਕਲਗੀਧਰ ਪਾਤਸ਼ਾਹ ਦੇ ਚਰਨਾਂ ਤੇ ਵਿਛ ਗਏ, ਮੱਥਾ ਟੇਕਿਆ ਗਿਆ, ਰਸ ਭਰੇ ਸੀਸ ਉਠੇ ਤੇ ਗਜਾਈ ਫਤਹ:-

**"ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹ।।"**

ਲੱਕ ਬੱਧੇ ਉਤੱਰ ਗਏ ਡਾਕਟਰ ਸਾਹਿਬ ਜਮਨਾ ਦੇ ਨਿਰਮਲ ਸੀਤਲ ਨੀਰ ਵਿੱਚ। ਸਰਦਾਰ ਜਗਜੀਤ ਸਿੰਘ ਜੀ ਉਪਰ ਖੜੇ ਅੱਥਰੂ ਭਰੇ ਨੈਣਾਂ ਨਾਲ ਥੋੜੇ ਥੋੜੇ ਪੁਸ਼ਪ ਪਾ ਰਹੇ ਹਨ ਡਾਕਟਰ ਸਾਹਿਬ ਜੀ ਦੇ ਬੁੱਕ ਵਿੱਚ ਤੇ ਡਾਕਟਰ ਸਾਹਿਬ ਆਪਣਾ ਭਰਿਆ ਬੁੱਕ ਜਮਨਾ ਦੇ ਤਰੰਗਾਂ ਅੰਦਰ ਨੀਵਾਂ ਕਰ ਰਹੇ ਹਨ। ਜਮਨਾ ਦੇ ਤਰੰਗ ਆਉਂਦੇ ਹਨ ਤੇ ਸੁਹਣੇ ਬੁੱਕ ਵਿੱਚੋਂ ਇਕ ਇਕ ਅਸਥੀ ਚੁਕ ਚੁਕ ਕੇ, ਆਪਣੀ ਜੱਫੀ ਵਿੱਚ ਲਪੇਟ ਲਪੇਟ ਕੇ ਨੱਸੇ ਜਾ ਰਹੇ ਹਨ। ਕਿੰਨੇ ਸੰਤੋਖੀ ਹਨ ਏਹ ਜੀਵਨ ਰਸ ਦੇ ਰਸੱਗਯ ਤਰੰਗ ਕਿ ਇਕ ਪੁਸ਼ਪ ਤੋਂ ਵੱਧ ਕੋਈ ਨਹੀਂ ਲਿਜਾ ਰਿਹਾ, ਇਕੋ ਇਕ ਹੀ ਲੈਂਦੇ ਹਨ ਤੇ ਨੱਸਦੇ ਭੱਜਦੇ ਚਲੇ ਜਾ ਰਹੇ ਹਨ।

ਪ੍ਰੇਮ ਤਰੰਗੀ ਅਸਥੀਆਂ ਨੂੰ ਜਮੁਨ-ਤਰੰਗਾਂ ਦੇ ਸਪੁਰਦ ਕਰਦਿਆਂ ਅੱਧਾ ਘੰਟਾ ਲੱਗਾ ਹੋਵੇਗਾ। ਅਸਥੀਆਂ ਸਮਾਪਤ ਹੋ ਗਈਆਂ, ਪਰ ਤਰੰਗ ਨੱਚਦੇ ਟੱਪਦੇ ਉਸੇ ਤਰ੍ਹਾਂ ਲੰਘੇ ਜਾ ਰਹੇ ਹਨ। ਕਾਲ ਦੀ, ਸਮੇਂ ਦੀ ਕੈਦ ਦੀ ਫਾਸੀ ਨੂੰ ਮਾਪ ਮਾਪ ਕੇ ਕੱਟਣ ਵਾਲੀ ਇਕ ਕੀਮਤੀ ਘੜੀ, ਜੋ ਕੁਝ ਸਮਾਂ ਹੋਇਆ ਉਸੇ ਪਿਆਰੀ ਸਤਿਕਾਰ ਯੋਗ ਹਸਤੀ ਨੇ ਆਪਣੇ ਛੋਟੇ ਵੀਰ ਨੂੰ ਸੌਗਾਤ ਵਜੋਂ ਦਿੱਤੀ ਸੀ, ਉਹ ਅੱਜ ਬੀ ਡਾਕਟਰ ਸਾਹਿਬ ਜੀ ਦੀ ਕਲਾਈ ਪਰ ਟਿਕ ਟਿਕ ਕਰ ਰਹੀ ਸੀ, ਆਪ ਨੇ ਉਹ ਖੋਹਲੀ ਤੇ ਪੁਸ਼ਪਾਂ ਤੋਂ ਅਖੀਰ ਉਹ ਬੀ ਜਮਨਾ ਦੇ ਸਪੁਰਦ ਕਰ ਦਿੱਤੀ, ਇਹ ਕਹਿੰਦਿਆਂ - ਕਾਲ ਦੀ ਹੱਦ ਤੋਂ ਬਾਹਰ ਚਲੀ ਗਈ ਪਾਵਨ ਵਯਕਤੀ ਦੀ ਇਹ ਸੌਗਾਤ ਬੀ ਸਾਂਭ ਲੈ ਜਮਨਾ। ਤੂੰ ਅਕਾਲ ਨੂੰ ਲੱਭਦੀ ਅਜੇ ਕਾਲ ਦੀ ਹੱਦ ਵਿੱਚ ਹੈਂ, ਤੇ ਖਬਰੇ ਕਦ ਤਕ ਕਾਲ

ਨੂੰ ਅਜੇ ਤੂੰ ਮਾਪਣਾ ਹੈ, ਤੈਨੂੰ ਇਸ ਦੀ ਲੋੜ ਹੋਸੀ। ਸਾਂਭ ਲੈ ਕਾਲ ਰਹਿਤ ਹੋ ਗਈ ਪਿਆਰੀ ਹਸਤੀ ਦੇ ਅਸਥੀਆਂ ਨਾਲ ਉਸ ਦੀ ਇਹ ਕਾਲ ਵਾਲੀ ਨਿਸ਼ਾਨੀ ਤੇ ਸਦਾ ਰਹੋ ਆਪਣੀ ਢੂੰਡ ਵਿੱਚ ਤਤਪਰ, ਤੇਰੀ ਢੂੰਡ ਸਫਲ ਹੋਵੈ, ਕਾਲ ਨੂੰ ਕੱਟਣ ਵਾਲਾ ਕਦੇ ਤੈਨੂੰ ਆ ਮਿਲੇ ਜਿਸ ਦੇ ਬਿਰਹੋਂ ਵਿੱਚ ਤੂੰ ਗਾ ਰਹੀ ਹੈਂ:-

**ਓਸੇ ਰੰਗ ਦਰਸ ਲੈਣੇ, ਓਸੇ ਰੂਪ ਪਰਸਣਾ ਹੈ,**
**ਓਵੇਂ ਵੇਖ ਸਰਸਣਾ ਹੈ, ਧਰਮ ਇਹ ਧਰਾ ਲਿਆ।**
**ਸੰਭਾਲ ਤੇ ਤਰਸਣਾ ਤੇ ਰੋਵਣਾ ਜੀ ਲਾ ਲਿਆ।**
**ਸਿੱਕਣ ਤੇ ਤਰਸਣਾ ਤੇ ਰੋਵਣਾ ਜੀ ਲਾ ਲਿਆ।**
**ਏਦਾਂ ਏਦਾਂ ਟੁਰੀ ਜਾਣਾ, ਜਲੋਂ ਥਲ, ਥਲੋਂ ਜਲ,**
**ਜਲੋਂ ਪੌਣ; ਪੌਣੋਂ ਥਲ, ਜੋਗੀ ਕੰਮ ਚਾ ਲਿਆ।**

ਕਲਗੀਧਰ ਪਾਤਸ਼ਾਹ ਦੇ ਪਾਵਨ ਚਰਨਾਂ ਦੇ ਰਸ ਵਿੱਚ ਖੀਵੀ ਹੋਈ ਜਮਨਾ ! ਸਦਾ ਜੀਓ ਓਸ ਮਾਣੇ ਰਸ ਦੀ ਪਿਆਰ ਥਰਰਾਟ, ਝਰਨਾਟ ਦੇ ਫ਼ਖ਼ਰ ਵਿੱਚ ਅਤੇ ਫ਼ਖ਼ਰ ਵਾਲੇ ਸ਼ੋਖ ਹੁਲਾਰਿਆਂ ਵਿੱਚ, ਪਿਆਰੇ ਦੇ ਪਿਆਰੇ ਦੀਆਂ ਰਸ ਝਰਨਾਟ ਝਰਨਾਈਆਂ ਇਹ ਅੰਤਮ ਨਿਸ਼ਾਨੀਆਂ ਸਾਂਭ ਲੈ ਆਪਣੀ ਗੋਦ ਵਿੱਚ, ਅਣਥੱਕ, ਬੇਇੰਤਹਾ ਕੰਮ ਕਰਕੇ ਏਹ ਆਈਆਂ ਹਨ, ਬਹੁਤ ਥੱਕੀਆਂ ਹੋਈਆਂ ਹਨ, ਕਲਗੀਧਰ ਪਾਤਸ਼ਾਹ ਦੀ ਚਰਨ ਪਰਸ ਦੇ ਰਸ ਦੀ ਝੂਮ ਭਰੀਆਂ ਆਪਣੀਆਂ ਤਰੰਗਾਂ ਦੀਆਂ ਪੀਂਘਾਂ ਤੇ ਸਦਾ ਦਿੰਦੀ ਰਹੁ ਇਨ੍ਹਾਂ ਨੂੰ ਰਸ ਭਰੇ ਝੂਟੇ, ਤਦ ਤਕ, ਜਦ ਤੱਕ ਤੂੰ ਇਹ ਸੇਵਾ ਨਿਬਾਹ ਸੱਕੇਂ ਤੇ ਇਨ੍ਹਾਂ ਦੀ ਥਕਾਨ ਨਿਵਾਰ ਕੇ ਦੈਵੀ ਗੀਤ ਗਾਂਦਿਆਂ ਰਸ ਲੋਰੀਆਂ ਨਾਲ ਇਨ੍ਹਾ ਨੂੰ ਅਨੰਤ ਦੀ ਗੋਦ ਵਿਚ ਸੁਲਾ ਸਕੇਂ।

—o—

## ਡਾਕਟਰ ਬਲਬੀਰ ਸਿੰਘ ਜੀ

ਵਿਦਯਾ ਵਿਗਯਾਨ ਵਿਚ ਮਹਾਨ ਪੰਡਤ, ਬਹੁ ਪੱਖੀ ਗੁਣਾਲੰਕ੍ਰਿਤ ਸ਼ਖਸੀਅਤ ਜਿਨ੍ਹਾਂ ਦਾ ਮੁਤਾਲਿਆ ਤੇ ਗਿਆਨ ਸਰਵ ਪੱਖੀ ਅਥਾਹ ਸੀ, ਉਸ ਸਤਿਕਾਰ ਯੋਗ ਹਸਤੀ ਦਾ ਸ਼ੁਭ ਨਾਮ ਡਾਕਟਰ ਬਲਬੀਰ ਸਿੰਘ ਜੀ ਸੀ। ਜੋ ਹਸਤੀ ਬੀ ਉਨ੍ਹਾਂ ਦੇ ਸੰਪਰਕ ਵਿਚ ਆਈ ਜਾਂ ਜਿਸ ਨੇ ਉਨ੍ਹਾਂ ਦੀ ਰਸਾਲ ਲੇਖਣੀ ਦਾ ਰਸ ਚਖਿਆ, ਉਹ ਉਨ੍ਹਾਂ ਦਾ ਪ੍ਰਸੰਸਕ ਹੋ ਕੇ ਉਨ੍ਹਾ ਵਲ ਖਿੱਚਿਆ ਗਿਆ। ਕੋਈ ਉਨ੍ਹਾਂ ਨੂੰ ਪੰਚ ਬਟੀ ਦਾ ਰਿਸ਼ੀ, ਕੋਈ ਮਹਾਨ ਕਲਾਕਾਰ, ਮਹਾਨ ਵਿਦਵਾਨ, ਚੋਟੀ ਦਾ ਫਿਲਾਸਫਰ, ਬਹੁਗੁਣੀ ਦੂਰ ਦਰਸ਼ੀ ਸੂਝ ਬੂਝ ਵਾਲਾ ਦਾਨਾ ਆਦਿ ਅਨੇਕ ਗੁਣਸ਼ੀਲ ਨਾਮਾਂ ਨਾਲ ਯਾਦ ਕਰਦੇ ਹਨ। ਉਨ੍ਹਾ ਦਾ ਸੰਖੇਪ ਜੀਵਨ ਇਸ ਪ੍ਰਕਾਰ ਹੈ:-

ਗੁਰਮਤਿ ਖੋਜੀ ਤੇ ਮਹਾਨ ਵਿਦਵਾਨ ਉਚ ਕੋਟੀ ਦੇ ਬ੍ਰਿਜ ਤੇ ਪੰਜਾਬੀ ਦੇ ਕਵੀ ਤੇ ਮਹਾਨ ਲਿਖਾਰੀ ਡਾਕਟਰ ਚਰਨ ਸਿੰਘ ਜੀ ਦੇ ਆਪ ਸਭ ਤੋਂ ਛੋਟੇ ਸਾਹਿਬਜ਼ਾਦੇ ਸਨ। ਡਾਕਟਰ ਚਰਨ ਸਿੰਘ ਜੀ ਦੇ ਚਾਰ ਸਪੁਤ੍ਰ ਸਨ। ਭਾਈ ਸਾਹਿਬ ਭਾਈ ਵੀਰ ਸਿੰਘ ਜੀ, ਭਾਈ ਜੈਰਾਜ ਸਿੰਘ ਜੀ, ਭਾਈ ਲਖਬੀਰ ਸਿੰਘ ਤੇ ਡਾਕਟਰ ਬਲਬੀਰ ਸਿੰਘ ਜੀ। ਡਾਕਟਰ ਬਲਬੀਰ ਸਿੰਘ ਜੀ ਦਾ ਜਨਮ ੧੩-੧੨-੧੮੯੬* ਨੂੰ ਅੰਮ੍ਰਿਤਸਰ ਵਿਖੇ ਕਟੜਾ ਗਰਬਾ ਸਿੰਘ, ਗਲੀ ਬਾਬਾ ਕਾਹਨ ਸਿੰਘ ਹਕੀਮ ਵਿਚ ਹੋਇਆ। ਭਾਈ ਸਾਹਿਬ ਭਾਈ ਵੀਰ ਸਿੰਘ ਜੀ ਤੋਂ ਆਪ ੨੪ ਸਾਲ ਛੋਟੇ ਸਨ। ਪਿਤਾ ਡਾਕਟਰ ਚਰਨ ਸਿੰਘ ਜੀ ੧੯੦੮ ਵਿਚ ਚੜ੍ਹਾਈਆਂ ਕਰ ਗਏ, ਜਦ ਕਿ ਡਾਕਟਰ ਬਲਬੀਰ ਸਿੰਘ ਜੀ ਦੀ ਆਯੂ ਕੇਵਲ ੧੨ ਬਰਸ ਦੀ ਸੀ। ਆਪ ਦੀ ਤਾਲੀਮ ਤਰਬੀਅਤ ਆਪ ਦੇ ਪਿਤਾ ਸਮਾਨ ਵਡੇ ਵੀਰ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਕੀਤੀ ਤੇ ਇਨ੍ਹਾਂ ਦੇ ਸ਼ੌਕ ਤੇ ਇਨ੍ਹਾਂ ਦੀ ਯੋਗਤਾ ਨੂੰ ਵੱਧ ਤੋਂ ਵੱਧ ਚਮਕਾਉਣ ਵਿਚ ਕੋਈ ਕਸਰ ਉਠਾ ਨਾ ਰਖੀ। ਪਿਤਾ ਜੀ ਦੇ ਚੜ੍ਹਾਈ ਕਰ ਜਾਣ ਪਿਛੋਂ ਪਿਤਾ ਦਾ ਪੱਖ ਪੂਰੀ ਤਰ੍ਹਾਂ ਭਾਈ ਸਾਹਿਬ ਜੀ ਨੇ ਹੀ ਪੂਰਿਆ ਸੀ, ਇਹੀ ਵਜਾ ਸੀ ਕਿ ਡਾਕਟਰ ਬਲਬੀਰ ਸਿੰਘ ਜੀ ਭਾਈ ਸਾਹਿਬ ਜੀ ਨੂੰ 'ਵੀਰ ਜੀ' ਨਹੀਂ ਪਰ 'ਪਿਤਾ ਜੀ' ਕਰਕੇ ਸੰਬੋਧਨ ਕੀਤਾ ਕਰਦੇ ਸਨ। ਮੁੱਢਲੀ ਵਿਦਯਾ ਅੰਮ੍ਰਿਤਸਰ ਪਾ ਕੇ ਕੈਮਿਸਟਰੀ ਵਿਚ ਪੀ.ਐਚ.ਡੀ. ਦੀ ਡਿਗਰੀ ਪ੍ਰਾਪਤ ਕਰਨ ਹਿੱਤ ਲੰਡਨ ਲਈ ਤਿਆਰ ਹੋਏ ਤੇ ਭਾਈ ਸਾਹਿਬ ਜੀ ਨੇ ਪੂਰੀ ਤਰ੍ਹਾਂ ਤਿਆਰੀ ਕਰਾ ਦਿੱਤੀ। ਜਦ ਵਲਾਇਤ ਨੂੰ ਟੋਰਨ ਲਗੇ ਤਾਂ ਭਾਈ ਸਾਹਿਬ ਜੀ ਨੇ ਘੁਟ ਘੁਟ ਪਿਆਰ ਕੀਤਾ, ਪਿਦਰੀ ਸਨੇਹ ਵਿਚ ਅਸੀਸ ਦਿਤੀ ਤੇ ਨਾਲ ਕਿਹਾ ਬਰਖੁਰਦਾਰ ਤੁਸੀਂ ਵਲਾਇਤ ਚੱਲੇ ਹੋ, ਜਿਥੇ ਜਾ ਕੇ ਸਾਡੇ ਸਿਖ ਬੱਚੇ ਆਮ ਤੌਰ ਤੇ ਕੇਸਾਂ ਦੀ ਬੇ-ਅਦਬੀ ਕਰਾ ਕੇ ਪਤਿਤ ਹੋ ਜਾਂਦੇ ਹਨ, ਮੈਂ ਤੈਨੂੰ ਸਿਖੀ ਸਰੂਪ ਵਿਚ ਟੋਰ ਰਿਹਾ ਹਾਂ ਤੇ ਸਿਖੀ ਸਰੂਪ ਵਿਚ ਹੀ ਕਾਮਯਾਬੀ ਨੂੰ ਵਰਕੇ ਵਾਪਸ ਆਉਂਦਾ ਵੇਖਣਾ ਲੋਚਦਾ ਹਾਂ, ਜੇ ਸਾਬਤ ਸੂਰਤ ਆਇਓਂ ਤਾਂ ਤੇਰੇ ਸੁਆਗਤ ਲਈ ਮੇਰੀਆਂ ਬਾਹਾਂ ਅੱਡੀਆਂ ਹੋਣਗੀਆਂ ਨਹੀਂ ਤਾਂ ਤੁਸੀਂ ਮੇਰੇ ਪਿਆਰ ਤੋਂ ਵਾਂਜੇ ਜਾਓਗੇ।

ਬਰਖ਼ੁਰਦਾਰ ਨੇ ਪ੍ਰਣ ਕੀਤਾ ਕਿ 'ਪਿਤਾ ਜੀਓ ਫਿਕਰ ਨਾ ਕਰੋ, ਜਿਸ ਸਰੂਪ ਵਿਚ ਆਪ ਟੋਰ ਰਹੇ ਹੋ ਇਸੇ ਵਿਚ ਹੀ ਵਾਪਸ ਆਵਾਂਗਾ ਭਾਵੇਂ ਕਿੰਨੀਆਂ ਹੀ ਮੁਸ਼ਕਲਾਂ ਕਿਉਂ ਨਾ ਪੇਸ਼ ਆਉਣ'। ਡਾਕਟਰ ਸਾਹਿਬ ਨੇ ਆਪ ਇਹ ਗਲ ਇਨ੍ਹਾਂ ਅੱਖਰਾਂ ਦੇ ਲੇਖਕ ਨੂੰ ਦੱਸੀ ਸੀ ਕਿ ਸਹੀ ਹੈ ਤੇ ਡਾਕਟਰ ਸਾਹਿਬ ਇਸ ਪ੍ਰਣ ਤੇ ਪੂਰੇ ਕਾਇਮ ਰਹੇ ਤੇ ਸਾਬਤ ਸੂਰਤ ਵਾਪਸ ਆਏ। ਉਨ੍ਹਾਂ ਨੇ ਦੱਸਿਆ ਸੀ ਕਿ ਉਥੇ ਜਾ ਕੇ ਵਾਕਈ ਕਈ ਤਰ੍ਹਾਂ ਦੀਆਂ ਮੁਸ਼ਕਲਾਂ ਪੇਸ਼ ਆਈਆਂ, ਇਕ ਤਾਂ ਸੀ ਹੋਰਨਾਂ ਵਿਦਯਾਰਥੀਆਂ ਦੇ ਮਖੌਲ ਦਾ ਨਿਸ਼ਾਨਾ ਬਣਨਾ ਤੇ ਫਿਰ ਆਪ ਨੇ ਕਾਲੀ ਸਿਲਕ ਦੀ ਦਸਤਾਰ ਸਜਾਉਣੀ ਸ਼ੁਰੂ ਕਰ ਦਿਤੀ ਤਾਂ ਜੋ ਹੋਰਨਾਂ ਦੇ ਨੰਗੇ ਕਾਲੇ ਸਿਰਾਂ ਦੇ ਵਿਚ ਕੋਈ ਬਹੁਤਾ ਭਿੰਨ ਭੇਤ ਆਮ ਨਜ਼ਰ ਨੂੰ ਨਾ ਦਿੱਸੇ।

ਕਾਮਯਾਬੀ ਨੂੰ ਵਰ ਕੇ ਆਪ ੧੯੨੩ ਵਿਚ ਵਾਪਸ ਵਤਨ ਆਏ। ਭਾਈ ਸਾਹਿਬ ਜੀ ਨੇ ਪਿਆਰ ਸੁਆਗਤ ਕੀਤਾ। ਆਪ ਦੇ ਪਿਆਰ ਵਾਲੇ ਸ਼ੁਭ ਇਛਕਾਂ ਨੇ ਆਪ ਦੇ ਦੇਸ਼ ਆਉਣ ਤੋਂ ਪਹਿਲਾਂ ਵਿਦਜਕ ਵਿਭਾਗ ਵਿਚ ਇਕ ਉਚੇਰੀ ਸਰਕਾਰੀ ਮੁਲਾਜ਼ਮਤ ਦਾ ਪ੍ਰਬੰਧ ਕਰ ਲਿਆ ਸੀ, ਪਰ ਆਪ ਨੇ ਆਣ ਕੇ ਸਰਕਾਰੀ ਨੌਕਰੀ ਤੋਂ ਇਨਕਾਰ ਕਰ ਦਿਤਾ।

ਪ੍ਰੋ: ਪੂਰਨ ਸਿੰਘ ਜੀ ਤੇ ਡਾ. ਖੁਦਾ ਦਾਦ ਵਿਗਜਾਨਕਾਂ ਦੀ ਸੰਗਤ, ਕੈਂਬਰੇਜ ਪ੍ਰੈਪੇਰਟੇਰੀ ਸਕੂਲ ਡੇਹਰਾਦੂਨ ਦੀ ਪ੍ਰਿੰਸੀਪਲੀ, ਫੇਰ ਅੰਮ੍ਰਿਤਸਰ ਆ ਟਿਕਾਣਾ ਇਹ ਲੰਮੀਆਂ ਵਾਰਤਾਵਾਂ ਹਨ। ਅੰਮ੍ਰਿਤਸਰ ਆ ਕੇ ਪਿਤਾ ਸਮਾਨ ਵਡੇ ਵੀਰ ਜੀ ਦੀ ਸਲਾਹ ਹੇਠ ਸਾਹਿਤਕ ਕੰਮਾਂ ਵਲ ਆਪ ਨੇ ਰੁਜੂਅ ਕੀਤਾ। ਸਿੰਘ ਸਭਾ ਲਹਿਰ ਦਾ ਇਤਿਹਾਸ ਤੇ ਆਪਣੇ ਬਜ਼ੁਰਗਾਂ ਦੇ ਜੀਵਨ ਲਿਖਣ ਵਿਚ ਆਪ ਜੁੱਟ ਗਏ। ਪੁਰਾਣੇ ਅਖਬਾਰ ਤੇ ਇਤਿਹਾਸ ਫਰੋਲੇ, ਖੋਜ ਕੀਤੀ। ਸ੍ਰੀ ਚਰਨ ਹਰੀ ਵਿਸਥਾਰ ਲਿਖੇ ਗਏ ਤੇ ਫਿਰ ਛਾਪੇ, ਬਜ਼ੁਰਗ ਪਿਤਾ ਡਾਕਟਰ ਚਰਨ ਸਿੰਘ ਜੀ ਦੀਆਂ ਸਮਗ੍ਰ ਰਚਨਾਵਾਂ ਇਕ ਸੰਚੇ ਵਿਚ ਇਕਤ੍ਰ ਕੀਤੀਆਂ, ਜਿਨ੍ਹਾਂ ਦਿਨਾਂ ਵਿਚ ਇਨਾਂ ਅੱਖਰਾਂ ਦੇ ਲੇਖਕ ਨੂੰ ਬੀ ਆਪ ਜੀ ਦੇ ਨਾਲ ਕੰਮ ਕਰਨ ਦਾ ਸੁਭਾਗ ਪ੍ਰਾਪਤ ਰਿਹਾ। ਇਕ ਹੋਰ ਨੌਜਵਾਨ ਕਲਰਕ ਬੀ ਨਾਲ ਕੰਮ ਕਰਦੇ ਰਹੇ ਜੋ ਅੱਜ ਕੱਲ ਇੰਗਲੈਂਡ ਪਧਾਰੇ ਹੋਏ ਹਨ। ੧੯੩੭ ਵਿਚ ਆਪ ਪੰਜਾਬ ਐਂਡ ਸਿੰਧ ਬੈਂਕ ਦੇ ਡਾਇਰੈਕਟਰ ਚੁਣੇ ਗਏ, ਤੇ ੧੯੪੭ ਦੇ ਸ਼ੁਰੂ ਵਿਚ ਸਰਦਾਰ ਤ੍ਰਿਲੋਚਨ ਸਿੰਘ ਜੀ ਦੇ ਚੜਾਈ ਕਰ ਜਾਣ ਪਿਛੋਂ ਆਪ ਜੀ ਨੂੰ ਬੈਂਕ ਦਾ ਮੈਨੇਜਿੰਗ ਡਾਇਰੈਕਟਰ ਥਾਪਿਆ ਗਿਆ। ੧੯੪੭ ਦਾ ਸਾਲ ਭਾਰੀ ਵਿਪਦਾ ਦਾ ਸਾਲ ਸੀ ਜਦ ਕਿ ਬੈਂਕ ਦੀਆ ਕਈ ਬ੍ਰਾਚਾਂ ਪਾਕਿਸਤਾਨ ਵਿਚ ਰਹਿ ਗਈਆਂ ਸਨ। ਹੋਰਨਾਂ ਬੈਂਕਾਂ ਵਾਂਙੂ ਇਸ ਬੈਂਕ ਦੇ ਡੋਲ ਜਾਣ ਦਾ ਭੈ ਭੀ ਖੜਾ ਹੋ ਗਿਆ ਸੀ ਪਰ ਆਪ ਜੀ ਦੀ ਅਕਲੋ ਦਾਨਸ਼ ਨੇ ਇਸ ਨੂੰ ਸੰਭਾਲਿਆ ਤੇ ਡੋਲਣ ਨਹੀਂ ਦਿਤਾ, ਇਸ ਦੇ ਨਾਲ ਹੀ ਸਾਹਿਤਕ ਕੰਮਾਂ ਵਿਚ ਬੀ ਰੁਜੂਅ ਰਖਦੇ ਰਹੇ।

੧੯੪੭ ਦੀ ਗੜਬੜ ਵੇਲੇ ਮਿਲਟਰੀ ਦੇ ਵਡੇ ਅਫਸਰਾਂ ਵਲੋਂ ਸਲਾਹ ਦਿਤੀ ਗਈ ਸੀ ਕਿ ਪਾਕਿਸਤਾਨ ਵਲੋਂ ਹਮਲੇ ਦਾ ਖਤਰਾ ਹੈ ਇਸ ਲਈ ਬੈਂਕ ਦਾ ਮੁੱਖ ਪ੍ਰਬੰਧਕ ਦਫਤਰ ਤੇ ਰੀਕਾਰਡ ਇਥੋਂ ਕਿਤੇ ਹੋਰ ਥਾਂ ਬਦਲ ਲਓ ਤੇ ਆਪਣਾ ਬੀ ਦੁਰਲਭ ਸਾਮਾਨ ਅੰਮ੍ਰਿਤਸਰੋਂ ਕੱਢ ਲਓ, ਤਾਂ ਕਿ ਜੇ ਹਮਲਾ ਹੋਵੇ ਤਾਂ ਤਬਾਹ ਨਾ ਹੋਵੇ। ਇਸ ਸਲਾਹ ਹੇਠ ਬੈਂਕ ਦਾ ਪ੍ਰਬੰਧਕ ਦਫਤਰ ਡੇਹਰਾਦੂਨ ਬਦਲ ਲਿਆ ਗਿਆ। ਭਾਈ ਸਾਹਿਬ ਜੀ ਦੀ ਇਕ ਕੋਠੀ ਪੰਚ ਬਟੀ ਡੇਹਰਾਦੂਨ ਬੀ ਸੀ ਸੋ ਘਰ ਦਾ ਸਾਮਾਨ ਤੇ ਸਾਹਿਤ ਦਾ ਨਵਾਂ ਪੁਰਾਣਾ ਦੁਰਲਭ ਸਟਾਕ ਲਾਇਬਰੇਰੀ, ਕੋਮਲ ਕਲਾ ਦਾ ਅਮੋਲਕ ਖਜ਼ਾਨਾ ਸਭ ਟਰੱਕਾਂ ਵਿਚ ਲੱਦ ਕੇ ਡੇਹਰਾਦੂਨ ੨੦ ਪ੍ਰੀਤਮ ਰੋਡ ਵਾਲੀ ਕੋਠੀ ਵਿਚ ਸੁਰੱਖਜਤ ਕਰ ਲਿਆ ਗਿਆ ਤੇ ਇਕ ਤਰ੍ਹਾਂ ਨਾਲ ਅੰਮ੍ਰਿਤਸਰ ਵਾਲੀ ਲਾਰੰਸ ਰੋਡ ਦੀ ਕੋਠੀ ਵਿਚ ਕੋਈ ਖਾਸ ਦੁਰਲਭ ਸ਼ੈ ਨਾ ਰਖੀ ਗਈ। ਮਗਰੋਂ ਭਾਈ ਸਾਹਿਬ ਜੀ ਕਦੀ ਅੰਮ੍ਰਿਤਸਰ, ਕਦੀ ਡੇਹਰੇ ਤੇ ਕਦੀ ਬੰਬਈ ਆਦਿ ਥਾਈਂ ਵਿਚਰਦੇ ਰਹੇ, ਕੰਮ ਸੰਥਜਾ ਸ੍ਰੀ ਗੁਰੂ ਗਰੰਥ

ਸਾਹਿਬ ਦਾ ਸ਼ੁਰੂ ਸੀ, ਉਸ ਕੰਮ ਲਈ ਲੋੜੀਂਦੀਆਂ ਪੁਸਤਕਾਂ ਇਕ ਬਕਸੇ ਵਿਚ ਪਾ ਕੇ ਨਾਲ ਲੈ ਜਾਂਦੇ ਤੇ ਜਿਥੇ ਜਾਂਦੇ ਆਪਣਾ ਸਮਾਂ ਇਸ ਪਵਿਤ੍ਰ ਕਾਰਜ ਤੇ ਖਰਚ ਕਰਦੇ ਰਹਿੰਦੇ। ਡਾਕਟਰ ਸਾਹਿਬ ਜੀ ਫਿਰ ਬਹੁਤਾ ਡੇਰਹਰਾਦੂਨ ਹੀ ਨਿਵਾਸ ਕਰਦੇ ਰਹੇ, ਕੇਵਲ ਬੈਂਕ ਦੀਆਂ ਮੀਟਿੰਗਾਂ ਜੋ ਬੈਂਕ ਦੇ ਰਜਿਸਟ੍ਰਡ ਆਫਿਸ ਅੰਮ੍ਰਿਤਸਰ ਵਿਚ ਨੀਯਤ ਕੀਤੀਆਂ ਜਾਂਦੀਆਂ ਉਨ੍ਹਾ ਵਿਚ ਸ਼ਾਮਲ ਹੋਣ ਲਈ ਇਕ ਦੋ ਦਿਨਾਂ ਲਈ ਅੰਮ੍ਰਿਤਸਰ ਤਸ਼ਰੀਫ ਲਿਆਉਂਦੇ ਰਹੇ।

੧੯੫੭ ਦੇ ਜੂਨ ਵਿਚ ਭਾਈ ਸਾਹਿਬ ਜੀ ਚੜ੍ਹਾਈਆਂ ਕਰ ਗਏ। ਸਾਰੀਆਂ ਜ਼ੁੰਮੇਵਾਰੀਆਂ ਡਾਕਟਰ ਸਾਹਿਬ ਜੀ ਦੇ ਮੋਢਿਆਂ ਤੇ ਆ ਪਈਆਂ, ਜਿੰਨ੍ਹਾਂ ਨੂੰ ਆਪ ਨੇ ਬੜੀ ਜਵਾਂ-ਮਰਦੀ ਨਾਲ ਸੰਭਾਲਿਆ। ਭਾਈ ਸਾਹਿਬ ਜੀ ਦਾ ਕੀਤਾ ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਟੀਕਾ ਸੱਤ ਸੰਥਜਾ ਪੋਥੀਆਂ ਵਿਚ ਛਪਵਾਇਆ, ਜਿਸ ਕਾਰਜ ਵਿਚ ਬੀ ਇਨ੍ਹਾਂ ਅੱਖਰਾਂ ਦੇ ਲੇਖਕ ਨੂੰ ਉਨ੍ਹਾਂ ਦੀ ਅਗੁਵਾਈ ਹੇਠ ਸੇਵਾ ਕਰਨ ਦਾ ਸੁਅਵਸਰ ਪ੍ਰਾਪਤ ਰਿਹਾ। ਭਾਈ ਵੀਰ ਸਿੰਘ ਸਾਹਿਤ ਸਦਨ ਨਵੀਂ ਦਿੱਲੀ ਵਿਚ ਕਾਇਮ ਹੋ ਚੁਕਾ ਸੀ, ਜਿਸ ਦੇ ਆਪ ਮੁੱਢਲੇ ਮੈਂਬਰਾਂ ਵਿਚੋਂ ਸਨ। ਭਾਈ ਸਾਹਿਬ ਜੀ ਦੀ ਵਸੀਅਤ ਵਿਚ ਕੁਝ ਲਫਜ਼ ਐਸੇ ਸਨ, ਜਿਨ੍ਹਾਂ ਦਾ ਮਤਲਬ ਇਹ ਸੀ ਕਿ ਮੈਂ ਚਾਹੁੰਦਾ ਹਾਂ ਕਿ ਜੋ ਕੰਮ ਮੈਂ ਚਾਲੂ ਕੀਤੇ ਹਨ, ਮੇਰੇ ਮਗਰੋਂ ਬੀ ਏਹ ਚਲਦੇ ਰਹਿਣ ਪਰ ਜੇ ਡਾਕਟਰ ਬਲਬੀਰ ਸਿੰਘ ਜੀ ਨਾ ਚਾਹੁੰਣ ਤਾਂ ਬੇਸ਼ਕ ਬੰਦ ਕਰ ਦੇਣ। ਸੰਥਿਆ ਪੋਥੀਆਂ ਦੇ ਛਪ ਜਾਣ ਉਪ੍ਰੰਤ ਡਾਕਟਰ ਸਾਹਿਬ ਜੀ ਨੇ ਜ਼ਿਕਰ ਕੀਤਾ ਕਿ ਮੈਂ ਬੀ ਇਹੀ ਚਾਹੁੰਦਾ ਹਾਂ ਕਿ ਪਿਤਾ ਜੀ ਨੇ ਜੋ ਵਸੀਅਤ ਵਿਚ ਖਾਹਸ਼ ਪ੍ਰਗਟ ਕੀਤੀ ਹੈ ਉਸ ਤੇ ਪੂਰੀ ਤਰ੍ਹਾਂ ਅਮਲ ਕੀਤਾ ਜਾਵੇ, ਜੋ ਉਨ੍ਹਾਂ ਨੇ ਕੰਮ ਚਲਾਏ ਹਨ ਓਹ ਸਦਾ ਚਲਦੇ ਰਹਿਣ ਪਰ ਮੈਂ ਜਿੰਨਾ ਚਿਰ ਜੀਉਂਦਾ ਹਾਂ ਤਦ ਤਕ ਤਾਂ ਚਲਾ ਸਕਦਾ ਹਾਂ, ਮਗਰੋਂ ਨਹੀਂ। ਦਿੱਲੀ ਸਾਹਿਤ ਸਦਨ ਬੜੇ ਸੁਹਣੇ ਕਾਰਜ ਕਰ ਰਿਹਾ ਹੈ ਮੇਰੀ ਸਲਾਹ ਇਹ ਹੋਈ ਹੈ ਕਿ ਪਿਤਾ ਜੀ ਦੇ ਚਲਾਏ ਕੰਮਾਂ ਨੂੰ ਚਾਲੂ ਰਖਣ ਦੀ ਜ਼ੁੰਮੇਵਾਰੀ ਉਨ੍ਹਾਂ ਨੂੰ ਸੌਂਪ ਦੇਵਾਂ ਤਾਂ ਕਿ ਇਹ ਕਾਰਜ ਮੇਰੇ ਮਗਰੋਂ ਬੀ ਚਲਦੇ ਰਹਿਣ। ਸੋ ੧੮ ਮਾਰਚ ੧੯੬੩ ਨੂੰ ਇਕ Trust Deed ਲਿਖ ਕੇ ਭਾਈ ਸਾਹਿਬ ਜੀ ਦੇ ਚਾਲੂ ਕੀਤੇ ਕੰਮਾਂ ਦੀ ਜ਼ੁੰਮੇਵਾਰੀ ਸਦਨ ਨੂੰ ਸੌਂਪ ਦਿਤੀ, ਜਿਸ ਵਿਚ ਅਖਬਾਰ 'ਖਾਲਸਾ ਸਮਾਚਾਰ', ਸਾਰੀਆਂ ਪੁਸਤਕਾਂ ਛਪੀਆਂ ਅਣਛਪੀਆਂ ਦੇ ਕਾਪੀ ਰਾਈਟ ਤੇ ੬੦ ਲਾਰੰਸ ਰੋਡ ਅੰਮ੍ਰਿਤਸਰ ਵਾਲੀ ਕੋਠੀ ਤੇ ਬਾਗ ਦੀ ਜਾਇਦਾਦ ਵਿਚੋਂ ਕੁਝ ਹਿੱਸਾ ਆਪਣੇ ਅਧੀਨ ਰੱਖ ਕੇ ਬਾਕੀ ਸਦਨ ਦੇ ਹਵਾਲੇ ਕਰ ਦਿਤਾ। ਛੱਪੀਆਂ ਪੁਸਤਕਾਂ ਦੇ ਸਟਾਕ ਦੀ ਕੀਮਤ ੪੦ ਹਜ਼ਾਰ ਗਿਣੀ ਗਈ ਜੋ ਡਾਕਟਰ ਜੀ ਨੂੰ ਸਦਨ ਨੇ ਦੇਣੀ ਮੰਨੀ ਤੇ ਇਹ ਰਕਮ ਡਾਕਟਰ ਸਾਹਿਬ ਨੂੰ ਪੰਜ ਪੰਜ ਹਜ਼ਾਰ ਦੀਆਂ ਸਾਲਾਨਾ ਅੱਠ ਕਿਸ਼ਤਾਂ ਵਿਚ ਸਦਨ ਵਲੋਂ ਅਦਾ ਕਰ ਦਿਤੀ ਗਈ।

ਬਾਗੀਚੇ ਦਾ ਅਗਲਾ ਮੱਥਾ ਲਾਰੰਸ ਰੋਡ ਨਾਲ ਲਗਦਾ ੮੦ ਫੁਟ ਗਹਿਰਾ ਉਨ੍ਹਾਂ ਨੇ ਆਪਣੇ ਅਧੀਨ ਰਖ ਲਿਆ ਸੀ ਜੋ ਮਗਰੋਂ ਉਨ੍ਹਾ ਨੇ ਅਡ ਅਡ ਗ੍ਰਾਹਕਾਂ ਨੂੰ ਵੇਚ ਦਿਤਾ, ਜਿਥੇ ਜਿਥੇ ਖਰੀਦਾਰਾਂ ਨੇ ਦੁਕਾਨਾਂ ਬਣਾ ਲਈਆਂ। ਉਤਰ ਵਾਲੇ ਪਾਸੇ ਵਲ

ਦਾ ੬੫ ਫੁਟ ਚੁੜਾਈ ਦਾ ਲੰਮ-ਸਲੰਮਾ ਟੋਟਾ ਬੀ ਆਪਣੇ ਅਧਿਕਾਰ ਹੇਠ ਰਖ ਲਿਆ, ਜਿਸ ਦੇ ਤਿੰਨ ਪਲਾਟ ਬਣਾ ਕੇ ਇਕ ਪਲਾਟ ਭਾਈ ਸਾਹਿਬ ਜੀ ਦੇ ਦੋਹਤਰੇ ਨੂੰ, ਦੂਸਰਾ ਸ੍ਰ. ਲਖਬੀਰ ਸਿੰਘ ਜੀ ਦੀ ਨੂੰਹ ਨੂੰ ਤੇ ਤੀਜਾ ਇਨ੍ਹਾਂ ਅੱਖਰਾਂ ਦੇ ਲੇਖਕ ਨੂੰ ਗਿਫਟ ਰਾਹੀਂ ਪ੍ਰਦਾਨ ਕਰ ਦਿਤਾ ਜੋ ਆਪ ਜੀ ਦੀ ਦਰਿਯਾ ਦਿਲੀ ਦਾ ਸਬੂਤ ਹੈ। ਇਉਂ ਅੰਮ੍ਰਿਤਸਰ ਨਾਲੋਂ ਇਕ ਤਰ੍ਹਾਂ ਨਾਲ ਪੂਰਾ ਸੰਬੰਧ ਆਪ ਨੇ ਤੋੜ ਲਿਆ ਤੇ ਡੇਹਰਾਦੂਨ ਦੀ ਪੰਚਬਟੀ ਕੋਠੀ ਆਪਣਾ ਪੱਕਾ ਨਿਵਾਸ ਕਰ ਲਿਆ। ਜਿਸ ਨੂੰ ਆਪ ਨੇ ਰਿਸ਼ੀ ਆਸ਼੍ਰਮ ਸਮਾਨ ਸਜਾਇਆ, ਫਬਾਇਆ। ਮਗਰੋਂ ਬੀ ਇਨ੍ਹਾਂ ਅੱਖਰਾਂ ਦੇ ਲੇਖਕ ਨੂੰ ਪੁਸਤਕਾਂ ਅਣਛਪੀਆਂ ਦੇ ਪ੍ਰਕਾਸ਼ਨ ਵਿਚ ਡਾਕਟਰ ਸਾਹਿਬ ਜੀ ਦੀ ਰਹਨੁਮਾਈ ਪ੍ਰਾਪਤ ਰਹੀ ਤੇ ਓਹ ਬੜੇ ਹਿਤ ਤੇ ਪਿਆਰ ਨਾਲ ਨਿਵਾਜਦੇ ਰਹੇ। ਭਾਈ ਵੀਰ ਸਿੰਘ ਸਾਹਿਤ ਸਦਨ ਨੇ ਦਿੱਲੀ ਵਿਚ ਭਾਈ ਵੀਰ ਸਿੰਘ ਮੈਮੋਰੀਅਲ ਬਨਾਉਣ ਦਾ ਫੈਸਲਾ ਕੀਤਾ। ਇਸ ਉਦਮ ਵਿਚ ਜਦ ਸਾਰੇ ਪ੍ਰਬੰਧ ਹੋ ਗਏ ਤਾਂ ਉਸ ਦੇ ਸ਼ੁਭ ਆਰੰਭ ਦਾ ਟੱਕ ਬੀ ਡਾਕਟਰ ਸਾਹਿਬ ਜੀ ਅਤੇ ਭਾਈ ਸਾਹਿਬ ਜੀ ਦੀ ਸਪੁਤ੍ਰੀ ਬੀਬੀ ਕਰਤਾਰ ਕੌਰ ਜੀ ਧੁਪੀਆ ਦੇ ਪਵਿਤ੍ਰ ਹਥੀਂ ਲਵਾਇਆ ਗਿਆ।

ਡਾਕਟਰ ਸਾਹਿਬ ਦੀ ਕਲਮ ਅੰਤ ਪ੍ਰਯੰਤ ਚਲਦੀ ਰਹੀ। ਜਿਸ ਵਿਚ ਗੰਭੀਰਤਾ, ਖੋਜ ਤੇ ਅਨੂਠੀ ਚਮਤਕਾਰੀ ਵਾਲੀ ਕਲਪਨਾ ਦੇ ਨਾਲ ਹਾਸ ਰਸ ਦੀ ਚਸ ਪ੍ਰਦਿਪਤ ਹੈ। ਤੇ ਉਨ੍ਹਾਂ ਦੀ ਕਲਮ ਅਮਰ ਹੈ। ਪਰਮ ਸ਼ੋਕ ਹੈ ਇਹ ਪ੍ਰਤਿਭਾਸ਼ਾਲੀ ਵਜਕਤੀ ੧ ਅਕਤੂਬਰ ੧੯੭੪ ਨੂੰ ਸਾਥੋਂ ਵਿਦਾ ਹੋ ਗਈ।

* *ਮਿਉਂਸਪਲ ਕਮੇਟੀ ਦੇ ਜਨਮ ਸਰਟੀਫੀਕੇਟ ਅਨੁਸਾਰ।*

—o—

## ਪ੍ਰਭਾਵ ਭਰੀ ਹਸਤੀ

ਪਰਮ ਸਤਿਕਾਰ ਯੋਗ ਭਾਈ ਸਾਹਿਬ ਜੀ ਦਾ ਜੀਵਨ ਇਕ ਉੱਚਾ ਅਮਲੀ ਜੀਵਨ ਸੀ, ਉਹਨਾਂ ਦੇ ਜੀਵਨ ਤੇ ਅੱਜ ਝਾਤ ਪਾਉਣੀ ਔਖੀ ਨਹੀਂ। ਉਹਨਾਂ ਦੀਆਂ ਬੇਸ਼ੁਮਾਰ ਰਚਨਾਵਾਂ ਉਨ੍ਹਾਂ ਦੇ ਆਪਣੇ ਜੀਵਨ ਦਾ ਅਕਸ ਪਾਉਂਦੀਆਂ ਹਨ, ਆਪਣੀਆਂ ਰਚਨਾਵਾਂ ਵਿੱਚ ਸ਼ਿਖਰ ਤੇ ਓਹ ਆਪ ਹੀ ਬੋਲ ਰਹੇ ਹਨ। ਮਾਨਸਕ ਜੀਵਨ ਵਿਚ ਕਿਨ੍ਹਾਂ ਕਿਨ੍ਹਾ ਤੇ ਕੈਸੇ ਕੈਸੇ ਆਦਮੀਆਂ ਨਾਲ ਵਾਹ ਪੈਂਦੇ ਹਨ, ਕਿਨ੍ਹਾਂ ਮੁਸ਼ਕਲਾਂ ਦਾ ਸਾਹਮਣਾ ਆ ਪੈਂਦਾ ਹੈ, ਇਨ੍ਹਾਂ ਮੁਸ਼ਕਲਾਂ ਨੂੰ ਕਿਵੇਂ ਸੌਖਿਆਂ ਕੀਤਾ ਜਾ ਸਕਦਾ ਤੇ ਆਪਣੇ ਜੀਵਨ ਨੂੰ ਕਿਵੇਂ ਉੱਚ ਪੱਧਰ ਤੇ ਰਖਿਆ ਜਾ ਸਕਦਾ ਹੈ, ਇਸ ਸਭ ਕੁਝ ਦਾ ਤਜਰਬੇ ਕੀਤਾ ਆਦਰਸ਼ਕ ਮਨੁੱਖੀ ਜੀਵਨ ਦਾ ਵਿਵਰਣ ਆਪ ਜੀ ਦੀਆਂ ਰਚਨਾਵਾਂ ਇਕ ਲਹਿਰੀਏਦਾਰ ਚਿਤ੍ਰ ਹੈ। ਬਾਬਾ ਨੌਧ ਸਿੰਘ ਕੀਹ ਹੈ? ਆਪ ਦਾ ਅਮਲੀ ਜੀਵਨ।

ਰਜ਼ਾਈ ਦੀ ਰਜ਼ਾ ਵਿਚ ਰਾਜ਼ੀ ਤੇ ਸ਼ੁਕਰ ਭਰਿਆ, ਦੁਖ ਸੁਖ ਵਿਚ ਸਦਾ ਚੜ੍ਹਦੀਆਂ ਕਲਾਂ ਵਾਲਾ, ਗੁਲਾਬ ਦੇ ਫੁਲ-ਖੇੜੇ ਦੀ ਸੁਗੰਧੀ ਨਾਲ ਹਰ ਛੁਹ ਗਈ ਆਤਮਾ ਨੂੰ ਮਹਿਕਾਉਂਦਾ, ਖਿੜਾਉਂਦਾ, ਤੇ ਤਰੋ-ਤਾਜ਼ਗੀ ਬਖਸ਼ਦਾ, ਹਰ ਆਦਮੀ ਨੂੰ ਆਦਰਸ਼ਕ ਪੱਧਰ ਤੇ ਦੇਖਣ ਦਾ ਇੱਛਕ, ਆਪਣਾ ਪੂਰਾ ਤਾਣ ਲਾ ਕੇ ਹੋਰਨਾਂ ਨੂੰ ਉਚਾ ਚੁੱਕਣ ਲਈ ਸਦਾ ਤਤਪਰ ਸੰਤ ਸਿਪਾਹੀ ਤੇ ਹਰ ਆਤਮਾਂ ਵਿਚ ਆਪਣੇ ਪ੍ਰੀਤਮ ਵਾਹਿਗੁਰੂ ਦੀ ਜੋਤਿ ਵੇਖਕੇ 'ਮਾਨਸ ਕੀ ਜਾਤਿ ਸਭੈ ਏਕੈ ਪਹਿਚਾਨਬੋ' ਵਾਲੇ ਅਸੂਲ ਤੇ ਪਹਿਰਾ ਦੇਣ ਵਾਲਾ, ਸਰਵ ਗੁਣ ਸੰਪੰਨ ਜੀਵਨ ਸੀ ਆਪ ਦਾ, ਜੋ ਹਰ ਨੇੜੇ ਆਈ ਵਜਕਤੀ ਪਰ ਆਪਣਾ ਸ਼ਾਂਤੀ ਦਾਇਕ, ਪਰਮ ਸੀਤਲ, ਸੁਖਦਾਈ ਤੇ ਮਿਠਾ ਪਿਆਰਾ ਅਪਣੱਤ ਭਰਿਆ ਪ੍ਰਭਾਵ ਪਾਏ ਬਿਨਾਂ ਨਹੀਂ ਸੀ ਰਹਿ ਸਕਦਾ।

ਅਕਾਲ ਪੁਰਖ ਨੇ ਆਪ ਜੀ ਨੂੰ ਪਾਰ-ਦਰਸ਼ਕ ਦ੍ਰਿਸ਼ਟੀ ਬਖਸ਼ੀ ਹੋਈ ਸੀ, ਜਿਸ ਦੇ ਕਾਰਨ ਆਪ ਹਰ ਸ਼ੈ, ਹਰ ਕਰਮ, ਹਰ ਗਲ ਦੇ ਚਾਨਣੇ ਤੇ ਹਨੇਰੇ ਪੱਖ ਨੂੰ ਉਸ ਦੀ ਪੂਰੀ ਬਾਰੀਕੀ ਤੱਕ ਤੱਕਣ ਦੀ ਪਹੁੰਚ ਰਖਦੇ ਸਨ ਤੇ ਹਨੇਰੇ ਨੂੰ ਦੂਰ ਕਰਨ ਹਿਤ ਅਤੇ ਚਾਨਣੇ ਦਾ ਵਾਧਾ ਕਰਨ ਹਿਤ ਵੱਧ ਤੋਂ ਵੱਧ ਰੁਸ਼ਨਾਈ ਪਸਾਰਨ ਹਿਤ ਤਤਪਰ ਰਹਿੰਦੇ ਸਨ। ਸ੍ਰੀ ਗੁਰੂ ਨਾਨਕ ਚਮਤਕਾਰ, ਅਸ਼ਟ ਗੁਰ ਚਮਤਕਾਰ, ਗੁਰੂ ਕਲਗੀਧਰ ਚਮਤਕਾਰ, ਬਾਬਾ ਨੌਧ ਸਿੰਘ ਆਦਿ ਸਭਨਾਂ ਰਚਨਾਵਾਂ ਵਿੱਚ ਜੋ 'ਗਲ ਬਾਤੀ ਢੰਗ' ਤੇ ਕਲਮੀ ਤਸਵੀਰਾਂ ਆਪ ਜੀ ਦੀ ਲੇਖਣੀ ਨੇ ਚਿੱਤ੍ਰਤ ਕੀਤੀਆ ਹਨ, ਓਹ ਚਾਨਣੇ ਤੇ ਹਨੇਰੇ ਪੱਖ ਦੀ ਹੀ ਲੜਾਈ ਹੈ ਤੇ ਹਰ ਐਸੀ ਜੋਧਨਾ ਵਿੱਚ ਫਤਹ ਚਾਨਣ ਦੀ ਹੀ ਦਰਸਾਈ ਹੈ, ਹਨੇਰੇ ਦੀ ਵਿਜੇ ਹੋ ਹੀ ਕਿਵੇਂ ਸਕਦੀ ਸੀ। ਆਤਮਕ ਸਾਇੰਸ ਦੇ ਇਸ ਮਾਹਰ ਵਿਗਜਾਨਕ ਤੇ ਸੁਰਤ ਦੇ ਨਿਪੁਨ ਡਾਕਟਰ ਨੇ ਹਨੇਰੇ ਪੱਖ ਨੂੰ ਦਬਾਯਾ ਨਹੀਂ ਉਸ ਦੀ ਹਰ ਇਕ ਤਾਰੀਕ ਰਮਜ਼ ਦੀ ਫਰੋਲਾ ਫਰਾਲੀ ਚਾਨਣੇ ਦੀਆਂ ਰਿਸ਼ਮਾਂ ਨਾਲ ਐਸੀ ਸੁੰਦਰਤਾ ਨਾਲ ਕੀਤੀ ਹੈ ਕਿ ਹਰ ਮੋੜ ਤੇ ਸੁੱਚੇ ਗਿਆਨ ਦਾ ਸੂਰਜ ਚਾੜ੍ਹ ਕੇ ਸੁਖਦਾਈ ਪ੍ਰਭਾਵ ਲੈ ਆਂਦੀ ਹੈ।

ਜਿਵੇਂ ਆਪ ਦੀ ਰਚਨਾ ਵਿੱਚ ਹਰ ਗੱਲ-ਬਾਤੀ ਪ੍ਰਕਰਣ ਪੂਰੇ ਜ਼ੋਰਦਾਰ ਪੁਰ-ਅਸਰ ਤੇ ਹਰ ਹਿਰਦੇ ਦੀ ਤਸੱਲੀ ਕਰਾਉਣ ਵਾਲੇ ਹਨ ਤਿਵੇਂ ਆਪ ਦੇ ਬਚਨ ਬਿਲਾਸ ਬੀ ਪੂਰੀ ਪ੍ਰਾਗੱਲਭਤਾ ਵਾਲੇ ਹੁੰਦੇ ਹਨ। ਹਨੇਰੇ ਪੱਖ ਦੇ ਹਰ ਪ੍ਰਸ਼ਨ ਲਈ ਆਪ ਪਾਸ ਪ੍ਰਕਾਸ਼ਮਾਨ ਉਤਰ ਮੌਜੂਦ ਸੀ ਤੇ ਪ੍ਰਕਾਸ਼ ਪੱਖ ਦੇ ਤਾਂ ਮਾਨੋ ਆਪ ਸੂਰਜ ਸਨ ਹੀ, ਕੋਈ ਹਿਰਦਾ ਕੋਈ ਸ਼ੰਕਾ ਲੈ ਕੇ ਨਿਰਾਸ ਤੇ ਨਾ-ਤਸੱਲੀ ਵਿੱਚ ਨਹੀਂ ਸੀ ਮੁੜਦਾ, ਹਰ ਮਿਲਣ ਵਾਲਾ ਪੂਰੀ ਖਾਤਰ-ਜਮਈ ਪ੍ਰਾਪਤ ਕਰਕੇ ਸੁਖਦਾਈ ਚਾਨਣ ਦੁਆਰਾ ਆਪਣਾ ਜੀਵਨ-ਪੰਧ ਰੁਸ਼ਨਾ ਲੈਂਦਾ ਸੀ।

ਕੋਈ ਅਥਾਹ ਸ਼ਕਤੀ, ਪਰਮ ਪ੍ਰਗੱਲਭਤਾ, ਵਿਸ਼ਾਲ ਵਾਕਫੀ ਹਰ ਪੱਖ ਦੀ ਵਾਹਿਗੁਰੂ ਵਲੋਂ ਆਪ ਨੂੰ ਪ੍ਰਾਪਤ ਸੀ। ਪਰਮਾਰਥਕ ਜੀਵਨ ਵਿੱਚ ਕਿਸੇ ਮਹਾਂ ਪੁਰਖ ਤੋਂ ਬੀ ਆਪ ਜੀ ਨੇ ਲਾਭ ਲਿਆ ਸੀ ਪਰ ਉਹਨਾਂ ਨੇ ਸਾਰੀ ਆਯੂ ਉਸ ਪਵਿਤ੍ਰ ਤੇ ਪੂਜਨੀਕ ਹਸਤੀ ਦਾ ਨਾਮ ਕਦੇ ਨਹੀਂ ਦੱਸਿਆ, ਜ਼ਿਕਰ ਉਹਨਾਂ ਕਈ ਬਾਰ ਕੀਤੇ ਪਰ ਬੜੇ ਪਿਆਰ

ਤੇ ਅਦਬ ਵਿੱਚ ਤੇ ਐਉਂ ਹੀ ਜਿਵੇਂ ਕਿ 'ਬਾਬਾ ਨੌਧ ਸਿੰਘ' ਰਚਨਾ ਵਿੱਚ ਇਕ ਦੈਵੀ ਵਜਕਤੀ ਅਕਸ ਮਾਤ੍ਰ ਪਿਆਰ ਸਧਰਾਂਦੇ ਹਿਰਦਿਆਂ ਤੇ ਐਨ ਸਮੇਂ ਸਿਰ ਆ ਕੇ ਖਿਉਂ ਜਾਂਦੀ ਤੇ ਤਿਆਰ ਪਏ ਤੇਲ ਬੱਤੀ ਵਾਲੇ ਦੀਵਿਆ ਨੂੰ ਉਡਦੀ ਲੰਘਦੀ ਅਪਣੀ ਦੈਵੀ ਜੋਤਿ ਨਾਲ ਰੁਸ਼ਨਾ ਜਾਂਦੀ ਤੇ ਫਿਰ ਲੋਪ ਹੋ ਜਾਂਦੀ, ਦਰਸਾਈ ਹੈ।

ਅਪਣੇ ਪ੍ਰੀਤਮ ਵਾਹਿਗੁਰੂ ਦੇ ਪਿਆਰ ਦੀ ਸੁਗੰਧੀ ਜਿਸ ਹਿਰਦੇ ਵਿਚ ਬੀ ਆਪ ਪ੍ਰਤੀਤਦੇ ਸਨ ਉਸ ਲਈ ਆਪ ਦੇ ਹਿਰਦੇ ਵਿਚ ਸਦਾ ਸਤਿਕਾਰ ਭਰਿਆ ਰਹਿੰਦਾ ਸੀ। ਐਸੀਆਂ ਆਤਮਾਵਾਂ ਨੂੰ ਆਪ ਚੱਲ ਕੇ ਬੀ ਮਿਲਦੇ, ਪੂਰਾ ਸਨਮਾਨ ਦਿੰਦੇ ਤੇ ਪਿਆਰ ਵਿਚ ਤ੍ਰਠ ਕੇ ਪ੍ਰੀਤਮ ਪ੍ਰੇਮ ਦੀ ਦਹ-ਚੰਦ ਸੁੰਗਧੀ ਲਾ ਦਿੰਦੇ ਸਨ। ਨਿਰਸੰਸੇ ਆਪ ਦੀ ਵਜਕਤੀ ਇਕ ਨਹੀਂ ਅਨੇਕ ਆਤਮਾਵਾਂ ਵਿਚ ਵਾਹਿਗੁਰੂ ਪ੍ਰੇਮ ਦਾ ਦੀਪ ਪ੍ਰਕਾਸ਼ਤ ਕਰ ਕੇ ਉਹਨਾਂ ਨੂੰ ਰੁਸ਼ਨਾਉਣ ਵਾਲੀ ਹੋਈ।

ਕਿਸੇ ਬੀ ਮਜ਼ਹਬ, ਫਿਰਕੇ, ਯਾ ਧਰਮ ਲਈ ਆਪ ਦੇ ਹਿਰਦੇ ਵਿਚ ਘ੍ਰਿਣਾ ਯਾ ਨਫਰਤ ਉਕਾ ਨਹੀਂ ਸੀ। ਛੋਟੀ ਅਵਸਥਾ ਵਿਚ ਆਪ ਸਿਖ, ਹਿੰਦੂ, ਮੁਸਲਮਾਨ, ਈਸਾਈ, ਗੱਲ ਕੀ ਹਰ ਮਜ਼ਹਬ ਮਿੱਲਤ ਦੇ ਘਾਲੀ ਪੁਰਸ਼ਾਂ ਨੂੰ ਬਹੁਤ ਮਿਲਦੇ ਗਿਲਦੇ ਸਨ ਤੇ ਉਹਨਾਂ ਦੇ ਉੱਤਮ ਗੁਣਾਂ ਤੇ ਅਸੂਲਾਂ ਦੇ ਪ੍ਰਸੰਸਕ ਤੇ ਅੰਦਰੋਂ ਬਾਹਰੋਂ ਇਕ ਹੋ ਕੇ ਉਹਨਾਂ ਪਰ ਚੱਲਣ ਵਾਲਿਆਂ ਦੀ ਕਦਰ ਕਰਦੇ ਸਨ ਪਰ ਦੇਖਦੇ ਏਹੋ ਸਨ ਕਿ ਸਭਨਾਂ ਧਰਮਾਂ ਦੇ ਅਸੂਲਾਂ ਦੇ ਮੁਕਾਬਲੇ ਤੇ ਗੁਰੂ ਨਾਨਕ ਦੀ ਸਿੱਖੀ ਦੇ ਅਸੂਲ ਸਰਬੱਤ ਦੇ ਭੁਲੇ ਦੇ, ਸਰਵ ਸੁਖਦਾਈ ਤੇ ਸਰਵ ਸ਼ੋਮਣ ਹਨ। ਇਹੀ ਕਾਰਣ ਸੀ ਕਿ ਆਪ ਨੇ ਇਨ੍ਹਾਂ ਉਚੇ ਅਸੂਲਾਂ ਨੂੰ ਵੱਧ ਤੋਂ ਵੱਧ ਹਿਰਦਿਆਂ ਵਿਚ ਪੁਚਾਉਣ ਲਈ ਕਲਮ ਫੜੀ ਤੇ ਇਸੇ ਕਲਮ ਦੇ ਸੋਮੇਂ ਰਾਹੀਂ ਸੁਖਦਾਈ ਤੇ ਸਰਵ ਪ੍ਰਿਯ ਸਾਹਿਤਜ ਦੇ, ਇਨ੍ਹਾਂ ਆਦਰਸ਼ਕ ਗੁਣਾਂ ਦਾ ਜਲ ਸਿੱਚਣ ਵਾਲੇ, ਨਿਰਮਲ ਸੀਤਲ ਤੇ ਡੂੰਘੇ ਅਥਾਹ ਨਦ ਪ੍ਰਵਾਹਿਤ ਕਰ ਦਿਤੇ।

ਇੱਕਠਾਂ ਦੇ ਸਮਾਗਮਾਂ ਵਿਚ ਆਪ ਨੇ ਭਾਸ਼ਨ ਨਹੀਂ ਦਿੱਤੇ ਸਿਵਾਏ ਇਕ ਵਾਰ ਦੇ, ਜਦ ਕਿ ਆਪ ਸਕੂਲ ਜੀਵਨ ਵਿਚ 'ਵਿਦਿਆਰਥੀ ਸਭਾ' ਬਣਾ ਕੇ ਗੁਰਪੁਰਬਾਂ ਦੇ ਪ੍ਰਚਾਰ ਪਰ ਤਤਪਰ ਹੋਏ ਸਨ ਤੇ ਤਦੋਂ ਇਕ ਪਬਲਿਕ ਜਲਸੇ ਵਿਚ ਆਪ ਨੇ ਗੁਰੂ ਸਾਹਿਬਾਂ ਦੀਆ ਅਸਾਂ ਲਈ ਕੀਤੀਆਂ ਕੁਰਬਾਨੀਆਂ ਤੇ ਮਿਹਰਾਂ ਉਪਰ ਇਕ ਪੁਰ ਅਸਰ ਵਜਾਖਜਾਨ ਦਿੱਤਾ ਸੀ, ਪਰ ਫੇਰ ਆਪ ਨੇ ਆਪਣੀ ਸਾਰੀ ਸ਼ਕਤੀ ਸਮੇਟ ਕੇ ਕੰਮ ਨੂੰ ਜਾਗ੍ਰਤ ਵਿਚ ਲਿਆਉਣ ਹਿਤ ਮਾਤ ਭਾਸ਼ਾਂ ਤੇ ਸਿਖੀ ਦਾ ਸਾਹਿਤਜਕ ਖਜ਼ਾਨਾ ਭਰਨ ਲਈ ਉਦਮ ਆਰੰਭ ਦਿੱਤਾ ਤੇ ਸਾਰੀ ਆਯੂ ਆਪ ਇਸੇ ਸੇਧੇ ਹੋਏ ਨਿਸ਼ਾਨੇ ਤੇ ਚੜ੍ਹਦੀਆਂ ਕਲਾਂ ਵਿਚ, ਅਣਥੱਕ ਹੋ ਕੇ ਤਤਪਰ ਰਹੇ। ਸ਼ਾਇਦ ਜੇ ਆਪ ਭਾਸ਼ਨਾਂ ਵਲ ਪੈਂਦੇ ਤਾਂ ਇੰਨਾ ਨਿੱਗਰ ਤੇ ਕੀਮਤੀ ਸਾਹਿਤਜ ਪੈਦਾ ਨਾ ਕਰ ਸਕਦੇ। ਫੇਰ ਓਹ ਭਾਸ਼ਨ ਤਾਂ ਘੜੀ ਦੀ ਘੜੀ ਸੁੱਤਿਆਂ ਦੇ ਦਿਲਾਂ ਨੂੰ ਹੁਲਾਰਾ ਦੇ ਕੇ, ਉਚਿਆਕੇ, ਹਵਾ ਵਿਚ ਉਡ ਜਾਂਦੇ ਪਰ ਇਹ ਸਾਹਿਤਜ ਸਦਾ ਲਈ ਸੁਰਖਜਤ, ਅਹਿੱਲ ਅਮਰ, ਲਗਾਤਾਰ ਆਪਣੀ ਸ਼ਕਤੀ ਨਾਲ ਕੀਲਣ ਵਾਲਾ ਕਾਇਮ ਹੋ ਗਿਆ। ਸੋ ਜੋ ਪ੍ਰਭਾਵ ਆਪ ਦੀ ਪਵਿਤ੍ਰ ਹਸਤੀ ਤੋਂ ਲੈ ਕੇ ਲੋਕੀਂ ਮੁਤਾਸਰ ਹੋਇਆ ਕਰਦੇ ਸਨ ਓਹੋ ਆਪ ਦੇ ਸਾਹਿਤਜ

ਤੋਂ ਸਦਾ ਆਉਣ ਵਾਲੇ ਸਮੇਂ ਵਿਚ ਲੈਂਦੇ ਤੇ ਆਪਣੇ ਜੀਵਨ ਦੇ ਰਾਹ ਰੁਸ਼ਣਾਓਂਦੇ ਰਹਿਣਗੇ।

ਹਾਂ, ਆਪ ਦਾ ਕਰਨੀ ਤੇ ਕਹਿਣੀ ਦੀ ਏਕਤਾ ਵਾਲਾ ਜੀਵਨ ਚੰਗੇ ਘਾਲੀ ਤੇ ਆਪ ਤੋਂ ਵਡੇਰੀ ਉਮਰ ਦੇ ਮਹਾਂ ਪੁਰਖਾਂ ਨੂੰ ਬੀ ਪ੍ਰਭਾਵਿਤ ਕਰਨੋਂ ਨਹੀਂ ਸੀ ਰਹਿ ਸਕਿਆ, ਜੋ ਆਪ ਲਈ ਸਤਿਕਾਰ ਨਾਲ ਪੂਰਤ ਹੋ ਉਠਦੇ ਸਨ ਤੇ ਇਹ ਸਤਿਕਾਰ ਆਪਣੀ ਉਮਰ ਤੋਂ ਵਡਿਆਂ ਨੂੰ ਬੀ ਗੁਰਬਾਣੀ ਤੇ ਗੁਰਮਤ ਵਿਚ ਸਹਾਈ ਹੋ ਖੜੋਂਦਾ ਸੀ।

ਪਿੱਛੇ ਦਿੱਤੀਆਂ ਗਈਆਂ ਕੁਝ ਨਮੂਨੇ ਮਾਤ੍ਰ ਘਟਨਾਵਾਂ ਹਨ ਜੋ ਦੱਸਦੀਆਂ ਹਨ ਕਿ ਆਪ ਦੀ ਹਸਤੀ ਪ੍ਰਾਗੱਲਭ ਪ੍ਰਭਾਵ ਹਰ ਇਕ ਪਰ ਪਾਏ ਬਗੈਰ ਨਹੀਂ ਸੀ ਰਹਿ ਸਕਦੀ ਤੇ ਓਹ ਅਸਰ ਅਗਲੇ ਦਾ ਜੀਵਨ ਪਲਟਾਉਣ ਦਾ ਕਾਰਨ ਬਣ ਖੜੌਂਦਾ ਸੀ। ਕਿੰਨੀਆਂ ਹੀ ਪ੍ਰਸਿਧ ਹਸਤੀਆਂ ਹੋ ਚੁਕੀਆਂ ਤੇ ਹੁਣ ਮੌਜੂਦ ਹਨ ਜੋ ਆਪ ਜੀ ਦੀ ਪ੍ਰਭਾਵ ਭਰੀ ਹਸਤੀ ਤੋਂ ਪ੍ਰਭਾਵਿਤ ਹੋਈਆਂ ਤੇ ਜੀਵਨ ਨੂੰ ਸਫਲਤਾ ਦੇ ਮਾਰਗ ਤੇ ਢਾਲਕੇ ਜੀਵਨ ਸਫਲਾ ਰਹੀਆਂ ਹਨ। ਅੱਗੇ ਅਸੀਂ ਉਨ੍ਹਾਂ ਦੇ ਕੁਝ ਵਿਕੋਲਿਤ੍ਰੇ ਖਿਆਲ, ਅਮੁੱਲ ਵੀਚਾਰ ਅੱਡ ਅੱਡ ਨੁਕਤਿਆਂ ਤੇ ਜਿਵੇਂ ਸੁਣੇ ਦੇਖੇ, ਦਿੰਦੇ ਹਾਂ ਜਿਨ੍ਹਾਂ ਤੋਂ ਅਨੇਕ ਪੱਖਾਂ ਪਰ ਆਪ ਜੀ ਦੀ ਸੁਲਝੀ ਦਾਨੀ ਰਾਹਨੁਮਾਈ ਮਿਲਦੀ ਹੈ ਤੇ ਆਪ ਜੀ ਦੀ ਮਹਾਨ ਵਿਅਕਤੀ ਤੇ ਆਤਮਕ ਆਰੂੜਤਾ ਤੇ ਦਰ ਦਰਸ਼ਕਾਂ ਦੇ ਪ੍ਰਭਾਵ ਭਰੇ ਦਰਸ਼ਨ ਹੁੰਦੇ ਹਨ। ਨਾਲ ਹੀ ਆਪਦੇ ਸੰਪਰਕ ਵਿਚ ਆਈਆਂ ਕੁਝ ਹਸਤੀਆ ਦੇ ਸੰਖੇਪ ਮਾਤ੍ਰ ਜੀਵਨ ਬੀ ਦੇ ਰਹੇ ਹਾਂ ਜੋ ਦੱਸਦੇ ਹਨ ਕਿ ਜੋ ਚੰਦਨ ਦੇ ਨੇੜੇ ਆਇਆ ਓਹ ਚੰਦਨ ਦੀ ਮਹਿਕ ਵਿਚ ਮਹਿਕ ਉਠਿਆ।

—o—

## ਧੰਨ ਜਨਮ

'ਕੰਡ ਥਾਪੀ' ਲੈ ਗੁਰ ਨਾਨਕ ਦੀ ਸਿਰ ਕਲਗੀਧਰ ਸਾਇਆ।
ਅਰਸ਼ਾਂ ਤੋਂ ਲੈ ਆਤਮ ਦਾਤਾ ਤੂੰ ਸੁਹਣੇ ! ਜਗ ਆਇਆ।
ਕੱਟਣ ਲਈ ਚੁਰਾਸੀ ਸਾਡੀ ਸਾਲ ਚੁਰਾਸੀ ਘਾਲੇ,
ਨਾਮ ਅੰਮ੍ਰਿਤ ਦੇ ਖੁੱਲੀ ਛਹਿਬਰ ਬਾਣੀ ਪਿਆਰ ਪਵਾਇਆ।
ਗੁਰ ਸਿੱਖੀ ਆਦਰਸ਼ ਉਚੇਰਾ ਤੂੰ ਹੀ ਖੋਲ੍ਹਕੇ ਦੱਸਿਆ।
ਸਿਫਤ ਸਲਾਹ. ਦਾ ਅੰਮ੍ਰਿਤ ਸਿੰਜਿਆ ਗੁਰ ਨੀਸਾਣ ਝੁਲਾਇਆ।
ਗੁਰ ਜਸ ਦੀ ਤੂੰ ਮਹਿਕ ਬੁਹਾਈ ਅਮਰਾਂ ਰਸੀਂ ਭਿਨਾਕੇ
ਬਾਣੀ ਨਾਮ ਦੇ ਲੜ ਲਾ ਸਾਕਤ ਜੀਆਦਾਨ ਦਿਵਾਇਆ।
ਆਤਮ ਜੋਤਿ ਜਗਾਈ ਜੋ ਤੂੰ ਗੁਰ-ਜਜੋਤੀ ਮਹਾਂ ਜਜੋਤੋਂ,
ਜਗਤ ਅੰਧੇਰੇ ਵਿਚ ਤੂੰ ਆ ਕੇ ਦੈਵੀ ਨੂਰ ਨੂਰਾਇਆ।
ਮਾਨੁਖਤਾ ਦੇ ਉਚ ਗੁਣਾਂ ਨੂੰ ਜੀਵਾਂ ਰਿਦੇ ਸੰਚਾਰਨ,

ਕਰਨੀ ਕਹਿਣੀ ਨਾਲ ਸੁਹਣਿਆਂ! ਅਣਥਕ ਜ਼ੋਰ ਲਗਾਇਆ।
ਚੁਭੀ ਰਹੀ ਸੁਰਤ ਪ੍ਰਭ ਦੇ ਚਰਨੀਂ, ਹੱਥ ਸੁਕਰਨੀ ਰੁੱਝੇ,
ਜਗਤ ਸੇਵ ਵਿੱਚ ਅਪਣਾ ਤੂੰ ਹੈ ਨਿਮਖ ਨਿਮਖ ਸਫਲਾਇਆ।
ਕਰਕੇ ਘਾਲ ਅਨੂਠੀ, ਲੰਮੀ, ਪਰਤ ਗਿਓਂ ਘਰ ਅਪਣੇ,
ਅਜਬ ਨਮੂਨਾ ਜੀਵਨ ਤੈਂਡਾ, ਧੰਨ ਜਨਮ ਤੈਂ ਆਇਆ।

ਸੰਨ ੧੮੭੨ ਈ: ਦੇ ਦਸੰਬਰ ਦੀ ਪੰਜ ਤ੍ਰੀਕ ਨੂੰ ਜਦ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦਾ ਏਸ ਸੰਸਾਰ ਪਰ ਆਗਮਨ ਹੋਇਆ ਤਦ ਕੁਦਰਤ ਮਾਨੋ ਹੱਸ ਰਹੀ ਸੀ, ਅਹਿਲਾਦ ਵਿਚ ਖਿੜ ਰਹੀ ਸੀ, ਰਸਾਂ ਵਿਚ ਰਸਾਲ ਹੋ ਮਧੁ ਭਰੀ ਹੋ ਰਹੀ ਸੀ, ਕਿਉਂ? ਉਸ ਦਾ ਕਦਰਦਾਨ, ਉਸ ਦੀਆਂ ਸੁੰਦਰਤਾਈਆਂ ਵਿਚ ਸੁੰਦਰਾਂ ਦੇ ਸੁੰਦਰ ਦੀ ਸੁੰਦਰਤਾ ਨੂੰ ਵੇਖਣ ਵਾਲਾ, ਉਸ ਦੀ ਸੁਹਣੱਪ ਵਿਚ ਮਗਨਾਕੇ ਵਿਸਮਾਂਦ ਦੇ ਲਹਿਰੇ ਲੈਣ ਵਾਲਾ, ਉਸ ਦਾ ਦੈਵੀ ਚਿੱਤ੍ਰਕਾਰ ਆ ਗਿਆ ਸੀ। ਮਨੁੱਖਤਾ ਇਸ ਬਾਲ ਜਨਮ ਦੇ ਸਜਦੇ ਵਿਚ ਸੀ ਕਿ ਸ਼ੁਕਰ ਹੈ ਸਭ੍ਯਤਾ ਦਾ ਅਵਤਾਰ, ਭਾਈਚਾਰਕ ਸੁਧਾਰ ਦਾ ਨੇਤਾ, ਮੇਰੇ ਦੁਖਾਂ, ਵਿਘਨਾਂ ਤੇ ਨੀਵੀਆਂ ਰੁਚੀਆਂ ਦੇ ਸੰਕਟਾਂ ਦੀ ਬੇੜੀ ਨੂੰ ਕੱਟਣ ਵਾਲਾ ਕਲਾਕਾਰ ਆ ਗਿਆ ਹੈ, ਆਪਣੀ ਉਚਤਾ ਦਿਵਾਏਗਾ ਤੇ ਮਾਨੁੱਖ ਦਿਲਾਂ ਵਿਚ ਸੁਹਿਰਦਤਾ ਦਾ ਅਹਿਸਾਸ ਜਗਾਏਗਾ। ਸਿਖੀ ਵਿਚ ਇਕ ਗੁਰਮੁਖ ਦੀ ਆਮਦ ਸੀ, ਗੁਰੂ ਕੇ ਇਕ ਅਨਿੰਨ ਸੇਵਕ ਗੁਰਸਿਖ ਦੀ ਆਮਦ, ਜਿਸ ਨੇ ਆਯੂ ਭਰ ਗੁਰੂ ਜਸ, ਗੁਰੂ ਇਤਿਹਾਸ, ਗੁਰਮਤ, ਗੁਰਸਿੱਖੀ, ਗੁਰਬਾਣੀ ਦੀ ਅਣਥੱਕ ਹੋ ਕੇ ਲਗਾਤਾਰ ਸੇਵਾ ਕਰਨੀ ਸੀ, ਪਰ ਤਦੋਂ ਇਸ ਦਾ ਅਨੁਮਾਨ ਕਿਸ ਨੂੰ ਹੋ ਸਕਦਾ ਸੀ, ਪਰ ਅੱਜ ਅਸੀਂ ਜਦ ਉਨ੍ਹਾਂ ਦੀ ਉਮਰਾ ਦੀ ਘਾਲ ਦੇਖਦੇ ਹਾਂ ਤਾਂ ਐਉਂ ਜਾਪਦਾ ਹੈ ਕਿ ਸ੍ਰੀ ਗੁਰੂ ਅਰਜਨ ਦੇਵ, ਪੰਚਮ ਪਾਤਸ਼ਾਹ ਜੀ ਦਾ ਇਹ ਫੁਰਮਾਣ 'ਬਾਣੀ ਉਦਰਹਿ ਸਾਧ ਜਨ ਅਮਿਉ ਚਲਹਿ ਝਰਣੇ' ਤੇ ਇਸ ਸਾਰੀ ਪਉੜੀ ਦੀ ਅਮਿਤ 'ਦਾਤ' ਆਪ ਜੀ ਮਾਨੋ ਧੁਰੋਂ ਹੀ ਅਪਣੀ ਝੋਲੀ ਪੁਆ ਕੇ ਟੁਰੇ ਸਨ ਤੇ ਸਾਰੀ ਉਮਰ ਆਪ ਨੇ ਬਾਣੀ ਉਚਰੀ, ਅੰਮ੍ਰਿਤ ਦੇ ਪ੍ਰਵਾਹ ਚਲਾ ਦਿੱਤੇ। ਪੰਜਾਬ ਦੀ ਬੋਲੀ ਪੰਜਾਬੀ ਵਿਚ ਇਸ ਅੰਮ੍ਰਿਤ ਦਾ ਖੁੱਲ੍ਹਾ ਛੱਟਾ ਦਿੱਤਾ, ਤੇ ਇਸ ਅੰਮ੍ਰਿਤ ਨੂੰ ਐਸੇ ਤ੍ਰੀਕੇ ਤੇ ਪੇਸ਼ ਕੀਤਾ ਕਿ ਇਹ ਅਜਰ ਵਸਤੂ ਵੀ ਸਰਵ ਸਾਧਾਰਣ ਦੇ ਸਹਿਜੇ ਜਰੇ ਜਾਣ ਵਾਲੀ ਹੋ ਗਈ ਤੇ ਇਸ ਤੋਂ ਹਰ ਪਾਠਕ ਲਈ ਸੁਖ ਪ੍ਰਾਪਤੀ ਦੀ ਸੁਖੈਨ ਡੌਲ ਬਣ ਗਈ। ਪਰ ਆਪ ਜਿੰਨਾ ਚਿਰ ਜਗਤ ਤੇ ਰਹੇ ਗੁਰੂ ਨਾਨਕ ਦੇ ਚਰਨਾਂ ਦੇ ਭੌਰੇ, ਗੁਰ ਨਾਨਕ ਪ੍ਰੀਤਮ ਦੇ ਸਦਾ ਸਦਕੇ ਹੋਣ ਵਾਲੇ ਪ੍ਰੇਮੀ, ਸਤਿਗੁਰਾਂ ਦੀ ਪਿਆਰੀ ਯਾਦ, ਸਿਮਰਨ ਤੋਂ ਅਵਿਛੜ ਅਮਰ ਜੀਵਨ ਜੀਵੇ, ਆਪ ਦੇ ਹਿਰਦੇ ਅੰਦਰ ਇਹ ਉਤਸ਼ਾਹ, ਇਹ ਲਾਲਸਾ ਸਦਾ ਲਹਿਰੇ ਲੈਂਦੀ ਰਹੀ:

ਵਿਸਰੁ ਨਾਹੀ ਦਾਤਾਰ ਆਪਣਾ ਨਾਮੁ ਦੇਹੁ ।।
ਗੁਣ ਗਾਵਾਂ ਦਿਨੁ ਰਾਤਿ ਨਾਨਕ ਚਾਉ ਏਹੁ ।।

*(ਸੂਹੀ ਮ: ੫)*

ਜਗਤ ਨੇ ਵੇਖ ਲਿਆ ਹੈ ਕਿ ਭਾਈ ਸਾਹਿਬ ਜੀ ਨੇ ਆਪਣੀ ਸਾਢੇ ੮੪ ਸਾਲ ਦੀ ਆਯੂ ਵਿਚ ਓਹ ਓਹ ਕੰਮ ਕੀਤੇ ਜੋ ਇਕ ਮਨੁੱਖੀ ਹਿੰਮਤ ਤੇ ਮਨੁੱਖੀ ਪ੍ਰਾਕ੍ਰਮ ਦੇ ਘੇਰੇ ਦੀ ਹੱਦ ਤੋਂ ਬੇ ਅੰਦਾਜ਼ ਵਧੀਕ ਹਨ, ਇਹ ਨਿਰਸੰਸੇ ਗੁਰੂ ਮਿਹਰ, ਤੇ ਗੁਰੂ ਬਖਸ਼ੀ ਸ਼ਕਤੀ ਦਾ ਹੀ ਕੋਈ ਕ੍ਰਿਸ਼ਮਾ ਸੀ। ਆਪ ਦਾ ਜੀਵਨ ਨਿਰੋਲ ਗੁਰਬਾਣੀ ਪ੍ਰਦਿਪਤ ਆਦਰਸ਼ਾਂ ਤੇ ਢਲਿਆ ਹੋਇਆ ਸੀ ਤੇ ਮਨੁੱਖਤਾ ਦੇ ਸ਼੍ਰੋਮਣੀ ਆਦਰਸ਼ ਗੁਰ ਸਿਖੀ ਦਾ ਆਦਰ ਯੋਗ ਪ੍ਰਕਾਸ਼ਕ ਧੰਨ ਜੀਵਨ ਸੀ। ਆਪ ਨੇ ਆਪਣੀ ਕਲਮ ਰਾਹੀਂ ਜੋ ਭੀ ਕੁਝ ਲਿਖਿਆ ਹੈ ਉਹ ਇਸੇ ਸ਼੍ਰੋਮਣੀ ਤੇ ਸੁਖਦਾਈ ਮਾਨਸਕ ਆਦਰਸ਼ ਦੇ ਪੂਰਨੇ ਪਾਏ ਹਨ।

ਇਹ ਇਕ ਆਮ ਅਸੂਲ ਹੈ ਕਿ ਜਿਸ ਸਿਖਜਾ ਦਾਤਾ ਦਾ ਆਪਣਾ ਜੀਵਨ ਕਹਿਣੀ ਕਰਨੀ ਦੀ ਏਕਤਾ ਪਰ ਸੋਧਿਆ ਹੋਇਆ ਹੋਵੇ ਉਸ ਦੀ ਕਰਨੀ ਵਿਚ ਸ਼ਕਤੀ ਹੁੰਦੀ ਹੈ, ਜੋ ਅਤਿਰਥੀ ਯੋਧੇ ਦੇ ਚਲਾਏ ਤੀਰ ਵਾਂਙ ਅਮੋਘ ਹੋਇਆ ਕਰਦੀ ਤੇ ਪਾਠਕ-ਦਿਲ ਤੇ ਅਪਣਾ ਪੂਰਾ ਅਸਰ ਕੀਤੇ ਬਿਨਾ ਨਹੀਂ ਰਹਿ ਸਕਦੀ। ਇਹ ਨਿਰਾ ਇਕ-ਵਕਤੀ ਅਸਰ ਨਹੀਂ ਰਖਦੀ ਸਗੋਂ ਸਦੈਵ-ਕਾਲੀ ਅਸਰ ਰਖਦੀ ਹੈ ਤੇ ਉਸ ਦੀ ਅਮੋਘ ਅਸਰ ਕਰਨ ਹਾਰੀ ਸ਼ਕਤੀ ਕਦੇ ਬੀ ਖਤਮ ਨਹੀਂ ਹੋਇਆ ਕਰਦੀ।

-o-

## ਜੁਗ ਜੁਗ ਜੀਵੇ ਉਸਦੀ ਘਾਲ

ਗੁਰ ਨਾਨਕ ਚਰਨਾਂ ਦਾ ਭੌਰਾ, ਕਲਗੀਧਰ ਦਾ ਪਜਾਰਾ ਲਾਲ।
ਗੁਰਮੁਖ ਗੁਰਸਿਖ ਸੁਹਣਾ ਦੂਲਾ ਖਿੜ ਖਿੜ ਖਿੜਿਆ ਲਾਲ ਗੁਲਾਲ।
ਆਸ਼ਿਕ ਸਾਦਿਕ ਗੁਰੂ ਜੋਤਿ ਦਾ ਮਹਾਂ ਪੁਰਖ ਵਿਦ੍ਵਾਨ ਵਿਸ਼ਾਲ।
ਨਾਮ ਜਿਨ੍ਹਾਂ ਦਾ ਵੀਰ ਸਿੰਘ ਸੀ ਸਾਹਿਤ ਜੋਧਾ ਵੀਰ ਕਮਾਲ।
ਆਕੇ ਜਿਸ ਨੇ ਰੋਸ਼ਨ ਕੀਤੀ ਗੁਰੂ ਚਰਨਾਂ ਦੀ ਪ੍ਰੀਤ ਮਸ਼ਾਲ।
ਤੇ ਫਿਰ ਜਗ ਤੇ ਘਾਲ ਉਹ ਘਾਲੀ ਜਿਸ ਦੀ ਘਾਲ ਦੀ ਨਹੀਂ ਮਿਸਾਲ।
ਮਾਂ ਪੰਜਾਬੀ ਦੇ ਭੰਡਾਰੇ ਭਰ ਦਿੱਤੇ ਲਿਖ ਉਚ ਖਿਆਲ।
ਕਵਿਤਾ ਅਤੇ ਵਾਰਤਿਕ ਸੁਹਣੀ ਮਿੱਠੀ ਪਜਾਰੀ ਅਮਰ ਰਸਾਲ।
ਗੁਰ ਨਾਨਕ ਗੁਰ ਗੋਬਿੰਦ ਸਿੰਘ ਦੇ ਜੋੜਿਆਂ ਸਾਨੂੰ ਚਰਨਾਂ ਨਾਲ।
ਮਾਨਵਤਾ ਆਦਰਸ਼ ਸੁਝਾਯਾ ਗੁਰਮਤ ਸਿਖਜਾ ਅਸਾਂ ਸਿਖਾਲ।
ਕਰਕੇ ਤਰਸ ਅਸਾਂ ਤੇ ਦਾਤੇ ਬੜੀ ਮਿਹਰ ਹੈ ਕਰੀ ਅਕਾਲ,
ਬਖਸ਼ੀ ਹੋਈ ਰੂਹ ਨਿਜ ਦਰ ਤੋਂ ਜਿਸ ਭੇਜੀ ਹੋਕੇ ਕਿਰਪਾਲ।
ਗੁਰਸਿਖੀ ਦੀ ਡਗਮਗ ਨਈਆ ਦੀ ਜਿਨ ਕੀਤੀ ਆਇ ਸੰਭਾਲ।
ਗੁਰਮਤਿ ਸਿਖੀ ਪਜਾਰ ਉਪਾਯਾ ਬੰਜਰ ਰਿਦਿਆਂ ਅਸਾਂ ਵਿਚਾਲ।

ਧੰਨ ਜਨਮ ਤੇ ਧੰਨ ਉਸ ਆਉਣਾ ਧੰਨ ਮਾਤ ਜਿਸ ਜਣਿਆ ਬਾਲ।
ਧੰਨ ਪਿਤਾ ਪਰਧਾਨ ਚਰਨ ਸਿੰਘ ਡਾਕਟਰ ਹਸਤੀ ਬਾਂ-ਕਮਾਲ।
ਜੁਗ ਜੁਗ ਜੀਵੇ ਨਾਮ ਓਸਦਾ ਜੁਗ ਜੁਗ ਜੀਵੇ ਉਸਦੀ ਘਾਲ।
ਪਵਿਤ੍ਰ ਆਤਮਾ ਜੁੜੀ ਚਰਨ ਸੰਗ ਜੁੜੀ ਰਹੇ, ਹਾਂ ਜੁੜੀ ਅਟਾਲ।

*(ਖਾ: ਸ: ੧੧-੧੨-੭੫)*

—o—

## ਸ੍ਰੀ ਗੁਰੂ ਗ੍ਰੰਥ ਸਾਹਿਬ ਪਰ ਅਟੁਟ ਵਿਸ੍ਵਾਸ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿਤ੍ਰ ਬੀੜ ਦਾ ਸਤਿਕਾਰ ਸਿਖ ਧਰਮ ਵਿਚ ਇਸ਼ਟ ਗੁਰੂ ਸਥਾਨੀ ਮੰਨਿਆ ਜਾਂਦਾ ਹੈ ਤੇ ਨਿਰਸੰਸੇ ਸਤਿਕਾਰ ਯੋਗ ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਨੂੰ ਹਿਰਦੇ ਦੇ ਡੂੰਘੇ ਪਿਆਰ ਨਾਲ ਜਾਗਤ ਜੋਤ, ਤੇ ਦਸੋ ਪਾਤਸ਼ਾਹੀਆਂ ਦਾ ਸਰੂਪ ਹੀ ਮੰਨਦੇ ਹੁੰਦੇ ਸਨ, ਜੋ ਉਨ੍ਹਾਂ ਦੀ ਕਰਨੀ ਤੇ ਕਹਿਣੀ ਤੋਂ ਪ੍ਰਤੱਖ ਹੋ ਜਾਂਦਾ ਹੈ। ਆਪ ਦੇ ਨਿਵਾਸ ਅਸਥਾਨਾਂ ਤੇ, ਭਾਵੇਂ ਉਹ ਸ਼ਹਿਰ ਵਿਚ ਰਹੇ ਯਾ ਬਾਹਰ ਕੋਠੀ ਵਿਚ ਯਾ ਅੰਮ੍ਰਿਤਸਰੋਂ ਬਾਹਰ ਕਿਸੇ ਘਰ, ਹਰ ਟਿਕਾਣੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਅਸਥਾਨ ਹਮੇਸ਼ਾਂ ਪੂਰੇ ਸਤਿਕਾਰ ਵਾਲੇ ਪੱਧਰ ਤੇ ਕਾਇਮ ਰਿਹਾ ਤੇ ਆਪ ਹਰ ਰੋਜ਼, ਜਦ ਬੀ ਆਪਣੇ ਨਿਵਾਸ ਤੋਂ ਬਾਹਰ ਆਉਂਦੇ, ਸਭ ਤੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰ ਤੇ ਹਾਜਰੀ ਭਰਦੇ, ਸੀਸ ਨਿਵਾਉਂਦੇ, ਅਰਦਾਸ ਵਿਚ ਜੁੜਦੇ ਤੇ ਜਾਗਤ ਜੋਤ ਨੂੰ ਹਾਜ਼ਰਾ ਹਜ਼ੂਰ ਪ੍ਰਤੀਤ ਕਰ ਕੇ ਚੁਪ ਪ੍ਰੀਤ ਦੇ ਪਾਤਸ਼ਾਹ ਅਗੇ ਚੁਪ ਰਸਨਾ ਨਾਲ ਦਿਲ ਖੋਹਲ ਰਖਦੇ।

ਕਲਗੀਧਰ ਪਾਤਸ਼ਾਹ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਗੱਦੀ ਪਰ ਅਸਥਾਪਨ ਕੀਤਾ ਹੈ ਤੇ ਇਸ ਲਈ ਅਸੀਂ ਉਹਨਾਂ ਨੂੰ ਦੱਸੋ ਪਾਤਸ਼ਾਹੀਆਂ ਦਾ ਸਰੂਪ ਮੰਨਦੇ ਹਾਂ। ਨਿਰਾ ਇਹੀ ਨਹੀਂ ਸਤਿਕਾਰ ਯੋਗ ਭਾਈ ਸਾਹਿਬ ਕੁਝ ਹੋਰ ਬੀ ਦਸਦੇ ਹਨ ਤੇ ਉਹ ਐਉਂ ਕਹਿੰਦੇ ਹਨ:

"ਸਾਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਇਕ ਲਗਾਤਾਰ ਚਾਲ, ਇਕ ਲਗਾਤਾਰ ਰੂਪ, ਇਕ ਲਗਾਤਾਰ ਧੁਨਿ, ਇਕ ਲਗਾਤਾਰ ਅਮੂਰਤ ਮੂਰਤੀ ਹੈ, ਜਿਸ ਵਿਚ ਬੇਨਤੀ, ਬਿਰਹੋਂ, ਨਿਰਮਲ ਭੈ, ਗਜਾਨ, ਸੇਵਾ, ਸ਼ਰਧਾ, ਪਿਆਰ, ਪ੍ਰੇਮ, ਭਗਤੀ ਦੇ ਅਨੇਕ ਤਰੰਗ ਹਨ, ਹਾਂ ਇਸ ਵਿਚ ਇਕ ਲਗਾਤਾਰ ਸੰਗੀਤ, ਇਕ ਲਗਾਤਾਰ ਕਾਵ੍ਯ ਰਸ, ਇਕ ਲਗਾਤਾਰ ਚਾਨਣ, ਇਕ ਲਗਾਤਾਰ ਰਸ ਮਸਤੀ, ਰਸ ਝੂਮ, ਰਸ ਸਰੂਰ, ਰਸ-ਲੀਨਤਾ ਦਾ ਦਰਸ਼ਨ ਹੈ। ਇਹੋ ਗੁਰੂ ਨਾਨਕ ਹਿਰਦਾ ਹੈ, ਇਹੀ ਉਨ੍ਹਾਂ ਦਾ (ਉਨ੍ਹਾਂ ਦੇ ਬਾਕੀ ਨੌਂ ਸਰੂਪਾਂ ਦਾ) ਇਤਿਹਾਸ ਤੇ ਇਹੀ ਇਲਾਹੀ ਗਿਆਨ ਹੈ। ਇਹੀ ਰੱਬੀ ਨਾਦ ਤੇ ਸਰੋਦ ਹੈ। ਇਹੀ ਗੁਰੂ ਹਿਰਦੇ ਉਪਰ ਸਾਂਈਂ ਵਲੋਂ ਪ੍ਰਕਾਸ਼ਿਆ ਗਜਾਨ ਹੈ। ਗੁਰੂ ਦਾ ਹਿਰਦਾ ਹਉਂ ਰਹਿਤ ਤੇ ਨਿਰੋਲ

ਨਿਰਮਲ ਹੋਣ ਕਰਕੇ ਇਹ ਗਜਾਨ ਓਥੇ ਐਉਂ ਪ੍ਰਕਾਸ਼ਿਆ ਕਿ ਹੂ-ਬਹੂ ਜਿਉਂ ਕੀ ਤਿਉਂ ਬਾਣੀ ਗੁਰੂ ਹਿਰਦੇ ਰੂਪੀ ਸ਼ੀਸ਼ੇ ਵਿਚ ਜੜੀ ਰੱਬੀ ਗਿਆਨ ਦੀ ਮੂਰਤੀ ਹੈ। ਹਾਂ, ਇਹ ਵਾਹਿਗੁਰੂ ਦਾ ਗਿਆਨ ਹੈ, ਗੁਰੂ ਕਾ ਹਿਰਦਾ ਹੈ ਤੇ ਐਉਂ ਉਹਨਾਂ ਦਾ ਰੂਪ ਹੈ।"

*(ਸੰਥਯਾ ਪੋਥੀ ਪਹਿਲੀ ਦੀ ਭੂਮਿਕਾ)*

ਫਿਰ ਆਪ ਇਹ ਬੀ ਦੱਸਦੇ ਹਨ ਕਿ "ਜਿੱਥੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਵਜੂਦ ਅਸਥਾਪਤ ਹੈ ਓਥੇ ਅਣ-ਦਿਸਦੇ ਸੰਸਾਰ ਵਲੋਂ ਅਤਿ ਪਵਿਤ੍ਰਾਂ ਦਾ ਪਹਿਰਾ ਹੁੰਦਾ ਹੈ। ਤੁਸੀਂ ਵੇਖੋ ! ਜਿਥੇ ਪ੍ਰਕਾਸ਼ ਹੁੰਦਾ ਹੈ ਓਥੇ ਪ੍ਰਭਾਵ ਹੋਰ ਤਰ੍ਹਾਂ ਦਾ ਹੁੰਦਾ ਹੈ ਅਰ ਉਹ ਉੱਚਾ ਤੇ ਸੁੱਚਾ ਪ੍ਰਭਾਵ ਹੁੰਦਾ ਹੈ। ਉਹ ਪ੍ਰਭਾਵ ਆਤਮ ਮੰਡਲ ਦੇ ਉਨ੍ਹਾਂ ਮਹਾਨ ਜਜੋਤੀਆਂ ਦਾ ਹੈ ਜੋ ਸ੍ਰੀ ਗੁਰੂ ਗ੍ਰੰਥ ਪ੍ਰਕਾਸ਼ ਵਾਲੇ ਥਾਂ ਆਪਣਾ ਆਤਮ ਰਸ ਦਾ ਅਸਰ ਪਾਉਂਦੇ ਹਨ।......ਸੋ ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਥਾਪਨ ਹੁੰਦੇ ਹਨ ਓਥੇ ਆਤਮ ਮੰਡਲ ਦਾ ਉੱਚਾ ਸ਼ਾਂਤਿ ਤੇ ਇਕਾਗ੍ਰਤਾ ਦੇ ਰਸ ਵਾਲਾ ਪ੍ਰਭਾਵ ਹੁੰਦਾ ਹੈ, ਇਹ ਪ੍ਰਭਾਵ ਜਗਜਾਸੂ ਮਨਾਂ ਤੇ ਜੀਅ-ਦਾਨ ਦੀ ਰੌ ਨੂੰ ਤਾਜ਼ਿਆਂ ਰਖਣ, ਜਾਰੀ ਰਖਣ ਤੇ ਮਦਦ ਦੇਣ ਪਰ ਅਸਰ ਪਾਉਂਦਾ ਹੈ।"

*(ਬਾਬਾ ਨੌਧ ਸਿੰਘ-੧੯੨)*

ਸਾਡਾ ਵਿਸ਼ਵਾਸ ਹੈ ਕਿ ਕਲਗੀਧਰ ਪਾਤਸ਼ਾਹ ਜੀ ਨੇ ਆਪਣੇ ਜੋਤੀ ਜੋਤਿ ਸਮਾਉਣ ਵੇਲੇ ਅਕਾਲ ਪੁਰਖ ਦੇ ਧੁਰਾਂ ਦੇ ਗਿਆਨ ਨੂੰ, ਜੋ ਗੁਰੂ ਸਾਹਿਬਾਨ ਤਥਾ ਬਖਸ਼ੇ ਹੋਏ ਗੁਰਮੁਖਾਂ, ਮਹਾਂ ਪੁਰਖਾਂ, ਭਗਤਾਂ ਦੁਆਰਾ ਉਤਰਿਆ ਤੇ ਪੰਚਮ ਪਾਤਸ਼ਾਹ ਜੀ ਨੇ ਉਸ ਦੀ ਸੰਕਲਨਾ ਕੀਤੀ ਸੀ, ਉਸ ਨੂੰ ਆਪ ਨੇ ਸੰਪੂਰਣਤਾ ਬਖਸ਼ ਕੇ ਆਪਣੀ ਥਾਵੇਂ, ਗੁਰੂ ਨਾਨਕ ਦੇ ਤਖਤ ਤੇ ਜੁਗੋ ਜੁਗ ਲਈ ਗੁਰੂ ਥਾਪ ਕੇ ਸ਼ਖਸੀ ਗੁਰੂ ਦਾ ਸਿਲਸਿਲਾ ਖਤਮ ਕਰ ਦਿੱਤਾ। ਖਾਲਸੇ ਨੂੰ ਗੁਰੂ ਥਾਪਿਆ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ, ਤਾਂ ਕਿ ਦਸੋ ਪਾਤਸ਼ਾਹੀਆਂ ਦੇ ਇਸ ਪੂਜਜ ਗਿਆਨ ਸਰੂਪ ਦੀ ਰਾਹਨੁਮਾਈ ਹੇਠ ਖਾਲਸਾ ਸਤਿਗੁਰਾਂ ਦੇ ਬਖਸ਼ੇ ਆਦਰਸ਼ਾਂ ਤੇ ਟੁਰਦਾ ਰਹੇ। ਪੰਥ ਕਿਸ ਤਰ੍ਹਾਂ ਗੁਰੂ ਹੈ? ਇਸ ਪਰ ਸਤਿਕਾਰ ਯੋਗ ਭਾਈ ਸਾਹਿਬ ਜੀ ਫਰਮਾਉਂਦੇ ਹਨ:-

'ਪੰਥ ਗੁਰੂ ਹੈ ਪਰ ਗੁਰੂ ਦੇ ਨਾਲ। ਗੁਰੂ ਜੇ ਵਿਚ ਨਹੀਂ, ਤਾਂ 'ਗੁਰੂ ਪੰਥ' ਨਹੀਂ। ਜਿਵੇਂ ਜੰਞ ਲਾੜੇ ਦੇ ਨਾਲ ਜੰਞ ਹੈ ਜੇ ਲਾੜਾ ਹੈ ਹੀ ਨਹੀਂ ਤਾਂ ਕਿਸੇ ਜਨ ਸਮੂਹ, ਕਿਸੇ ਮਨੁਖਾਂ ਦੀ ਭੀੜ ਨੂੰ ਜੰਞ ਨਹੀਂ ਕਿਹਾ ਜਾ ਸਕਦਾ। ਸੰਗਤ ਦੀ ਵਡਿਆਈ ਦਾ ਅਸੂਲ ਸਤਿਗੁਰਾਂ ਦੇ ਘਰ ਵਿਚ ਆਦਿ ਤੋਂ ਹੈ; 'ਵਿਚਿ ਸੰਗਤ ਹਰਿ ਪ੍ਰਭੁ ਵਸੈ ਜੀਉ।' ਪਰ ਸੰਗਤ ਯਾ ਪੰਥ ਹੈ ਗੁਰੂ ਨਾਲ, ਸਿਖ ਹੈ ਗੁਰੂ ਕਰਕੇ, ਜੇ ਗੁਰੂ ਨਹੀਂ ਤਾਂ ਸਿਖ ਕਿਸ ਦਾ ਤੇ ਸੰਗਤ ਕਿਵੇਂ ਹੈ? ਇਸੇ ਕਰਕੇ ਜਦੋਂ ਗੁਰੂ ਜੀ ਨੇ ਖਾਲਸੇ ਨੂੰ ਗੁਰੂ ਥਾਪਿਆ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਥਾਪਿਆ ਕਿ ਗੁਰੂ ਸਣੇ ਖਾਲਸਾ ਗੁਰੂ ਹੈ। ਜਿਵੇਂ ਗੁਰੂ ਜੀ ਆਪਣੇ ਹੀਨ ਹਯਾਤ ਆਪਣੇ ਸਮੇਤ ਖ਼ਾਲਸਾ ਆਖਦੇ ਸਨ ਤੇ ਉਸ ਸੂਰੇ ਗੁਰੂ ਸਣੇ ਖਾਲਸਾ ਗੁਰੂ ਸੀ: ਤਿਵੇਂ ਹੁਣ ਸ੍ਰੀ ਗੁਰੂ ਗ੍ਰੰਥ ਸਣੇ ਖਾਲਸਾ ਗੁਰੂ ਹੈ।....ਇਸੇ

ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਿਰ ਤੇ ਥਾਪੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਮ ਸਿਮਰਨ ਸਿਖਾਲਦੇ ਹਨ, ਪ੍ਰੇਮ ਸਿਖਾਲਦੇ ਹਨ, ਸੱਚ ਦੀ ਪੈਰਵੀ ਸਿਖਾਲਦੇ ਹਨ ਤੇ ਇਨ੍ਹਾਂ ਦੀ ਰੌਸ਼ਨੀ ਵਿਚ ਤੁਰਦਾ ਪੰਥ ਗੁਰ ਆਦਰਸ਼ਾਂ ਪਰ ਠੀਕ ਟੁਰਦਾ ਹੈ। ਜੇ ਸਿਖ ਇਨ੍ਹਾਂ ਅਸੂਲਾਂ ਪਰ ਟੁਰਨ ਤਾਂ ਉਨ੍ਹਾ ਦੀ ਜਥੇਬੰਦੀ ਵਿਚ ਕਦੇ ਫੁੱਟ ਤੇ ਧੜੇਬੰਦੀ ਨਹੀਂ ਪੈ ਸਕਦੀ, ਉਹਨਾਂ ਵਿਚ ਗੁਰੂ ਆਪ ਵਰਤਦਾ ਹੈ।

*(ਸ੍ਰੀ ਕਲਗੀਧਰ ਚਮਤਕਾਰ, ਦਾਤਾ ਜੀ ਦਾਦੂ ਦੁਆਰੇ)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਆਪ ਦੇ ਹਿਰਦੇ ਦੀਆਂ ਡੂੰਘਾਈਆਂ ਵਿੱਚ ਕਿੰਨਾ ਅਥਾਹ ਸਤਿਕਾਰ ਤੇ ਪ੍ਰੇਮ ਸੀ? ਸ੍ਰੀ ਕਲਗੀਧਰ ਚਮਤਕਾਰ ਵਿੱਚੋਂ 'ਰਾਣਾ ਭਬੋਰ' ਦਾ, ਆਪ ਦਾ ਲਿਖਿਆ, ਪ੍ਰਸੰਗ ਪੜ੍ਹਿਆਂ ਇਸ ਦਾ ਕੁਝ ਅਨੁਮਾਨ ਹੋ ਸਕਦਾ ਹੈ। ਇਹ ਪ੍ਰਸੰਗ ਇਸ਼ਟ ਉਪਾਸਨਾ ਦਾ ਇਕ ਜੀਉਂਦਾ ਜਾਗਦਾ ਚਿੱਤ੍ਰ ਹੈ। ਰਾਣਾ ਸਹਜਧਾਰੀ ਸਿਖ ਹੈ, ਪਰ ਜ਼ਾਹਰ ਨਹੀਂ ਕਰਦਾ। ਸਮੇਂ ਦੀ ਨਾੜ ਨੂੰ ਪਛਾਣਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਆਪਣੇ ਗੁਪਤ ਤਹਿਖਾਨੇ ਵਿਚ ਕਰਦਾ ਤੇ ਦਿਲੀ ਉਪਾਸਨਾ ਛੁਪਕੇ ਰਾਤ ਨੂੰ, ਰਾਣੀ ਤੋਂ ਭੀ ਗੁਪਤ ਰਹਿਕੇ ਕਰਦਾ ਹੈ। ਰਾਣੀ, ਜੋ ਸਿਖ ਦੀ ਧੀ ਹੈ, ਨੂੰ ਰਾਣੇ ਦੇ ਰਾਤੀਂ ਚੁੱਪ ਚਾਪ ਕਿਤੇ ਛੁਪ ਜਾਣ ਦੀ ਸੂਹ ਪੈ ਜਾਂਦੀ ਤੇ ਹੈਰਾਨ ਹੋ ਭੇਤ ਲੱਭਣ ਦੇ ਮਗਰ ਲੱਗ ਜਾਂਦੀ ਹੈ। ਇਕ ਦਿਨ ਦਿਨੇ ਤਹਿਖਾਨਾ ਖੋਲ੍ਹਕੇ ਵੇਖ ਹੀ ਲੈਂਦੀ ਹੈ ਕਿ ਰਾਣਾ ਜਿਥੇ ਛੁੱਪਦਾ ਹੈ ਓਥੇ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਅਸਥਾਨ ਹੈ। ਬਹੁਤ ਖੁਸ਼ ਹੁੰਦੀ ਹੈ, ਅਦਬ ਵਿੱਚ ਫਰਸ਼ ਨੂੰ ਆਪਣੇ ਦੁਪੱਟੇ ਨਾਲ ਝਾੜਦੀ ਪੂੰਝਦੀ ਤੇ ਪ੍ਰਕਾਸ਼ ਕਰਕੇ ਪਾਠ ਕਰਦੀ ਤੇ ਇਹ ਜਾਣ ਕੇ ਕਿ ਪਤੀ ਦੇਵ ਗੁੱਝਾ ਸਿੱਖ ਹੈ ਅਕਹਿ ਸ਼ੁਕਰ ਵਿਚ ਭਰ ਜਾਂਦੀ ਹੈ ਤੇ ਇਸੇ ਰਸ ਰੰਗ ਰਤੀ, ਅਸੁਵਾਰਾਂ ਕੀਤੇ ਬਿਨਾਂ ਹੀ ਵਾਪਸ ਆ ਜਾਂਦੀ ਹੈ। ਅਗਲੀ ਰਾਤ ਰਾਣਾ ਪ੍ਰਕਾਸ਼ ਹੋਇਆ ਤੱਕ ਕੇ ਹੈਰਾਨ ਹੁੰਦਾ ਹੈ, ਪਰ ਕਾਲੀਨ ਤੋਂ ਰਾਣੀ ਦੇ ਦੁਪੱਟੇ ਨਾਲੋਂ ਝੜੀਆਂ ਮੋਤੀ-ਲੜੀਆਂ ਤੇ ਤਿੱਲੇ ਤਾਰਾਂ ਲੱਭ ਕੇ ਜਾਣ ਲੈਂਦਾ ਹੈ ਕਿ ਮੇਰਾ ਭੇਤ ਰਾਣੀ ਨੇ ਖੋਲ੍ਹ ਲਿਆ ਹੈ।

ਸਤਿਕਾਰ ਯੋਗ ਭਾਈ ਸਾਹਿਬ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਲਈ ਆਪਣੇ ਦਿਲ ਦੀ ਭਾਵਨਾ, ਦਿਲ ਦਾ ਪ੍ਰੇਮ, ਅਦਬ, ਭੈ ਤੇ ਸਤਿਕਾਰ ਰਾਣੇ ਦੇ ਲਫਜ਼ਾਂ ਵਿਚ ਏਥੇ ਬੜੇ ਗੂੜੇ ਕਿਨਾਏ ਨਾਲ ਪ੍ਰਗਟ ਕੀਤਾ ਹੈ। ਜਦ ਰਾਣੀ ਸੁਖਮਨੀ ਸਾਹਿਬ ਦਾ ਪਾਠ ਸਮਾਪਤ ਕਰ ਲੈਂਦੀ ਹੈ ਤਾਂ ਮੋਤੀਆਂ ਦੀ ਟੁੱਟੀ ਸਰੀ ਤੇ ਵਿਚੋਂ ਨਿਕਲੇ ਮੋਤੀ ਤੇ ਕੱਠੀਆਂ ਕੀਤੀਆਂ ਤਿੱਲੇ ਦੀਆਂ ਤਾਰਾਂ ਰਾਣੀ ਦੇ ਅੱਗੇ ਕਰਕੇ ਰਾਉ ਕਹਿੰਦਾ ਹੈ: "ਜਿਹੜੇ ਰਤਨਾਂ ਨੂੰ ਐਉਂ ਖਿਲਾਰ ਸੁੱਟਣ ਓਹ ਕੀਕੂੰ ਪੜ੍ਹ ਜਾਂਦੇ ਹਨ 'ਅਮੁਲੀਕ' ਲਾਲ ਏਹ ਰਤਨੁ'।। ਭਾਵ ਇਹ ਕਿ ਏਹਨਾਂ ਰਤਨਾਂ ਦੀ ਸਾਰ ਓਹ ਕੀ ਜਾਨਣ ਜਿਹੜੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਕੀਤਾ ਪ੍ਰਕਾਸ਼ ਹੀ ਛਡ ਕੇ ਟੁਰ ਆਉਂਦੇ ਹਨ ਤੇ ਸੇਵਾ ਸਤਿਕਾਰ ਹੀ ਭੁੱਲ ਜਾਂਦੇ ਹਨ।

ਸ੍ਰੀ ਮਾਨ ਭਾਈ ਸਾਹਿਬ ਜੀ ਦਾ ਜੀਵਨ ਇਨ੍ਹਾਂ ਹੀ ਭਾਵਾਂ ਭਰਪੂਰ ਦ੍ਰਿੜ ਸਿਦਕ ਤੇ ਭਰੋਸੇ ਵਾਲਾ ਸੀ, ਜੋ ਉਹਨਾਂ ਦੇ ਗੁਰ ਸਿਖੀ ਦੇ ਅਮਲੀ ਜੀਵਨ ਦੀਆਂ ਨਿੱਤ ਵਾਪਰਦੀਆਂ

ਘਟਨਾਵਾਂ ਤੋਂ ਪ੍ਰਦਿਪਤ ਹੋ ਜਾਂਦਾ ਸੀ, ਅੱਗੇ ਅਸੀਂ ਦੋ ਤ੍ਰੈ ਐਸੇ ਵਾਕਯਾਤ ਪੇਸ਼ ਕਰਦੇ ਹਾਂ।

ਆਪਣੇ ਜੀਵਨ ਦੇ ਆਖਰੀ ਸਾਲਾਂ ਵਿਚ ਆਪ ਡਾਕਟਰਾਂ ਦੀ ਸਲਾਹ ਅਨੁਸਾਰ ਸਿਆਲੇ ਦੀ ਰੁੱਤੇ ਬੰਬਈ ਚਲੇ ਜਾਇਆ ਕਰਦੇ ਸਨ। ਬੰਬਈ ਜਿਹੇ ਵਿਸ਼ਾਲ ਸ਼ਹਿਰ ਵਿਚ, ਭਾਵੇਂ ਰੋਜ਼ ਕਿਤੇ ਆਉਣਾ ਜਾਣਾ ਕੋਈ ਸੌਖੀ ਗਲ ਨਹੀਂ, ਫਿਰ ਬੀ ਰੋਜ਼ਾਨਾ ਮਿਲਣ ਗਿਲਣ ਵਾਲੇ ਸਜਣਾਂ ਮਿਤ੍ਰਾਂ ਦੀ ਏਥੇ ਬੀ ਕਮੀ ਨਹੀਂ ਸੀ ਤੇ ਸਭਨਾਂ ਲਈ ਮਿਲਣ ਗਿਲਣ ਦਾ ਵਕਤ ਸ਼ਾਮ ਦਾ ਨਿਯਤ ਕੀਤਾ ਹੋਇਆ ਸੀ। ਇਸ ਸਮੇਂ ਕੀਰਤਨ ਹੁੰਦਾ, ਕਥਾ ਵਾਰਤਾ ਹੁੰਦੀ, ਕੁਝ ਸਮਾਂ ਚੁਪ ਸਿਮਰਨ ਵਿਚ ਸਫਲ ਕੀਤਾ ਜਾਂਦਾ ਤੇ ਕਿਸੇ ਵੇਲੇ ਆਪ ਆਪਣੇ ਤਜਰਬਾ ਸ਼ੁਦਾ ਸਿਖਜਾ ਮਈ ਬਚਨ ਬੀ ਕਰਦੇ ਤੇ ਫਿਰ ਸਾਰੇ ਸਜਣ ਆਪੋ ਆਪਣੇ ਘਰਾਂ ਨੂੰ ਵਿਦਾ ਹੋ ਜਾਂਦੇ । ਇਕ ਦਿਨ ਇਕ ਸੱਜਣ, ਜਿਸ ਦੇ ਘਰ ਕੋਈ ਖੁਸ਼ੀ ਦਾ ਸਮਾਗਮ ਸੀ, ਬੂੰਦੀ ਦਾ ਥਾਲ ਇਸ ਸਮੇਂ ਲੈ ਆਇਆ ਕਿ ਜੁੜੀ ਸੰਗਤ ਵਿਚ ਵਰਤਾ ਦਿੱਤਾ ਜਾਏਗਾ। ਉਸ ਦਿਨ ਕੀਰਤਨ ਆਦਿ ਦਾ ਜਦ ਭੋਗ ਪੈ ਗਿਆ ਤੇ ਸੰਗਤ ਵਿਦਾ ਹੋਣ ਨੂੰ ਤਿਆਰ ਹੋਈ ਤਾਂ ਉਸ ਥਾਲ ਲਿਆਉਣ ਵਾਲੇ ਦੇ ਕਹਿਣ ਤੇ ਇਕ ਸਿੰਘ ਜੀ ਉਠੇ ਤੇ ਉਹ ਬੂੰਦੀ ਦਾ ਥਾਲ ਉਠਾ ਕੇ ਸਭ ਤੋਂ ਪਹਿਲੇ ਆਪ ਜੀ ਨੂੰ ਛਾਂਦਾ ਦੇਣ ਲਗੇ, ਤਾਂ ਆਪ ਨੇ ਪੁੱਛਿਆ ਇਹ ਕੀਹ ਹੈ? ਉਹਨਾਂ ਦੱਸਿਆ: ਬੂੰਦੀ ਪ੍ਰਸ਼ਾਦ ਹੈ। ਆਪ ਨੇ ਪੁੱਛਿਆ: ਪ੍ਰਸ਼ਾਦ ਕਿਸ ਤਰ੍ਹਾਂ? ੀ ਜਾਗਤ ਜੋਤ ਸਤਿਗੁਰੂ ਜੀ ਦੇ ਹਜ਼ੂਰ ਅਰਦਾਸਾ ਸੋਧ ਕੇ ਭੋਗ ਲਗਾ ਕੇ ਲਿਆਂਦਾ ਗਿਆ ਹੈ ਤੇ ਇਹ ਗੁਰੂ ਕਾ ਪ੍ਰਸ਼ਾਦ ਹੈ? ਉਨ੍ਹਾਂ ਨੇ ਉੱਤਰ ਦਿੱਤਾ: ਇਉਂ ਤਾਂ ਨਹੀਂ ਕੀਤਾ ਗਿਆ, ਤਾਂ ਫੁਰਮਾਉਣ ਲਗੇ: ਤਾਂ ਫਿਰ ਇਹ 'ਪ੍ਰਸ਼ਾਦ' ਨਹੀਂ ਇਹ 'ਮਠਿਆਈ' ਹੈ। ਉਸੇ ਵੇਲੇ ਉਹ ਥਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਰੱਖ ਕੇ ਅਰਦਾਸਾ ਸੋਧਿਆ ਗਿਆ ਤੇ ਫੇਰ ਗੁਰੂ ਕਾ ਪ੍ਰਸ਼ਾਦਿ ਸੰਗਤ ਵਿਚ ਵਰਤਾਇਆ ਗਿਆ।

ਇਸੇ ਤਰ੍ਹਾਂ ਦਾ ਬੰਬਈ ਦਾ ਹੀ ਇਕ ਹੋਰ ਵਾਕਿਆ ਹੈ ਕਿ ਇਕ ਸਾਲ ਜਦ ਆਪ ਮਾਰਚ ਦੇ ਮਹੀਨੇ ਬੰਬਈ ਤੋਂ ਪੰਜਾਬ ਨੂੰ ਆਉਣ ਲਗੇ ਤਾਂ ਆਪ ਦੇ ਟੁਰਨ ਵੇਲੇ ਪਿਆਰ ਵਾਲੇ ਸੱਜਣ ਚੋਖੀ ਗਿਣਤੀ ਵਿਚ ਇਕੱਤ੍ਰ ਹੋ ਗਏ। ਘਰ ਵਾਲੇ, ਜਿਨ੍ਹਾਂ ਦੇ ਪਾਸ ਆਪ ਠਹਿਰੇ ਹੋਏ ਸਨ, ਓਹ ਇਕ ਥਾਲ ਬਦਾਮਾਂ ਦਾ ਲੈ ਆਏ ਤੇ ਕਿਹਾ ਕਿ ਆਪ ਇਸ ਵਿਚੋਂ ਪ੍ਰਸ਼ਾਦ ਅਪਣੀ ਹੱਥੀ ਸਾਰੇ ਸੱਜਣਾਂ ਨੂੰ ਦਿਓ। ਆਪ ਨੇ ਕਿਹਾ ਅਸੀਂ ਸਭੇ ਗੁਰੂ ਕੇ ਸਿਖ ਹਾਂ, ਤੇ ਗੁਰੂ ਕਾ ਪ੍ਰਸ਼ਾਦ ਲੈਣ ਵਾਲੇ ਹਾਂ ਕਿਸੇ ਸਿਖ ਦਾ ਨਹੀਂ, ਪ੍ਰਸ਼ਾਦ ਕੇਵਲ ਗੁਰੂ ਜੀ ਦੀ ਬਖਸ਼ਿਸ਼ ਹੁੰਦੀ ਹੈ, ਸਿਖ ਦਾ ਦਿੱਤਾ ਨਹੀਂ। ਓਸੇ ਵੇਲੇ ਓਹ ਥਾਲ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਕਮਰੇ ਵਿਚ ਲਿਜਾ ਕੇ ਅਰਦਾਸਾ ਸੋਧਿਆ ਗਿਆ, ਸਤਿਗੁਰਾਂ ਨੂੰ ਅਰਪਿਆ ਗਿਆ, ਤੇ ਹਾਜ਼ਰਾ ਹਜ਼ੂਰ ਸਤਿਗੁਰ ਦਾ ਪ੍ਰਸ਼ਾਦ ਫਿਰ ਆਪ ਨੇ ਬੀ ਲਿਆ ਤੇ ਸਾਰੇ ਸੱਜਣਾਂ ਵਿਚ ਬੀ ਵਰਤਿਆ।

ਆਜ਼ਾਦ ਪੰਜਾਬ ਦੀ ਪੰਜਾਬ ਯੂਨੀਵਰਸਿਟੀ ਦੀ ਪਹਿਲੀ ਕਾਨਵੋਕੇਸ਼ਨ ਵੇਲੇ ਯੂਨੀਵਰਸਿਟੀ ਵਲੋਂ ਆਪ ਨੂੰ ਡਾਕਟਰ ਆਫ ਓਰੀਐਂਟਲ ਲਰਨਿੰਗ ਦੀ ਸਨਮਾਨੀ ਡਿਗਰੀ

ਤੇ ਫੇਰ ਭਾਰਤ ਸਰਕਾਰ ਵਲੋਂ ਪਦਮ ਭੂਸ਼ਨ ਦਾ ਸਨਮਾਨ ਆਏ। ਆਪ ਲੈਣ ਨਹੀਂ ਗਏ ਕਿਉਂਕਿ ਆਪ ਜਗਤ ਸਨਮਾਨਾਂ ਦੇ ਇੱਛਕ ਨਹੀਂ ਸਨ, ਆਪ ਨੇ ਝੋਲੀ ਕੇਵਲ ਸਤਿਗੁਰ ਦੇ ਦਰਬਾਰ ਹੀ ਅੱਡੀ ਹੋਈ ਸੀ ਤੇ ਹੋਰ ਕਿਸੇ ਅੱਗੇ ਨਹੀਂ। ਦਾਤੇ ਸਤਿਗੁਰ ਨੇ ਬੀ ਕੋਈ ਐਸੀ ਖੇਲ ਵਰਤਾਈ ਕਿ ਸਰੀਰ ਆਪ ਦਾ ਇਨ੍ਹਾਂ ਮੌਕਿਆਂ ਤੇ ਸੁਆਸਥ ਨਹੀਂ ਸੀ ਤੇ ਆਪ ਨੇ ਇਨ੍ਹਾ ਮੌਕਿਆਂ ਤੇ ਲਿਖ ਦਿੱਤਾ ਕਿ ਸਿਹਤ ਦੇ ਕਾਰਨ ਮੈਂ ਨਹੀਂ ਆ ਸਕਾਂਗਾ। ਪਰ ਏਹ ਸਨਮਾਨ ਆਪ ਦੇ ਗ੍ਰਿਹ ਆ ਹਾਜ਼ਰ ਹੋਏ। ਆਏ ਤਾਂ ਓਹ ਬੀ ਗੁਰੂ ਮਹਾਰਾਜ ਜੀ ਦੇ ਹਜ਼ੂਰ ਹਾਜ਼ਰ ਕੀਤੇ ਗਏ, ਅਰਦਾਸੇ ਸੋਧੇ ਕਿ ਹੇ ਦਾਤਾਰ ਜੇ ਆਪ ਨੂੰ ਏਹੋ ਕੁਝ ਹੀ ਭਾਉਂਦਾ ਹੈ ਤਾਂ ਆਪ ਦੀ ਚਰਨ ਧੂੜੀ ਨਾਲ ਪਾਵਨ ਹੋ ਕੇ ਆਪ ਦਾ ਪ੍ਰਸ਼ਾਦ ਮਿਲੇ, ਆਪ ਦੇ ਦਰ ਦੀ ਖਾਕ ਜਗਤ ਦੇ ਸਭ ਸਨਮਾਨਾਂ, ਇੱਜਤਾਂ ਤੇ ਮਾਣਾਂ ਤੋਂ ਸਰਵੋਤਮ ਹੈ।

—o—

## ਸ੍ਰੀ ਦਰਬਾਰ ਸਾਹਿਬ ਲਈ

## ਡੂੰਘੀ ਦਿਲੀ—ਭਾਵਨਾ

ਸ੍ਰੀ ਹਰਿਮੰਦਰ ਸਾਹਿਬ (ਦਰਬਾਰ ਸਾਹਿਬ) ਅੰਮ੍ਰਿਤਸਰ ਉਹ ਪਾਵਨ ਅਸਥਾਨ ਹੈ ਜਿੱਥੇ ਰਿਧੀਆਂ ਸਿਧੀਆਂ ਵਸਦੀਆਂ ਹਨ, ਜਿੱਥੋਂ ਦੀ ਚਰਨ ਧੂੜ ਅਕਸੀਰ ਹੈ, ਜਿਥੋਂ ਦੀ ਝਾੜੂ ਬਰਦਾਰੀ ਨੀਚਾਂ ਨੂੰ ਉਚ, ਕੰਗਲਿਆਂ ਨੂੰ ਅਮੀਰ ਤੇ ਰੰਕਾਂ ਨੂੰ ਰਾਉ ਬਨਾਉਣ ਨੂੰ ਸਮਰੱਥ ਹੈ। ਸ੍ਰੀ ਅੰਮ੍ਰਿਤ ਸਰੋਵਰ ਦਾ ਅੰਮ੍ਰਿਤ ਕਾਗਾਂ ਨੂੰ ਹੰਸ ਤੇ ਕੁਸ਼ਟੀਆਂ ਦੇ ਕਸ਼ਟ ਕੱਟਣ ਵਾਲਾ ਹੈ, ਦੁਨੀਆਂ ਦੇ ਤਖਤੇ ਤੇ ਏਹ ਬਰਕਤਾਂ ਕੇਵਲ ਏਥੇ ਹੀ ਵੱਸਦੀਆਂ ਹਨ ਤੇ ਸ਼ਰਧਾ ਵਾਲੇ ਇਨ੍ਹਾਂ ਤੋਂ ਸਦਾ ਫੈਜ਼ਯਾਬ ਹੁੰਦੇ ਰਹੇ ਤੇ ਹੁੰਦੇ ਰਹਿਣਗੇ।

ਏਥੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਵਿਤ੍ਰ ਚਰਨ ਕਵਲ ਪਏ, ਤੀਸਰੇ ਤੇ ਚਉਥੇ ਪਾਤਸ਼ਾਹ ਜੀ ਨੇ ਸੁਹਣੀਆਂ ਘਾਲਾਂ ਕੀਤੀਆਂ, ਸਰੋਵਰ ਦੀ ਖੁਦਾਈ ਕੀਤੀ, ਪੰਚਮ ਪਾਤਸ਼ਾਹ ਜੀ ਨੇ ਇਸ ਦੀ ਪਵਿਤ੍ਰ ਸੇਵਾ ਨੂੰ ਸਿਰੇ ਚੜ੍ਹਾਇਆ, ਮੰਦਰ ਰਚਿਆ, ਨਗਰੀ ਵਸਾਈ ਤੇ ਫੇਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਆਦਿ ਬੀੜ ਰਚਕੇ ਇਥੇ ਸਥਾਪਨ ਕੀਤੀ ਦੈਵੀ ਕੀਰਤਨ ਦਾ ਕੇਂਦ੍ਰ ਬੱਧਾ ਤੇ ਗੈਬੀ ਦੁਨੀਆਂ ਦਾ ਇਕ ਅਲੌਕਿਕ ਮੰਦਰ ਥਾਪਿਆ। ਛੇਵੇਂ ਪਾਤਸ਼ਾਹ ਜੀ ਨੇ ਅਕਾਲ ਬੁੰਗਾ ਰਚਕੇ ਇਸ ਪਾਵਨ ਅਸਥਾਨ ਨੂੰ ਮਾਨੋਂ ਮੀਰੀ ਪੀਰੀ ਦੇ ਦੋਹਾਂ ਰੰਗਾਂ ਵਿਚ ਭੂਸ਼ਿਤ ਕਰ ਦਿੱਤਾ। ਨੌਂਵੇਂ ਪਾਤਸ਼ਾਹ ਜੀ ਨੇ ਬੀ ਇਸ ਪਾਵਨ ਧਾਮ ਦੀ ਯਾਤ੍ਰਾ ਕੀਤੀ। ਕਲਗੀਧਰ ਪਾਤਸ਼ਾਹ ਜੀ ਦੇ ਸਮੇਂ ਦੇ ਪਿਛੋਂ ਹਜ਼ਾਰਾਂ ਗੁਰਮੁਖ ਗੁਰੂ ਪਿਆਰੇ ਪੰਥ ਦੇ ਰਤਨ ਇਥੇ ਸ਼ਹੀਦ ਹੋਏ। ਵਿਦ੍ਰੋਹੀਆਂ ਨੇ ਇਸ ਦੀ ਪਾਵਨਤਾ ਨੂੰ ਮੈਲਿਆਂ ਕਰਨ ਦੇ ਯਤਨ ਕੀਤੇ ਪਰ ਸਿਖ ਸ਼ਹੀਦਾਂ ਨੇ ਇਸ ਧਰਮ ਮੰਦਰ ਦੀ ਉਹ ਮੈਲ ਆਪਣੇ ਖੂਨ ਨਾਲ ਧੋਤੀ ਤੇ ਪਾਵਨ ਰਖਣ ਦੀ ਸੇਵਾ ਸਭ ਕੁਝ ਵਾਰਕੇ ਕੀਤੀ। ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਰਾਜ ਸਾਜ ਸਮੇਂ ਇਸ ਮੰਦਰ ਤੇ ਸਰੋਵਰ ਦੀ ਸੇਵਾ ਸੰਗ ਸੁਫੈਦ ਤੇ ਸੁਵਰਨ ਨਾਲ ਕਰਦਿਆਂ ਇਸ ਸੇਵਾ ਨੂੰ ਆਪਣੇ

ਧੰਨ ਭਾਗ ਸਮਝੇ। ਇਸ ਅੰਮ੍ਰਿਤ ਦੇ ਚਸ਼ਮੇ ਤੇ ਗੁਰਮੁਖ ਹੰਸਾਂ ਦੇ ਮੰਡਲ ਸਜਦੇ ਰਹੇ, ਮੋਤੀਆਂ ਦੀ ਚੋਗ ਚੁਗਦੇ ਰਹੇ ਤੇ ਕਾਗਾਂ ਨੂੰ ਹੰਸ ਬਣਾਉਂਦੇ ਰਹੇ। ਇਸ ਪਾਵਨ ਸੱਚਖੰਡ ਭੂਮੀ ਦੀ ਮਹਾਨ ਸ਼ਕਤੀ ਦੀ ਮਹਿਕ ਪਿਛੇ ਸਦਾ ਰਹੀ ਹੈ ਤੇ ਅਗੋਂ ਸਦਾ ਰਹੇਗੀ, ਕਿਉਂਕਿ ਪੂਜਨੀਕ ਗੁਰੂ ਵਜਕਤੀਆਂ ਤੇ ਅਨੇਕ ਗੁਰਮੁਖ ਵਿਅਕਤੀਆ ਨੇ ਇਸ ਪਾਵਨ ਕੇਂਦਰ ਨੂੰ ਕੋਈ ਐਸੀ ਅਗੰਮੀ ਤੇ ਅਗਾਧ ਰੰਗਣ ਚਾੜ੍ਹੀ ਹੈ ਕਿ ਜੋ ਕਿਸੇ ਵੇਲੇ ਬੀ ਖਤਮ ਨਹੀਂ ਹੋ ਸਕਦੀ।

ਸਤਿਕਾਰ ਯੋਗ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦਾ ਜਨਮ ਇਸੇ ਗੁਰੂ ਨਗਰੀ ਵਿਚ ੫-੧੨-੧੮੭੨ ਈ: ਨੂੰ ਹੋਇਆ। ਇਸੇ ਧਰਮ ਮੰਦਰ ਦੀ ਚਰਨ ਧੂੜ ਵਿਚ ਬਚਪਨ ਤੋਂ ਲੈ ਕੇ ਅੰਤ ਤਕ ਆਤਮਕ ਰਸ ਮਾਣੇ, ਦਿਲੀ ਸ਼ਰਧਾ ਦੇ ਭਾਵ ਆਪਦੇ ਪੂਜਜ ਪ੍ਰੀਤਮ ਸਤਿਗੁਰਾਂ ਦੇ ਹਜ਼ੂਰ ਪੇਸ਼ ਕੀਤੇ, ਹਰੀ ਰਸ ਦੀਆਂ ਟੋਟਾਂ ਵਲੋਂ ਮਖਮੂਰੀਆਂ ਪ੍ਰਾਪਤ ਕੀਤੀਆਂ ਤੇ ਸਦਾ ਦੈਵੀ ਰੰਗਾਂ ਦੇ ਰਸ ਮਾਣੇ। ਹਾਂ, ਆਪ ਦੇ ਹਿਰਦੇ ਵਿਚ ਇਸ ਪਾਵਨ ਮੰਦਰ ਲਈ ਅਗਾਧ ਪ੍ਰੇਮ ਭਰੀ ਸ਼ਰਧਾ ਸੀ। ਆਪ ਸ੍ਰੀ ਗੁਰੂ ਰਾਮਦਾਸ, ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੂੰ ਇਥੇ ਸਦਾ ਵੱਸ ਰਹੇ, ਆਤਮਕ ਛੋਹਾਂ ਬਖਸ਼ ਰਹੇ ਅਨੁਭਵ ਕੀਤਾ ਕਰਦੇ ਸਨ, ਤੇ ਹਾਂ, ਇਸ ਮੰਦਰ ਨੂੰ ਆਪ ਸੰਸਾਰ ਦਾ ਮੰਦਰ ਨਹੀਂ, ਪਰ ਅਰਸ਼ਾਂ ਤੋਂ ਉਤਰਿਆ ਮੰਦਰ ਮੰਨਦੇ ਸਨ। ਇਸ ਪਾਵਨ ਮੰਦਰ ਬਾਰੇ ਜਦ ਕਦੀ ਬੀ ਆਪਦਾ ਜ਼ਿਕਰ ਕਿਸੇ ਨਾਲ ਹੋਇਆ ਆਪਦੀ ਸ਼ਰਧਾ ਡੁੱਲ੍ਹ ਡੁੱਲ੍ਹ ਪੈਂਦੀ ਰਹੀ, ਅੱਗੇ ਇਸੇ ਧਰਮ ਮੰਦਰ ਸੰਬੰਧੀ ਅਸੀਂ ਉਨ੍ਹਾਂ ਦੇ ਕਹੇ ਕੁੱਝ ਬਚਨ ਯਾਦ ਕਰਨ ਦਾ ਯਤਨ ਕਰਦੇ ਹਾਂ।

ਸੰਨ ੧੯੩੯ ਦੀ ਗੱਲ ਹੈ ਕਿ ਸ੍ਰੀ ਦਰਬਾਰ ਸਾਹਿਬ ਹਰੀ-ਮੰਦਰ ਵਿੱਚ ਕੀਰਤਨ ਕਰਨ ਵਾਲੇ ਇਕ ਨੌਜਵਾਨ ਰਸੀਲੇ ਰਾਗੀ ਸਿੰਘ ਆਪ ਨੂੰ ਮਿਲਣ ਆਏ, ਮਾਮਲਾ ਉਹ ਕੁਝ ਐਸਾ ਲੈ ਕੇ ਆਏ ਸਨ ਜਿਸ ਤੋਂ ਸਹੀ ਹੁੰਦਾ ਸੀ ਕਿ ਓਹ ਕੁਝ ਸੇਵਾ ਤੋਂ ਮਾਨੋ ਉਦਾਸ ਹਨ, ਗੱਲ ਛਿੜ ਪਈ ਸੀ ਹਰਿਮੰਦਰ ਸਾਹਿਬ ਦੀ, ਤੇ ਇਸ ਮੰਦਰ ਵਿੱਚ ਕੀਰਤਨ ਦੀ ਸੇਵਾ ਦੀ ਤਾਂ ਉਸ ਨੂੰ ਮੁੜ ਇਸ ਸੇਵਾ ਦੀ ਸੁਭਾਗਤਾ ਵਿੱਚ ਜਗਾਉਣ ਲਈ ਆਪ ਕਹਿਣ ਲੱਗੇ:

ਵਾਹਿਗੁਰੂ ਦੀ ਮਿਹਰ ਹੈ ਤੁਸਾਂ ਨੂੰ ਸ੍ਰੀ ਹਰਿਮੰਦਰ ਸਾਹਿਬ ਥਾਂ ਮਿਲੀ ਹੈ, ਕੀਰਤਨ ਕਰਨ ਲਈ, ਕਿੰਨਾ ਮਾਣ ਹੋਣਾ ਚਾਹੀਦਾ ਹੈ ਤੁਸਾਂ ਨੂੰ ਇਸ ਉੱਚ ਸੇਵਾ ਦਾ। ਇਹ ਮੰਦਰ ਅਸਾਂ ਕੰਗਲਿਆਂ ਕੂਕਰਾਂ ਲਈ ਸਾਡੇ ਅਰਸ਼ਾਂ ਦੇ ਸਾਂਈਂ ਸ੍ਰੀ ਗੁਰੂ ਰਾਮਦਾਸ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਐਸਾ ਸਾਜਿਆ ਹੈ ਕਿ ਜਿਸ ਦੀ ਮਿਸਾਲ ਦੁਨੀਆਂ ਦੇ ਤਖਤੇ ਤੇ ਨਹੀਂ ਹੈ, ਪਰ ਸ਼ੋਕ ਹੈ ਕਿ ਸਾਨੂੰ ਇਸਦੀ ਕਦਰ ਨਹੀਂ। ਇਹ ਮੈਂ ਸਿਖ ਹੋਣ ਦੀ ਹੈਸੀਅਤ ਵਿਚ ਇਕ ਸਿਖ ਧਰਮ ਮੰਦਰ ਦੀ ਮਹਿਮਾ ਨਹੀਂ ਕਰ ਰਿਹਾ, ਮੈਂ ਖੁਦ ਗੈਰ ਮਜ਼ਹਬਾਂ ਦੇ ਲੋਕ ਡਿੱਠੇ ਹਨ ਜੋ ਇਸ ਦੀ ਅਲੂਹੀਅਤ ਤੇ ਦੈਵੀ ਸ਼ਕਤੀ ਦੇ ਕਾਇਲ ਹੋਏ। ਜੋ ਭੀ ਅਭਜਾਸੀ ਪੁਰਸ਼ ਏਥੇ ਆਏ, ਭਾਵੇਂ ਓਹ ਕਿਸੇ ਮਜ਼ਹਬ ਯਾ ਵਿਸ਼ਵਾਸ ਵਾਲੇ ਸਨ, ਓਹ ਮੋਹਿਤ ਤੇ ਆਸ਼ਕ ਹੋ ਹੋ ਗਏ। ਕਾਰਨ ਇਹ ਹੈ ਕਿ ਇਹ

ਤਾਂ ਇਸ ਪਾਵਨ ਹਰੀਮੰਦਰ ਦਾ ਨਮੂਨਾ ਐਸਾ ਸੁੰਦਰ ਤੇ ਪ੍ਰਭਾਵਸ਼ਾਲੀ ਹੈ ਕਿ ਦਰਸ਼ਨ ਕਰਦਿਆਂ ਹੀ ਚਿਤ ਵਿਸਮਾਦ ਦੀ ਛੁਹ ਲੈ ਲੈਂਦਾ ਹੈ, ਦੂਜੇ ਏਥੇ ਸ਼ਬਦ ਨੂੰ ਆਪ ਕੋਈ ਐਸਾ ਚੱਕ੍ਰ ਦੇ ਗਏ ਹਨ ਕਿ ਸਦੀਆਂ ਬੀਤ ਜਾਣ ਤੇ ਬੀ ਉਹ ਕਰੈਂਟ (Current) ਅਜੇ ਓਸੇ ਤਰ੍ਹਾਂ ਖਿੱਚ ਰਹੀ ਤੇ ਵਾਯੂ ਮੰਡਲ ਰਸ ਸੁਆਦ ਦੀਆਂ ਛਹਿਬਰਾਂ ਲਾ ਰਿਹਾ ਹੈ। ਪਤਾ ਨਹੀਂ ਉਸ ਦੈਵੀ ਇੰਜਨੀਅਰ ਮੇਰੇ ਸਤਿਗੁਰੂ ਦੇ ਹਿਰਦੇ ਵਿੱਚ ਕਿੰਨਾ ਕਮਾਲ ਸੀ ਤੇ ਕਿੰਨੀਆਂ ਦੈਵੀ ਅਮਰ ਵਿਉਂਤਾਂ ਸਨ ਕਿ ਇਹ ਰਸ ਫੁਹਾਰ ਸਦੀਆਂ ਤੋਂ ਇਥੇ ਅਟੱਲ ਵਸ ਰਹੀ ਹੈ।

ਪਹਿਲੋਂ ਕੀਰਤਨ ਸਤਿਸੰਗ ਸਤਿਗੁਰੂ ਜੀ ਦੇ ਮਹਿਲਾਂ ਵਿੱਚ ਹੋਇਆ ਕਰਦੇ ਸਨ, ਪਰ ਫਿਰ ਆਪ ਨੇ ਮਹਿਲਾਂ ਤੋਂ ਲਗ ਪਗ ਇਕ ਮੀਲ ਦੀ ਦੂਰੀ ਤੇ, ਇਹ ਉਜਾੜ ਜੇਹੀ ਥਾਂ ਵਿੱਚ, ਜੋ ਗੁਰੂ ਨਾਨਕ ਦੇਵ ਜੀ ਦੇ ਪਾਵਨ ਚਰਨਾਂ ਨਾਲ ਕਦੇ ਪਵਿਤ੍ਰ ਹੋ ਚੁਕੀ ਸੀ, ਮੰਦਰ ਬਣਾਇਆ ਤੇ ਐਸਾ ਬਣਾਇਆ ਕਿ ਇਸ ਵਿੱਚ ਆਪਣੀ ਰਚਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਸਥਾਪਨ ਕਰਕੇ ਆਪ ਚੌਰ ਕਰਦੇ ਤੇ ਪਰਮ ਸਤਿਕਾਰ ਭੇਟਾ ਕਰਦੇ ਰਹੇ। ਇਹ ਮਾਨੋਂ ਮੂਰਤੀ ਪੂਜਾ ਨੂੰ ਛੁਡਵਾਕੇ ਸ਼ਬਦ ਨੂੰ ਪਿਆਰਨ, ਸਿਮਰਨ ਤੇ ਪੂਜਣ ਦਾ ਵੱਲ ਸਿਖਾਉਣ ਵਾਲਾ ਮੰਦਰ ਸਾਜਿਆ। ਉਸ ਦਾਤੇ ਦੇ ਇਸ ਸੁਹਣੇ ਮੰਦਰ ਵਿੱਚ ਓਥੇ ਹੀ ਰਾਜਾ ਬੈਠਦਾ ਹੈ ਓਥੇ ਹੀ ਰੰਕ; ਓਥੇ ਹੀ ਪਵਿਤ੍ਰ ਆਤਮਾ ਗੁਰਮੁਖ ਬੈਠਦੇ ਹਨ, ਓਥੇ ਹੀ ਮੇਰੇ ਵਰਗੇ ਪਾਪੀ ਬੈਠਦੇ ਹਨ; ਸਭ ਕਿਸੇ ਨੂੰ ਸਮਸਰ ਬੈਠਣ ਦਾ ਹੱਕ ਹੈ। ਕਿੰਨਾ ਫਖਰ ਹੋਣਾ ਚਾਹੀਦਾ ਹੈ ਸਾਨੂੰ ਜਗਤ ਵਿੱਚ ਅਨੋਖੇ ਤੇ ਅਨੂਪਮ ਆਪਣੇ ਇਸ ਪੂਜਜ ਧਰਮ ਮੰਦਰ ਪਰ।

ਭਾਈ ਸਾਹਿਬ ਜੀ ਨੇ ਫਿਰ ਕੁਝ ਗੈਰ ਮਜ਼ਹਬਾਂ ਦੇ ਹੋ ਚੁਕੇ ਅਭ੍ਯਾਸੀ ਪੁਰਸ਼ਾਂ ਦੇ ਸ੍ਰੀ ਹਰਿਮੰਦਰ ਦੇ ਆਸ਼ਕ ਹੋਣ ਦੇ ਸਮਾਚਾਰ ਸੁਣਾਏ। ਕਿਹਾ: ਇਕ ਮੋਨੀ ਮੁਸਲਮਾਨ ਫਕੀਰ ਹੋ ਗੁਜਰੇ ਹਨ, ਚੰਗੇ ਘਾਲੀ ਤੇ ਕਰਨੀ ਵਾਲੇ ਸਨ। ਓਹ ਹਮੇਸ਼ਾਂ ਸ੍ਰੀ ਦਰਬਾਰ ਸਾਹਿਬ ਪਏ ਰਹਿੰਦੇ ਸਨ। ਮੈਨੂੰ ਸਾਧਾਂ ਸੰਤਾਂ ਤੇ ਘਾਲੀ ਪੁਰਸ਼ਾਂ ਨਾਲ ਮਿਲਣ ਦਾ ਸ਼ੌਕ ਸੀ, ਇਸ ਲਈ ਉਹ ਮੇਰੇ ਬੀ ਵਾਕਫ ਸਨ। ਮੈਨੂੰ ਪਿਆਰ ਬੀ ਬੜਾ ਕਰਦੇ ਸਨ। ਕਾਲੇ ਜਿਹੇ ਭੂਰੇ ਦੀ ਸਦਾ ਬੁੱਕਲ ਮਾਰੀ ਰੱਖਦੇ ਤੇ ਗੱਲਾਂ ਇਸ਼ਾਰਿਆਂ ਨਾਲ ਕੀਤਾ ਕਰਦੇ ਸਨ, ਬੋਲਦੇ ਉੱਕਾ ਨਹੀਂ ਸਨ। ਮੈਂ ਜਦ ਕਦੀ ਕਿਸੇ ਗੱਲੇ ਉਦਾਸ ਹੋਵਾਂ ਤਾਂ ਮੇਰੀ ਉਦਾਸੀ ਨੂੰ ਘੰਟਾ ਦੋ ਘੰਟੇ ਬੀ ਨਹੀਂ ਸਨ ਬੀਤਦੇ ਕਿ ਓਹ ਘਰ ਆ ਜਾਂਦੇ। ਕੁਰਸੀ ਪੇਸ਼ ਹੁੰਦੀ, ਪਰ ਨਾ ਬੈਠਦੇ, ਮੇਰੀਆਂ ਬਾਹਾਂ ਪਰ ਉਂਗਲਾਂ ਨਾਲ ਕੁਝ ਐਸਾ ਕਰਦੇ ਜਿਵੇਂ ਕੋਈ ਚੀਜ਼ ਉਪਰ ਨੂੰ ਉਡਾ ਰਹੇ ਹਨ। ਕੁਝ ਚਿਰ ਬਾਦ ਮੇਰੀ ਤਬੀਅਤ ਸਾਫ ਹੋ ਜਾਂਦੀ ਤਾਂ ਚਲੇ ਜਾਂਦੇ। ਫਿਰ ਜੇ ਪੁੱਛੋ ਕਿ ਪ੍ਰਸ਼ਾਦ ਛਕਿਆ ਹੈ? ਤਾਂ ਸਿਰ ਹਿਲਾਕੇ ਹਾਂ ਯਾ ਨਾਂਹ ਕਰ ਦਿੰਦੇ। ਜੇ ਨਾ ਛਕਿਆ ਹੁੰਦਾ ਤਾਂ ਜੇ ਤੁਸੀਂ ਬੁੱਕ ਭਰਕੇ ਮੋਹਰਾਂ ਰੁਪੱਯਾ ਪੈਸਿਆਂ ਦਾ ਅੱਗੇ ਕਰ ਦਿਓ ਤਾਂ ਵਿਚੋਂ ਸਿਰਫ ਉਤਨੇ ਪੈਸੇ ਚੁਕਦੇ ਜਿੰਨੇ ਉਸ ਵੇਲੇ ਫੁਲਕੇ ਖਾਣੇ ਹੁੰਦੇ। ਪੈਸੇ ਪੈਸੇ ਫੁਲਕਾ ਤਦੋਂ ਹੁੰਦਾ ਸੀ ਤੇ ਨਿਰਲੋਭ ਸਨ। ਪ੍ਰਸ਼ਾਦ ਕਿਸੇ ਦੁਕਾਨ ਤੋਂ ਛਕਣਾ ਤੇ ਫੇਰ ਗੁਰੂ ਰਾਮਦਾਸ ਜੀ ਦਾ ਦਰ ਜਾ ਮੱਲਣਾ। ਅਨੇਕ

ਖਿੜ ਗਈ, ਆਪਣਾ ਅਭਯਾਸ, ਜੋ ਕਿਸੇ ਮੈਲ ਦੇ ਕਾਰਨ ਬੱਝ ਵਿੱਚ ਸੀ, ਖੁੱਲ੍ਹ ਗਿਆ। ਇਹ ਅਚਾਨਕ ਤਬਦੀਲੀ ਤੱਕ ਕੇ ਉਹਨਾਂ ਦਾ ਚਿੱਤ ਚੱਕ੍ਰਿਤ ਰਹਿ ਗਿਆ, ਪਰ ਚਿਤ ਵਿੱਚ ਖੁਤਖੁਤੀ ਲਗ ਗਈ ਕਿ ਕੀ ਇਹ ਇਸ ਜਗ੍ਹਾ ਦੀ ਸਤਯਾ ਹੈ ਯਾ ਕਿ ਐਵੇਂ ਅਚਾਨਕ ਆਪਣੇ ਆਪ ਹੀ ਇਹ ਮੋਰੇ ਤੇ ਘਟਨਾ ਵਾਪਰ ਗਈ ਹੈ। ਆਦਮੀ ਸਿਆਣਾ ਸੀ ਉਸ ਨੇ ਫਿਰ ਪਰਤਾਵਿਆਂ ਲਈ ਕਈ ਵਾਰ ਉਚੇਚੇ ਤਜਰਬੇ ਕੀਤੇ। ਦੁਖ ਉਦਾਸੀ ਵੇਲੇ ਸ੍ਰੀ ਦਰਬਾਰ ਸਾਹਿਬ ਆਇਆ ਕਰੇ ਤੇ ਖੇੜਾ ਤੇ ਆਪਣਾ ਸਿਮਰਨ ਬਹਾਲ ਕਰਕੇ ਲੈ ਜਾਇਆ ਕਰੇ। ਉਹ ਕਿਹਾ ਕਰਦਾ ਸੀ ਕਿ ਗੁਰੂ ਰਾਮਦਾਸ ਜੀ ਤੇ ਗੁਰੂ ਅਰਜਨ ਦੇਵ ਜੀ ਨੇ ਪਤਾ ਨਹੀਂ ਇਥੇ ਕਿਸ ਕਿਸਮ ਦੀ ਬਿਜਲੀ ਭਰੀ ਹੋਈ ਹੈ ਕਿ ਪੈਰ ਪਹਿਲੀ ਪਉੜੀ ਤੇ ਟਿਕਾਇਆ ਨਹੀਂ ਕਿ ਕਰੈਂਟ ਵਰਗਾ ਅਸਰ ਹੁੰਦਾ ਹੈ, ਅੰਦਰਲੀ ਅੱਗ ਬੁਝ ਕੇ ਠੰਢ ਪੈ ਜਾਂਦੀ ਤੇ ਆਤਮਾ ਵਿੱਚ ਸ਼ਾਂਤਿ ਵਰਤ ਜਾਂਦੀ ਹੈ।

ਭਾਈ ਸਾਹਿਬ ਜੀ ਨੇ ਫਿਰ ਦੱਸਿਆ ਕਿ ਫਰਾਂਸ ਦਾ ਇਕ ਅਭਯਾਸੀ ਆਰਟਿਸਟ ਇਥੇ ਆਇਆ ਤੇ ਉਸ ਨੇ ਬੀ ਆਪਣੇ ਉਪਰ ਇਸੇ ਤਰ੍ਹਾ ਦਾ ਕੁੱਝ ਵਾਪਰਦਾ ਪ੍ਰਤੀਤ ਕੀਤਾ। ਸਾਨੂੰ ਬੀ ਉਸ ਨੂੰ ਮਿਲਣ ਦਾ ਮੌਕਾ ਬਣਿਆ। ਉਹ ਦਰਬਾਰ ਸਾਹਿਬ ਦੀ ਇਕ ਬੜੀ ਵੱਡੀ ਤਸਵੀਰ ਚਿੱਤ੍ਰ ਕੇ ਨਾਲ ਲੈ ਗਿਆ ਸੀ। ਉਹ ਕਿਹਾ ਕਰਦਾ ਸੀ ਕਿ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਅੰਦਰੋਂ ਸੰਗ ਮਰਮਰ ਵਿੱਚ ਦੀ ਇਕ ਅਨੋਖੀ ਰੌਸ਼ਨੀ ਫੁੱਟ ਫੁੱਟ ਕੇ ਬਾਹਰ ਨੂੰ ਆਉਂਦੀ ਤੇ ਠੰਢ ਪਾਉਂਦੀ ਦਿੱਸਦੀ ਹੈ, ਮੈਂ ਕੋਸ਼ਿਸ਼ ਕਰ ਰਿਹਾ ਹਾਂ ਉਸ ਨੂੰ ਪੇਂਟ ਕਰਾਂ ਪਰ ਚਿੱਤ੍ਰੀ ਨਹੀਂ ਜਾਂਦੀ, ਬੜੀ ਕੋਸ਼ਿਸ਼ ਕੀਤੀ ਹੈ ਪਰ ਨਾਕਾਮਯਾਬ ਰਿਹਾ ਹਾਂ। ਪਤਾ ਨਹੀਂ ਇਹ ਰੌਸ਼ਨੀ ਇਸ ਦੇ ਰਚਣਹਾਰ ਜੀ ਨੇ ਕਿਵੇਂ ਇਥੇ ਸਥਾਪਤ ਕੀਤੀ ਹੈ।

ਆਪ ਨੇ ਹੋਰ ਦੱਸਿਆ ਕਿ ਇਸ ਹਰੀਮੰਦਰ ਦੀ ਮਹਿਮਾ ਬਦੇਸ਼ੀ ਅਭਯਾਸੀ ਪੁਰਸ਼ ਇਉਂ ਦੇਖ ਕੇ ਪ੍ਰਤੀਤ ਕਰਦੇ ਰਹੇ ਹਨ। ਪਿਛੇ ਜਿਹੇ ਇਕ ਇਟੇਲੀਅਨ ਇਥੇ ਆਇਆ। ਉਸ ਨੇ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਕੀਤੇ ਜਾਣ ਲੱਗਾ ਰਾਇਬੁਕ ਤੇ ਸ੍ਰੀ ਹਰਿਮੰਦਰ ਸਾਹਿਬ ਬਾਰੇ ਆਪਣੀ ਰਾਇ ਇਹ ਲਿਖ ਗਿਆ: There is no seperation ਇਥੇ ਜੁਦਾਈ ਉੱਕਾ ਹੀ ਨਹੀਂ ਹੈ, ਭਾਵ ਏਥੇ ਵਸਲ ਹੀ ਵਸਲ ਹੈ। ਗੁਰਦੁਆਰਾ ਕਮੇਟੀ ਨੇ ਅਪਣੇ ਪੱਤ੍ਰ ਵਿੱਚ ਬਦੇਸ਼ੀ ਯਾਤ੍ਰੀਆਂ ਦੀਆ ਰਾਵਾਂ ਵਿੱਚ ਇਹ ਰਾਇ ਆਪ ਛਾਪੀ ਸੀ।

ਇਸ ਪਾਵਨ ਭੂਮੀ ਤੇ ਪਾਵਨ ਸਰੋਵਰ ਦੇ ਪਵਿਤ੍ਰ ਅੰਮ੍ਰਿਤ ਦੀ ਸ਼ਕਤੀ ਬਾਰੇ ਸ੍ਰੀ ਦਰਬਾਰ ਸਾਹਿਬ ਕਮੇਟੀ ਨੇ ਇਨ੍ਹਾ ਦਿਨਾਂ (੧੯੩੯) ਵਿਚ ਹੀ ਵਰਤੇ ਦੋ ਵਾਕਜਾਤ ਦੱਸੇ ਹਨ। ਇਕ ਤਾਂ ਕੋਈ ਲੁਧਿਆਣੇ ਦਾ ਚੇਨ ਸਮੋਕਰ ਹਿੰਦੂ ਸੱਜਣ ਸੀ, ਜਿਸ ਨੇ ਸਿਗਰਟ ਛੋੜਨ ਲਈ ਗੁਰੂ ਰਾਮਦਾਸ ਦੇ ਦਰਬਾਰ ਸੱਚੇ ਦਿਲੋਂ ਯਾਚਨਾ ਕੀਤੀ ਤੇ ਉਸ ਤੋ ਬਾਅਦ ਉਸ ਨੂੰ ਤੰਬਾਕੂ ਨਾਲ ਐਸੀ ਨਫਰਤ ਹੋ ਗਈ ਕਿ ਫਿਰ ਸਿਗਰਟ ਨੂੰ ਹੱਥ ਤਕ ਨਹੀਂ ਲਾਇਆ ਸਗੋਂ ਹੋਰਨਾਂ ਨੂੰ ਪੀਂਦਾ ਤੱਕੇ ਤਾਂ ਬੁਰਾ ਪ੍ਰਤੀਤ ਕਰੇ।

ਮਣੀ ਗੁਆਚਿਆ ਸੱਪ ਜਿਉਂ ਦੁਖ ਪਾਂਵਦਾ,
ਪੁੱਤ ਗੁਆਚਿਆ ਮਾਂ ਜਗ ਨਹੀਂ ਭਾਂਵਦਾ,
ਹਰਿ ਰਸ ਦੀ ਜਦ ਟੋਟ ਪਵੇ ਫਕੀਰ ਨੂੰ
ਪਰਲੋ ਮਚੇ ਚੁਫੇਰ ਤਿਉਂ ਘਬਰਾਂਵਦਾ,
ਟੁੱਟੀ ਡੋਰ ਜਿ ਦੁਆਰ ਤੇਰੇ ਆਂਵਦਾ,
ਲਹਿਰ ਫਿਰੇ ਇਕ ਵਾਰ ਰੌ ਮੁੜ ਧਾਂਵਦਾ,
ਕੀਹ ਅਗੰਮੀ ਖੇਡ ਏਥੇ ਲਹਿਰਦੀ?
ਅਰਸ਼ ਉਤਰਿਆ ਆਣ ਰਸੀਆ ਬਚਾਂਵਦਾ।

*(ਬਿਜਲੀਆਂ ਦੇ ਹਾਰ-੩੨)*

---

1. *ਇਨ੍ਹਾਂ ਦੇ ਕੁਝ ਸਮਾਚਾਰ ਪਿਛੇ ਆ ਚੁਕੇ ਹਨ।*
2. *ਘੰਟਾ ਘਰ ਹੁਣ ਨਹੀਂ ਹੈ। ਇਹ ਉੱਤਰ ਦੀ ਬਾਹੀ ਵੱਲ ਜਿਥੇ ਹੁਣ ਅਜਾਇਬ ਘਰ ਵਾਲਾ ਦਰਵਾਜ਼ਾ ਹੈ, ਕੁਝ ਕੁ ਬਾਜ਼ਾਰ ਵੱਲ ਨੂੰ ਹੁੰਦਾ ਸੀ।*

—o—

## ਇਤਿਹਾਸ ਬਾਰੇ ਆਪ ਜੀ ਦੇ ਵਿਚਾਰ

ਇਤਿਹਾਸ ਉਪਰ ਚਾਨਣਾ ਪਾਉਂਦਿਆਂ ਇਕ ਵਾਰ ਆਪ ਜੀ ਨੇ ਕਿਹਾ:-

'ਇਤਿਹਾਸ ਦੋ ਤਰ੍ਹਾਂ ਦਾ ਹੈ, ਇਕ ਸੈਂਟਿਫਿਕ ਤੇ ਦੂਸਰਾ ਆਰਟਿਸਟਿਕ। ਸੈਂਟਿਫਿਕ ਉਸ ਨੂੰ ਕਹਿੰਦੇ ਹਨ ਜਿਸ ਵਿਚ ਨਿੱਕੀਆਂ ਨਿੱਕੀਆਂ ਗਲਾਂ ਦੇ ਵੇਰਵੇ ਤਾਰੀਖਾਂ ਆਦਿਕ ਦਿਤੀਆਂ ਜਾਣ ਤੇ ਆਰਟਿਸਟਿਕ ਉਹ ਇਤਿਹਾਸ ਹੈ ਜਿਸ ਵਿਚ ਤਾਰੀਖਾਂ ਤੇ ਛੋਟੀਆਂ ਛੋਟੀਆਂ ਗਲਾਂ ਜੋ ਆਮ ਸਾਡੇ ਘਰਾਂ ਵਿਚ ਵਾਪਰਦੀਆਂ ਹਨ, ਉਨ੍ਹਾਂ ਨੂੰ ਛੋੜ ਕੇ ਉਹ ਲਿਖੀਆਂ ਜਾਣ ਜੋ ਅਣੋਖੀਆਂ ਤੇ ਆਮ ਵਰਤਾਵੇ ਦੇ ਉਲਟ ਕੋਈ ਨਤੀਜਾ ਕੱਢਦੀਆਂ ਹੋਣ ਤੇ ਸਿਖਯਾ ਦਾਇਕ ਹੋਣ। ਭਾਰਥ ਦੇ ਵਡਦਿਆਂ ਨੇ ਆਮ ਤੋਰ ਤੇ ਇਸ ਮਗਰਲੇ ਇਤਿਹਾਸ ਦੀ ਹੀ ਪੈਰਵੀ ਕੀਤੀ ਹੈ ਤੇ ਸੈਂਟਿਫਿਕ ਵੱਲ ਅੱਖ ਉਠਾ ਕੇ ਨਹੀਂ ਦੇਖਿਆ। ਮਿਸਾਲ ਦੇ ਤੌਰ ਤੇ ਦੇਖੋ ਮਤ੍ਰੇਈਆ ਮਾਵਾਂ ਦੇ ਪੁਤ੍ਰਾਂ ਪਰ ਜ਼ਾਲਮਾਨਾ ਵਰਤਾਉ ਹੋ ਚੁਕੇ ਤੇ ਨਿੱਤ ਹੋ ਰਹੇ ਹਨ। ਕਦੇ ਕਿਸੇ ਪੁਰਾਣੇ ਲੇਖਕ ਨੇ ਉਨ੍ਹਾਂ ਦੀ ਗਿਣਤੀ ਯਾ ਨਾਮ ਤਾਰੀਖਾਂ ਲਿਖ ਕੇ ਕੋਈ ਪ੍ਰਸੰਗ ਨਹੀਂ ਲਿਖੇ। ਪਰ ਇਕ ਐਸਾ ਵਾਕਿਆ ਹੋਯਾ ਹੈ, ਜਿਸ ਵਿਚ ਮਤ੍ਰੇਈ ਮਾਂ ਦੇ ਸਲੂਕ ਨੇ ਪੁੱਤ੍ਰ ਨੂੰ ਇਕ ਉੱਚ ਚੋਟੀ ਤੇ ਪੁਜਾ ਦਿੱਤਾ। ਉਸ ਦਾ ਸਾਡੇ ਵਡਿਆਂ ਦੀ ਆਰਟਿਸਟਿਕ ਲੇਖਣੀ ਨੇ ਇਤਿਹਾਸ ਲਿਖ ਦਿਤਾ। ਮਤ੍ਰੇਈ ਮਾਂ ਦੀਆਂ ਗਾਲਾਂ ਨਹੀਂ ਲਿਖੀਆਂ, ਉਹ ਤਾਰੀਖ ਦਿਨ ਵਾਰ ਆਦਿ ਕੁਝ ਨਹੀਂ ਦਿਤੇ, ਪਰ ਪਰਸੰਗ ਨੂੰ ਮੂਰਤੀਮਾਨ ਕਰ ਕੇ ਅੱਖਾ ਅੱਗੇ ਲਿਆ ਦਿੱਤਾ। ਤੇ ਹੁਣ ਤੱਕ 'ਧ੍ਰੂ' ਦੀ ਕਥਾ ਬੱਚੇ ਬੱਚੇ ਦੇ ਯਾਦ ਹੈ।

ਭਾਈ ਸਾਹਿਬ ਜੀ ਨੇ ਦਸਿਆ ਕਿ ਸਾਡੇ ਦਿਲ ਵਿਚ ਬਚਪਨ ਤੋਂ ਆਪਣੇ (ਸਿਖ) ਇਤਿਹਾਸ ਦੀ ਲਗਨ ਲੱਗੀ ਹੋਈ ਸੀ, ਤੇ ਖਯਾਲ ਬੀ ਸੀ ਕਿ ਇਤਿਹਾਸ ਲਿਖਾਂਗੇ। ਇਕ ਵਾਰ ਕੁਝ ਕੁ ਸੱਜਣਾਂ ਵਿਚ ਗੱਲਾਂ ਬਾਤਾਂ ਹੁੰਦਿਆਂ ਭਾਈ ਤਖਤ ਸਿੰਘ ਜੀ ਫੀਰੋਜ਼ਪੁਰ ਵਾਲਿਆਂ ਬੀ ਕਿਹਾ ਕਿ "ਇਤਿਹਾਸ ਤੁਸੀਂ ਲਿਖੋ, ਮਸਾਲਾ ਮੈਂ ਢੂੰਡ ਭਾਲ ਕਰ ਕੇ ਮੁਹੱਯਾ ਕਰਾਂਗਾ।" ਚੁਨਾਂਚਿ ਭਾਈ ਤਖਤ ਸਿੰਘ ਜੀ ਨੇ ਓਸੇ ਦਿਨ ਤੋਂ ਪੁਰਾਤਨ ਪੁਸਤਕਾਂ, ਹੱਥ ਲਿਖਤਾਂ ਤੇ ਹੋਰ ਜੋ ਕੁਛ ਬੀ ਇਤਿਹਾਸ ਸਬੰਧੀ ਉਨ੍ਹਾ ਨੂੰ ਕਿਤੋਂ ਹੱਥ ਲਗਾ ਜਮ੍ਹਾਂ ਕੀਤਾ, ਜੋ ਐਸ ਵੇਲੇ ਉਨ੍ਹਾਂ ਪਾਸ ਇਕ ਬੜੀ ਚੰਗੀ ਲਾਇਬ੍ਰੇਰੀ ਦੀ ਸ਼ਕਲ ਵਿਚ ਹੈ[1]।

ਇਸ ਗੱਲ ਨੂੰ ਥੋੜਾ ਹੀ ਸਮਾਂ ਬੀਤਿਆ ਹੈ ਕਿ ਤ੍ਰੈ ਸੱਜਣ ੧. ਭਾਈ ਕਰਮ ਸਿੰਘ, ੨. ਸ: ਅਮਰ ਸਿੰਘ ਵਾਸੂ ਤੇ ੩. ਸ. ...ਸਿੰਘ ਢੋਟੀਆਂ ਵਾਲੇ, ਮੈਦਾਨ ਵਿਚ ਨਿਤਰੇ ਤੇ ਇਹਨਾਂ ਨੇ ਆਪਣਾ ਮਨਸ਼ਾ ਪ੍ਰਗਟ ਕੀਤਾ ਕਿ ਅਸੀਂ ਆਪਣੀ ਸਾਰੀ ਆਯੂ ਪੰਥ ਦੇ ਸਮਰਪਣ ਕਰਨਾ ਚਾਹੁੰਦੇ ਹਾਂ। ਇਹ ਸੁਣ ਕੇ ਸਾਨੂੰ ਖੁਸ਼ੀ ਹੋਈ, ਤਿੰਨਾਂ ਸੱਜਣਾਂ ਦੇ ਦਸਤਖਤਾਂ ਹੇਠ ਇਕ ਪ੍ਰਤੱਗਯਾ ਪੱਤ੍ਰ ਇਸੇ ਮਤਲਬ ਦਾ ਲਿਖ ਕੇ ਸੁਰੱਖਯਤ ਰੱਖਿਆ ਗਿਆ।

ਭਾਈ ਕਰਮ ਸਿੰਘ ਨੇ ਆਪਣੀ ਸਾਰੀ ਆਯੂ ਸਿਖ ਇਤਿਹਾਸ ਦੀ ਖੋਜ, ਪੜਚੋਲ ਤੇ ਲਿਖਣ ਦਾ ਜ਼ੁੰਮਾ ਲਿਆ, ਅਸਾਂ ਯਥਾ ਸ਼ਕਤ ਉਨ੍ਹਾ ਦੀ ਮਦਦ ਦੇਣ ਦਾ ਇਕਰਾਰ ਕੀਤਾ, ਚੁਨਾਂਚਿ ਉਹ ਆਪਣੇ ਲਿਖੇ ਹਾਲ ਸਾਨੂੰ ਦਿਖਾਂਦੇ ਤੇ ਸਲਾਹ ਮਸ਼ਵਰੇ ਲੈਂਦੇ ਰਹੇ[2]

ਜ਼ਾਹਿਰਾ ਇਹ ਦਿੱਸ ਰਿਹਾ ਸੀ ਕਿ ਸਿੱਖਾਂ ਵਿਚੋਂ ਸਿਖੀ ਬਿਲਕੁਲ ਹਰਨ ਹੋ ਚੁਕੀ ਹੈ, ਹਿੰਦੂ ਰਸਮਾਂ ਘਰ ਕਰ ਚੁਕੀਆਂ ਸਨ, ਵਿਆਹ ਪੰਡਤ, ਵੇਦੀ ਤੇ ਹਵਨ ਨਾਲ ਕਰਾਉਂਦੇ ਸਨ, ਸ਼ਰਾਧ ਸਿਖਾਂ ਦੇ ਘਰੀਂ ਹੋ ਰਹੇ ਸਨ, ਫੁੱਲ ਹਰਦ੍ਵਾਰ ਪੈ ਰਹੇ ਸਨ। ਸ੍ਰੀ ਦਰਬਾਰ ਸਾਹਿਬ ਵਿਖੇ ਤਾਂ ਗੁਰਪੁਰਬ ਤਿਓਹਾਰ ਹੋਣਾ ਤੇ ਅੰਦਰ ਆਰਤੀਆ ਸ੍ਰੀ ਕ੍ਰਿਸ਼ਨ ਜੀ ਦੀਆਂ ਹੋਣੀਆਂ, ਗੁਰਪੁਰਬਾਂ ਦਾ ਕਿਸੇ ਨੂੰ ਪਤਾ ਕੋਈ ਨਾ, ਡੋਗਰਾ ਰਾਜ ਵੇਲੇ ਦੀਆ ਫੈਲਾਈਆਂ ਹਿੰਦੂ ਰੀਤਾਂ ਧਰਮਾਂ ਦਾ ਦੌਰ ਦੌਰਾ ਤੇ ਈਸਾਈ ਪ੍ਰਚਾਰ ਵੇਖ ਕੇ ਸਾਡੇ ਦਿਲ ਨੇ ਬੜੀ ਪੀੜਾ ਪ੍ਰਤੀਤ ਕੀਤੀ। ਤੇ ਇਸ ਪੀੜਾ ਦੇ ਦੂਰ ਕਰਨ ਲਈ ਕਲਮ ਚੁਕੀ ਤੇ ਸੁਲੱਭ ਇਤਿਹਾਸ ਦਾ ਤਾਣਾ ਪੇਟਾ ਲੈ ਕੇ ਆਰਟ ਦੇ ਫੁਲ ਬੂਟੇ ਵਿਚ ਉੱਕਰ ਕੇ, ਹਾਂ, ਆਰਟਿਸਟਿਕ ਬੇਕ ਗਰਾਊਡ ਦੇ ਕੇ[3] ਤੇ ਪੁਰਾਤਨ ਸਿੱਖਾਂ ਦੀਆ ਤਸਵੀਰਾਂ ਖਿਚਣੀਆਂ ਆਰੰਭ ਕੀਤੀਆਂ, ਜਿਨ੍ਹਾਂ ਨੂੰ ਪੜ੍ਹਕੇ ਆਪਣੇ ਬਜ਼ੁਰਗਾਂ ਦੇ ਕਾਰਨਾਮੇ ਹੂਬਹੂ ਅੱਖਾਂ ਅੱਗੇ ਆ ਜਾਣ ਤੇ ਚਿੱਤ ਉਚਾ ਉੱਠਕੇ ਮਗਨ ਆਨੰਦ ਹੋ ਜਾਏ ਤੇ ਨਾਲ ਸਿਖੀ ਦੇ ਆਦਰਸ਼ ਅੰਦਰਲੀਆਂ ਤਖਤੀਆਂ ਤੇ ਉੱਕਰੇ ਜਾਣ, ਤੇ ਪਾਠਕ ਆਪਣੇ ਆਪ ਨੂੰ ਪ੍ਰਤੀਤ ਕਰੇ ਕਿ ਇਨ੍ਹਾਂ ਦੇ ਪੜਨ ਤੋਂ ਪਹਿਲੋਂ ਮੈਂ ਇਕ ਅੰਧੇਰੇ ਵਿਚ ਨੀਵਾਂ ਜਿਹਾ ਸਾਂ ਹੁਣ ਕੁਝ ਸੁਹਣੀ ਤਰ੍ਹਾ ਦੀ ਉਚਾਈ ਤੇ ਆਨੰਦ ਪ੍ਰਾਪਤ ਹੋ ਗਿਆ ਹੈ।

ਸੋ, ਸੁੰਦਰੀ, ਬਿਜੈ ਸਿੰਘ, ਸਤਵੰਤ ਕੌਰ, ਸ੍ਰੀ ਗੁਰੂ ਨਾਨਕ ਚਮਤਕਾਰ, ਸ੍ਰੀ ਗੁਰੂ ਕਲਗੀਧਰ ਚਮਤਕਾਰ ਆਦਿ ਗ੍ਰੰਥ ਇਸੇ ਉਪ੍ਰੋਕਤ ਖਯਾਲ ਦਾ ਨਤੀਜਾ ਹੈ, ਸੋ ਜੇ ਕੋਈ ਸੱਜਣ ਉਪ੍ਰੋਕਤ ਪੁਸਤਕਾਂ ਲੈ ਕੇ ਸੈਂਟਿਫਿਕ ਇਤਿਹਾਸ ਸਮਝ ਕੇ ਟੀਕਾ ਟਿੱਪਣੀ

ਕਰਨਾ ਚਾਹੇ ਯਾ ਕਰੇ ਤਾਂ ਉਸਦਾ ਇਹ ਮਤਲਬ ਹਵੇਗਾ ਕਿ ਓਹ ਲੇਖਕ ਦੇ ਨਿਸ਼ਾਨੇ ਨੂੰ ਨਹੀਂ ਸਮਝ ਸਕਿਆ, ਇਹ ਸੈਂਟਿਫਿਕ ਇਤਿਹਾਸ ਨਹੀਂ ਲਿਖਿਆ, ਆਰਟ ਦੇ ਬੁਰਸ਼ਾਂ ਨਾਲ ਕੁਝ ਸਿੱਖੀ ਦੀਆਂ ਤਸਵੀਰਾਂ ਖਿਚੀਆਂ ਗਈਆਂ ਹਨ। ਉਂਞ ਸ. ਕਰਮ ਸਿੰਘ ਜੀ ਦੇ ਅੰਤਲੇ ਦਿਨਾਂ ਵਿਚ ਬੜੀ ਕੋਸ਼ਿਸ਼ ਕੀਤੀ ਗਈ ਕਿ ਉਨ੍ਹਾਂ ਨੂੰ ਖਾਲਸਾ ਕਾਲਜ ਵਿਚ ਇਕ ਚੇਅਰ ਦਿੱਤੀ ਜਾਵੇ ਜਿਥੇ ਉਹ ਆਪੂੰ ਸਾਰੀ ਉਮਰ ਦੇ ਹੱਲ ਕੀਤੇ ਸਵਾਲਾਂ ਤੇ ਸਿੱਖ ਇਤਿਹਾਸ ਦੀਆਂ ਗਿਰਹ ਕੁਸ਼ਾਈਆਂ ਦਾ ਵੇਰਵਾ ਕੁਝ ਬੈਠ ਕੇ, ਇਕ ਥਾਂ ਟਿਕ ਕੇ ਲਿਖ ਸਕਣ ਤੇ ਕਾਲਜ ਉਨ੍ਹਾਂ ਦੇ ਹਰ ਤਰ੍ਹਾਂ ਦੇ ਸੁਖਾਂ ਦਾ ਸਾਮਾਨ ਮੁਹੱਯਾ ਕਰੇ। ਪਰ ਵਾਹਿਗੁਰੂ ਜੀ ਨੂੰ ਸ਼ਾਇਦ ਨਹੀਂ ਭਾਉਂਦਾ ਸੀ, ਉਨ੍ਹਾ ਦੀ ਇਸੇ ਗੁਫਤ ਸੁਨੀਦ ਵਿਚ ਮ੍ਰਿਤੂ ਹੋ ਗਈ, ਜਿਸ ਨੇ ਮੇਰੇ ਦਿਲ ਪਰ ਬੜੀ ਸੱਟ ਮਾਰੀ, ਸਿਖ ਇਤਿਹਾਸ ਦੀ ਲਗਨ ਦਾ ਭਾਂਬੜ ਬਲ ਖੜੋਤਾ, ਸਾਰੀ ਉਮਰ ਦੀ ਖੋਜ, ਪੜਚੋਲ ਜੋ ਉਨ੍ਹਾਂ ਦੇ ਦਿਮਾਗ਼ ਵਿਚ ਹੀ ਸੀ, ਸ਼ੋਕ, ਕਿ ਕਾਗਜ਼ਾਂ ਦੇ ਹਵਾਲੇ ਤੋਂ ਪਹਿਲੋਂ ਹੀ ਓਹ ਟੁਰ ਗਏ।

ਆਪਦੇ ਚਲਾਣੇ ਤੋਂ ਬਾਦ ਕੋਸ਼ਿਸ਼ ਜਾਰੀ ਰਹੀ, ਤੇ ਖਾਲਸਾ ਕਾਲਜ ਵਿਚ, ਇਹ ਇਤਿਹਾਸ ਵਾਲੀ ਕੁਰਸੀ ਫਿਰ ਸ: ਗੰਡਾ ਸਿੰਘ ਜੀ ਨੂੰ ਇਤਿਹਾਸ ਦੀ ਲਗਨ ਵਾਲੇ ਹੋਣ ਕਰਕੇ, ਦਿੱਤੀ ਗਈ।"

---

1. *ਇਹ ਉਸ ਵੇਲੇ ਦੀਆਂ ਗੱਲਾਂ ਹਨ ਜਦ ਫੀਰੋਜ਼ ਪੁਰ ਭਾਈ ਤਖਤ ਸਿੰਘ ਜੀ ਪਾਸ ਭਾਰੀ ਲਾਇਬ੍ਰੇਰੀ ਸੀ, ਪਰ ਹੁਣ ਪਤਾ ਲਗਾ ਹੈ ਕਿ ਉਹ ਮਸਾਲਾ ਓਥੋਂ ਖਿੰਡ ਗਿਆ ਹੈ।*
2. *ਇਸ ਗੱਲ ਨੂੰ ਭਾਈ ਕਰਮ ਸਿੰਘ ਜੀ ਨੇ ਆਪ ਬੀ ਮੰਨਿਆ ਹੈ ਦੇਖੋ ਪਰਚਾ ਫੁਲਵਾੜੀ ਜਿਲਦ ੫ ਅੰਕ ੬ ਮਹੀਨਾ ਚੇਤ੍ਰ ਵੈਸਾਖ ਪੰਨਾ ੪੪੨ ਪਰ ਐਉਂ ਲਿਖਿਆ ਹੈ:-*
   *"ਮੈਂ ਆਪਣੇ ਜੋਸ਼ ਵਿਚ ਇਕ ਭਾਰਾ ਪੋਥਾ ਲਿਖ ਮਾਰਿਆ, ਜਿਸ ਨੂੰ ਸਿਖ ਇਤਿਹਾਸ ਦੇ ਇਕ ਰਸੀਏ ਨੇ ਚੰਗੀ ਗਹੁ ਨਾਲ ਪੜ੍ਹਿਆ ਤੇ ਮਿਹਨਤ ਦੀ ਸ਼ਲਾਘਾ ਕਰ ਕੇ ਕਿਹਾ ਕਿ ਕਲਮ ਜ਼ਰਾ ਤਿੱਖੀ ਹੈ, ਇਸ ਤੋਂ ਦੋ ਤਿੰਨ ਸਾਲ ਹੀ ਮਗਰੋਂ ਮੈਨੂੰ ਸਮਝ ਆਈ ਕਿ ਮੈਂ ਐਵੇਂ ਵਿਅਰਥ ਹੀ ਮਿਹਨਤ ਕੀਤੀ ਸੀ"।*
3. *ਇਸ ਨੂੰ ਸੂਰਜ ਪ੍ਰਕਾਸ਼ ਦੀ ਪ੍ਰਸਤਵਨਾ ਵਿਚ ਭਾਈ ਸਾਹਿਬ ਜੀ ਨੇ 'ਸਰਵ ਪ੍ਰਿਯ ਇਤਿਹਾਸ' ਨਾਮ ਦਿੱਤਾ ਹੈ।।*

—o—

## ਗੁਰੂ ਨਾਨਕ ਦਾ ਸਚਿਆਰ ਮਾਰਗ

ਸਾਲ ੧੯੩੩ ਦਸੰਬਰ ਦੇ ਦਿਨਾਂ ਵਿਚ ਦੋ ਸਜਣ ਆਪ ਜੀ ਨੂੰ ਮਿਲਣ ਆਏ ਅਤੇ ਉਹਨਾਂ ਨੇ ਸੁਆਲ ਹੀ ਇਹ ਪਾ ਦਿਤਾ ਕਿ ਅਸੀਂ ਗੁਰਬਾਣੀ ਦਾ ਪਾਠ ਕਰਦੇ ਹਾਂ, ਨਾਮ ਸਿਮਰਦੇ ਹਾਂ, ਪਰ ਮਨ ਜੁੜਕੇ ਨਹੀਂ ਲਗਦਾ, ਹੈਰਾਨੀ ਹੁੰਦੀ ਹੈ ਕਿ ਰਾਧਾ ਸੁਆਮੀਆ ਪਾਸ ਜਿਹੜਾ ਦੋ ਦਿਨ ਹੋ ਆਏ ਓਹੀ ਕਹਿਣ ਲਗ ਜਾਂਦਾ ਹੈ ਕਿ ਮੈਂ ਪਰਮ ਧਾਮ ਨੂੰ ਪਹੁੰਚ ਗਿਆ ਹਾਂ, ਪਰ ਸਾਡਾ ਸਭ ਕੁਝ ਕਰਦਿਆਂ ਕੁਝ ਨਹੀਂ ਬਣਦਾ ਦਿੱਸਦਾ?

ਪਹੁੰਚਾ। ਅੰਦਰਲੀ ਸੁਰਤ ਨੂੰ ਇਹ ਮੈਸਮੈਰਿਜ਼ਮ ਵਾਂਗ ਹਾਲਤ ਮਫਊਲੀਅਤ ਵਿਚ ਰਖਦਾ ਹੈ, ਜਿਸ ਕਰਕੇ ਸੁਰਤ ਕਦੇ ਉੱਚੀ ਨਹੀਂ ਉਠ ਸਕਦੀ।

ਮੋਟੀ ਗਲ ਦੇਖ ਲਵੋ: ਇਕ ਜ਼ਿਮੀਂਦਾਰ ਤੜਕੇ ੪ ਵਜੇ ਉਠਦਾ ਹੈ, ਹਲ ਯਾ ਖੂਹ ਜੋੜਦਾ ਹੈ, ਖੇਤਾਂ ਨੂੰ ਵਾਹੁੰਦਾ ਜਾਂ ਪਾਣੀ ਦੇਂਦਾ ਹੈ, ਉਹ ਦੱਸੇ ਕਿਹੜੇ ਵੇਲੇ ਸਮਾਧੀਆਂ ਲਾਵੇ? ਕਿਹੜੇ ਵੇਲੇ ਇਨ੍ਹਾਂ ਦਾ ਦੱਸਿਆ ਜੋਗ ਕਰੇ? ਉਸ ਵਿਚਾਰੇ ਨੂੰ ਤਾਂ ਸਾਰਾ ਸਾਲ ਮਰ ਮਰ ਕੇ ਪਿਛੋਂ ਫੱਕਾ ਦਾਣਿਆਂ ਦਾ ਮਿਲਣਾ ਹੈ, ਜੋ ਉਸਨੇ ਟੱਬਰ ਤੇ ਆਪਣੇ ਪੇਟ ਪਾਲਣ ਲਈ ਵਰਤਣਾ ਹੈ। ਜੇ ਓਹ ਇਸੇ ਦਸਾਂ ਨਹੁਵਾਂ ਦੀ ਕਿਰਤ ਵਿਚ ਲਗਾ ਰਹੇ ਤੇ ਇਨ੍ਹਾਂ ਦਾ ਜੋਗ ਨਾ ਸਾਧੇ ਤਾਂ ਕੀ ਉਹਦਾ ਸਾਰਾ ਪਰਮਾਰਥ ਖਤਮ ਹੋ ਗਿਆ? ਉਧਰ ਸਤਿਗੁਰੂ ਨਾਨਕ ਦੇਵ ਜੀ ਦਾ ਸਚਿਆਰ ਮਾਰਗ ਦੇਖੋ: ਜੇ ਸਿੰਘ ਹਲ ਜੋਤਦਾ ਹੈ ਤਾਂ ਜਪੁਜੀ ਸਾਹਿਬ ਦਾ ਪਾਠ ਕੰਠੋਂ ਮਧੁਰ ਧੁਨੀ ਵਿਚ ਨਾਲੋ ਨਾਲ ਹੋ ਰਿਹਾ ਹੈ, ਜੇ ਖੂਹ ਜੋੜ ਰਿਹਾ ਹੈ ਤਾਂ ਖੂਹ ਦਾ ਸੰਗੀਤ ਵੀ ਉਸ ਦੀ ਗਾਈ ਜਾ ਰਹੀ ਗੁਰਬਾਣੀ ਨਾਲ ਧੁਨੀ ਮਿਲਾ ਰਿਹਾ ਹੈ। ਜੇ ਘਰ ਵਲ ਤੱਕੋ ਤਾਂ ਸੁਆਣੀ ਦਾ ਰਿੜਕਣਾ ਪਾਇਆ ਹੈ, ਨਾਲੋ ਨਾਲ ਪਾਠ ਸੁਖਮਨੀ ਸਾਹਿਬ ਦਾ ਹੋ ਰਿਹਾ ਹੈ। ਅਰਥ ਤੇ ਪਰਮਾਰਥ ਦੇ ਦੋਵੇਂ ਕਾਰਜ ਨਾਲੋ ਨਾਲ ਸਿੱਧ ਹੋ ਰਹੇ ਹਨ।

ਦੂਜੇ ਪਾਸੇ ਅਖੌਤੀ ਯੋਗ ਅਭਿਆਸੀਆਂ ਤੇ ਸਮਾਧੀਆਂ ਲਾਉਣ ਵਾਲਿਆਂ ਵੱਲ ਤੱਕੋ ਕਿ ਜ਼ਰਾ ਮੱਛਰ ਬੋਲਿਆ ਨਹੀਂ ਤੇ ਸਮਾਧੀ ਖੁੱਲ੍ਹੀ ਨਹੀਂ, ਫਿਰ ਇਨ੍ਹਾਂ ਸਮਾਧੀਆਂ ਲਾਉਣ ਵਾਲਿਆਂ ਦੇ ਚਿਹਰੇ ਤੱਕੋ, ਹਾਲਤ ਨਾਗੁਫਤਹ ਬਿਹ ਹੈ, ਓਧਰ ਸਿੰਘਾਂ ਦੇ ਚਿਹਰੇ ਤੱਕੋ ਸ਼ੇਰਾਂ ਵਰਗੇ, ਰੋਅਬ ਦਾਬ ਵਾਲੇ, ਦਗ ਦਗ ਕਰ ਰਹੇ ਤੇ ਸਮਾਧੀਆਂ ਇਨ੍ਹਾਂ ਦੀਆ ਸਦਾ ਲਗੀਆਂ। ਜੇ ਜੰਗ ਵਿਚ ਤਲਵਾਰ ਫੜੀ ਲੜ ਰਹੇ ਹਨ ਤਾਂ ਸਿਮਰਨ ਦੀ ਲਿਵ ਜਾਰੀ ਹੈ। ਚੜ੍ਹਦੀਆਂ ਕਲਾਂ ਛਾ ਰਹੀਆਂ ਹਨ। ਬੇਸ਼ਕ ਸੀਸ ਉਤਰ ਜਾਏ ਸਮਾਧੀ ਨਹੀਂ ਖੁੱਲ੍ਹਦੀ ਬਾਬਾ ਦੀਪ ਸਿੰਘ ਜੀ ਦੀ। ਜੇ ਆਪਣੇ ਕਾਰ ਵਿਹਾਰ ਵਿਚ ਹਨ ਤਾਂ ਸਤਿਗੁਰ ਦੇ ਚਰਨਾਂ ਦੀ ਯਾਦ ਸਦਾ ਤਾਜ਼ੀ ਹੈ, ਸਿਮਰਨ ਰਸਨਾ ਤੇ ਬੈਠਾ ਹੋਇਆ ਹੈ।

ਏਹੋ ਹੀ ਭੁੱਲਾਂ ਸਨ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੇਸ਼ ਭਰ ਵਿਚ ਫਿਰ ਫਿਰਕੇ ਪੀਰਾਂ, ਫਕੀਰਾਂ, ਜ਼ੁਹਦੀਆਂ, ਪੰਡਤਾਂ, ਜੋਗੀਆਂ, ਸਿਧਾਂ ਦੀਆਂ ਕੱਢੀਆਂ। ਮੁਸਲਮਾਨ ਰਾਜ ਵਿਚ ਸਾਰੇ ਮੁਸਲਮਾਨ ਫਕੀਰਾਂ ਨੇ ਮੰਨਿਆ ਕਿ ਅਸੀਂ ਗ਼ਲਤੀ ਤੇ ਹਾਂ ਤੇ ਗੁਰੂ ਨਾਨਕ ਸਾਨੂੰ ਸਿਧੇ ਅਸਲ ਮੁਸਲਮਾਨੀ ਰਾਹ ਤੇ ਪਾ ਰਹੇ ਹਨ, ਜੋ ਅਸੀਂ ਭੁੱਲ ਰਹੇ ਹਾਂ!

ਸਤਿਗੁਰਾਂ ਨੇ ਇਹ ਆਗਜਾ ਨਹੀਂ ਦਿੱਤੀ ਕਿ ਘਰ ਬਾਰ ਛੱਡਕੇ ਜੰਗਲਾਂ ਵਿਚ ਜਾਓ, ਸਗੋਂ ਸਮਾਜ ਵਿਚ ਰਹਿਣ ਤੇ 'ਪਰਵਾਣ ਗ੍ਰਿਹਸਤ ਉਦਾਸ' ਦੀ ਜਾਚ ਸਿਖਾਈ, ਜਿਸ ਵਿਚ ਗ੍ਰਿਹਸਤੀ ਸੁਸਾਇਟੀ ਵਿਚ ਰਹਿਕੇ ਲੰਪ... ਤੇ ਫਸਕੇ ਨਾਂ ਰਹੇ ਪਰ ਉਦਾਸ ਰਹੇ, ਸੰਸਾਰਕ ਮੋਹ ਤੋਂ ਉਚੇਰਾ ਰਹੇ। ਗੁਰ ਨਾਨਕ ਦਾ ਸਚਿਆਰ ਮਾਰਗ ਹੈ ਗ੍ਰਿਹਸਤ ਵਿਚ ਉਦਾਸ ਤੇ ਸਭ ਦਾ ਦਾਤਾ ਇਕ ਵਾਹਿਗੁਰੂ ਨੂੰ ਮੰਨਕੇ ਉਸ ਨੂੰ ਸਦਾ ਯਾਦ ਰਖਣਾ, ਉਸ ਦੀਆਂ ਮਿਹਰਾਂ ਨੂੰ ਕਦੀ ਨਾਂ ਭੁੱਲਣਾ।

ਤੇ 'ਵਾਹਿਗੁਰੂ' 'ਵਾਹਿਗੁਰੂ' ਕਰਦਾ ਰਹੇ। ਤੁਸੀਂ ਦੇਖੋਗੇ ਜੋ ਬੀ ਐਉਂ ਵਿਹਲਾਂ ਵਿਰਲਾਂ ਸਿਮਰਨ ਦੇ ਲੇਖੇ ਲਾਉਂਦਾ ਰਹੇ, ਦਿਨ ਦੇ ਆਖਿਰ ਜੇ ਉਹ ਸਿਮਰਨ ਵਾਲੇ ਵਕਤ ਨੂੰ ਜੋੜੇ ਤਾਂ ਕਈ ਘੰਟੇ ਦਾ ਸਿਮਰਨ ਸਹਿਜ ਸੁਭਾ ਉਹ ਕਰ ਲਏਗਾ ਤੇ ਮਗਰੋਂ ਜਦ ਇਹ ਅਭਯਾਸ ਵਧ ਜਾਏਗਾ ਤਾਂ ਫਿਰ ਸਿਮਰਨ ਲਗਾਤਾਰੀ ਹੋ ਜਾਏਗਾ।

ਇਕ ਵਾਰ ਵਾਹਿਗੁਰੂ ਕਹਿ ਕੇ ਦੂਜੀ ਵਾਰ ਵਾਹਿਗੁਰੂ ਕਹੀਏ ਤਾਂ ਵਿਚਕਾਰ ਇਕ ਵਿੱਥ ਆਉਂਦੀ ਹੈ, ਭਾਵੇਂ ਅਸੀਂ ਕਿੰਨਾ ਬੀ ਛੇਤੀ ਛੇਤੀ ਕਹੀਏ ਪਰ ਫਿਰ ਬੀ ਕੁਝ Interval ਜ਼ਰੂਰ ਹੁੰਦਾ ਹੈ, ਪਰ ਜਦੋਂ ਨਾਮ ਲਗਾਤਾਰੀ ਹੋ ਜਾਂਦਾ ਹੈ ਤਾਂ ਫਿਰ ਵਿੱਥ ਨਹੀਂ ਰਹਿੰਦੀ, ਇਸੇ ਨੂੰ ਲਿਵ ਕਹਿੰਦੇ ਹਨ, ਇਹੀ ਸਿਖੀ ਮਤ ਦੀ ਸਮਾਧੀ ਹੈ। ਇਸ ਗਲ ਨੂੰ ਮੋਟੀ ਤਰ੍ਹਾਂ ਸਮਝਣ ਲਈ ਇਉਂ ਸਮਝੋ ਕਿ ਸਿਨੇਮਾਂ ਦੀਆਂ ਤਸਵੀਰਾਂ ਤੁਸੀਂ ਦੇਖੀਆਂ ਹੋਸਨ ਪਰਦੇ ਤੇ ਇਕ ਸ਼ੇਰ ਦਾ ਮੂੰਹ ਅੱਡਿਆ ਤੁਸੀਂ ਦੇਖਦੇ ਹੋ, ਉਸ ਦੇ ਮੂੰਹ ਬੰਦ ਕਰਨ ਤੱਕ ਜੋ ਬਹੁਤ ਘੱਟ ਤੋਂ ਘੱਟ ਸਮਾਂ ਲਗਦਾ ਹੈ ਉਸੇ ਸ਼ੇਰ ਨੂੰ ਓਥੇ ਖੜਾ ਦੇਖ ਰਹੇ ਹੋ, ਪਰ ਪਿੱਛੇ ਇੰਨੇ ਥੋੜੇ ਵਕਤ ਵਿਚ ਪੰਜਾਹ ਸੱਠ ਜਾਂ ਸੌ ਤਸਵੀਰਾਂ ਲੰਘ ਚੁਕੀਆਂ ਹੁੰਦੀਆਂ ਹਨ। ਉਹ ਲੰਘਦੀਆਂ ਤੁਸਾਨੂੰ ਨਹੀਂ ਦਿੱਸਦੀਆਂ, ਤੁਹਾਨੂੰ ਲਗਾਤਾਰ ਇਕੋ ਤਸਵੀਰ ਹਿਲ ਜੁਲ ਰਹੀ ਦਿੱਸ ਰਹੀ ਹੈ। ਐਉਂ ਹੀ ਉਸ ਉਚੀ ਅਵਸਥਾ ਵਿਚ ਫਿਰ ਓਹ Interval ਪ੍ਰਤੀਤ ਨਹੀਂ ਦਿੰਦੇ ਤੇ ਰੌ ਲਗਾਤਾਰੀ ਹੋ ਜਾਂਦਾ ਹੈ, ਗੁਰੂ ਨਾਨਕ ਦੇ ਸਚਿਆਰ ਮਤ ਦਾ ਏਹੋ ਸਾਧਨ ਮੁੱਖ ਹੈ।

'ਮਨ' ਤੇ 'ਸੁਰਤ' ਦਾ ਫਰਕ ਪੁੱਛਣ ਤੇ ਆਪ ਜੀ ਨੇ ਦੱਸਿਆ ਕਿ ਏਹ ਦੋਵੇਂ ਇਕ ਚੀਜ਼ ਨਹੀਂ। ਜਦ ਤੁਸੀਂ ਦੱਸਦੇ ਹੋ ਪਾਠ ਕਰਦਿਆਂ ਮਨ ਕਿਤੇ ਹੋਰ ਚਲਾ ਜਾਂਦਾ ਹੈ, ਪਾਠ ਆਪਣੇ ਆਪ ਹੁੰਦਾ ਰਹਿੰਦਾ ਹੈ। ਪਤਾ ਤਾਂ ਹੀ ਲਗਦਾ ਹੈ ਜਦ 'ਕੇਤੀ ਛੁਟੀ ਨਾਲ' ਤੇ ਆਪਣੇ ਆਪ ਸੀਸ ਝੁਕ ਜਾਂਦਾ ਹੈ। ਉਹ ਜੋ ਪਾਠ ਕਰਦਾ ਰਿਹਾ ਹੈ, ਉਹ ਸੁਰਤ ਹੈ, ਜੋ ਧਾਉਂਦਾ ਰਿਹਾ ਹੈ ਉਹ ਮਨ ਹੈ। ਇਹ ਦੋ ਹੀ ਨਹੀਂ ਸਗੋਂ ਤ੍ਰੈ ਹਨ, ਏਹ ਹਨ ਅਗਜਾਤ ਮਨ, ਸਗਜਾਤ ਮਨ, ਤੇ ਸੰਸਕਾਰੀ ਮਨ ਜਿਸ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਤਲਹੀਅਲ' ਦਾ ਨਾਮ ਦਿੱਤਾ ਹੈ। ਸਤਿਕਾਰ ਯੋਗ ਭਾਈ ਸਾਹਿਬ ਜੀ ਨੇ ਇਨ੍ਹਾਂ ਦੇ ਵੇਰਵੇ ਜੋ ਸ੍ਰੀ ਗੁਰੂ ਨਾਨਕ ਚਮਤਕਾਰ ਦੇ ਪ੍ਰਸੰਗ 'ਭਾਈ ਝੰਡਾ ਜੀਓ' ਵਿਚ ਸਵਿਸਥਾਰ ਲਿਖੇ ਹਨ, ਉਨ੍ਹਾਂ ਸਜਣਾਂ ਨੂੰ ਸਮਝਾਏ ਤੇ ਨਾਮ ਸਿਮਰਨ ਪਰ ਸਾਵਧਾਨ ਕੀਤਾ।

ਅੰਤ ਵਿਚ ਆਪ ਨੇ ਕਿਹਾ ਕਿ ਸਾਡੇ ਸੰਸਕਾਰਾਂ ਵਾਲੇ ਮਨ ਵਿਚ ਜਨਮਾਂ ਜਨਮਾਂਤ੍ਰਾਂ ਦੀ ਮੈਲ ਭਰੀ ਪਈ ਹੈ, ਇਸ ਦੇ ਕੱਢਣ ਦਾ ਉਪਾਉ ਏਹੀ ਹੈ ਕਿ ਨਾਮ ਨੂੰ ਜੀਭ ਤੇ ਰਖਿਆ ਜਾਵੇ, ਇਸ ਦੇ ਰਸਾਲ ਟੇਪੇ ਰਸਨਾ ਤੋਂ ਅੰਦਰ ਹੇਠਲੇ ਮਨ ਤੇ ਟਪਕਦੇ ਰਹਿਣ ਤੇ ਮੈਲ ਨੂੰ ਸਾਫ ਕਰਦੇ ਰਹਿਣ। ਆਖ਼ਰ ਕੋਈ ਦਿਨ ਐਸਾ ਆਵੇਗਾ ਕਿ ਅੰਦਰਲੀ ਮੈਲ ਧੋਤੀ ਜਾਵੇਗੀ ਤੇ ਮਨ ਸਾਫ ਹੋਣ ਤੇ ਸਿਮਰਨ ਦਾ ਪ੍ਰਵਾਹ ਲਗਾਤਾਰੀ ਹੋ ਜਾਏਗਾ, ਸਿਮਰਨ ਵਿਚ ਰਸ ਪੈ ਜਾਏਗਾ। ਜਿੰਨਾ ਚਿਰ ਇਹ ਸਾਫ ਨਹੀਂ ਹੁੰਦਾ ਉਤਨਾ ਚਿਰ ਨਾਮ ਲਈ ਵਿਸ਼ੇਸ਼ ਤਰੱਦਦ ਦੀ ਲੋੜ ਹੈ, ਉਤਨਾ ਚਿਰ ਨਾਮ ਲਗਾਤਰੀ ਨਹੀਂ ਹੋ

ਸਕਦਾ, ਕਾਰਣ ਸਾਫ ਹੈ, ਅੰਦਰ ਜੋ ਮੈਲ ਟੁਸਾਂ ਛੱਡ ਰਹੀ ਹੈ ਓਹ ਸੁਰਤ ਨੂੰ ਜੁੜਨ ਨਹੀਂ ਦਿੰਦੀ, 'ਭਰੀਐ ਮਤਿ ਪਾਪਾ ਕੈ ਸੰਗਿ।। ਓਹੁ ਧੋਪੈ ਨਾਵੈ ਕੈ ਰੰਗਿ।।' ਨਾਮ ਸਾਬਣ ਬੀ ਹੈ ਤੇ ਰੰਗ ਬੀ, ਨਾਮ ਨੇ ਪਹਿਲੇ ਮੈਲ ਧੋਣੀ ਹੈ, ਕਾਹਲ ਨਹੀਂ ਕਰਨੀ ਚਾਹੀਦੀ, ਕਾਹਲ ਕੀਤਿਆਂ ਸਰੀਰ ਰੋਗੀ ਹੋ ਜਾਂਦਾ ਹੈ ਤੇ ਕੁਝ ਪੱਲੇ ਨਹੀਂ ਪੈਂਦਾ। 'ਲਗਾ ਰਹੇਂ ਤਾਂ ਲਗਾ ਰਹੁ ਹਰਦਮ, ਕਦੀ ਨ ਡੋਲ। ਲਗਾ ਰਹੇਂ ਤੋ ਲਾਖ ਕਾ, ਨਹੀਂ ਤਾਂ ਕੌਡੀ ਮੋਲ।' ਗੁਰ ਨਾਨਕ ਦਾ ਦੱਸਿਆ ਸਚਿਆਰ ਮਾਰਗ ਏਹੀ ਹੈ, ਇਹ ਗੁਰ ਸਿਖੀ ਦਾ ਗਾਡੀ ਰਾਹ ਹੈ, ਸਦਾ ਇਸ ਤੇ ਸਾਵਧਾਨ ਰਹਿਣਾ ਚਾਹੀਏ।

—o—

## ਗੁਰੂ ਨਾਨਕ ਦਾ ਨਾਮ ਮਾਰਗ

ਪਰਮ ਸਤਿਕਾਰ ਯੋਗ ਭਾਈ ਸਾਹਿਬ ਜੀ ਨੇ ਮਨੁੱਖ ਦਾ ਆਦਰਸ਼ ਉਸ ਦੇ ਹਰ ਕਮ, ਹਰ ਕਿਰਤ ਨੂੰ ਸਾਹਮਣੇ ਰੱਖ ਕੇ ਚਿੱਤ੍ਰਿਆ ਹੈ ਤੇ ਇਸ ਦੇ ਸੰਬੰਧ ਵਿਚ ਆਪਣੀਆਂ ਰਚਨਾਵਾਂ ਵਿਚ ਉਹਨਾਂ ਨੇ ਕੋਈ ਐਸਾ ਪੱਖ ਨਹੀਂ ਛਡਿਆ ਜਿਸ ਤੇ ਬੜੇ ਹੀ ਸੌਖੇ ਢੰਗ ਨਾਲ ਚਾਨਣਾ ਪਾ ਕੇ ਸਰਵ ਸਾਧਾਰਣ ਪਾਠਕ ਨੂੰ ਉੱਚ ਆਦਰਸ਼ ਤੇ ਤੁਰਨ ਦੀ ਪ੍ਰੇਰਨਾ ਨਾ ਦਿੱਤੀ ਹੋਵੇ। ਉਹਨਾਂ ਦਾ ਅਨੂਠੇ ਰੋਚਿਕ ਪੈਰਾਏ ਵਿਚ ਪੈਦਾ ਕੀਤਾ ਇਹ ਸਾਹਿਤਜ ਜਿਥੇ ਆਦਰਸ਼ਕ ਮਨੁੱਖਤਾ ਦਾ ਰਾਹ ਰੁਸ਼ਨਾਉਂਦਾ ਹੈ ਓਥੇ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਜੀ ਦੇ ਟੋਰੇ ਗੁਰਮਤ ਤੇ ਸਿਖੀ ਮਾਰਗ ਦੇ ਬੀ ਹਰ ਪੱਖ ਤੇ ਰੋਸ਼ਨੀ ਪਾਉਂਦਾ ਤੇ ਹਰ ਪਾਠਕ ਦੇ ਦਿਲ ਵਿਚ ਉਸ ਦਾ ਪਾਂਧੀ ਬਣਨ ਦਾ ਸ਼ੌਕ ਪੈਦਾ ਕਰਦਾ ਹੈ, ਤੇ ਇਸ ਦਾ ਅਸਰ ਪ੍ਰਤੱਖ ਦੇਖਿਆ ਗਿਆ ਹੈ। ਇਸ ਅਸਰ ਦੀ ਪ੍ਰਾਪਤੀ ਲਈ ਬੜੀ ਲੋੜ ਹੈ ਉਹਨਾਂ ਦੇ ਸਾਹਿਤਜ ਦਾ ਡੂੰਘਾ ਮੁਤਾਲਿਆ ਕਰਨ ਦੀ। ਭਾਵੇਂ ਜ਼ਮਾਨਾ ਐਸਾ ਜਾ ਰਿਹਾ ਹੈ ਕਿ ਜਿਸ ਵੇਲੇ ਇਨਸਾਨ ਬਹੁਤ ਸਖ਼ਤ ਰੁੱਝਾ ਹੋਇਆ ਹੈ। ਜੀਵਨ ਦੇ ਨਿਰਬਾਹ ਲਈ ਹਰ ਇਕ ਨੂੰ ਵੱਧ ਤੋਂ ਵੱਧ ਸਮਾਂ ਬਾਹੁਲੀਆਂ ਮਾਰਨੀਆਂ ਪੈਂਦੀਆਂ ਹਨ, ਪਰ ਆਤਮਕ ਪੱਖ ਵਲੋਂ ਕੋਰਾ ਜੀਵਨ ਬੀ ਜਗਤ ਵਿਚ ਕੋਈ ਜੀਵਨ ਨਹੀਂ, ਇਸ ਲਈ ਲੋੜ ਹੈ ਕਿ ਹਰ ਮਨੁੱਖ ਆਤਮਕ ਪੱਖ ਲਈ ਬੀ ਆਪਣੇ ਹਰ ਰੋਜ਼ ਦੇ ੨੪ ਘੰਟੇ ਵਿਚੋਂ ਕੁਝ ਸਮਾਂ ਜ਼ਰੂਰ ਕੱਢੇ ਤੇ ਕੀਤਰਨ ਸਤਿਸੰਗ ਨਾਮ ਬਾਣੀ ਦੇ ਪਿਆਰ ਵਿਚਾਰ ਤੇ ਸਿਮਰਨ ਵਿਚ ਸਫਲ ਕਰਦਿਆਂ ਆਪਣੇ ਜੀਵਨ ਨੂੰ ਸੱਚ ਦੀ ਸੇਧੇ ਤੋਰ ਕੇ ਸਾਂਈਂ ਰੰਗ ਰੱਤਾ ਬਣਾ ਲਵੇ ਤੇ ਜਨਮ ਜਿੱਤ ਲਵੇ।

ਭਾਈ ਸਾਹਿਬ ਜੀ ਦੀ ਲਿਖਤ ਦਾ ਇਹ ਅਸਰ ਕਿਉਂ ਹੈ, ਇਸ ਲਈ ਕਿ ਉਹਨਾਂ ਦਾ ਆਪਣਾ ਜੀਵਨ ਗੁਰੂ ਸਾਹਿਬਾਂ ਦੇ ਗੁਰਬਾਣੀ ਦੁਆਰਾ ਸੁਝਾਏ ਆਦਰਸ਼ ਪਰ ਟੁਰਨ ਵਾਲਾ ਸੀ ਤੇ ਉਸ ਰਾਹ ਤੇ ਟੁਰ ਕੇ ਜੋ ਜੋ ਤਜਰਬੇ ਉਹਨਾਂ ਨੂੰ ਜ਼ਾਤੀ ਤੌਰ ਤੇ ਹੋਏ, ਜੋ ਔਕੜਾਂ ਉਸ ਰਾਹ ਵਿਚ ਆਈਆਂ ਤੱਕੀਆਂ ਤੇ ਫੇਰ ਗੁਰਬਾਣੀ ਦੁਆਰਾ ਉਹਨਾਂ ਦੇ ਇਲਾਜ ਜੋ ਆਪ ਨੂੰ ਸੁੱਝੇ ਤੇ ਉਹਨਾਂ ਤੇ ਅਮਲ ਕਰਦਿਆਂ ਸਫਲਤਾਈਆਂ ਪ੍ਰਾਪਤ ਹੋਈਆਂ, ਉਸ ਦਾ ਨਿਸ਼ੰਗ ਹੋ ਕੇ ਆਪ ਨੇ ਪੱਲੂ ਫੇਰਿਆ, ਗੁਰੂ ਆਸ਼ੇ ਦੇ ਮਰਮ ਖੋਲ੍ਹੇ

ਤੇ ਐਸੇ ਢੰਗ ਨਾਲ ਉਹਨਾਂ ਨੂੰ ਆਪਣੀ ਲੇਖਣੀ ਦੁਆਰਾ ਚਿੱਤ੍ਰਤ ਕੀਤਾ ਕਿ ਓਹ ਮਨਮੋਹਨ ਚਿੱਤ੍ਰ ਅਣਗਿਣਤ ਪਾਠਕ ਮਨਾਂ ਨੂੰ ਆਤਮਕ ਮਾਰਗ ਦੇ ਤੁਰਾਊ ਕਰ ਗਏ ਤੇ ਭਵਿੱਖਤ ਵਿਚ ਬੀ ਇਹ ਪੂਰਨ ਆਸ ਹੈ ਕਿ ਉਹਨਾਂ ਦੀ ਇਹ ਸਫਲ ਘਾਲ ਆਪਣਾ ਪੂਰਾ ਅਸਰ ਪਾਠਕ ਮਨਾਂ ਤੇ ਪਾਉਂਦੀ ਰਹੇਗੀ। ਆਪ ਦਾ ਰਚਿਆ ਸਾਹਿਤਜ ਛੋਟਾ ਜਿਹਾ ਨਹੀਂ, ਬੜਾ ਵਿਸ਼ਾਲ ਹੈ, ਵਿਦਵਾਨ ਵੇਖ ਵੇਖ ਕੇ ਹੈਰਾਨ ਹੁੰਦੇ ਹਨ ਕਿ ਭਾਈ ਸਾਹਿਬ ਜੀ ਦੀ ਇਕੱਲੀ ਵਜਕਤੀ ਨੇ ਕੌਮ ਦੀ, ਦੇਸ਼ ਦੀ, ਮਨੁੱਖ ਜਾਤੀ ਦੀ, ਪੰਜਾਬੀ ਮਾਤ ਭਾਸ਼ਾ ਦੀ ਕਿੰਨੀ ਅਮੋਲਵੀ ਤੇ ਵਿਸ਼ਾਲ ਸੇਵਾ ਕੀਤੀ ਹੈ।

ਗੁਰੂ ਨਾਨਕ ਦੇਵ ਜੀ ਦੇ ਬਖਸ਼ੇ ਨਾਮ ਸਿਮਰਨ ਦੇ ਮਾਰਗ ਉਤੇ ਆਪ ਜੀ ਨੇ ਬੜੇ ਵਿਸਥਾਰ ਨਾਲ ਅਪਣੀ ਰਚਨਾਂ ਵਿਚ ਚਾਨਣਾਂ ਪਾਇਆ ਹੈ ਤੇ ਓਹ ਹਰ ਮਿਲਣ ਵਾਲੇ ਨੂੰ ਬੀ ਇਹੀ ਸਿਖਯਾ ਦਿੱਤਾ ਕਰਦੇ ਸਨ: ਕਈ ਸਮਿਆਂ ਤੇ ਉਨ੍ਹਾਂ ਨੂੰ ਮਿਲਣ ਆਏ ਸੱਜਣਾਂ ਨੂੰ ਜੋ ਜੋ ਬਚਨ ਕਹਿੰਦੇ ਸੁਣਿਆਂ ਗਿਆ ਓਹ ਕੁਝ ਇਸ ਪ੍ਰਕਾਰ ਹਨ:-

"ਸਦਾ ਵਾਹਿਗੁਰੂ ਵਾਹਿਗੁਰੂ ਸਿਮਰਦੇ ਰਹੋ, ਉਠਦਿਆਂ ਬਹਿੰਦਿਆਂ ਇਹ ਕਦੇ ਨਾ ਵਿਸਰੇ।"

"ਮੈਂ ਇਹ ਆਪਣਾ ਤਜਰਬਾ ਦੱਸਦਾ ਹਾਂ, ਸੁਣੀ ਸੁਣਾਈ ਗਲ ਨਹੀਂ, ਮਾਨੋ ਮੈਨੂੰ ਬੁਖਾਰ ਦੇ ਰੋਗੀ ਨੂੰ ਇਸੇ ਨਾਮ ਸਿਮਰਨ ਦੀ ਕੁਨੈਨ ਨੇ ਫਾਇਦਾ ਦਿੱਤਾ ਹੈ, ਤੁਸੀਂ ਬੀ ਖਾਓ ਤਾਪ ਦੂਰ ਹੋ ਜਾਏਗਾ। ਕਰ ਦਿਓ ਵਿਆਹ ਰਸਨਾ ਦਾ ਨਾਮ ਦੇ ਨਾਲ, ਕਦੇ ਨਾ ਹੋਵੇ ਇਹ ਛੁੱਟੜ ਨਾਮ ਤੋਂ।"

"ਹਰ ਵੇਲੇ ਇਸ ਗੱਲ ਦੀ ਖ਼ਬਰਦਾਰੀ ਰੱਖੋ ਕਿ ਰਸਨਾਂ ਨਾਮ ਨੂੰ ਭੁੱਲ ਤਾਂ ਨਹੀਂ ਗਈ।"

"ਪਾਰਸ ਭਾਗ ਵਿਚ ਲਿਖਿਆ ਹੈ ਕਿ ਅੱਗੇ ਜਾ ਕੇ ਪਾਪੀ, ਪੁੰਨੀ, ਨਾਮੀ ਸਭੇ ਰੋਣਗੇ। ਕਿਉਂ? ਪਾਪੀ ਪਾਪਾਂ ਨੂੰ ਚਿਤਵਕੇ ਕਿ ਮੈਂ ਕਿਉਂ ਮਾੜੇ ਕੰਮ ਕੀਤੇ, ਪੁੰਨੀ ਆਪਣੇ ਸ਼ੁਭ ਕਰਮਾਂ ਨੂੰ ਯਾਦ ਕਰਕੇ ਕਿ ਮੈਂ ਕਿਉਂ ਥੋੜੇ ਕੀਤੇ ਤੇ ਨਾਮੀ ਇਸ ਲਈ ਕਿ ਮੈਂ ਥੋੜਾ ਨਾਮ ਕਿਉਂ ਜਪਿਆ, ਜੇ ਇਤਨੇ ਥੋੜੇ ਜਪੇ ਨਾਮ ਦਾ ਇਤਨਾ ਭਾਰੀ ਸੁਖ ਮਿਲਿਆ ਹੈ ਤਾਂ ਮੈਂ ਇਸ ਤੋਂ ਦਸ ਗੁਣਾਂ ਵੱਧ ਕਿਉਂ ਨਾ ਜਪਿਆ। ਇਸ ਲਈ ਕੋਈ ਦਮ ਬਿਰਥਾ ਨਾ ਜਾਣ ਦਿਓ, ਜੀਵਨ ਦਾ ਹਰ ਛਿਨ ਬੜਾ ਕੀਮਤੀ ਹੈ, ਇਹ ਮੁੜ ਹੱਥ ਨਹੀਂ ਆਏਗਾ, ਇਸ ਨੂੰ ਕਿਸੇ ਤਰ੍ਹਾਂ ਬੀ ਨਾਮ ਤੋਂ ਖ਼ਾਲੀ ਵਿਅਰਥ ਨਾ ਲੰਘਣ ਦਿਓ।"

"ਮਨ ਦਾ ਵੱਸ ਆਉਣਾ ਯਾ ਮਨ ਦਾ ਟਿਕ ਜਾਣਾ, ਨਾਮ ਵਿਚ ਰਸ ਆਸ੍ਵਾਦਨ ਕਰਨ ਲਗ ਜਾਣਾ, ਇਹ ਮਾਨੋ ਐਮ.ਏ. ਦੀ ਡਿਗਰੀ ਹੈ। ਇਕ ਦਿਨ, ਇਕ ਮਹੀਨਾ, ਇਕ ਸਾਲ ਦੀ ਘਾਲ ਨਾਲ ਇਹ ਕਿਵੇਂ ਪ੍ਰਾਪਤ ਹੋ ਜੇ? ਇਹ ਵਰ੍ਹਿਆਂ ਬੱਧੀ ਲਗਾਤਾਰ ਘਾਲਾਂ ਕਰਨ ਨਾਲ ਪ੍ਰਾਪਤ ਹੁੰਦੀ ਹੈ। ਇਹ ਗੱਲ ਅਣਬਣ ਹੈ ਕਿ ਪਹਿਲੀ ਦੂਜੀ ਜਮਾਤ ਦਾ ਵਿਦਿਆਰਥੀ ਐਸੀ ਉੱਚੀ ਡਿਗਰੀ ਦੀ ਮੰਗ ਕਰੇ, ਸਤਿਗੁਰੂ ਜੀ ਨੇ ਤਾਂ ਆਪ ਫ਼ੁਰਮਾਇਆ ਹੈ : 'ਮਨ ਬਸਿ ਆਵੈ ਨਾਨਕਾ ਜੇ ਪੂਰਨ ਕਿਰਪਾ ਹੋਇ।' ਜਦ ਵਾਹਿਗੁਰੂ

ਦੀ ਪੂਰਨ ਕ੍ਰਿਪਾ ਹੋਣੀ ਹੈ ਤਦ ਮਨ ਨੇ ਵੱਸ ਵਿਚ ਆਉਣਾ ਹੈ। ਪੂਰਨ ਕ੍ਰਿਪਾ ਕਦੋਂ ਹੋਵੇਗੀ? ਇਕ ਸ਼ੀਸ਼ੇ ਦੇ ਉਤੇ ਇਤਨੀ ਮੈਲ ਜੰਮੀ ਹੋਈ ਹੈ ਕਿ ਉਸਦਾ ਆਪਣਾ ਆਪ ਦਿਸਦਾ ਹੀ ਕੁਛ ਨਹੀਂ, ਚਾਰ ਚੁਫੇਰਿਉਂ ਮੈਲ ਦਾ ਵਲ੍ਹੇਟਿਆ ਹੋਇਆ ਹੈ, ਉਸ ਵਿਚ ਰੌਸ਼ਨੀ ਕਿਵੇਂ ਪਵੇਂ? ਉਸ ਦੀ ਮੈਲ ਦੇ ਉਤਾਰਿਆਂ। ਮਨ ਦੇ ਸ਼ੀਸ਼ੇ ਉਤੇ ਬੀ ਜਨਮਾਂ ਜਨਮਾਂਤਰਾਂ ਦੀ ਮੈਲ ਸਾਫ਼ ਕਿਵੇਂ ਹੋਵੇ? ਯਾਦ ਕਰੋ ਗੁਰੂ ਨਾਨਕ ਦਾ ਦੱਸਿਆ ਯਤਨ ਜਪੁਜੀ ਸਾਹਿਬ ਦੀ ਇਸ ਪਵਿਤ੍ਰ ਸਾਖ ਵਿਚ: 'ਭਰੀਐ ਮਤਿ ਪਾਪਾਂ ਕੈ ਸੰਗਿ।। ਓਹੁ ਧੋਪੈ ਨਾਵੈ ਕੈ ਰੰਗਿ।।' ਹਾਂ, ਜਪੋ ਨਾਮ ਤੇ ਕੱਟੋ ਮਨ ਸ਼ੀਸ਼ੇ ਦੀ ਮੈਲ ਤਾਕਿ ਵਾਹਿਗੁਰੂ ਦਾ ਪ੍ਰਕਾਸ਼ ਉਸ ਵਿਚ ਲਿਸ਼ਕੇ। ਕਿਸੇ ਫ਼ਾਰਸੀ ਸ਼ਾਇਰ ਨੇ ਕਿਹਾ ਹੈ:-

ਅਗਰ ਖ਼ਾਹੀ ਕਿ ਬਾਸ਼ੀ ਖ਼ੁਸ਼ ਨਵੀਸ,
ਮੇ ਨਵੀਸੋ ਮੇ ਨਵੀਸੋ ਮੇ ਨਵੀਸ।

ਜੇ ਤੂੰ ਚਾਹੁੰਦਾ ਹੈਂ ਕਿ ਸੁੰਦਰ ਲਿਖਤ ਲਿਖਣ ਵਾਲਾ ਲਿਖਾਰੀ ਬਣ ਜਾਵੇਂ ਤਾਂ ਲਿਖੀ ਜਾਹ; ਲਿਖੀ ਜਾਹ ਤੇ ਲਿਖੀ ਹੀ ਜਾਹ। ਸੋ ਤੂੰ ਬੀ ਜੇ ਚਾਹੁੰਦਾ ਹੈਂ ਕਿ ਤੇਰੇ ਮਨ ਵਿਚ ਵਾਹਿਗੁਰੂ ਦਾ ਵਾਸ ਹੋਵੇ, ਉਸ ਦੀ ਰੌਸ਼ਨੀ ਪ੍ਰਕਾਸ਼ ਪਾਵੇ ਤਾਂ ਨਾਮ ਜਪ, ਨਾਮ ਜਪ ਤੇ ਸਦਾ ਜਪਦਾ ਹੀ ਰਹੁ।"

"ਕਈ ਵਿਦਯਾਰਥੀ ਮੁੱਢ ਤੋਂ ਜ਼ਹੀਨ ਹੁੰਦੇ ਹਨ, ਪਰ ਕਈਆਂ ਦਾ ਦਿਲ ਪੜ੍ਹਾਈ ਤੇ ਨਹੀਂ ਲਗਦਾ। ਓਹ ਬੀ ਸਕੂਲੇ ਜਾ ਕੇ ਆਪਣੇ ਹਮਜਮਾਤੀਆਂ ਨੂੰ ਪੜ੍ਹਦਿਆਂ ਵੇਖ ਉਹਨਾਂ ਦੇ ਉਤਸ਼ਾਹ ਵਿਚ ਪੜ੍ਹਨ ਲਗ ਪੈਂਦੇ ਹਨ, ਇਸ ਲਈ ਆਤਮਕ ਵਿਦਯਾ ਲਈ ਭੀ ਸਤਿਸੰਗ ਜ਼ਰੂਰੀ ਹੈ। ਉਸ ਸਤਿਸੰਗ ਵਿਖੇ ਗੁਰਬਾਣੀ ਦੇ ਭਾਵਾਂ ਨਾਲ ਮਨ ਘੜੀਦਾ ਹੈ, ਸੁਸਿਖਯਤ ਕਰੀਦਾ ਹੈ। ਆਪਣੀਆਂ ਅਟਕਣਾਂ, ਰੋਕਾਂ ਵਿਚਦੀ ਫਸ ਕੇ ਨਿਕਲੇ ਹੁੰਦੇ ਹਨ, ਉਹਨਾਂ ਦੇ ਤਜਰਬੇ ਤੋਂ ਲਾਭ ਉਠਾਈਦਾ ਹੈ, ਉਤਸ਼ਾਹ ਪ੍ਰਾਪਤ ਕਰੀਦਾ ਹੈ। ਇਉਂ ਰੁਚੀ ਪਰਮਾਰਥ ਵੱਲ ਅੱਗੇ ਵਧਦੀ, ਅਟਕਣਾਂ ਰੋਕਾਂ ਟੁਟਦੀਆਂ ਤੇ ਚਿਤ ਚੜ੍ਹਦੀਆਂ ਕਲਾਂ ਵਿਚ ਰਹਿੰਦਾ ਹੈ।"

"ਯੋਗੀ ਯੋਗ ਸਾਧਨਾਂ ਵਾਲਾ, ਕੰਨ ਬੰਦ ਕਰ ਕੇ ਅਨਾਹਤ ਸ਼ਬਦ ਸੁਣਨ ਵਾਲਾ ਪਹਿਲੀ ਗੱਲ ਤਾਂ ਇਹ ਹੈ ਕਿ ਉਹ ਤੰਦਰੁਸਤ ਨਹੀਂ ਰਹਿ ਸਕਦਾ। ਕਲਜੁਗ ਵਿਚ ਮਨੁੱਖ ਦੀਆਂ ਤਾਕਤਾਂ ਬੜੀਆਂ ਘੱਟ ਹਨ, ਕਈਆਂ ਪੀੜ੍ਹੀਆਂ ਤੋਂ ਛੋਟੀ ਉਮਰਾਂ ਵਿਚ ਵਿਆਹ ਹੁੰਦੇ ਆਏ, ਨਰਵਸ ਸਿਸਟਮ ਕਮਜ਼ੋਰ ਹੁੰਦਾ ਆਇਆ, ਇਕ ਵਾਰਗੀ ਦਬਾਉ ਜੋ ਯੋਗ ਸਾਧਨਾਂ ਨਾਲ ਪੈਂਦਾ ਹੈ ਉਹ ਕਮਜ਼ੋਰ ਦਿਮਾਗ਼ ਸਹਿ ਨਹੀਂ ਸਕਦਾ ਤੇ ਮਨੁੱਖ ਪਾਗਲ ਹੋ ਜਾਂਦਾ ਹੈ। ਇਸ ਰਸਤੇ ਟੁਰਨ ਵਾਲਿਆਂ ਵਿਚ ਇਸ ਤਰ੍ਹਾਂ ਦੇ ਨਤੀਜੇ ਜ਼ਾਹਰਾ ਅੱਖਾਂ ਅੱਗੇ ਆ ਰਹੇ ਹਨ। ਇਸ ਤੋਂ ਛੁਟ ਜੇ ਕੋਈ ਕੁਝ ਯੋਗ ਸਾਧਨਾਂ ਕਰਦਾ ਤਕੜਾ ਹੈ ਤਾਂ ਉਹ ਤਲਵਾਰ ਨਹੀਂ ਚਲਾ ਸਕਦਾ। ਕਿਉਂਕਿ ਤਾਕਤਾਂ ਨਹੀਂ ਹਨ। ਪਰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਨੂੰ ਸੰਤ ਸਿਪਾਹੀ ਬਣਾਇਆ ਹੈ। ਇਸ ਨੇ ਸ੍ਵੈ ਰਖਯਾ ਤੇ ਦੀਨਾਂ ਦੀ ਰਖਯਾ ਬੀ ਕਰਨੀ ਹੈ ਤੇ ਜ਼ੁਲਮ ਦਾ ਮੁਕਾਬਲਾ ਬੀ ਕਰ

ਕੇ, ਜ਼ੁਲਮ ਦੇ ਬਾਜ਼ੂ ਨੂੰ ਨਿਰਬਲ ਕਰਨਾ ਹੈ, ਫੇਰ ਵਾਹਿਗੁਰੂ ਨਾਲ ਸਦਾ ਜੁੜੇ ਰਹਿਣਾ ਹੈ। ਵਾਹਿਗੁਰੂ ਨੂੰ ਸਦਾ ਆਪਣੇ ਸਿਰ ਤੇ ਸਹਾਈ ਰਖਣਾ ਤੇ ਵੇਖਣਾ ਹੈ। ਅਦ੍ਰਿਸ਼ਟ ਦਾ ਇਸ਼ਕ 'ਯਾਦ' ਹੈ ਤੇ ਉਸ ਦੀ ਯਾਦ ਨੂੰ ਅਸੀਂ ਅਠੇ ਪਹਿਰ ਉਸ ਦੇ 'ਨਾਮ ਸਿਮਰਨ' ਨਾਲ ਤਾਜ਼ਾ ਰੱਖ ਸਕਦੇ ਹਾਂ।"

"ਤੱਕੋ ਗੁਰੂ ਨਾਨਕ ਦੇ ਆਦਰਸ਼ ਦੀ ਕਰਾਮਾਤ, ਸਿੰਘਾਂ ਦੇ ਲਾਲ ਮੂੰਹ ਸ਼ੇਰਾਂ ਵਰਗੇ ਚਿਹਰੇ, ਇਕ ਹੱਥ ਸਿਮਰਨਾ, ਦੂਜੇ ਹੱਥ ਸ੍ਰੀ ਸਾਹਿਬ, ਜਿਸ ਦੇ ਦਰਸ਼ਨ ਕਰ ਕੇ ਜ਼ਾਲਮ ਥਰ ਥਰ ਕੰਬਣ ਲਗ ਪਵੇ, ਪਰ ਦੀਨ ਹੀਨ ਮਜ਼ਲੂਮ ਉਸ ਦੀ ਸੂਤੀ ਤਲਵਾਰ ਨੂੰ ਆਪਣੀ ਓਟ, ਅਪਣੀ ਸੁਰੱਖਯਾ ਸਮਝੇ ਤੇ ਉਸ ਦੀ ਛਾਂ ਹੇਠ ਸੁਖ ਅਨੁਭਵ ਕਰੇ। ਪੜ੍ਹੋ ਸਿਖਾਂ ਦਾ ਇਤਿਹਾਸ, ਇਹੀ ਹੈ ਖਾਲਸੇ ਦਾ ਪਿਛਲਾ ਇਤਿਹਾਸ ਤੇ ਕਲਗੀਧਰ ਪਾਤਸ਼ਾਹ ਜੀ ਆਪਣੇ ਨਿਰਮਾਣ ਕੀਤੇ ਇਸ ਆਦਰਸ਼ ਦਾ ਭਵਿਖਯਤ ਇਤਿਹਾਸ ਬੀ ਆਪ ਸਿਰ ਤੇ ਹੋ ਕੇ ਉਸੇ ਤਰ੍ਹਾਂ ਦਾ ਸਦਾ ਸੁਨਹਿਰੀ ਚਮਕਦਾ ਦਮਕਦਾ ਰਖਣਗੇ।"

"ਅਠ ਪਹਿਰ ਨਾਮ ਦਾ ਰੌਂ ਪਹਿਲੋਂ ਪ੍ਰਤੀਤ ਹੁੰਦਾ ਹੈ ਕਿ ਲਗਾਤਾਰ ਜਾਰੀ ਰਹਿਣਾ ਔਖਾ ਹੈ, ਪਰ ਸਹਿਜੇ ਸਹਿਜੇ ਇਹ ਸਭ ਕੁਝ ਹੋ ਜਾਂਦਾ ਹੈ। ਫ਼ਰਜ਼ ਕਰੋ ਕੋਈ ਦੁਕਾਨਦਾਰ ਹੈ, ਦੁਕਾਨ ਖੋਲ੍ਹੀ ਬੈਠਾ ਹੈ ਅਜੇ ਗਾਹਕ ਕੋਈ ਨਹੀਂ ਆਇਆ, ਉਸ ਵੇਲੇ ਜਪੋ ਵਾਹਿਗੁਰੂ, ਸਮੇਂ ਨੂੰ ਸਫਲ ਕਰੋ ਨਾਮ ਸਿਮਰਨ ਵਿਚ। ਗ੍ਰਾਹਕ ਆ ਗਿਆ, ਉਸ ਨੂੰ ਚੰਗੀ ਤਰ੍ਹਾਂ ਮੁਤਵੱਜਾ ਹੋ ਕੇ ਭੁਗਤਾਵੇ, ਜਦ ਉਹ ਟੁਰ ਜਾਵੇ ਫਿਰ ਵਿਹਲੇ ਸਮੇਂ ਨੂੰ ਨਾਮ ਨਾਲ ਪੂਰੋ ਦੇਵੇ। ਇਸ ਤਰ੍ਹਾਂ ਜਿੰਨੀਆਂ ਵਿੱਥਾਂ ਤੇ ਵਿਰਲਾਂ ਮਿਲਣ ਉਹ ਨਾਮ ਨਾਲ ਜੁੜੀਆਂ ਬੀਤਣ। ਮਨੁਖ ਨੇ ਦਿਨ ਦੇ ੨੪ ਘੰਟਿਆਂ ਵਿਚੋਂ ਅੱਠ ਘੰਟੇ ਰਾਤੀਂ ਸੁਤਿਆਂ ਬਿਤਾਏ ਇਸ ਸਰੀਰ ਦੀ ਪਿਛਲੇ ਦਿਨ ਦੀ ਥਕਾਵਟ ਨੂੰ ਲਾਹੁਣ ਲਈ, ਤਕਰੀਬਨ ਅੱਠ ਘੰਟੇ ਨੌਕਰੀ ਹੱਟੀ ਅਫ਼ਸਰੀ ਕਿਸੇ ਹੋਰ ਕਾਰ ਵਿਹਾਰ ਵਿਚ ਖਰਚ ਕੀਤੇ, ਉਹ ਬੀ ਇਸ ਸਰੀਰ ਦੇ ਸੁਖਾਂ ਲਈ। ਬਾਕੀ ਅੱਠ ਘੰਟੇ ਸੌਚ, ਸ਼ਨਾਨ, ਪ੍ਰਸ਼ਾਦ ਛਕਣ, ਯਾਰਾਂ ਮਿੱਤ੍ਰਾਂ ਨੂੰ ਮਿਲਣ ਗਿਲਣ, ਮਨੋਰੰਜਨ ਤੇ ਇਸਤ੍ਰੀ ਬੱਚੇ ਦੇ ਪਿਆਰ ਵਿਚ ਰੁੱਝਿਆ ਬੀਤ ਗਏ ਤੇ ਗੁਜ਼ਰ ਗਏ ੨੪ ਘੰਟੇ ਹੀ ਇਸੇ ਸਰੀਰ ਦੇ ਸੁਖ ਵਿਚ, ਪਰ ਰੂਹ ਤੇ ਆਤਮਾਂ ਦੇ ਸੁਖ ਵਿਚ ਕਿਹੜਾ ਸਮਾਂ ਲਾਇਆ? ਕੋਈ ਬੀ ਨਾਂ। ਉਸ ਵੇਲੇ ਜੇ ਦਿਨ ਦੀਆਂ ਵਿਹਲਾਂ ਵਿੱਥਾਂ, ਜੋ ਸਫਲ ਗੁਜ਼ਰੀਆਂ ਹੋਣ, ਦਾ ਹਿਸਾਬ ਕਰੋ ਤਾਂ ਕੁਝ ਘੰਟੇ ਜ਼ਰੂਰ ਬਣ ਜਾਣਗੇ। ਏਹ ਦੋ ਤਿੰਨ ਘੰਟੇ ਜਦ ਲਗਾਤਾਰ ਹੋਣੇ ਆਰੰਭ ਹੋ ਗਏ ਤਾਂ ਸਰੀਰ ਨੂੰ ਕੋਈ ਖੇਚਲ ਨਹੀਂ ਹੋਵੇਗੀ, ਆਪਣੇ ਕੰਮ ਕਾਜ ਦਾ ਨੁਕਸਾਨ ਵੀ ਨਹੀਂ ਹੋਵੇਗਾ ਤੇ ਨਰਵਸ ਸਿਸਟਮ ਉਤੇ ਵੀ ਕੋਈ ਬੋਝ, ਜੋ ਯੋਗ ਸਾਧਨਾਂ ਵਿਚ ਪੈਂਦਾ ਹੈ, ਨਹੀਂ ਪਵੇਗਾ। ਹੌਲੀ ਹੌਲੀ ਗਾਖਦਾ ਜਾਏਗਾ ਸਨਾਯੂ ਪ੍ਰਬੰਧ ਤੇ ਉਹ ਵੇਲਾ ਬੀ ਕਿਸੇ ਵੇਲੇ ਆ ਜਾਏਗਾ ਜਦ ਕਿ ਇਹ ਸਿਮਰਨ ਰੌ ਲਗਾਤਾਰੀ ਹੋ ਜਾਵੇਗੀ, ਰਸ ਭਰੀ ਤੇ ਪਿਆਰੀ ਲਗੇਗੀ ਤੇ ਇਸ ਤੋਂ ਵਿਛੜਨਾ ਕਸ਼ਟ ਪ੍ਰਤੀਤ ਹੋਵੇਗਾ: 'ਆਖਾ ਜੀਵਾ ਵਿਸਰੈ ਮਰਿ ਜਾਉ' ਵਾਲੀ ਦਸ਼ਾ ਬਣ ਜਾਏਗੀ। ਗ੍ਰਾਹਕ ਦੇ ਆਇਆਂ ਦੁਕਾਨਦਾਰ, ਹਲ ਦੀ ਹੱਥੀ ਫੜੀ ਹਲ ਵਾਹ

ਰਿਹਾ ਜ਼ਿਮੀਂਦਾਰ, ਦਫਤਰ ਦੀ ਕੁਰਸੀ ਤੇ ਬੈਠਾ ਦਫਤਰ ਦੇ ਕੰਮ ਵਿੱਚ ਰੁਝਾ ਕਰਮਚਾਰੀ ਆਪਣੇ ਕੰਮ ਕਰਦਾ ਹੋਇਆ ਨਾਮ ਦੀ ਡੋਰ ਨਾਲ ਪਰੋਣਾ ਸਾਈਂ ਨਾਲ ਜੁੜਿਆ ਰਹੇਗਾ।"

"ਸਾਡਾ ਸਤਿਗੁਰੂ ਭੇਟਾ ਕੀਤੇ ਕੀਮਤੀ ਰੁਮਾਲਾਂ, ਫੁੱਲਾਂ, ਸਿਹਰਿਆਂ ਆਦਿ ਤੇ ਨਹੀਂ ਰੀਝਦਾ, ਪਰ ਓਹ ਰੀਝਦਾ ਹੈ ਸਾਡੇ ਮਨ ਦੀ ਪ੍ਰੇਮ ਭਾਵ ਵਾਲੀ ਮਿੱਠੀ ਸੁਗੰਧੀ ਉਤੇ ਜਿਸ ਨਾਲ ਅਸੀਂ ਉਪ੍ਰੋਕਤ ਚੀਜ਼ਾਂ ਭੇਟ ਕਰਦੇ ਯਾ ਉਸ ਦੇ ਦਰ ਆਪਣਾ ਸਿਦਕ ਭਰਿਆ ਮਨ ਜਾ ਰੱਖਦੇ ਹਾਂ; ਇਸ ਤੇ ਓਹ ਰੀਝਦਾ, ਪ੍ਰਸੰਨ ਹੁੰਦਾ, ਮਿਹਰ ਦੇ ਘਰ ਆਉਂਦਾ, ਤੁਠਦਾ ਤੇ ਸਾਡਾ ਪਾਰ ਉਤਾਰਾ ਕਰ ਦੇਂਦਾ ਹੈ। ਉਹ ਕਿਉਂ ਇਸ ਤੇ ਰੀਝਦਾ ਹੈ? ਕਿਸੇ ਆਪਣੇ ਸੁਖ ਨੂੰ ਨਹੀਂ ਪਰ ਕੇਵਲ ਜਗਤ ਦੇ ਤਾਰਨ ਹਿਤ। ਸਾਡੇ ਹਿਰਦਿਆਂ ਵਿੱਚ ਸਿਦਕ ਭਾਵ ਦੀ ਖੁਸ਼ਬੂ ਕਾਰਨ ਬਣਦੀ ਹੈ ਸਾਡੇ ਤਰਨ ਦੀ ਤੇ ਉਸ ਦੀ ਮਿਹਰ ਦਾ ਪਾਤ੍ਰ ਬਣਨ ਦੀ।"

—o—

## ਨਿਰਮਾਣਤਾ ਤੇ ਆਪਾ ਸਲਾਹੁਣ ਜਿੱਤਣਾ

ਸਿਖੀ ਇਕ ਐਸਾ ਧਰਮ ਹੈ ਜਿਸ ਵਿਚ ਕਿਸੇ ਧਰਮ ਲਈ ਨਫਰਤ ਨਹੀਂ, ਇਹ ਧਰਮ ਹਰ ਇਕ ਨਾਲ ਪਿਆਰ, ਸਹਿਚਾਰ ਮਿਲਵਰਤਣ ਦੀ ਪ੍ਰੇਰਨਾ ਦਿੰਦਾ ਤੇ ਹਰ ਧਰਮ ਵਿਚ ਦੇ ਗ਼ਲਤ ਰੁਖ਼ਾਂ ਨੂੰ ਸੋਧਦਾ, ਆਤਮਕ ਜੀਵਨ ਦਾ ਰੌਸ਼ਨ ਮਾਰਗ ਸੁਝਾਉਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਹਰ ਧਰਮ ਦੇ ਬਜ਼ੁਰਗਾਂ ਨੂੰ ਆਪ ਚੱਲ ਚੱਲਕੇ ਮਿਲੇ, ਉਨ੍ਹਾਂ ਦੀਆਂ ਕਸਰਾਂ ਕੱਢ ਕੇ ਉਨ੍ਹਾਂ ਨੂੰ ਦੁਰੁਸਤ ਰਸਤੇ ਪਾਇਆ। ਦਸੋ ਗੁਰੂ ਸਾਹਿਬਾਂ ਦੇ ਹਜ਼ੂਰ ਹਰ ਮਜ਼ਹਬ ਤੇ ਹਰ ਫਿਰਕੇ ਦੇ ਜਗਯਾਸੂ, ਦਾਨੇ ਪੰਡਤ, ਆਲਮ ਫਾਜ਼ਲ, ਸਾਧੂ ਫਕੀਰ ਆਉਂਦੇ ਰਹੇ ਤੇ ਆਪਣੀਆਂ ਉਲਝਣਾਂ ਸੁਲਝਾ ਕੇ ਅਰੋਗ ਮੁਕਤ ਮਾਰਗ ਪ੍ਰਾਪਤ ਕਰਦੇ ਰਹੇ।

ਗੁਰੂ ਸਾਹਿਬਾਂ ਦੇ ਬਖਸ਼ੇ ਗੁਰ ਸਿਖੀ ਦੇ ਆਦਰਸ਼ ਦਾ ਹੀ ਪ੍ਰਚਾਰ ਗੁਰੂ ਚਰਨਾਂ ਤੋਂ ਸਦਕੇ ਹੋਣ ਵਾਲੇ ਸ੍ਰੀ ਮਾਨ ਭਾਈ ਸਾਹਿਬ ਜੀ ਨੇ ਸਾਰੀ ਉਮਰ ਆਪਣੀ ਕਹਿਣੀ ਕਰਨੀ ਤੇ ਲਿਖਤ ਦੁਆਰਾ ਕੀਤਾ, ਪ੍ਰਚਾਰਿਆ ਤੇ ਪ੍ਰਕਾਸ਼ਿਆ ਹੈ। ਹਿੰਦੂ, ਈਸਾਈ ਹਰ ਇਕ ਨਾਲ ਆਪ ਖਿੜੇ ਮੱਥੇ ਮਿਲੇ ਹਨ, ਵੀਚਾਰ ਵਟਾਂਦਰੇ ਕੀਤੇ ਹਨ, ਹੋਰਨਾਂ ਦੇ ਸੁਣੇ ਤੇ ਆਪਣੇ ਤਜਰਬੇ ਵਿਚ ਆਏ ਗੁਰਮਤਿ, ਗੁਰਬਾਣੀ ਤੇ ਆਤਮਕ ਗਿਆਨ ਦੇ ਰਾਜ਼ ਖੋਹਲੇ ਤੇ ਮੁਸ਼ਕਲਾਂ ਹੱਲ ਕੀਤੀਆਂ ਹਨ। ਜੀਵਨ ਆਪ ਦਾ ਪਰਮ ਸਨਿਗਧ ਗੁਰਮੁਖ ਜੀਵਨ ਹੋਣ ਕਰਕੇ ਪ੍ਰਭਾਵ ਭਰਿਆ ਸੀ ਤੇ ਹਰ ਆਤਮਕ ਜਗਿਆਸਾ ਵਾਲਾ ਆਪ ਦੇ ਮਿਲਾਪ ਵਿਚ ਆਪਣੀ ਪਰਮਾਰਥਕ ਲਗਨ ਵਿਚ ਉਨਤੀ ਵੇਖਦਾ ਸੀ। ਹਾਂ, ਆਪ ਦੇ ਮਿਲਣ ਤੇ ਨਾਮ ਚਿਤ ਆਉਂਦਾ ਸੀ: ਆਪ ਜਦ ਬੀ ਕਿਸੇ ਨਾਲ ਕੋਈ ਪਰਮਾਰਥਕ ਗੱਲ ਕਰਦੇ ਤਾਂ ਐਉਂ ਨਹੀਂ ਸਨ ਕਹਿੰਦੇ ਹੁੰਦੇ ਜਿਵੇਂ ਕਿ ਕੋਈ ਮਹਾਨ ਵ੍ਯਕਤੀ ਉਪਦੇਸ਼ ਕਰ ਰਹੀ ਹੋਵੇ; ਸਗੋਂ ਐਉਂ ਕਿਹਾ ਕਰਦੇ ਸਨ ਕਿ ਜੋ ਕੁਝ ਮੇਰੇ ਤਜਰਬੇ ਵਿਚ ਆਇਆ ਹੈ ਮੈਂ ਬਿਆਨ ਕਰ ਦਿੰਦਾ ਹਾਂ, ਜਿਸ ਤੋਂ ਆਪ ਕੋਈ ਲਾਹਾ ਲੈ ਸਕੋ ਤਾਂ ਜੀ ਸਦਕੇ।

ਫਿਰ ਆਪ ਕਿਹਾ ਕਰਦੇ ਸ.ਨ: ਮੇਰੀ ਹੈਸੀਅਤ ਕਿਸੇ ਉਪਦੇਸ਼ਟਾ ਦੀ ਨਹੀ, ਪਰ ਉਸ ਵਰਗੀ ਹੈ, ਜਿਸ ਨੂੰ ਮਾਨੋਂ ਕਦੇ ਤਾਪ ਹੋਇਆ ਸੀ, ਉਸ ਨੇ ਕਿਸੇ ਡਾਕਟਰ ਤੋਂ ਦਵਾਈ ਪੁੱਛੀ ਤੇ ਡਾਕਟਰ ਨੇ ਦੱਸਿਆ ਕਿ 'ਕੁਨੈਨ' ਖਾਹ। ਉਸਨੇ ਕੁਨੈਨ ਖਾਧੀ ਤੇ ਰਾਜ਼ੀ ਹੋ ਗਿਆ। ਹੁਣ ਜੋ ਬੀ ਉਸ ਕੋਲ ਤਾਪ ਚੜ੍ਹਿਆ ਆਉਂਦਾ ਹੈ ਉਸ ਨੂੰ ਉਹ ਕਹਿ ਦਿੰਦਾ ਹੈ ਕਿ ਭਾਈ ਕੁਨੈਨ ਖਾਓ, ਮੇਰਾ ਤਾਂ ਕੁਨੈਨ ਨਾਲ ਹੀ ਤਾਪ ਲੱਥਾ ਸੀ। ਇਹ ਦ੍ਰਿਸ਼ਟਾਂਤ ਦੇ ਕੇ ਆਪ ਨੇ ਦੱਸਣਾ ਕਿ ਮੇਰਾ ਤਾਪ 'ਨਾਮ ਸਿਮਰਨ' ਨਾਲ ਦੂਰ ਹੋਇਆ, ਤੁਸੀਂ ਬੀ ਇਹ ਦਵਾ ਵਰਤੋ, ਗੁਰੂ ਕਰਸੀ ਤੁਸਾਡਾ ਤਾਪ ਬੀ ਉਤਰ ਜਾਏਗਾ। ਮੇਰੇ ਡਾਕਟਰ ਗੁਰੂ ਨਾਨਕ ਤੇ ਗੁਰੂ ਨਾਨਕ ਦੇ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੁਕ ਤੁਕ ਵਿਚ ਮਾਨਸਕ ਤਾਪ ਉਤਾਰਨ ਲਈ ਇਸੇ ਦਵਾਈ ਦੇ ਵਰਤਣ ਦੀ ਹਰ ਪ੍ਰਾਣੀ ਨੂੰ ਪ੍ਰੇਰਨਾ ਕਰਦੇ ਤੇ ਕਹਿੰਦੇ ਹਨ:-

**ਤੀਨੇ ਤਾਪ ਨਿਵਾਰਣਹਾਰਾ ਦੁਖ ਹੰਤਾ ਸੁਖ ਰਾਸਿ।।**

ਫਿਰ ਇਹ ਬੀ ਫੁਰਮਾਉਂਦੇ ਹਨ:-

**ਕਾਢਿ ਕੁਠਾਰੁ ਪਿਤ ਬਾਤ ਹੰਤਾ ਅਉਖਧੁ ਹਰਿ ਕੋ ਨਾਉ।**

*(ਟੋਡੀ ਮਹਲਾ ੫-੧੩)*

ਉਸ ਸੱਚੇ ਵੈਦ ਦੇ ਇਹ ਅਖਰ ਈਮਾਨ ਲਿਆਉਣ ਜੋਗ ਤੇ ਅਮਲ ਕਰਨ ਜੋਗ ਹਨ..........ਆਦਿ।

ਭਾਈ ਸਾਹਿਬ ਜੀ ਦੇ ਐਸੇ ਬਚਨ ਸਰਵ ਸਾਂਝ ਵਾਲੇ ਹੁੰਦੇ ਸਨ ਤੇ ਹਰ ਮਿਲਣ ਵਾਲੇ ਨੂੰ ਉਸ ਦੇ ਆਪਣੇ ਨਿਸਚੇ ਅਨੁਸਾਰ ਦ੍ਰਿੜ੍ਹ ਕਰ ਦਿੰਦੇ ਸਨ ਕਿ ਵਾਹਿਗੁਰੂ ਦਾ ਨਾਮ ਸਿਮਰਨ ਹੀ ਸਭ ਤੋਂ ਉੱਚਾ ਯਾ ਅਫ਼ਜ਼ਲ ਕਰਤੱਵ ਹੈ। ਉਹਨਾਂ ਦੇ ਐਸੇ ਕਥਨਾਂ ਤੋਂ ਵਾਹਿਗੁਰੂ ਦੀ ਲਗਨ ਦਾ ਮਾੜਾ ਮੋਟਾ ਰੁਖ ਰਖਣ ਵਾਲੇ ਬੀ ਦ੍ਰਿੜ੍ਹਤਾ ਨਾਲ ਲਗ ਜਾਇਆ ਕਰਦੇ ਸਨ। ਆਪ ਨਾਲ ਮਾਅਰਫਤ ਦੀਆਂ ਗੱਲਾਂ ਕਰਕੇ ਜਾਣ ਵਾਲੇ ਮੁਸਲਮਾਨ ਕਹਿੰਦੇ ਸੁਣੇ ਗਏ ਕਿ ਕੁਰਾਨ ਵਿਚ 'ਅਫ਼ਜ਼ਲੁਲ ਜ਼ਿਕਰ' ਪੜ੍ਹਿਆ ਤਾਂ ਕਈ ਵਾਰ, ਪਰ ਉਸ ਦੇ ਰਮਜ਼ ਭਰੇ ਮਾਅਨੇ ਕੀ ਹਨ, ਇਹ ਭਾਈ ਸਾਹਿਬ ਤੋਂ ਅੱਜ ਪਤਾ ਲਗੇ ਹਨ ਕਿ ਅੱਲਾ ਦਾ ਜ਼ਿਕਰ, ਉਸ ਦਾ ਨਾਮ ਲੈਣਾ, ਉਸ ਦੇ ਨਾਲ ਮੁਹੱਬਤ ਤੇ ਸਿਦਕ ਵਿਚ ਹੋ ਕੇ ਲੈਣਾ, ਸਾਰੇ ਤਰੱਦਦਾਂ ਤੋਂ ਅਫ਼ਜ਼ਲ ਤਰੱਦਦ ਹੈ। ਇਕ ਪੰਡਤ ਜੀ ਦੀ ਆਪ ਨਾਲ ਹੋਈ ਗੱਲ ਬਾਤ ਬੀ ਸੁਣਨ ਦਾ ਇਕ ਵਾਰ ਮੌਕਾ ਮਿਲਿਆ ਸੀ, ਉਹ ਬੀ ਜਾਣ ਲਗੇ ਕਹਿਣ ਲਗੇ ਉਪਨਿਸ਼ਧਾਂ ਦਾ ਰਹੱਸ ਅੱਜ ਖੁੱਲ੍ਹਾ ਹੈ। ਗੁਰ ਸਿਖ ਘਾਲੀ ਤਾਂ ਅੱਜ ਬੀ ਮੁਕਤ ਕੰਠ ਕਹਿੰਦੇ ਹਨ ਕਿ ਗੁਰਬਾਣੀ ਤੇ ਗੁਰਮਤ ਦੇ ਗੂੜ੍ਹ ਭਾਵ ਜੋ ਆਪ ਨੇ ਰੌਸ਼ਨ ਕੀਤੇ ਹਨ, ਤਜਰਬੇ ਕਰ ਕਰ ਤੇ ਆਪ ਪਰਤਾ ਪਰਤਾ ਕੇ ਖੋਹਲੇ ਹਨ, ਓਹ ਕਦੇ ਕਿਸੇ ਨਹੀਂ ਖੋਹਲੇ ਤੇ ਨਾ ਸ਼ਾਇਦ ਕਦੇ ਕੋਈ ਇਉਂ ਖੋਹਲ ਸਕੇ।

ਇਕ ਵਾਰ ਕੋਈ ਗੱਲ ਜੋ ਚੱਲੀ ਤਾਂ ਬੈਠੇ ਸੱਜਣਾਂ ਵਿਚ ਜ਼ਿਕਰ ਹਉਮੈ ਤੇ ਫਿਰ ਸੂਖਮ ਹਉਂ ਦਾ ਛਿੜ ਪਿਆ ਤੇ ਉਸ ਦੇ ਨਾਲ 'ਆਪਾ ਸਲਾਹੁਣਾ ਜਿੱਤਣ' ਪਰ ਗੱਲ

ਚੱਲ ਪਈ। ਆਪ ਕਹਿਣ ਲਗੇ ਇਹ ਬੜੀ ਔਖੀ ਘਾਟੀ ਹੈ, ਮੋਟੇ ਮੋਟੇ ਵਿਕਾਰ ਤਾਂ ਸੌਖੇ ਜਿੱਤੇ ਜਾ ਸਕਦੇ ਹਨ ਪਰ 'ਆਪ ਸਲਾਹੁਣਾ ਜਿੱਤਣਾ' ਬੜਾ ਕਠਨ ਹੈ, ਇਹ ਬੜੀ ਸੂਖਮ ਹਉਂ ਹੈ, ਬੜੀਆਂ ਹੁਸ਼ਿਆਰ ਤੇ ਆਪਣੇ ਆਪੇ ਪਰ ਪੂਰਾ ਪਹਿਰਾ ਦੇਣ ਵਾਲੀਆਂ ਵਯਕਤੀਆਂ ਦੇ ਅੰਦਰੋਂ ਬੀ ਇਹ ਹਉਂਕਦੇ ਨਾ ਕਦੇ ਸਿਰ ਕੱਢ ਹੀ ਖੜੋਂਦੀ ਹੈ। ਆਪ ਨੇ ਇਸ ਪਰ ਇਕ ਦੋ ਕਥਾ ਸੁਣਾਈਆਂ, ਕਹਿਣ ਲਗੇ:-

ਈਰਾਨ ਵਿਚ ਇਕ ਸੰਤ ਬਾਯਜ਼ੀਦ ਨਾਮੇ ਹੋਇਆ ਹੈ। ਉਹ ਇਕ ਹਮਾਮ ਵਿਚੋਂ ਨ੍ਹਾ ਕੇ ਨਿਕਲਿਆ, ਅਜੇ ਨਿਕਲਿਆ ਹੀ ਸੀ ਕਿ ਕੋਠੇ ਤੋਂ ਕਿਸੇ ਬੀਬੀ ਨੇ ਭਾਂਡਿਆਂ ਦਾ ਧੋਣ, ਸੁਆਹ ਘੁਲੀ ਹੋਈ ਵਾਲਾ ਪਾਣੀ, ਬਿਨਾ ਵੇਖੇ ਹੇਠਾਂ ਸੁੱਟਿਆ ਜੋ ਸਾਰਾ ਉਸ ਦੇ ਸਿਰ ਤੇ ਆ ਪਿਆ। ਉਹ ਸੰਤ ਬਜਾਏ ਇਸ ਦੇ ਕਿ ਉਸ ਬੀਬੀ ਨਾਲ ਲੜਾਈ ਕਰਦਾ, ਵਾਹਿਗੁਰੂ ਦੇ ਸ਼ੁਕਰ ਵਿਚ ਚਲਾ ਗਿਆ: ਕਿ ਹੇ ਦਾਤਾ! ਮੇਰੇ ਪਾਪ ਤਾਂ ਐਸੇ ਸਨ ਕਿ ਸਿਰ ਵਿਚ ਭਖਦੇ ਕੋਲੇ ਪੈਣੇ ਚਾਹੀਦੇ ਸਨ, ਪਰ ਤੂੰ ਮਿਹਰਾਂ ਦਾ ਸਾਗਰ ਹੈਂ, ਤੂੰ ਬੜੀ ਹੀ ਮਿਹਰ ਕੀਤੀ ਜੋ ਠੰਢਾ ਪਾਣੀ ਪਾਇਆ, ਤੇਰਾ ਲੱਖ ਲੱਖ ਸ਼ੁਕਰ ਹੈ। ਇਹ ਹਨ ਸੰਤ ਜਿਨ੍ਹਾਂ ਆਪਾ ਜਿੱਤਿਆ ਹੈ ਤੇ ਹਰ ਮਾੜੇ ਤੋਂ ਮਾੜੇ ਕਰਤੱਵਜ ਵਿਚ ਬੀ ਉਹ ਉਸ ਦਾਤੇ ਦੀ ਮਿਹਰ ਤੱਕਦੇ ਹਨ ਤੇ ਉਸ ਦੇ ਸ਼ੁਕਰ ਦਾ ਲੜ ਨਹੀਂ ਛਡਦੇ।

ਭਾਈ ਭੋਲਾ ਸਿੰਘ ਜੀ ਤਰਨ ਤਾਰਨ ਵਾਲਿਆਂ ਨੇ ਆਪਣੇ ਮੁਰਸ਼ਿਦ ਦੀ ੨੪-੨੫ ਵਰ੍ਹੇ ਸੇਵਾ ਕੀਤੀ। ਤਰਨ ਤਾਰਨ ਸਰੋਵਰ ਦੀ ਪ੍ਰਕਰਮਾ ਵਿਚ ਜੋ ਭੰਗਾਲੇ ਵਾਲਿਆਂ ਦਾ ਬੁੰਗਾ ਹੈ, ਉਸ ਉਤੇ ਜਿੰਨਾ ਚੂਨਾ ਲੱਗਾ ਹੈ ਉਹ ਸਾਰਾ ਆਪ ਦੇ ਹੱਥੀਂ ਹੀ ਪੀਠਾ ਗਿਆ ਸੀ। ਇਸ ਦਾ ਜ਼ਿਕਰ ਪਿਛੇ ਆ ਚੁਕਾ ਹੈ। ਉਸ ਦਾ ਅਸਰ ਇਹ ਹੋਇਆ ਕਿ ਸਿਆਲਾਂ ਵਿਚ ਆਪ ਦੇ ਹੱਥਾਂ ਦੀਆਂ ਸੰਨ੍ਹਾਂ ਫਟ ਜਾਇਆ ਕਰਦੀਆਂ ਸਨ। ਜਦ ਵੱਡੇ ਸੰਤਾਂ ਦਾ ਸਰੀਰ ਸ਼ਾਂਤ ਹੋਣ ਤੇ ਆਇਆ ਤਾਂ ਸੰਤ ਆਪ ਨੂੰ ਗੱਦੀ ਦੇਣ ਲਗੇ, ਆਪ ਨੇ ਨਾਂਹ ਕਰ ਦਿੱਤੀ। ਬਥੇਰਾ ਕਿਹਾ, ਪਰ ਆਪ ਕਾਬੂ ਨਾ ਆਏ; ਆਖ਼ਰ ਨੱਸ ਟੁਰੇ ਤੇ ਦਰਿਆ ਦਾ ਰੁਖ਼ ਕੀਤਾ ਕਿ ਪਾਰ ਕਿਤੇ ਦੂਰ ਚਲੇ ਜਾਵਾਂਗੇ ਤਾਂ ਆਪੇ ਸੰਤ ਕਿਸੇ ਹੋਰ ਨੂੰ ਗੱਦੀ ਦੇ ਦੇਣਗੇ ਤੇ ਅਸੀਂ ਗੱਦੀ ਦੀ ਪੰਡ ਤੇ ਪਕੜ ਤੋਂ ਬਚ ਜਾਵਾਂਗੇ। ਪਰ ਵੱਡੇ ਸੰਤਾਂ ਨੇ ਗੱਦੀ ਉਨ੍ਹਾਂ ਨੂੰ ਹੀ ਦੇਣੀ ਸੀ, ਸੋ ਉਨ੍ਹਾਂ ਨੇ ਆਪਣੇ ਕੁਝ ਫੌਜੀ ਸੇਵਕ ਘੋੜਿਆਂ ਤੇ ਮਗਰੇ ਦੁੜਾਏ ਕਿ ਜਾਓ ਜਾ ਕੇ ਮੋੜ ਲਿਆਓ ਤੇ ਜੇ ਨਾ ਆਉਣ ਤਾਂ ਮੁਸ਼ਕਾਂ ਬੰਨ੍ਹ ਕੇ ਲੈ ਆਓ। ਸਿੰਘ ਦਰਿਆ ਤੇ ਗਏ, ਅਗੇ ਸੰਤ ਭੋਲਾ ਸਿੰਘ ਜੀ ਬੇੜੀ ਤੇ ਸਵਾਰ ਹੋ ਰਹੇ ਸਨ ਦਰਿਆਓਂ ਪਾਰ ਜਾਣ ਲਈ। ਸਿੰਘਾਂ ਨੇ ਕਿਹਾ : ਸੰਤਾਂ ਦਾ ਹੁਕਮ ਹੈ ਕਿ ਵਾਪਸ ਮੁੜ ਚੱਲੋ। ਹੱਥ ਜੋੜ ਕੇ ਇਹ ਬੀ ਕਿਹਾ ਕਿ ਜੇ ਨਾ ਜਾਓਗੇ ਤਾਂ ਸਾਨੂੰ ਬੇਅਦਬੀ ਕਰ ਕੇ ਮੁਸ਼ਕਾਂ ਬੰਨ੍ਹ ਕੇ ਬੀ ਲਿਜਾਣ ਦੀ ਆਗਯਾ ਮਿਲੀ ਹੋਈ ਹੈ। ਸੰਤ ਭੋਲਾ ਸਿੰਘ ਜੀ ਇਹ ਸੁਣ ਕੇ ਵਾਪਸ ਮੁੜ ਪਏ, ਤਰਨ ਤਾਰਨ ਆ ਗਏ ਤੇ ਵਡੇ ਸੰਤਾਂ ਨੇ ਗੱਦੀ ਦੇ ਦਿੱਤੀ, ਤੇ ਉਨ੍ਹਾਂ ਨੂੰ ਲੈਣੀ ਹੀ ਪਈ।

ਸੰਤ ਭੋਲਾ ਸਿੰਘ ਜੀ ਇਤਨੇ ਨਿਰਮਾਣ ਘਾਲੀ ਤੇ ਤਿਆਗ ਬ੍ਰਿਤੀ ਵਾਲੇ ਸੰਤ ਸਨ, ਪਰ ਓਹ ਬੀ ਦੱਸਦੇ ਸਨ ਕਿ 'ਆਪਾ ਸਲਾਹੁਣਾ ਜਿੱਤਣਾ' ਬੜਾ ਔਖਾ ਹੈ। ਆਪਣੀ

ਬਾਬਤ ਉਨ੍ਹਾਂ ਨੇ ਦੱਸਿਆ ਕਿ ਅਸਾਂ ਜਦ ਗੱਦੀ ਲੈ ਲਈ ਤੇ ਫੇਰ ਤਰਨ ਤਾਰਨ ਗੁਰੂ ਦਰਬਾਰ ਜਾਣਾ ਤਾਂ ਕਿਸੇ ਨੇ ਤਾਂ ਸਾਨੂੰ ਮੱਥਾ ਟੇਕਣਾ ਤੇ ਕਿਸੇ ਨੇ ਖੜੇ ਖੜੋਤੇ ਹੀ ਫਤਹ ਬੁਲਾ ਦੇਣੀ। ਇਹ ਫਰਕ ਵਾਲਾ ਸਲੂਕ ਕੁਝ ਚੰਗਾ ਨਾ ਲੱਗਾ। ਮੱਥਾ ਟੇਕਣ ਵਾਲੇ ਤਾਂ ਚੰਗੇ ਲਗਣ, ਪਰ ਦੂਜੇ ਮਾੜੇ। ਇਹ 'ਆਪਾ ਸਲਾਹੁਤ' ਲੈਣ ਦੀ ਇੱਛਾ ਮਨ ਵਿਚ ਖੜੀ ਹੋ ਗਈ ਤੇ ਇਸ ਨੂੰ ਜਿੱਤਣ ਵਾਸਤੇ ੬ ਮਹੀਨੇ ਗੁਰਬਾਣੀ ਦੀ ਰੋਸ਼ਨੀ ਵਿਚ ਵੀਚਾਰ ਦਾ ਘੋਲ ਪਿਆ ਰਿਹਾ ਤਾਂ ਜਾ ਕੇ ਕਿਤੇ ਇਹ ਜਿੱਤੀ ਗਈ।

ਇਸ ਤਰ੍ਹਾਂ ਇਕ ਹੋਰ ਯੂਰਪੀਨ ਸੰਤ ਹੋਏ ਹਨ, ਉਨ੍ਹਾਂ ਨੇ ਆਪਣੀਆਂ ਆਤਮਕ ਜਿੱਤਾਂ ਪਰ ਇਕ ਕਿਤਾਬ ਲਿਖੀ ਹੈ। ਉਹ ਲਿਖਦੇ ਹਨ ਕਿ ਸਾਰੀਆਂ ਜਿੱਤਾਂ ਪ੍ਰਾਪਤ ਕਰਕੇ Self applause (ਆਪਾ ਸਲਾਹੁਣਾ) ਸਭ ਤੋਂ ਪਿਛੇ ਰਹੀ, ਜਿਸ ਨੂੰ ਜਿੱਤਣ ਲਈ ਸੱਤ ਬਰਸ ਖ਼ਰਚ ਕਰਨੇ ਪਏ।

ਇਉਂ ਆਪਾ ਸਲਾਹੁਣਾ ਯਾ Self applause ਇਕ ਭਾਰੀ ਰੋਗ ਹੈ, ਜਿਸ ਨੂੰ ਜਿੱਤਣ ਦੀ ਬੜੀ ਲੋੜ ਹੈ। ਸਤਿਗੁਰੂ ਜੀ ਨੇ ਜਿਥੇ ਕਿਹਾ ਹੈ:-

**ਲਬੁ ਕੁਤਾ ਕੂੜੁ ਚੂਹੜਾ ਠਗਿ ਖਾਧਾ ਮੁਰਦਾਰੁ॥**

**ਪਰ ਨਿੰਦਾ ਪਰਮਲੁ ਮੁਖ ਸੁਧੀ ਅਗਨਿ ਕ੍ਰੋਧੁ ਚੰਡਾਲ॥**

ਉਥੇ ਇਸੇ ਚੰਡਾਲ ਸ਼੍ਰੇਣੀ ਵਿਚ ਹੀ 'ਆਪ ਸਲਾਹੁਣਾ' ਨੂੰ ਬੀ ਆਪ ਨੇ ਗਿਣਿਆ ਹੈ:-

**ਰਸ ਕਸ ਆਪੁ ਸਲਾਹਣਾ ਏ ਕਰਮ ਮੇਰੇ ਕਰਤਾਰ॥**

*(ਸਿਰੀ ਰਾਗੁ ਮ: ੧-੪)*

ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਪੰਜੇ ਵਿਕਾਰ ਰੋਗ ਹਨ, ਪਰ ਏਹ ਹੋਣੇ ਬੀ ਜ਼ਰੂਰੀ ਹਨ, ਇਹ ਅਰੋਗਤਾ ਦੀ ਨਿਸ਼ਾਨੀ ਬੀ ਹਨ, ਪਰ ਇਨ੍ਹਾਂ ਦੇ ਹੇਠ ਨਹੀਂ ਵਗਣਾ। ਏਹ ਪੰਜੇ ਸਾਡੇ ਤੇ ਸਵਾਰ ਹੋ ਰਹੇ ਹਨ, ਅਸਾਂ ਇਨ੍ਹਾਂ ਉੱਤੇ ਸਵਾਰ ਹੋਣਾ ਹੈ। ਘਰ ਵਿਚ ਅੱਗ ਦੀ ਲੋੜ ਹੈ, ਇਸ ਬਿਨਾਂ ਰੋਟੀ ਨਹੀਂ ਪੱਕ ਸਕਦੀ, ਪਰ ਅੱਗ ਨਾਲ ਘਰ ਤਾਂ ਨਹੀਂ ਨਾ ਸਾੜ ਲੈਣਾ! ਹਕੀਮ ਦੀਆਂ ਸ਼ੀਸ਼ੀਆਂ ਵਿਚ ਦਵਾਈਆਂ ਹਨ, ਜ਼ਹਿਰਾਂ ਬੀ ਤੇ ਅੰਮ੍ਰਿਤ ਬੀ। ਸ਼ੀਸ਼ੀਆਂ ਨੇ ਆਪਣੇ ਆਪ ਜ਼ਹਿਰ ਸਾਡੇ ਮੂੰਹ ਵਿਚ ਨਹੀਂ ਪਾ ਦੇਣੀ। ਹਕੀਮ ਨੇ ਜ਼ਹਿਰ ਨੂੰ ਵਰਤਣਾ ਹੈ, ਪਰ ਗੁਣਕਾਰੀ ਬਣਾ ਕੇ, ਮਾਰੂ ਬਣਾਕੇ ਨਹੀਂ। ਇਉਂ ਅਸਾਂ ਇਨ੍ਹਾਂ ਪੰਜਾਂ ਨੂੰ ਵਸੀਕਾਰ ਹੇਠ ਵਰਤਣਾ ਹੈ, ਢੋਆ ਬਨਾਉਣਾ ਹੈ, ਸੁਗਾਤ। ਸਤਿਗੁਰ ਆਪ ਦੱਸਦੇ ਹਨ:-

**ਪੰਜੇ ਬਧੇ ਮਹਾ ਬਲੀ ਕਰਿ ਸਚਾ ਢੋਆ॥**

*(ਬਸੰਤ ਕੀ ਵਾਰ ਮ: ੫)*

ਇਹ ਤਰਕੀਬ ਸਤਿਸੰਗ, ਗੁਰਬਾਣੀ ਨੇਮ, ਗੁਰੂ ਇਤਿਹਾਸ ਤੇ ਮਹਾਂ ਪੁਰਸ਼ਾਂ ਦੀ ਸੰਗਤ ਤੋਂ ਪ੍ਰਾਪਤ ਹੁੰਦੀ ਹੈ। ਗੁੱਸੇ, ਮੋਹ, ਲੋਭ ਦਾ ਵੇਗ ਆਵੇ ਤਾਂ ਸਿਖ ਇਤਿਹਾਸ ਤੋਂ, ਗੁਰੂ ਸਾਹਿਬਾਂ ਦੀਆਂ ਕਰਨੀਆਂ ਤੋਂ ਰੌਸ਼ਨੀ ਲੈ ਕੇ ਉਸ ਨੂੰ ਸਹਿਲੇ ਲੰਘ ਜਾਣ

ਦੇਣਾ ਚਾਹੀਦਾ ਹੈ। ਫੇਰ ਪੜ੍ਹਨ ਨਾਲੋਂ ਗੁਰਮੁਖਾਂ ਦੀ ਸੁਹਬਤ ਤੋਂ ਸਾਹਮਣੇ ਵਰਤੀ ਗੱਲ ਵੇਖ ਕੇ ਵਧੇਰੇ ਵਿਦਜਾ, ਸਿਖਜਾ ਤੇ ਦ੍ਰਿੜਤਾ ਮਿਲਦੀ ਹੈ, ਇਸ ਲਈ ਸਤਿਸੰਗ, ਤੇ ਗੁਰਮੁਖ ਦਾ ਮੇਲ ਸਾਡੇ ਧਰਮ ਵਿਚ ਅਤਿ ਜ਼ਰੂਰੀ ਦੱਸਿਆ ਹੈ। ਵਿਕਾਰਾਂ ਦੇ ਵੇਗ ਤੇ ਮਾਇਆ ਦੀ ਛਾਇਆ ਹਰ ਛਿਨ ਪੈ ਰਹੀ ਤੇ ਬਾਰ ਬਾਰ ਪੈ ਰਹੀ ਹੈ। ਸਤਿਸੰਗ ਗੁਰਬਾਣੀ ਦੇ ਆਸਰੇ ਦੱਸਦਾ ਹੈ ਕਿ ਕਿਵੇਂ ਇਨ੍ਹਾਂ ਵੇਗਾਂ ਨੂੰ ਨੇਹਣਨਾ ਹੈ। ਬਾਰਬਾਰ ਪਈ ਮਾਇਆ ਤੇ ਅਟਕਣਾ, ਸੋਚਣਾ ਤੇ ਵੀਚਾਰ ਦੀ ਤੱਕੜੀ ਨਾਲ ਤੋਲ ਤੋਲਕੇ ਸਾਰ ਨੂੰ ਛੜਨਾ ਤੇ ਅਸਾਰ ਨੂੰ ਤਿਆਗਣਾ ਹੈ:-

**ਬਾਰੰਬਾਰ ਮਾਇਆ ਤੇ ਅਟਕੈ ਲੈ ਨਰਜਾ ਮਨੁ ਤੋਲੈ ਦੇਵ।।**

*(ਬਿਲਾਵਲ ਕਬੀਰ ਜੀ)*

ਇਸ ਕਹਿਣੀ ਵਿਚ, ਇਸ ਸੂਖਮ ਵਿਦਜਾ ਵਿਚ, ਇਸ ਪੱਖ ਦੀ ਕਮਾਈ ਵਿਚ ਇਤਨੀ ਗਹਿਰਾਈ ਤੱਕ ਜਾ ਕੇ ਤੇ ਪ੍ਰਾਗੱਲਭਤਾ ਪਾ ਕੇ ਬੀ ਭਾਈ ਸਾਹਿਬ ਆਪ ਪੂਰਨ ਨਿਰਮਾਣਤਾ ਵਿਚ ਸਿੱਖੀ ਸਿਦਕ ਦੀ ਅਨਿੰਨ ਭਾਵਨਾ ਵਿਚ ਰਹਿੰਦੇ ਸਨ। ਲੋਕ ਆਪ ਨੂੰ ਮਹਾਂ ਪੁਰਖ, ਗੁਰਮੁਖ ਮੰਨਕੇ ਸਤਿਕਾਰ ਦੇਣਾ ਲੋਚਦੇ ਸਨ ਪਰ ਆਪ ਨਾ-ਪਸੰਦ ਕਰਦੇ। ਜੇ ਕੋਈ ਝੁਕਕੇ ਮੱਥਾ ਟੇਕਣ ਲਗਦਾ ਤਾਂ ਰੋਕ ਦਿੰਦੇ ਤੇ ਕਹਿੰਦੇ ਕਿ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਆਗਜਾ ਕੀਤੀ ਹੈ ਕਿ ਖਾਲਸਾ ਫਤਹ ਗਜਾਇਆ ਕਰੇ। ਮੱਥਾ ਟੇਕਣ ਲਈ ਇਕੋ ਦਰ ਹੈ, ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਦੁਆਰ, ਜਿਸਦੇ ਲੜ ਸਾਨੂੰ ਸਭਨਾਂ ਨੂੰ ਕਲਗੀਧਰ ਪਾਤਸ਼ਾਹ ਆਪ ਲਾ ਗਏ ਹਨ। ਜੇ ਕਿਸੇ ਨੇ ਆਪ ਦੇ ਜਨਮ ਦਿਵਸ ਤੇ ਕੋਈ ਸਿਹਰਾ ਆਪ ਦੇ ਗਲੇ ਸਜਾਉਣਾ ਚਾਹਿਆ ਤਾਂ ਉਸ ਨੂੰ ਬੀ ਆਪ ਨੇ ਰੋਕ ਦਿੱਤਾ ਤੇ ਕਿਹਾ ਬਾਬਾ ਜੀ ਦੇ ਕਮਰੇ ਜਾਓ, ਸਿਹਰਾ ਓਥੇ ਚੜ੍ਹਾਓ, ਜੋ ਪੂਜਨੀਕ ਸਰਵ ਸਮਰੱਥ ਦਾਤਾ ਸਭਨਾਂ ਰਿਦਿਆਂ ਦੀ ਪ੍ਰੇਮ ਭਾਵਨਾ ਸ੍ਵੀਕਾਰਨ ਤੇ ਸਫਲ ਕਰਨ ਵਾਲਾ ਹੈ। ਸਾਨੂੰ ਤਾਂ 'ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ' ਇਹ ਅਸੀਸਾਂ ਦਾਨ ਕੀਤਾ ਕਰੋ। ਜੇ ਕਿਸੇ ਨੇ ਆਪ ਦੀ ਵਿਸ਼ਾਲ ਘਾਲ ਦੀ, ਲਿਖੇ ਗ੍ਰੰਥਾਂ ਤੇ ਹੋਰ ਪੰਥਕ ਕਾਰਜਾਂ ਦੀ ਪ੍ਰਸੰਸਾ ਕੀਤੀ ਤਾਂ ਕਹਿਣਾ: 'ਕਾਠ ਦੀ ਪੁਤਰੀ ਕਹਾ ਕਰੈ ਬਪੁਰੀ ਖਿਲਾਵਨ ਹਾਰੋ ਜਾਨੈ।।' ਕਾਠ ਦੀ ਪੁਤਲੀ ਜਿਸ ਵਿਚ ਆਪਣੀ ਕੋਈ ਚੇਤਨ ਸੱਤਾ ਹੈ ਹੀ ਨਹੀਂ, ਜੇ ਉਹ ਖਿਲਾਵਨ ਵਾਲਾ ਮਦਾਰੀ ਉਸ ਕੋਲੋਂ ਕੋਈ ਐਸੇ ਕੰਮ ਕਰਵਾ ਦਿੰਦਾ ਹੈ ਕਿ ਦੁਨੀਆਂ ਵਾਹ ਵਾਹ ਕਰ ਉਠਦੀ ਹੈ ਤਾਂ ਇਹ ਪੁਤਲੀ ਦੇ ਕਰਤਵਜ ਦੀ ਵਡਿਆਈ ਨਹੀਂ ਪਰ ਪੁਤਲੀ ਨੂੰ ਖਿਡਾਉਣਹਾਰ ਦੇ ਕਉਤਕ ਦੀ ਵਡਿਆਈ ਹੈ।

ਫਿਰ ਦੇਖੋ ਆਪ ਦੀ 'ਆਪਾ ਸਲਾਹੁਣਾ ਜਿੱਤਣ' ਦੀ ਵਰਤੀ ਇਕ ਅਮਲੀ ਸੂਰਤ ਕਿ ਜਦ ਬੰਬਈ ਵਿਚ ੧੯੫੪ ਦੀ ਵਿਦਜਕ ਕਾਨਫ੍ਰੰਸ ਦੇ ਮੌਕੇ ਤੇ ਆਪ ਨੂੰ ਅਭਿਨੰਦਨ ਗ੍ਰੰਥ ਭੇਟ ਹੋਇਆ, ਦੇਸ਼ ਤੇ ਕੌਮ ਵਲੋਂ ਇਸ ਮਹਾਨ ਆਦਰ ਸਤਿਕਾਰ ਦਾ ਉਤਰ ਆਪ ਨੇ ਗੁਰਬਾਣੀ ਦੀ ਇਸ ਇਕ ਤੁਕ ਦੁਆਰਾ ਇਤਨਾ ਹੀ ਦਿੱਤਾ ਸੀ:-

ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ
ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ।।

ਇਸ ਮਾਣ ਦਾ ਕਾਰਨ ਆਪ ਆਪਣੀ ਘਾਲ ਨਹੀਂ ਪਰ ਸਤਿਗੁਰੂ ਦੀ ਮਿਹਰ ਹੀ ਦੱਸ ਰਹੇ ਹਨ। ਆਪਣੇ ਆਪ ਨੂੰ 'ਕੀਰਾ' (=ਕੀੜਾ) ਕਹਿਕੇ ਸਿਖੀ ਸਿਦਕ ਦੀ ਪੂਰੀ ਨਿਰਮਾਣਤਾ ਵਿਚ ਹਨ। ਜੋ ਪਿਆਰ ਸਤਿਕਾਰ ਕੌਮ ਵਲੋਂ ਆਪ ਨੂੰ ਮਿਲਿਆ, ਪ੍ਰਾਪਤ ਕਰਕੇ ਆਪ ਖੁਸ਼ ਹੋਕੇ ਤੇ ਫੁਲ ਫੁਲ ਬਹਿਣ ਦੀ ਥਾਂਵੇਂ ਓਹੋ ਗੁਰੂ ਮਿਹਰ ਦਾ ਦੱਸਕੇ ਗੁਰੂ ਦਰ ਤੇ ਜਾ ਟਿਕਾਉਂਦੇ ਹਨ, ਆਪਣੇ ਨਿਜੱਤਵ ਉਪਰ ਨਹੀਂ ਧਰਨ ਦਿੰਦੇ। ਮਾਨੋ ਆਏ ਸਿਹਰੇ ਨੂੰ ਆਪ ਅਪਣੇ ਗਲੇ ਲਈ ਨਹੀਂ ਸ੍ਵੀਕਾਰਦੇ ਪਰ ਗੁਰੂ ਦਰ ਅਰਪਨ ਕਰਦੇ ਹਨ। ਤੇ ਫਿਰ ਗੁਰੂ ਦਰ ਚੜ੍ਹੇ ਸਿਹਰੇ ਨੂੰ 'ਗੁਰੂ ਕਾ ਪ੍ਰਸ਼ਾਦ' ਸਮਝਕੇ ਸੀਸ ਤੇ ਚਾੜ੍ਹਦੇ ਹਨ।'

—o—

## ਕੀਰਤਨ, ਕੀਰਤਨੀਆਂ ਅਤੇ ਫਕੀਰ

ਕੀਰਤਨ ਹੈ ਵਾਹਿਗੁਰੂ ਜੀ ਦਾ ਜਸ ਕਰਨਾ, ਉਸ ਦੇ ਗੁਣਾਂ ਦਾ ਰਾਗ ਵਿਚ ਗਾਇਨ ਕਰਨਾ, ਸਿਫਤ ਸਲਾਹੁਤ ਕਰਨੀ। ਗੁਰਮਤਿ ਤੇ ਗੁਰ ਸਿਖੀ ਵਿਚ ਕੀਰਤਨ ਦੀ ਬੜੀ ਮਹਿਮਾ ਹੈ, ਇਸ ਨੂੰ ਇਕ ਅਮੋਲਕ ਦਾਤ ਮੰਨਿਆ ਗਿਆ ਹੈ। ਸਤਿਗੁਰੂ ਜੀ ਨੇ ਤਾਂ 'ਕੀਰਤਨ ਨਿਰਮੋਲਕ ਹੀਰਾ' ਕਿਹਾ ਹੈ। ਕਿਉਂ? ਇਸ ਲਈ ਕਿ ਇਹ ਅਮੁੱਲ ਬਖਸ਼ਿਸ਼ ਹੈ ਜੋ ਮਨਾਂ ਦੀ ਮੈਲ ਕਟਦਾ ਹੈ ਤੇ ਦੁਰਮਤਿ ਨੂੰ ਨਾਸ਼ ਕਰਦਾ ਹੈ:- 'ਜੋ ਜੋ ਕਥੈ ਸੁਨੈ ਹਰਿ ਕੀਰਤਨੁ ਤਾਕੀ ਦੁਰਮਤਿ ਨਾਸ'। ਹਾਂ, ਦੁਖਾਂ ਕਲੇਸ਼ਾਂ ਨੂੰ ਮੇਟਕੇ ਇਹ ਪਰਮ ਸੁਖ ਬਖ਼ਸ਼ਦਾ ਹੈ:- 'ਨਾਨਕ ਸੁਖੁ ਪਾਇਆ ਹਰਿ ਕੀਰਤਨੁ ਮਿਟਿਓ ਸਗਲ ਕਲੇਸਾ'। ਮਨ ਦੇ ਸ਼ੀਸ਼ੇ ਦੀ ਜਨਮਾਂ ਜਨਮਾਂਤਰਾਂ ਦੀ ਮੈਲ ਨੂੰ ਕੱਟ ਕੇ ਉਸ ਵਿਚ ਵਾਹਿਗੁਰੂ ਪ੍ਰੇਮ ਦਾ ਰੰਗ ਰਸ ਚਿੱਤ੍ਰ ਦਿੰਦਾ ਹੈ, ਜੀਵ ਨੂੰ ਸਾਂਈਂ ਦੀ ਮਿਹਰ ਦਾ ਪਾਤ੍ਰ ਬਣਾਕੇ ਉਸ ਨਾਲ ਜੋੜ ਦਿੰਦਾ ਹੈ। ਕੀਰਤਨ ਦਾਤਾ ਹੈ ਹਰੀ ਧਨ ਦਾ, ਜਿਸ ਧਨ ਨੂੰ ਖਾਣ ਖਰਚਣ ਨਾਲ ਤੋਟ ਨਹੀਂ ਆਉਂਦੀ, ਸਗੋਂ ਜਿੰਨਾਂ ਵਰਤੋ ਉਤਨਾ ਵਧਦਾ ਹੈ। ਹਾਂ, ਇਹ ਕੀਰਤਨ ਮਨ ਦੀ ਧਰਤੀ ਨੂੰ ਵਾਹ, ਗੋਡ ਤੇ ਜਲ ਖਾਦ ਸਿੰਜਕੇ ਨਾਮ ਦੇ ਬੀਜਣ ਲਈ ਤਿਆਰ ਕਰ ਦਿੰਦਾ ਹੈ, ਤੇ ਜਦ ਇਹ ਬੀਜ ਬੀਜਿਆ ਜਾਵੇ ਤਾਂ ਫਿਰ ਮਨ ਦੇ ਖੇਤ, ਹਾਂ, ਮਨ ਦੇ ਬਾਗ਼ ਦੇ ਖੇੜੇ ਦੀ ਪ੍ਰਤਿਪਾਲਾ ਤੇ ਸੰਭਾਲ ਕਰਦਾ ਹੈ:-

ਸਭ ਦਿਨਸੁ ਰੈਣਿ ਗੁਣ ਉਚਰੈ ਹਰਿ ਹਰਿ ਲਿਵ ਉਰਿ ਲਿਵ ਲਾਗੁ।।
ਸਭੁ ਤਨੁ ਮਨੁ ਹਰਿਆ ਹੋਇਆ ਮਨ ਖਿੜਿਆ ਹਰਿਆ ਬਾਗੁ।।

*(ਵਾਰ ਬਿਲਾਵਲ ਮ: ੪)*

ਸਤਿਗੁਰਾਂ ਨੇ ਤਾਂ ਸਾਨੂੰ ਇਹ ਬੀ ਦੱਸ ਦਿੱਤਾ ਹੈ ਕਿ ਹਰੀ ਕੀਰਤਨ ਮਨੁਖ ਦਾ ਜਨਮ ਮਰਨ, ਆਵਾਗੌਣ ਮੇਟ ਦਿੰਦਾ ਹੈ: 'ਹਰਿ ਦਿਨ ਰੈਨਿ ਕੀਰਤਨ ਗਾਈਐ।। ਬਹੁੜਿ

ਨ ਜੋਨੀ ਪਾਈਐ।।' ਜਿਥੇ ਕੀਰਤਨ ਹੁੰਦਾ ਹੈ, ਉਹ ਸਥਾਨ ਵੈਕੁੰਠ ਸਮਾਨ ਹੁੰਦਾ ਹੈ: 'ਤਹਾ ਬੈਕੁੰਠ ਜਹ ਕੀਰਤਨ ਤੇਰਾ' ਪੰਚਮ ਗੁਰੂ ਜੀ ਦਾ ਫੁਰਮਾਨ ਹੈ; ਇਸੇ ਕਰਕੇ ਕੀਰਤਨ ਦੇ ਮੰਡਲ ਵਿਚ ਰਹਿਣ ਵਾਲਿਆਂ ਦੇ ਨੇੜੇ ਜਮ ਦੇ ਦੂਤ ਨਹੀਂ ਫਟਕ ਸਕਦੇ। ਕੀਰਤਨ ਮੰਡਲ ਵਿਚ ਜਮ ਦੂਤ ਪ੍ਰਵੇਸ਼ ਹੀ ਨਹੀਂ ਕਰ ਸਕਦੇ, ਕਿਉਂਕਿ ਉਹਨਾਂ ਨੂੰ ਜਮ ਰਾਜ ਦੀ ਤਾੜਨਾ ਹੈ ਕਿ ਖ਼ਬਰਦਾਰ; ਤੁਸਾਂ ਕੀਰਤਨ ਮੰਡਲ ਵਿਚ ਵੱਸਦੇ ਕਿਸੇ ਜੀਵ ਨੂੰ ਫੜਨ ਨਹੀਂ ਜਾਣਾ, ਜੇ ਜਾਓਗੇ ਤਾਂ ਨਾਹੀ ਮੈਂ ਤੇ ਨਾਹੀ ਤੁਸੀਂ ਛੁੱਟ ਸਕੋਗੇ:-

**ਜਹ ਸਾਧੂ ਗੋਬਿੰਦ ਭਜਨੁ ਕੀਰਤਨੁ ਨਾਨਕ ਨੀਤ।।**
**ਣਾ ਹਉ ਣਾ ਤੂੰ ਣਹ ਛੁਟਹਿ ਨਿਕਟਿ ਨ ਜਾਈਅਹੁ ਦੂਤ।।**

*(ਗਉੜੀ ਬਾ: ਆ: ਮ: ੫)*

ਵਾਹਿਗੁਰੂ ਦਾ ਕੀਰਤਨ ਸ਼੍ਰੋਮਣੀ ਕਰਮਾਂ ਤੋਂ ਬੀ ਸ਼੍ਰੋਮਣੀ ਕਰਮ ਹੈ:- 'ਹਰਿ ਕੀਮਤ ਸਾਧ ਸੰਗਤਿ ਹੈ ਸਿਰ ਕਰਮਨ ਕੈ ਕਰਮਾ।' ਇਹ ਦੋਹਾਂ ਲੋਕਾਂ ਦਾ ਸਹਾਈ ਹੈ। ਇਸ ਜਗਤ ਵਿਚ ਇਹ ਅਪਦਾ ਤੇ ਭਉ ਨੂੰ ਮੇਟਦਾ ਹੈ, ਮਨ ਨੂੰ ਨੱਸਣ ਭੱਜਣ ਤੇ ਭਟਕਣ ਤੋਂ ਰੋਕ ਕੇ ਸੀਤਲਤਾ ਬਖ਼ਸ਼ਦਾ 'ਤੇ ਸਹਿਜ ਸੁਖਾਂ ਵਿਚ ਟਿਕਾ ਦਿੰਦਾ ਹੈ। ਪੰਜੇ ਵਿਕਾਰ ਵੱਸ ਵਿਚ ਕਰ ਦਿੰਦਾ ਤੇ ਹਉਮੈ ਤੋਂ ਛੁਟਕਾਰਾ ਦਿਵਾ ਦਿੰਦਾ ਹੈ, ਸੋ ਇਨ੍ਹਾਂ ਤੋਂ ਪੈਦਾ ਹੋਣ ਵਾਲੇ ਦੁਖ ਆਪੇ ਹੀ ਦੂਰ ਰਹਿਣੇ ਹੋਏ। ਇਹ ਤਾਂ ਹੋਈ ਇਸ ਕੀਰਤਨ ਦੀ ਇਸ ਲੋਕ ਵਿਚ ਸਹੈਤਾ, ਪਰਲੋਕ ਵਿਚ ਜੀਵ ਦਾ ਜਨਮ ਮਰਨ ਮੇਟਕੇ ਵਾਹਿਗੁਰੂ ਦੀ ਦਰਗਾਹ ਵਿਚ ਅਪੜਾ ਦਿੰਦਾ ਤੇ ਸ਼ਰਨ ਵਿਚ ਸਮਾਈ ਬਖਸ਼ ਦਿੰਦਾ ਹੈ, ਸੋ ਐਸਾ ਕੀਰਤਨ ਕਰਿ ਮਨ ਮੇਰੇ।। ਈਹਾ ਊਹਾ ਜੋ ਕਾਮਿ ਤੇਰੈ।।'

'ਨਿਰਮੋਲਕ ਹੀਰਾ' ਕੀਰਤਨ ਦੇ ਕਰਨ ਵਾਲੇ ਕੀਰਤਨੀਏ ਦੀ ਬੀ ਗੁਰੂ ਜੀ ਨੇ ਮਹਿਮਾ ਕੀਤੀ ਹੈ, ਉਸ ਨੂੰ 'ਭਲਾ' ਕਿਹਾ ਹੈ, 'ਭਲੋ ਭਲੋ ਰੇ ਕੀਰਤਨੀਆ'। ਇਹ ਕੀਰਤਨੀਏ ਨੂੰ ਸਤਿਗੁਰੂ ਜੀ ਦਾ ਥਾਪੜਾ ਹੈ, ਬਖ਼ਸ਼ਿਸ਼ ਹੈ, ਅਪਾਰ ਬਖ਼ਸ਼ਿਸ਼, ਪਰ ਤਾਂ ਜੇ ਉਹ ਮਾਇਆ ਦੇ ਧੰਧ ਸੁਆਉ ਛੱਡਕੇ ਇਕ ਓਅੰਕਾਰ ਦੀ ਧੁਨਿ ਲਗਾ ਕੇ ਇਕੋ ਰਾਗ ਅਲਾਪੇ। ਐਸੇ ਕੀਰਤਨੀਏ ਨੂੰ ਗੁਰੂ ਜੀ ਦਾ ਇਹ ਖਿਤਾਬ ਫ਼ਖ਼ਰ ਯੋਗ ਹੈ। ਪਰ ਜਗਤ ਦੇ ਲੋਕਾਂ ਵਲੋਂ ਦਿਤੀ ਗਈ ਵਾਹਵਾ ਕੀਰਤਨੀਏ ਨੂੰ ਸੁਖਦਾਈ ਨਹੀਂ, ਉਹ ਉਸ ਨੂੰ ਉੱਚੇ ਬਖਸ਼ਿਸ਼ ਦੇ ਪੱਧਰ ਤੋਂ ਡੇਗਣ ਵਾਲੀ ਹੈ। ਕਿਉਂ ? ਇਸ ਨੁਕਤੇ ਪਰ ਇਕ ਵਾਰ ਸਤਿਕਾਰ ਯੋਗ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ, ਉਹਨਾਂ ਨੂੰ ਮਿਲਣ ਆਏ ਕੁਝ ਕੀਰਤਨੀਏ ਸਿੰਘਾਂ ਨੂੰ ਸਮਝਾਉਂਦਿਆਂ ਕੁਝ ਇਸ ਤਰ੍ਹਾਂ ਦੀ ਰੌਸ਼ਨੀ ਪਾਈ ਸੀ:-

"ਕੀਰਤਨ ਬੜੀ ਅਮੋਲਕ ਦਾਤ ਹੈ, ਜਿਸ ਨੂੰ ਵਾਹਿਗੁਰੂ ਬਖਸ਼ੇ। ਪਰ ਕੀਰਤਨ ਕਰਨ ਵਾਲੇ ਨੂੰ ਬੜਾ ਸੰਭਲਣਾ ਚਾਹੀਦਾ ਹੈ। ਇਹ ਸ਼ੈ ਲਾਭਕਾਰੀ ਬੜੀ ਭਾਰੀ ਹੈ, ਪਰ ਡੇਗਣ ਵਾਲੀ ਬੀ ਹੈ, ਇਸ ਲਈ ਬੜੀ ਸਾਵਧਾਨਤਾ ਦੀ ਲੋੜ ਹੈ। ਡੇਗਣ ਵਾਲੀ ਕਿਉਂ ? ਇਸ ਲਈ ਕਿ ਜੇ ਕੀਰਤਨ ਕਰਨ ਵਾਲੇ ਦੇ ਮਨ ਵਿਚ ਅਭਿਮਾਨ ਤੇ ਹੰਕਾਰ ਆ ਜਾਏ ਤਾਂ ਪਾਪਾਂ ਦੀ ਪੰਡ ਭਾਰੀ ਹੋ ਜਾਏਗੀ। ਜੇ ਕੀਰਤਨ ਦੇ ਸਮੇਂ ਚਿਤ ਵਿਚ

ਇਹ ਆ ਗਿਆ ਕਿ ਸ੍ਰੋਤੇ ਪ੍ਰਸੰਨ ਹੋ ਜਾਣ, ਇਸਤ੍ਰੀਆਂ ਦ੍ਰਵ ਜਾਣ; ਵਾਹਿਗੁਰੂ ਦੇ ਕੀਰਤਨ ਵਿਚ ਸਮਰੱਥਾ ਹੈ ਤੇ ਉਸ ਦੀ ਮਨ ਦੀ ਮੁਰਾਦ ਪੂਰੀ ਹੋ ਜਾਏਗੀ, ਸ੍ਰੋਤੇ ਇਸਤ੍ਰੀ ਮਰਦ ਪ੍ਰਸੰਨ ਹੋ ਜਾਣਗੇ ਪਰ ਗਿਰਾਉ ਕਿੰਨਾ ਕੁ ਹੋਵੇਗਾ ? ਅੰਦਾਜ਼ਾ ਲਗਾ ਲਓ। ਇਸ ਲਈ ਕੀਰਤਨੀਆਂ ਸਦਾ ਦਿਲ ਵਿਚ ਇਹ ਧਾਰਕੇ ਕੀਰਤਨ ਕਰੇ ਕਿ ਮੈਂ ਗੁਰੂ ਨਾਨਕ ਦੇ ਹਜ਼ੂਰ ਕੀਰਤਨ ਕਰ ਰਿਹਾ ਹਾਂ, ਵਾਹਿਗੁਰੂ ਦੇ ਗੁਣ ਗਾਇਨ ਕਰ ਰਿਹਾ ਹਾਂ, ਮੈਂ ਗੁਰੂ ਤੇ ਵਾਹਿਗੁਰੂ ਨੂੰ ਪ੍ਰਸੰਨ ਕਰਨਾ ਹੈ, ਉਸ ਦੀ ਮਿਹਰ ਦਾ ਪਾਤ੍ਰ ਬਣਨ ਲਈ; ਸੁਣਨ ਵਾਲਿਆਂ ਨੂੰ ਬੀ ਉਸ ਨਾਲ ਜੋੜਨਾ ਹੈ। ਸ੍ਰੋਤਿਆਂ ਬਾਬਤ ਉਸ ਨੂੰ ਚੇਤਾ ਹੀ ਨਾ ਆਵੇ ਕਿ ਉਹ ਬੈਠੇ ਬੀ ਹਨ ਕਿ ਨਹੀਂ, ਸਾਹਮਣੇ ਧਿਆਨ ਵਿਚ ਗੁਰੂ ਬਾਬਾ ਹੋਵੇ, ਰਸਨਾ ਉਸ ਦੀ ਸਿਫਤ ਸਲਾਹ ਵਿਚ ਰਸ ਲੈ ਰਹੀ ਹੋਵੇ, ਉਸ ਦਾ ਕੀਰਤਨ ਸਹੀ ਅਰਥਾਂ ਵਿਚ ਕੀਰਤਨ ਹੋਵੇਗਾ, ਕਿਉਂ ਜੋ ਉਸ ਦੇ ਕੀਰਤਨ ਵਿਚ ਸਤਿਗੁਰੂ ਆਪ ਵਰਤ ਰਿਹਾ ਹੋਵੇਗਾ। ਐਸਾ ਕੀਰਤਨ ਸ੍ਰੋਤਿਆਂ ਦੀਆਂ ਮੈਲਾਂ ਬੀ ਧੋਵੇਗਾ, ਉੱਜਲ ਮਨਾਂ ਵਿਚ ਵਾਹਿਗੁਰੂ ਪ੍ਰੇਮ ਪੈਦਾ ਕਰੇਗਾ ਅਤੇ ਕੀਰਤਨੀਏ ਨੂੰ ਬੀ ਗੁਰੂ ਨਦਰਾਂ ਵਿਚ ਪ੍ਰਵਾਣ ਕਰਾਵੇਗਾ ਤੇ ਉਸ ਦੀ ਨਾਮ ਦੀ ਰੌ ਉਤਸ਼ਾਹ ਵਿਚ ਹੋਕੇ ਜਾਰੀ ਰਹੇਗੀ।

"ਕੀਰਤਨੀਏ ਲਈ ਜਗਤ ਦੀ ਵਾਹਵਾ ਬੜੀ ਹਾਨੀਕਾਰਕ ਹੈ। ਸੁੱਚੇ ਕੀਰਤਨੀਏ ਨੂੰ ਜਗਤ ਇਸੇ ਲਈ ਹੀ ਡੇਗਦਾ ਹੈ। ਜਗਤ ਕੱਖ (ਘਾਹ ਤੂੜੀ) ਪਾਕੇ ਅੰਮ੍ਰਿਤ (ਦੁੱਧ) ਚੋਣਾ ਜਾਣਦਾ ਹੈ, ਤੇ ਜਗਤ ਦਾ ਰਵੱਯਾ ਹਰ ਪਾਸੇ ਇਸੇ ਤਰ੍ਹਾਂ ਦਾ ਵਰਤ ਰਿਹਾ ਹੈ। ਉਹੀ ਕੀਰਤਨੀਆਂ ਬਚ ਸਕਦਾ ਹੈ ਜਿਸ ਨੇ ਇਕ ਨਾਮ ਤੇ ਟੇਕ ਰੱਖੀ ਹੋਵੇ, ਜੋ ਕੀਰਤਨ ਸਤਿਗੁਰੂ ਨੂੰ ਸੁਣਾਉਂਦਾ ਹੋਵੇ, ਜਗਤ ਦੀ ਨਿੰਦਾ ਉਸਤੁਤਿ ਤੋਂ ਬੇਪ੍ਰਵਾਹ ਹੋਵੇ। ਹਾਂ ਐਸੇ ਕੀਰਤਨੀਏ ਦੀ ਸਤਿਗੁਰ ਬਾਹੁੜੀ ਕਰਦਾ ਹੈ:

"ਕੀਰਤਨੀਏ ਨੂੰ ਕੀਰਤਨ ਵੇਲੇ ਸਦਾ ਇਸ ਧਿਆਨ ਵਿਚ ਰਹਿਣਾ ਚਾਹੀਏ ਕਿ ਮੈਂ ਕੀਰਤਨ ਆਪਣੇ ਇਸ਼ਟ ਸਤਿਗੁਰੂ ਜੀ ਨੂੰ ਸੁਣਾ ਰਿਹਾ ਹਾਂ। ਦੀਵਾਨ ਵਿਚ ਭਾਵੇਂ ਕਿਉਂ ਨਾ ਕੋਈ ਰਾਜਾ ਮਹਾਰਾਜਾ ਬੈਠਾ ਹੋਵੇ, ਕੀਰਤਨੀਏ ਦਾ ਧਿਆਨ ਉਧਰ ਜਾਣਾ ਹੀ ਨਹੀਂ ਚਾਹੀਏ ਕਿ ਮੈਂ ਕੀਰਤਨ ਮਨੁੱਖ ਰਾਜੇ ਨੂੰ ਸੁਣਾ ਰਿਹਾ ਹਾਂ। ਕਿਉਂਕਿ ਪ੍ਰਤੱਖ ਵਿਚ ਜੇ ਰਾਜਾ ਪ੍ਰਸੰਨ ਹੋ ਗਿਆ ਤਾਂ ਉਹ ਮਾਯਾ ਦੇਵੇਗਾ। ਮਾਇਆ ਕੀ ਸਾਰੇਗੀ? ਸੰਸਾਰ ਦੇ ਕੰਮ, ਪਰ ਚਿਤ ਦੀ ਬ੍ਰਿਤੀ ਸਤਿਗੁਰ ਨਾਨਕ ਦੇ ਦਰੋਂ ਨੀਵੀਂ ਹੋ ਕੇ ਇਕ ਮਾਨੁਖ ਦੇ ਬੂਹੇ ਤੇ ਯਾਚਕ ਬਣ ਖੜੋਵੇਗੀ। ਮਾਨੁਖ ਸਿਵਾਏ ਮਾਇਆ ਦੇ ਹੋਰ ਕੀਹ ਦੇ ਸਕਦਾ ਹੈ ਤੇ ਮਾਇਆ ਪਰਲੋਕ ਵਿਚ ਕੀ ਸਹਾਇਤਾ ਕਰ ਸਕਦੀ ਹੈ?

"ਲੋਕਾਂ ਦੀ ਵਾਹਵਾ ਬੀ ਮਾਇਆ ਹੈ, ਇਹ ਬੀ ਕੁਝ ਨਹੀਂ ਸਾਰ ਸਕਦੀ। ਭਾਈ ਹੀਰਾ ਸਿੰਘ ਜੀ ਰਾਗੀ ਚੜ੍ਹਾਈ ਕਰ ਚੁਕੇ ਹਨ, ਉਹਨਾਂ ਦਾ ਕੀਰਤਨ ਸੁਣ ਕੇ ਲੋਕ 'ਵਾਹਵਾ' ਕਰਦੇ ਹੁੰਦੇ ਸਨ, ਤੇ ਅੱਜ ਬੀ ਜਿਨ੍ਹਾਂ ਨੇ ਉਹਨਾਂ ਦਾ ਕਦੇ ਕੀਰਤਨ ਸੁਣਿਆਂ ਹੈ, ਉਹਨਾਂ ਦੀ ਯਾਦ ਵਿਚ 'ਵਾਹਵਾ' ਕਰਦੇ ਹਨ। ਪਰ ਜੇ ਭਾਈ ਹੀਰਾ ਸਿੰਘ ਪਰਲੋਕ ਵਿਚ ਦੁਖੀ ਹੈ ਤਾਂ ਇਹ ਵਾਹਵਾ ਉਸ ਦਾ ਕੀ ਸਾਰੇਗੀ? ਪਰ ਜੇ ਉਸ ਨੇ ਸਤਿਗੁਰੂ ਦੇ ਦਰ ਤੇ ਕੀਰਤਨ ਕੀਤਾ ਹੈ 'ਧੰਨ ਧੰਨ ਸਤਿਗੁਰ ਨਾਨਕ' ਦੀ ਧੁਨੀ ਵਿਚ ਉਸ

ਦੀ ਸੁਰਤ ਇਕ-ਸੁਰਤਾ ਪ੍ਰਾਪਤ ਕਰਦੀ ਰਹੀ ਹੈ ਤਾਂ ਉਸ ਦੀ ਸੁਰਤ ਉਚੀ ਹੋ ਗਈ ਹੈ, ਦੁਖ ਰੋਗ, ਜਨਮ ਮਰਨ ਤੋਂ ਰਹਿਤ ਹੋ ਗਈ ਹੈ ਤੇ ਸਾਈਂ ਦੀ ਦਰਗਾਹ ਵਿਚ ਸਹਜ ਸੁਖ ਵਿਚ ਟਿਕ ਗਈ ਹੈ, ਲੀਨ ਹੋ ਗਈ ਹੈ।

"ਹੇ ਕੀਰਤਨੀਏ ! ਸਦਾ ਬਚ ਜਗਤ ਦੀ ਵਾਹਵਾ ਤੋਂ, ਜਗਤ ਦੀ ਵਾਹਵਾ ਮਾਇਆ ਹੈ, ਮੈਲ ਹੈ, ਦੁਰਗੰਧ ਹੈ। ਰੱਬ ਕੀਹ ਹੈ, ਇਕ ਮਿੱਠੀ ਪਰਮ ਸੂਖਮ ਸੁੰਗਧੀ, ਪਵਿਤ੍ਰ ਤੇ ਖੇੜਨਹਾਰ ਖੁਸ਼ਬੂ। ਕੀਰਤਨ ਕਰਨ ਵਾਲਾ ਜਦ ਦਿਲੋਂ ਸਤਿਗੁਰ ਦੀ ਸੇਧ ਰਖ ਕੇ ਕੀਰਤਨ ਕਰਦਾ ਤੇ ਨਾਮ ਜਪਦਾ ਹੈ ਉਹ ਰਸ-ਮਹਿਕ ਮਾਣਦਾ ਹੈ ਰੱਬ ਦੀ, ਜੋ ਜਗਤ ਨੂੰ ਮੋਹਨਹਾਰ ਖੁਸ਼ਬੋ ਹੈ। ਕੀਰਤਨੀਏ ਨੂੰ ਪਹਿਲਾਂ ਨਾਮ ਦਾ ਤੇ ਆਪਣੇ ਕੀਰਤਨ ਦਾ ਰਸ ਪ੍ਰਾਪਤ ਹੁੰਦਾ ਹੈ, ਪਰ ਜਦ ਲੋਕ ਵਾਹਵਾ ਕਰਦੇ ਹਨ ਤਾਂ ਉਸ ਰੱਬੀ ਖੁਸ਼ਬੋ ਤੇ ਨਾਮ ਦੇ ਰਸ ਦੀ ਥਾਂਵੇਂ ਜਗਤ ਦੀ ਵਾਹਵਾ ਦਾ ਰਸ ਥਾਂ ਮਲ ਲੈਂਦਾ ਹੈ। ਬੱਸ ਇਹ ਰਸ ਆਯਾ ਤਾਂ ਉਹ ਰਸ ਗਿਆ, ਸੁਰਤ ਢੈ ਗਈ ਤੇ ਕੀਰਤਨੀਆਂ ਗਿਆ।

"ਕੀਰਤਨੀਆਂ ਜਦ ਆਪਣੇ ਪੂਜਜ ਇਸ਼ਟ ਨੂੰ ਸੁਣਾਕੇ ਕੀਰਤਨ ਕਰਦਾ ਹੈ, ਉਹ ਆਪਣੇ ਸਤਿਗੁਰੂ ਨੂੰ ਰਿਝਾਉਂਦਾ ਹੈ, ਸੁਣਨ ਵਾਲਿਆਂ ਨੂੰ ਬੀ ਓਸੇ ਦੇ ਗੁਣ ਗਾਉਣ ਵਿਚ ਉਤਸਾਹਤ ਕਰਦਾ ਹੈ, ਇਸ ਨਾਲ ਉਸ ਦਾ ਸਿਮਰਨ ਦਾ ਰਸ ਵਧਦਾ ਹੈ। ਸਿਮਰਨ ਦਾ ਰਸ ਵਧਣ ਨਾਲ ਵਾਹਿਗੁਰੂ ਸਮੀਪਤਾ ਪ੍ਰਾਪਤ ਹੁੰਦੀ ਹੈ। ਜੇ ਵਾਹਿਗੁਰੂ ਦੀ ਸਮੀਪਤਾ ਪ੍ਰਾਪਤ ਹੋ ਗਈ ਤਾਂ ਕੀਰਤਨੀਏ ਦੇ ਲੋਕ ਪ੍ਰਲੋਕ ਦੋਵੇਂ ਸਫਲ ਹੋ ਗਏ, ਜੀਵਨ ਦਾ ਲਾਹਾ ਮਿਲ ਗਿਆ, ਫੇਰ ਹੋਰ ਕਿਸ ਪ੍ਰਾਪਤੀ ਦੀ ਲੋੜ ਬਾਕੀ ਰਹੀ?

"ਵਾਹਵਾ ਤੋਂ ਬਚਣ ਦਾ ਮਤਲਬ ਇਹ ਹੈ ਕਿ ਵਾਹਵਾ ਦੇ ਰਸ ਵਿਚ ਕੀਰਤਨੀਆਂ ਆਪਣੀ ਸੁਰਤ ਨੂੰ ਲਗਣ ਨਾ ਦੇਵੇ ਤੇ ਉਸ ਨੂੰ ਨਿੰਦਾ ਤੇ ਜ਼ਹਿਰ ਤੁੱਲ ਸਮਝ ਕੇ ਇਸ ਦੇ ਰਸ ਮਾਣਨ ਤੋਂ ਪ੍ਰਹੇਜ਼ ਕਰੇ। 'ਵਾਹਵਾ' ਆਵੇ ਤਾਂ ਖ਼ਬਰਦਾਰ ਹੋ ਜਾਵੇ ਕਿ ਇਹ ਮੇਰੇ ਗਿਰਾਉ ਦਾ ਕਾਰਨ ਆਇਆ ਹੈ।

"ਬੱਸ, ਇਹ ਇਕ ਨਿੱਕਾ ਜਿਹਾ ਨੁਕਤਾ ਜੇ ਦਿਲ ਵਿਚ ਰੱਖ ਲਵੇ ਤਾਂ ਕੀਰਤਨੀਆਂ ਬਚਿਆ ਰਹਿ ਸਕਦਾ ਹੈ ਤੇ ਓਹ ਕੀਰਤਨੀਆਂ ਬਣ ਜਾਂਦਾ ਹੈ, ਜਿਸ ਨੂੰ ਸਤਿਗੁਰੂ ਜੀ ਨੇ 'ਭਲੋ ਭਲੋ ਰੇ ਕੀਰਤਨੀਆ' ਦਾ ਖ਼ਿਤਾਬ ਬਖਸ਼ਿਆ ਹੈ।

"ਆਮ ਇਨਸਾਨ ਨਾਲੋਂ ਕੀਰਤਨੀਆਂ (ਯਾ ਸਾਧੂ) ਜ਼ਿਆਦਾ ਖਤਰੇ ਵਿਚ ਹੈ, ਕਿਉਂਕਿ ਇਹ ਆਮ ਲੋਕਾਂ ਦੇ ਮੇਲ ਵਿਚ ਬਹੁਤਾ ਆਉਂਦਾ ਹੈ ਤੇ ਹਰੇਕ ਦੀ ਨਜ਼ਰ ਦਾ ਨਿਸ਼ਾਨਾ ਬਣਦਾ ਹੈ। ਤੇ ਡਰ ਹੁੰਦਾ ਹੈ ਕਿ ਇਸ ਨੂੰ ਕੋਈ ਨਿਸ਼ਾਨਾ ਘਾਇਲ ਨਾ ਕਰ ਜਾਏ ਤੇ ਇਹ ਸੱਚ ਦੇ ਜੀਵਨ ਦੀ ਪਟੜੀ ਤੋਂ ਉਖੜ ਨਾ ਜਾਏ।

"ਆਸਾ ਦੀ ਵਾਰ ਵਿਚ ਇਹੋ ਇਕੋ ਗੱਲ ਹਰੇਕ ਸਿਖ ਪ੍ਰਤੀ ਦੱਸੀ ਹੈ ਕਿ ਜੀਵਨ ਸੱਚ ਦਾ ਬਸਰ ਕਰੋ, ਸੱਚ ਦੇ ਰਾਹ ਤੇ ਟੁਰਕੇ ਰੱਬ ਦੀ ਖੁਸ਼ਬੂ ਵਿਚ ਖਿੜੋ। ਇਸ ਵਾਰ ਦਾ ਕੀਰਤਨ ਬੀ ਇਸੇ ਲਈ ਰੋਜ਼ ਸਵੇਰੇ ਜਾਰੀ ਕੀਤਾ ਗਿਆ ਤਾਂ ਕਿ ਕੀਰਤਨੀਆਂ ਤੇ ਸ੍ਰੋਤਿਆਂ ਨੂੰ ਇਹ ਜ਼ਰੂਰੀ ਨਿਸ਼ਾਨਾ, ਉੱਚਾ ਅਸੂਲ ਹਰ ਰੋਜ਼ ਚੇਤੇ ਆਉਂਦਾ ਰਹੇ ਤੇ

ਹਰ ਸਿੱਖ ਤਾਜ਼ਾ ਦਮ ਇਨ੍ਹਾਂ ਉਪਦੇਸ਼ਾਂ ਨੂੰ ਯਾਦ ਕਰਕੇ ਆਪਣੇ ਦਿਨ ਦੇ ਕੰਮਾਂ ਕਾਜਾਂ ਵਿਚ ਰੁੱਝੇ ਤੇ ਤਾਜ਼ਾ ਸੁਣਿਆਂ ਉਪਦੇਸ਼ ਸਾਰਾ ਦਿਨ ਉਸਦਾ ਸਹਾਈ ਰਹੇ ਤੇ ਜੀਵਨ ਸੱਚ ਦੀ ਸੜਕੇ ਤੁਰਾਉਂਦਾ ਰਹੇ।"

ਸੰਨ ੧੯੪੩ ਦੇ ਵੈਸਾਖ ਦੀ ਗੱਲ ਹੈ ਕਿ ਵੈਸਾਖੀ ਤੇ ਸ੍ਰੀ ਅੰਮ੍ਰਿਤਸਰ ਜੀ ਦੀ ਯਾਤ੍ਰਾ ਪਰ ਬਾਹਰੋਂ ਆਏ ਪੰਥ ਪ੍ਰਸਿਧ ਇਕ ਬਿਰਧ ਰਾਗੀ ਸਿੰਘ ਇਕ ਹੋਰ ਸਜਣ ਨਾਲ ਭਾਈ ਸਾਹਿਬ ਜੀ ਨੂੰ ਮਿਲਣ ਆ ਗਏ। ਇਹ ਪੁਰਾਣੇ ਗੁਣੀ ਤੇ ਮੇਲੀ ਸਨ, ਭਾਈ ਸਾਹਿਬ ਬੜੇ ਹਿਤ ਨਾਲ ਮਿਲੇ, ਸੁਖ ਆਨੰਦ ਪੁੱਛਣ ਪਿਛੋਂ ਸਹਿ ਸੁਭਾ ਗੱਲਾਂ ਛਿੜ ਪਈਆਂ। ਨਾਮ ਸਿਮਰਨ, ਇਸ ਦੀ ਸ਼ਕਤੀ, ਇਸ ਦਾ ਫਲ ਤੇ ਸਿਮਰਨ ਵਾਲੇ ਫਕੀਰ ਦਾ ਦਸ਼ਾ ਸੰਬੰਧੀ ਵਿਚਾਰ ਸ਼ੁਰੂ ਹੋ ਗਈ। ਆਪ ਨੇ ਕਿਹਾ ਕਿ ਫਕੀਰ ਲਈ ਲੋੜ ਹੈ ਕਿ ਸਿਮਰਨ ਦੇ ਸਿੱਧੇ ਰਸਤੇ ਤੇ ਟੁਰਦਾ ਰਹੇ, ਇਹ ਵੀਚਾਰ ਛੱਡ ਕੇ ਕਿ ਇਸ ਦਾ ਫਲ ਮੈਨੂੰ ਪ੍ਰਾਪਤ ਹੋ ਗਿਆ ਹੈ ਕਿ ਨਹੀਂ ਯਾ ਕਦੋਂ ਹੋਵੇਗਾ? ਕਬੀਰ ਜੀ ਫੁਰਮਾਉਂਦੇ ਹਨ: "ਕਹੁ ਕਬੀਰ ਅਖਰ ਦੁਇ ਭਾਖਿ।। ਹੋਇਗਾ ਖਸਮੁ ਤ ਲੇਇਗਾ ਰਾਖਿ।।" ਫਿਰ ਆਪ ਨੇ ਦੱਸਿਆ ਕਿ ਸਿਮਰਨ ਸੁਰਤ ਇਕਾਗ੍ਰ ਕਰਦਾ ਹੈ ਤੇ ਇਕਾਗ੍ਰ ਤਬੀਅਤ ਵਿਚ ਵਾਕ ਸਿੱਧੀ ਬੀ ਆ ਜਾਂਦੀ ਹੈ। ਪਰ ਜਦ ਵਾਕ ਸਿੱਧੀ ਆਈ ਤੇ ਫਕੀਰ ਨੇ ਇਹ ਸਮਝ ਲਿਆ ਕਿ ਹੁਣ ਮੈਂ ਕੁਝ ਕਰ ਸਕਦਾ ਹਾਂ, ਤਾਂ ਜਾਣ ਲਓ ਕਿ ਉਸ ਦਾ ਗਿਰਾਉ ਆ ਗਿਆ ਹੈ। ਕਿਉਂ ਕਿ ਹਕੀਕਤ ਇਹ ਹੈ ਕਿ ਕਰਨ ਕਰਾਵਨਹਾਰ ਮਨੁੱਖ ਨਹੀਂ, ਪਰ ਕੋਈ ਹੋਰ ਹੈ, 'ਮਾਨੁਖ ਕੈ ਕਿਛੁ ਨਾਹੀ ਹਾਥਿ'। ਓਹ ਕਰਨ ਕਰਾਵਨਹਾਰ ਕਿਸੇ ਵੇਲੇ ਫਕੀਰ ਦੇ ਅੰਦਰ ਆ ਕੇ ਆਪਣਾ ਕੋਈ ਕੌਤਕ ਕਰ ਜਾਂਦਾ ਹੈ। ਜੇ ਫਕੀਰ ਕਹੇ ਕਿ ਮੈਂ ਕੀਤਾ ਹੈ ਤਾਂ ਇਹ ਗਲਤ ਹੈ, ਕਿਉਂਕਿ ਜੇ ਦੂਜੇ ਦਿਨ ਉਹ ਆਪਣੀ ਮਰਜ਼ੀ ਨਾਲ ਕਰਨਾ ਚਾਹੇਗਾ ਤਾਂ ਨਹੀਂ ਹੋ ਸਕੇਗਾ। ਤੇ ਜੇ ਕਦੇ ਹੋ ਗਿਆ ਤੇ ਕਦੇ ਨਾ ਹੋ ਗਿਆ, ਮਹਿਮਾ ਵਧ ਗਈ, ਲੋਕਾਂ ਵਿਚ ਪੂਜਾ ਪ੍ਰਤਿਸ਼ਠਾ ਫੈਲ ਗਈ ਤਾਂ ਫਿਰ ਫਕੀਰ ਨੂੰ ਕਿਸੇ ਆਏ ਦੀ ਅਰਜ਼ ਤੇ ਗਰਜ਼ ਪੂਰੀ ਕਰਨੀ ਪਏਗੀ ਜੋ ਉਹ ਪੂਰੀ ਕਰ ਨਹੀਂ ਸਕੇਗਾ। ਜਦ ਕਰ ਨਾ ਸਕੇਗਾ ਤਦ ਉਸ ਨੂੰ ਫਿਰ ਕੋਈ ਦੰਭ ਤੇ ਪਖੰਡ ਰਚਣੇ ਪੈਣਗੇ ਤੇ ਸਿਮਰਨ ਦਾ ਰਸ ਉੱਕਾ ਹੀ ਵਿਦਾ ਹੋ ਜਾਏਗਾ।

ਫਕੀਰ ਬਚਦਾ ਤਾਂ ਹੈ ਜੇ ਐਸੇ ਵਾਕਜਾਤ ਤੇ ਹੋਰ ਮੁਹਤਾਤ ਹੋ ਜਾਏ, ਸਮਝੇ ਕਿ ਇਹ ਤਾਂ ਵਾਹਿਗੁਰੂ ਦਾ ਕੋਈ ਕੌਤਕ ਮੈਨੂੰ ਛਲਣ ਲਈ ਆਇਆ ਹੈ ਮੈਂ ਖ਼ਬਰਦਾਰ ਰਹਾਂ, ਮਤਾਂ ਗਿਰਾਉ ਹੋ ਜਾਵੇ ਤੇ ਲੋਕਾਂ ਦੀਆਂ ਮਹਿਮਾਂ ਵਿਚ ਫਸਕੇ ਵਾਹਿਗੁਰੂ ਸਿਮਰਨ ਦੇ ਰਸ ਤੋਂ ਟੁੱਟ ਜਾਵਾਂ। ਤੁਸੀਂ ਰਾਗੀ ਸਿੰਘ ਹੋ ਰਾਗੀ ਸਿੰਘਾਂ ਦਾ ਦਰਜਾ ਸਾਡੇ ਵਿਚ ਬੜਾ ਉੱਚਾ ਹੈ। ਏਹ ਵਾਹਿਗੁਰੂ ਦੇ ਵਿਚੋਲੇ ਹਨ, ਸਤਿਗੁਰਾਂ ਦੇ ਵਜ਼ੀਰ ਹਨ, ਕੀਰਤਨ ਦੀ ਦਾਤ ਬਖਸ਼ਕੇ, ਵਾਹਿਗੁਰੂ ਨਾਲ ਜੋੜਦੇ ਹਨ, ਪਰ ਨੁਕਸ ਵਾਲੀ ਇਕ ਗਲ ਹੈ ਕਿ ਬਹੁਤਿਆਂ ਵਿਚ ਆਮ ਤੌਰ ਤੇ ਈਰਖਾ ਦਾ ਨਿਵਾਸ ਰਹਿੰਦਾ ਹੈ। ਸ਼ਾਂਤੀ ਸਰੋਵਰ ਗੁਰਬਾਣੀ ਵਿਚ ਨਿਤਾਪ੍ਰਤੀ ਵੱਸਕੇ ਅੰਦਰੋਂ ਆਵੇ ਦੀ ਅੱਗ ਨਹੀਂ ਬੁਝਦੀ। ਕਿਸੇ ਸਮਾਗਮ ਤੇ ਚਾਰ ਜਥੇ ਇੱਕਠੇ ਹੋ ਜਾਣ ਤਾਂ ਈਰਖਾ ਸ਼ੁਰੂ ਹੋ ਜਾਂਦੀ ਹੈ: 'ਮੈਨੂੰ ਚੰਗਾ ਵਕਤ ਨਹੀਂ ਮਿਲਿਆ, ਉਸਨੂੰ

ਚੰਗਾ ਕਿਉਂ ਮਿਲਿਆ', 'ਮੈਨੂੰ ਥੋੜਾ ਵਕਤ ਮਿਲਿਆ ਉਸ ਨੂੰ ਜ਼ਿਆਦਾ ਕਿਉਂ ਮਿਲਿਆ, ਜੇ ਕਿਸੇ ਜਥੇ ਦਾ ਕੋਈ ਸਿੰਘ ਵੇਲੇ ਸਿਰ ਮਸਤਾਨਾ ਹੋ ਜਾਏ ਤਾਂ ਦੂਜਾ ਜਥਾ ਆਪਣਾ ਆਦਮੀ ਉਸ ਦੇ ਵਕਤ ਟਪਾਉਣ ਲਈ ਨਹੀਂ ਦਿੰਦਾ, ਇਹ ਰੋਗ ਬੜਾ ਮਾੜਾ ਹੈ, ਜੋ ਰਾਗੀ ਸਿੰਘਾਂ ਵਿਚ ਹੋਣਾ ਨਹੀਂ ਚਾਹੀਦਾ। ਇਸ ਦਾ ਇਕ ਭਾਰੀ ਨੁਕਸਾਨ ਹੋਇਆ ਬੀ ਹੈ ਕਿ ਸ਼ਿਮਲੇ ਵੱਲ ਇਕ ਅੰਗ੍ਰੇਜ਼ ਡਾਕਟਰ ਆ ਕੇ ਟਿਕਿਆ, ਓਧਰ ਦੇ ਲੋਕਾਂ ਵਿਚ ਫੈਲੀ ਇਕ ਖਾਸ ਬੀਮਾਰੀ ਦਾ ਉਸ ਨੇ ਮੁਫਤ ਇਲਾਜ ਸ਼ੁਰੂ ਕਰ ਦਿੱਤਾ, ਸੈਂਕੜੇ ਰਾਜ਼ੀ ਕੀਤੇ ਤੇ ਇਉਂ ਉਹਨਾਂ ਲੋਕਾਂ ਵਿਚ ਉਸ ਦੀ ਮਾਨਤਾ ਬੜੀ ਵਧ ਗਈ। ਉਹ ਕੁਝ ਧਾਰਮਕ ਸੁਭਾਉ ਦਾ ਬੰਦਾ ਸੀ, ਕਿਸੇ ਗੁਰਦੁਆਰੇ ਉਸ ਨੇ ਗੁਰਬਾਣੀ ਦਾ ਕੀਰਤਨ ਸੁਣਿਆ, ਮਨ ਮੋਹਿਆ ਗਿਆ, ਇਕ ਜਥਾ ਰਾਗੀ ਸਿੰਘਾਂ ਦਾ ਨੌਕਰ ਰਖ ਲਿਆ ਤੇ ਨੇਮ ਨਾਲ ਕੀਰਤਨ ਸੁਣਨਾ ਆਰੰਭ ਕੀਤਾ। ਇਕ ਦਿਨ ਰਾਗੀ ਸਿੰਘ ਆਪੋ ਵਿਚੀ ਇਤਨੇ ਲੜੇ ਕਿ ਜੁੱਤੀਓ ਜੁੱਤੀ ਹੋ ਪਏ। ਅੰਗ੍ਰੇਜ਼ ਡਾਕਟਰ ਨੇ ਰਾਗੀ ਸਿੰਘਾਂ ਨੂੰ ਬੁਲਾਕੇ ਹਿਸਾਬ ਚੁਕਾ ਕੇ ਕਿਹਾ ਕਿ ਜਾਓ, ਜਿਨ੍ਹਾਂ ਨੂੰ ਸ਼ਾਂਤੀ ਸਰੋਵਰ ਵਿਚ ਵੱਸ ਕੇ ਫਿਰ ਈਰਖਾ ਕ੍ਰੋਧ ਦੀ ਅੱਗ ਸਾੜ ਰਹੀ ਹੈ, ਉਹਨਾਂ ਪਾਸੋਂ ਮੈਂ ਕੀ ਲਾਹਾ ਲੈ ਸਕਦਾ ਹਾਂ। ਉਹ ਅੰਗ੍ਰੇਜ਼ ਡਾਕਟਰ ਜੇ ਰਾਗੀਆਂ ਦੇ ਪਜਾਰ ਦੀ ਬਦੌਲਤ ਸਿਖੀ ਦੇ ਪਿਆਰ ਵਾਲਾ ਹੋ ਜਾਂਦਾ ਤਾਂ ਸਹਿਜ ਸੁਭਾ ਹੀ ਓਧਰ ਦੀ ਜਨਤਾ ਗੁਰਬਾਣੀ ਦੇ ਇਸ ਅੰਮ੍ਰਿਤ ਰਸ ਦੀ ਚੱਖਣਹਾਰ ਹੋ ਜਾਂਦੀ, ਕਿਉਂਕਿ ਓਧਰਲੇ ਲੋਕ ਉਸ ਡਾਕਟਰ ਦੀ ਏਥੋਂ ਤਕ ਮੰਨਦੇ ਸਨ ਕਿ ਉਸ ਦੀ ਆਗਜਾ ਬਿਨਾਂ ਵਿਆਹ ਤੱਕ ਬੀ ਨਹੀਂ ਕਰਦੇ ਸਨ।

ਰਾਗੀ ਸਿੰਘ ਜੀ ਨੇ ਕਿਹਾ: ਸੱਚ ਹੈ, ਇਹ ਰੋਗ ਸਾਡੇ ਵਿਚ ਹੈ, ਆਪ ਅਸੀਸ ਦਿਓ ਇਹ ਦੂਰ ਹੋਵੇ, ਆਪ ਦਾ ਖ਼ਾਨਦਾਨ ਮਹਾਰਾਜ ਕੌੜਾ ਮਲ ਦੇ ਸਮੇਂ ਤੋਂ ਸਿੱਖੀ ਤੇ ਫਕੀਰੀ ਦੇ ਪ੍ਰੇਮ ਵਾਲਾ ਹੈ, ਆਪ ਦੀ ਅਸੀਸ ਵਿਚ ਅਸਰ ਹੈ, ਆਪ ਦੇ ਬਾਪ ਦਾਦਾ ਨੇ ਮਾਇਆ ਨੂੰ ਲੱਤ ਮਾਰੀ ਰੱਖੀ ਹੈ, ਓਹੋ ਸਿਫਤਾਂ ਆਪ ਜੀ ਵਿਚ ਮੌਜੂਦ ਹਨ ਤੇ ਆਪ ਜੀ ਦਾ ਇਕ ਵਾਕਜਾ ਸਾਨੂੰ ਆਪ ਦੇ ਪਿਆਰ ਵਾਲੇ ਇਕ ਸਿੰਘ ਜੀ ਨੇ ਆਪ ਆਪਣੀ ਜ਼ੁਬਾਨੀ ਅਪਣਾ ਹੱਡ ਬੀਤਿਆ ਸੁਣਾਇਆ ਸੀ, ਉਨ੍ਹਾਂ ਨੇ ਆਪਣੇ ਬਾਰੇ ਦੱਸਿਆ ਕਿ ਮੇਰਾ ਮਾਇਆ ਨਾਲ ਬੜਾ ਘੋਲ ਰਿਹਾ ਹੈ, ਕਿਸੇ ਵੇਲੇ ਮੈਂ ਲਖਪਤੀ ਹੁੰਦਾ ਹਾਂ ਤੇ ਕਿਸੇ ਵੇਲੇ ਕੱਖੋਂ ਹੌਲਾ। ਅਨੇਕ ਵਾਰ ਐਸਾ ਹੋਇਆ ਹੈ ਕਿ ਮੇਰੀਆਂ ਜੇਬਾਂ ਨੇ ਮਾਇਆ ਨਹੀਂ ਸੰਭਾਲੀ, ਪੰਜਾਹ ਪੰਜਾਹ ਸਠ ਸਠ ਹਜ਼ਾਰ ਸੈਂਕੜੇ ਵਾਰ ਮੇਰੀਆਂ ਜੇਬਾਂ ਵਿਚ ਆਏ ਤੇ ਚਲੇ ਗਏ। ਇਕ ਵਾਰ ਮੇਰੇ ਚਿਤ ਵਿ ਆਈ ਕਿ ਮੇਰੇ ਪਾਸ ਤਾਂ ਮਾਇਆ ਠਹਿਰਦੀ ਨਹੀਂ, ਜਿਵੇਂ ਆਉਂਦੀ ਹੈ ਚਲੀ ਜਾਂਦੀ ਹੈ ਤੇ ਮੈਂ ਇਸ ਤੋਂ ਕਦੇ ਕੋਈ ਸਾਰਥਕ ਕੰਮ ਲਿਆ ਨਹੀਂ, ਭਾਈ ਸਾਹਿਬ ਜੀ, ਜੋ ਮੇਰੇ ਅਤਿ ਸਤਿਕਾਰ ਯੋਗ ਮਿਤ੍ਰ ਹਨ, ਉਨ੍ਹਾਂ ਦੇ ਘਰ ਦਾ ਖਰਚ ਬੜਾ ਹੈ, ਲੰਗਰ ਹੀ ਮਾਨ ਨਹੀਂ। ਆਏ ਗਏ ਸੱਜਣ ਮਿਤ੍ਰ ਸਾਧੂ ਸੰਤਾਂ ਦਾ ਅੰਤ ਨਹੀਂ ਰਹਿੰਦਾ, ਐਤਕੀ ਮਾਇਆ ਆਵੇ ਤਾਂ ਉਨ੍ਹਾਂ ਦੇ ਲੰਗਰ ਵਿਚ ਕੁਝ ਪਾਈਏ। ਕੁਝ ਦਿਨਾਂ ਬਾਅਦ ਖੀਸੇ ਪੁਰ ਹੋਏ ਤਾਂ ਅਪਣੇ ਇਰਾਦੇ ਵਿਚ ਦ੍ਰਿੜ੍ਹ ਮੈਂ ਅੰਮ੍ਰਿਤਸਰ ਆਇਆ ਤੇ ਭਰੀਆਂ ਜੇਬਾਂ ਵਿਚੋਂ ਕੁਝ ਨੋਟਾਂ ਦੀਆਂ ਥੱਬੀਆਂ ਕੱਢੀਆਂ, ਅਨੁਮਾਨ ਲਾਇਆ

ਕਿ ਪੰਜਾਹ ਕੁ ਹਜ਼ਾਰ ਹੋਸੀ, ਭਾਈ ਸਾਹਿਬ ਅੱਗੇ ਰੱਖ ਕੇ ਆਖਿਆ ਇਹ ਲੰਗਰ ਵਿਚ ਸਫਲੇ ਕਰੋ, ਆਪ ਨੇ ਵੇਖਿਆ, ਸੁਣਿਆਂ ਤੇ ਦਿਲੀ ਭਾਵ ਨੂੰ ਸਮਝਿਆ, ਮੁਸਕ੍ਰਾਏ ਤੇ ਕਿਹਾ: ਭਾਈ ! ਤੂੰ ਦਿੱਤਾ ਸਾਨੂੰ ਆ ਗਿਆ, ਤੇਰਾ ਧੰਨਜਵਾਦ, ਤੇਰੇ ਪਿਆਰ ਦਾ ਧੰਨਵਾਦ, ਪਰ ਇਹ ਮਾਇਆ ਤੇਰੀਆਂ ਜੇਬਾਂ ਵਿਚ ਹੀ ਚੰਗੀ ਲਗਦੀ ਹੈ, ਉਨ੍ਹਾਂ ਵਿਚ ਹੀ ਪਾ ਲੈ। ਮੈਨੂੰ ਮੇਰਾ ਸਤਿਗੁਰੂ, ਜਿੰਨੀ ਮੈਨੂੰ ਲੋੜ ਹੁੰਦੀ ਹੈ ਆਪੇ ਬਖ਼ਸ਼ੀ ਜਾਂਦਾ ਹੈ ਤੇ ਉਸ ਦਾਤੇ ਦੀ ਮਿਹਰ ਹੈ ਕਿ ਮੈਂ ਥੁੜ ਕੇ ਕਦੇ ਨਹੀਂ ਬੈਠਾ ਤੇ ਮੇਰਾ ਵਿਸ੍ਵਾਸ ਹੈ ਕਿ ਓਹ ਕਦੇ ਮੈਨੂੰ ਥੁੜ ਕੇ ਬਿਠਾਏਗਾ ਬੀ ਨਹੀਂ, ਮੈਂ ਇਕੋ ਦਾਤਾ ਸੇਵਿਆ ਹੈ ਤੇ ਉਸੇ ਇਕੋ ਦਾਤੇ ਦਾ ਹੀ ਮੰਗਤਾ ਰਹਿਣਾ ਚਾਹੁੰਦਾ ਹਾਂ, ਜੋ ਸਭ ਦਾ ਰਾਜ਼ਕ ਹੈ, ਤੂੰ ਮੈਨੂੰ ਉਸ ਦਾਤੇ ਦੇ ਦਰ ਦਾ ਹੀ ਯਾਚਕ ਰਹਿਣ ਦੇਹ।

ਉਸ ਸਰਦਾਰ ਨੇ ਸਾਨੂੰ ਦੱਸਿਆ ਕਿ ਮੈਂ ਲਾ-ਜਵਾਬ ਹੋ ਗਿਆ ਤੇ ਰਕਮ ਚੁੱਕ ਕੇ ਆਖ਼ਰ ਮੈਨੂੰ ਹੀ ਆਪ ਆਪਣੀਆਂ ਜੇਬਾਂ ਵਿਚ ਪਾਉਣੀ ਪਈ।

ਭਾਈ ਸਾਹਿਬ ਜੀ ਨੇ ਕਿਹਾ:-ਹਾਂ, ਇਹ ਵਾਕਜਾ ਮੈਨੂੰ ਯਾਦ ਹੈ, ਤੇ ਮੈਂ ਉਸ ਵੇਲੇ ਉਸ ਨੂੰ ਇਕ ਹੋਰ ਗੱਲ ਬੀ ਆਖੀ ਸੀ ਕਿ ਭਾਈ ! ਤੂੰ ਵਾਹਿਗੁਰੂ ਦੀ ਮਿਹਰ ਵਲ ਤੱਕ, ਪਾਤਸ਼ਾਹਾਂ ਦਾ ਪਾਤਸ਼ਾਹ ਓਹ ਵਾਹਿਗੁਰੂ ਹੈ, ਮਾਇਆ-ਧਾਰੀ ਪਾਤਸ਼ਾਹ ਨਹੀਂ ਉਹ ਸੱਚਾ ਪਾਤਸ਼ਾਹ ਜੇ ਅੰਦਰ ਬੈਠਾ ਹੈ ਤਾਂ ਇਹ ਮਾਇਆ ਤੁੱਛ ਦਿਸਦੀ ਹੈ, ਤੂੰ ਖੇਡ ਬੇਸ਼ਕ ਏਸੇ ਰੰਗ ਵਿਚ ਪਰ ਟਿਕਾ ਉਸ ਰਮਜ਼ ਨੂੰ, ਨਾਮ ਕਣੀ ਨੂੰ, ਅੰਦਰ ਤਾਂ ਜੋ ਤੈਨੂੰ ਬੀ ਉਸ ਦਾਤੇ ਦੀ ਪਾਤਸ਼ਾਹੀ ਦਾ ਗਯਾਨ ਹੋਵੇ। ਮੇਰੇ ਪਾਸ ਇਤਨੀ ਮਾਯਾ ਨਹੀਂ ਜਿਤਨੀ ਇਸ ਵੇਲੇ ਤੇਰੇ ਪਾਸ ਹੈ, ਪਰ ਫਿਰ ਮੇਰਾ ਆਪਣਾ ਆਪਾ ਮੈਨੂੰ ਐਉਂ ਪ੍ਰਤੀਤ ਹੋ ਰਿਹਾ ਹੈ ਜਿਵੇਂ ਮੈਂ ਸ਼ਾਹ ਹਾਂ ਤੇ ਤੂੰ ਕੰਗਾਲ ਹੈਂ। ਆ ਇਸ ਸੂਝ ਵਿਚ ਤੇ ਇਕ ਕਿਣਕੇ ਨੂੰ ਅੰਦਰ ਵਸਾ ਤੇ ਮੰਗ ਉਸ ਦੀ ਮਿਹਰ ਕਿ ਉਹ ਤੇਰੇ ਅੰਦਰ ਉਹ ਨਾਮ ਦਾ ਕਿਣਕਾ ਵਸਾ ਦੇਵੇ, ਫਿਰ- 'ਕਿਨਕਾ ਏਕ ਜਿਸੁ ਜੀਅ ਬਸਾਵੈ।। ਤਾਕੀ ਮਹਿਮਾ ਗਨੀ ਨ ਆਵੈ।।' (ਸੁਖਮਨੀ)

ਤੇਰਾ ਫਰਜ਼ ਸਿਰਫ ਇਸ ਕਿਣਕੇ ਨੂੰ ਸੰਭਾਲਣਾ ਹੈ, ਫਲ ਲਾਉਣਾ ਤੇਰਾ ਕੰਮ ਨਹੀਂ, ਉਹ ਕੰਮ ਜਿਸਦਾ ਹੈ ਉਹ ਆਪ ਲਾਏਗਾ ਤੇ ਲਾਏਗਾ ਜ਼ਰੂਰ। ਇਕ ਇਸਤ੍ਰੀ ਆਪਣੇ ਗਰਭ ਵਿਚ ਇਕ ਕਿਣਕਾ ਵਸਾਉਂਦੀ ਹੈ, ਉਸ ਦੀ ਸੰਭਾਲ ਕਰਦੀ ਹੈ, ਓਹ ਦਾਤਾ ਆਪ ਸਮੇਂ ਸਿਰ ਉਸ ਨੂੰ ਸਪੁੱਤੀ ਕਰਦਾ; ਫਲ ਲਾਉਂਦਾ ਹੈ, ਤੂੰ ਇਕੋ ਉਸੇ ਤਰੱਦਦ ਵਿਚ ਰਹੁ ਤੇ ਸਾਨੂੰ ਸਭ ਨੂੰ ਉਸੇ ਤਰੱਦਦ ਵਿਚ ਵਸਣਾ ਚਾਹੀਦਾ ਹੈ।

ਇਹ ਹੈ ਇਕ ਸਹਿਜ ਸੁਭਾਵੀ ਮੁਲਾਕਾਤ ਦਾ ਸੰਖੇਪ ਜ਼ਿਕਰ, ਜੋ ਦੱਸਦਾ ਹੈ ਕਿ ਉਨ੍ਹਾਂ ਦੀ ਹਰ ਗੱਲ ਗੁਰਬਾਣੀ ਦੇ ਟੀਕੇ ਦੇ ਵਿਸਥਾਰ ਵਿਚ ਹੀ ਚਲਦੀ ਸੀ, ਸਹਿਜ ਸੁਭਾ ਜੋ ਕੁਝ ਓਹ ਕਰਦੇ ਯਾ ਕਹਿੰਦੇ ਸਨ, ਓਹ ਧ੍ਰਵੇ ਹੁੰਦੇ ਸਨ ਓਹ ਜੋ ਗੁਰੂ ਸਾਹਿਬਾਨ ਨੇ ਆਪਣੀ ਦੈਵੀ ਬਾਣੀ ਵਿਚ ਬੱਧੇ ਹਨ। ਮਾਇਆ ਵਲੋਂ ਅਨਾਕਰਸ਼ਤਾ, ਨਾਮ ਦੇ ਅਮੁੱਲ ਪਦਾਰਥ ਨੂੰ ਸੰਭਾਲਣ ਦੀ ਪ੍ਰੇਰਨਾ ਤੇ ਫਿਰ ਆਪਣੇ ਗੁਰਸਿਖ ਕੀਰਤਨੀਆਂ ਦੇ ਸੁਧਾਰ ਦੀ ਇੱਛਾ, ਇਹ ਆਪ ਦੀਆਂ ਤੀਬਰ ਲਲਨਾਂ ਇਸ ਮੁਲਾਕਾਤ ਤੋਂ ਪ੍ਰਗਟ ਹੁੰਦੀਆਂ ਹਨ ਤੇ ਏਹ ਹਨ ਮਨੁੱਖੀ ਭਾਈਚਾਰਾ ਉੱਚਾ ਕਰਨ, ਸਰਬੱਤ ਵਿਚ ਸੁਖ ਦੀ ਰਾਸ ਵਧਾਉਣ ਦੇ ਸਾਧਨ।

# ਨੇਕ ਸੰਤਾਨ ਤੇ ਸ਼ਾਕਰ ਮਾਪੇ

ਹਾਂ, ਸਤਿਕਾਰ ਯੋਗ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਅਪਣੀ ਸਾਰੀ ਆਯੂ ਵਿਚ ਜੋ ਕੁਝ ਕਿਹਾ ਤੇ ਜੋ ਕੁਝ ਲਿਖਿਆ ਉਹ ਮਾਨਵ ਜੀਵਨ ਦਾ ਪੱਧਰ ਉੱਚਾ ਕਰਨ ਤੇ ਇਸ ਨੂੰ ਸੁਖੀ ਬਨਾਉਣ ਲਈ ਹੀ ਕੀਤਾ ਯਤਨ ਸਹੀ ਹੁੰਦਾ ਹੈ। ਫੇਰ ਉਨ੍ਹਾਂ ਨੇ ਜਿਸ ਪੱਖ ਦੇ ਬੀ ਖਿਆਲ ਲਿਖ ਕੇ ਜਾਂ ਬੋਲ ਕੇ ਪ੍ਰਗਟ ਕੀਤੇ ਓਹ ਉਸ ਪੱਖ ਦੇ ਆਦਰਸ਼ਕ ਪੱਧਰ ਦੇ ਖ਼ਿਆਲ ਨਿਕਲਦੇ ਹਨ। ਹੈਰਾਨੀ ਹੁੰਦੀ ਹੈ ਆਪ ਦੀ ਇਸ ਪ੍ਰਾਗੱਲਭ ਵਾਕਫੀ ਤੇ ਵੀਚਾਰ ਸ਼ੀਲਤਾ ਪਰ।

ਇਸ ਲੇਖ ਵਿਚ ਉਨ੍ਹਾਂ ਦੇ ਇਕ ਵਾਰ ਮਾਨੁੱਖ ਦੀ ਸੰਤਾਨ ਪਰ ਕਹੇ ਕੁਝ ਵਚਨਾਂ ਨੂੰ ਆਪਣੇ ਟੁੱਟੇ ਫੁੱਟੇ ਲਫਜ਼ਾਂ ਵਿਚ ਪੇਸ਼ ਕਰਨ ਦਾ ਜਤਨ ਕਰਦੇ ਹਾਂ, ਜੋ ਉਨ੍ਹਾਂ ਨੇ ਕਿਸੇ ਮਿਲਣ ਆਏ, ਸੰਤਾਨ ਵਲੋਂ ਦੁਖੀ ਪੁਰਸ਼ ਨੂੰ ਧੀਰਜ ਦਿਲਾਸਾ ਦਿੰਦਿਆਂ ਉਸ ਦੀ ਸ਼ਰਤ ਨੂੰ ਉੱਚੇ ਪੱਧਰ ਤੇ ਲਿਆਉਣ ਲਈ ਕਹੇ ਸਨ। ਆਸ ਹੈ ਉਨ੍ਹਾਂ ਦੇ ਏਹ ਬਚਨ ਸਾਨੂੰ ਆਪਣੇ ਗਿਰੇਬਾਨਾਂ ਵਿਚ ਝਾਤੀ ਪਾਉਣ ਲਈ ਪ੍ਰੇਰਿਤ ਕਰਨਗੇ। ਸਾਨੂੰ ਇਹ ਬੀ ਆਸ ਹੈ ਕਿ ਏਹ ਵਚਨ ਮੰਦ ਸੰਤਾਨਾਂ ਨੂੰ ਨੇਕ ਸੰਤਾਨ ਤੇ ਸੰਤਾਨਾਂ ਹੱਥੋਂ ਦੁਖੀ ਮਾਪਿਆਂ ਦੇ ਦਿਲਾਂ ਨੂੰ ਉੱਚਾ ਚੁੱਕ ਕੇ ਸ਼ੁਕਰ ਵਿਚ ਟਿਕਾ ਕੇ ਸੁਖੀ ਕਰਨ ਵਿਚ ਸਹਾਈ ਹੋਣਗੇ।

ਸਤਿਕਾਰ ਯੋਗ ਭਾਈ ਸਾਹਿਬ ਜੀ ਨੇ ਫੁਰਮਾਇਆ-

ਇਨਸਾਨ ਦੇ ਫਿਤਰਤੀ ਅਸੂਲਾਂ ਵਿਚ ਅਉਲਾਦ ਦੀ ਕੀਹ ਲੋੜ ਪਈ ਤੇ ਇਸ ਦੀ ਕਿਹੜੀ ਥਾਂ ਹੈ? ਜੇ ਇਸ ਪਰ ਵੀਚਾਰ ਕਰੀਏ ਤਾਂ ਪਤਾ ਲਗਦਾ ਹੈ ਕਿ ਇਨਸਾਨ ਅਸ਼ਰਫੁਲ-ਮਖਲੂਕਾਤ ਹੋਣ ਕਰ ਕੇ ਦੂਜੀਆਂ ਜੂਨੀਆਂ ਨਾਲੋਂ ਵਡਿਆਈ ਵਾਲਾ ਹੈ, ਕਾਰਨ ਇਹ ਕਿ ਇਹ ਆਪਣਾ ਭਲਾ ਬੁਰਾ ਸੋਚ ਸਕਦਾ ਹੈ, ਇਸ ਜਨਮ ਵਿਚ ਕਿਸੇ ਉਚੇਰੇ ਮੰਡਲ ਲਈ ਤਰੱਦਦ ਕਰ ਸਕਦਾ ਹੈ ਤੇ ਵਾਹਿਗੁਰੂ ਵਿਚ ਸਮਾਈ ਪ੍ਰਾਪਤ ਕਰ ਸਕਦਾ ਹੈ ਜੋ ਇਸੇ ਜੂਨੀ ਵਿਚ ਹੀ ਨਸੀਬ ਹੋ ਸਕਦੀ ਹੈ।

ਇਨਸਾਨੀ ਫਿਤਰਤ ਜਦ ਜਵਾਨ ਹੋਈ ਤਾਂ ਉਹ ਉਮਰਾ ਦੇ ਪੁਲ ਦੇ ਐਨ ਵਿਚਕਾਰ ਉੱਚੀ ਟੀਸੀ ਤੇ ਖਲੋਤਿਆਂ, ਸਾਹਮਣੇ ਮੌਤ ਦਾ ਕਿਨਾਰਾ ਦੇਖਦੀ ਹੈ, ਇਹ ਤਦ ਸੋਚਦੀ ਹੈ ਕਿ ਜਨਮ ਤੋਂ ਜੋ ਯਾਰ, ਮਿਤ੍ਰ, ਸੰਗੀ ਸਾਥੀ, ਮਾਤਾ ਪਿਤਾ, ਭੈਣ ਭਾਈ, ਚਾਚੇ ਤਾਏ ਆਦਿ ਬਜ਼ੁਰਗ ਸਹਾਇਕ ਬਣੇ ਸਨ, ਓਹ ਉਮਰਾ ਦੇ ਪੁਲ ਦੀਆਂ ਅੰਤਲੀਆਂ ਪਉੜੀਆਂ ਕੁਝ ਉਤਰ ਰਹੇ ਹਨ ਤੇ ਕਈ ਉਤਰ ਚੁਕੇ ਹਨ। ਹੁਣ ਤਕ ਬਾਲਪੁਨੇ ਦੀ ਬੇਪ੍ਰਵਾਹੀ ਤੇ ਯੁਵਾ ਦੀ ਮਸਤੀ ਦੀ ਬੇਹੋਸ਼ੀ ਵਿਚ ਗੁਜ਼ਾਰ ਦਿੱਤਾ, ਅੱਗੇ ਬਾਰੇ ਕੁਝ ਨਾ ਸੋਚਿਆ ਕਿ ਕੀ ਇਹ ਮੁੱਢਾਂ ਦੇ ਸਾਰੇ ਸਾਕ ਸੰਬੰਧੀ, ਯਾਰ ਮਿਤ੍ਰ, ਨਾਲ ਨਿਭਣਗੇ ਕਿ ਛੱਡ ਜਾਣਗੇ ਤੇ ਬ੍ਰਿਧ ਅਵਸਥਾ ਵਿਚ ਉਮਰ ਦੇ ਪੁਲ ਦੀਆਂ ਪਉੜੀਆਂ ਉਤਰਨ ਵੇਲੇ ਮੈਂ ਇਕੱਲਾ ਡਾਵਾਂ ਡੋਲ ਹੋਵਾਂਗਾ ਤੇ ਕੋਈ ਮੇਲੀ ਦਿਲ ਦਾ ਸਹਾਰਾ ਨਾ ਹੋਵੇਗਾ ਜੋ ਬਾਂਹ ਫੜ ਕੇ ਪਉੜੀਆਂ ਉਤਾਰ ਸਕੇ।

ਇਸ ਸੋਚ ਤੋਂ ਇਨਸਾਨ ਨੂੰ ਇਕ ਤਰਕੀਬ ਸੁੱਝਦੀ ਹੈ ਕਿ ਆਪਣੇ ਹੀ ਖ਼ੂਨ ਤੋਂ ਇਨਸਾਨ ਬਣਾਇਆ ਜਾਏ ਜੋ ਉਸ ਇਕੱਲ ਤੇ ਡਾਵਾਂ ਡੋਲ ਕਮਜ਼ੋਰ ਹਾਲਤ ਵੇਲੇ ਆਪਣਾ ਖ਼ੂਨ ਹੋਣ ਕਰ ਕੇ ਆਪਣਾ ਹੋਵੇਗਾ, ਸਹਾਇਤਾ ਕਰੇਗਾ, ਗ਼ਮਖ਼ਾਰ ਹੋਵੇਗਾ ਤੇ ਜਦੋਂ ਕੋਈ ਹੋਰ ਮੇਲੀ ਨਹੀਂ ਹੋਵੇਗਾ ਤਾਂ ਇਹ ਦਿਲ ਦਾ ਸਹਾਰਾ ਬ੍ਰਿਧ ਅਵਸਥਾ ਦੀ ਟੋਹਣੀ ਬਣੇਗਾ। ਇਨਸਾਨ ਦੀ ਇਹੋ ਫ਼ਿਤਰਤੀ ਸੋਚ ਅਉਲਾਦ ਨੂੰ ਜਨਮ ਦਿੰਦੀ ਹੈ, ਪਰ ਇਨਸਾਨ ਦੇਖਦਾ ਹੈ ਕਿ ਉਸ ਦੀ ਇਸ ਆਸ ਨੂੰ ਫਲ ਕਿਹੋ ਜਿਹਾ ਲਗਦਾ ਹੈ।

ਕੀ ਜਗਤ ਦੇ ਸਾਰੇ ਬੱਚੇ ਆਪਣੇ ਮਾਂ ਬਾਪ ਦੀ, ਉਨ੍ਹਾਂ ਦੀਆਂ ਆਸਾਂ ਅਨੁਸਾਰ ਸੇਵਾ ਕਰਦੇ ਹਨ ? ਬੁੱਢੇ ਦੀ ਡੰਗੋਰੀ, ਅੰਤਲੇ ਗ਼ਮਖ਼ਾਰ ਤੇ ਮੇਲੀ ਬਣਦੇ ਹਨ? ਨਹੀਂ। ਐਸੇ ਬਹੁਤ ਥੋੜੇ ਹਨ ਜੋ ਮਾਂ ਬਾਪ ਦੇ ਇਸ ਤਰ੍ਹਾਂ ਦੇ ਸਹਾਇਕ ਸਾਬਤ ਹੁੰਦੇ ਹਨ। ਆਮ ਤੌਰ ਤੇ ਬੱਚੇ ਜਦ ਮਾਪਿਆਂ ਦੀ ਛਤਰ ਛਾਇਆ ਹੇਠ ਆਪਣੇ ਉੱਡਣ ਜੋਗੇ ਖੰਭ ਪ੍ਰਾਪਤ ਕਰ ਲੈਂਦੇ ਹਨ, ਤੇ ਮਾਪਿਆਂ ਦੇ ਉੱਡਣ ਵਾਲੇ ਪਰ ਝੜ ਜਾਂਦੇ ਹਨ, ਤਦ ਪਰ-ਹੀਨ ਮਾਪਿਆਂ ਨੂੰ ਡਾਵਾਂ ਡੋਲ ਹਾਲਤ ਵਿਚ ਇੱਕਲਿਆਂ ਛੱਡ ਕੇ ਬੱਚੇ ਉਡਾਰੀ ਮਾਰ ਦੂਰ ਕਿਸੇ ਮਨ ਭਾਉਂਦੀ ਟਹਿਣੀ ਤੇ ਜਾ ਬੈਠਦੇ ਹਨ ਤੇ ਕੁਝ ਨਹੀਂ ਸੋਚ ਕਰਦੇ ਕਿ ਮਾਂ ਨੇ ਕਿਨ੍ਹਾਂ ਕਸ਼ਟਾਂ ਨਾਲ ਪ੍ਰਸੂਤ ਦਾ ਸਮਾਂ ਗੁਜ਼ਾਰਿਆ, ਜੰਮਣ ਵੇਲੇ ਕਿੰਨੀ ਤਕਲੀਫ਼ ਉਠਾਈ, ਬਚਪਨ ਦਾ ਪਾਲਣ ਤੇ ਰਖਜਾ ਕਿੰਨੀ ਕਰੜੀ ਤੇ ਔਖੀ ਘਾਟੀ ਸੀ ਤੇ ਫੇਰ ਪਿਤਾ ਨੇ ਆਪਣੀਆਂ ਲਹੂ ਪਸੀਨੇ ਦੀਆਂ ਕਮਾਈਆਂ ਨਾਲ ਪੜ੍ਹਾ, ਲਿਖਾ, ਕੰਮ ਕਾਜ ਸਿਖਾ ਇਸ ਯੋਗ ਕੀਤਾ ਕਿ ਉਹ ਹੁਣ, ਰੋਜ਼ੀ ਕਮਾ ਸਕੇ ਤੇ ਮਾਪਿਆਂ ਦੀ ਸੇਵਾ ਕਰ ਸਕੇ। ਕੀ ਐਸੇ ਬੱਚੇ ਅਉਲਾਦ ਅਖਾਉਣ ਦੇ ਹੱਕਦਾਰ ਹਨ? ਹਰਗਿਜ਼ ਨਹੀਂ। ਐਸੀ ਅਉਲਾਦ ਹੱਥੋਂ ਦੁਖੀ ਪੁਰਸ਼ ਤਾਂ ਉਸ ਵੇਲੇ ਮੱਲੋ ਮੱਲੀ ਕਹਿ ਉਠਦਾ ਹੈ ਕਿ ਇਸ ਤੋਂ ਤਾਂ ਬੇ-ਅਉਲਾਦੇ ਹੋਣਾ ਹੀ ਚੰਗਾ ਸੀ; ਕਿਉਂਕਿ ਜੇ ਬ੍ਰਿਧ ਅਵਸਥਾ ਵਿਚ ਬੇ-ਅਉਲਾਦ ਹੁੰਦੇ ਤਾਂ ਇਹ ਹਾਵਾ ਤਾਂ ਨ ਹੁੰਦਾ ਕਿ ਆਪਣੇ ਖ਼ੂਨ ਤੋਂ ਬਣਾਇਆ ਬੱਚਾ ਅੰਤ ਵੇਲੇ ਸਾਡਾ ਸਹਾਈ ਨਹੀਂ, ਤੇ ਇਸ ਹਾਲਤ ਵਿਚ ਇਹ ਤਾਂ ਕਹਿ ਛਡਦੇ ਕਿ 'ਵਾਹਿਗੁਰੂ ਦੀ ਰਜ਼ਾ ਵਿਚ ਅਉਲਾਦ ਨਹੀਂ ਸੀ'। ਇਸ ਚਿੰਤਨ ਨਾਲ ਕੁਝ ਨਾ ਕੁਝ ਵਾਹਿਗੁਰੂ ਵੱਲ ਧਿਆਨ ਤਾਂ ਜਾਂਦਾ ਤੇ ਜਗਤ-ਦੁੱਖ ਦੇ ਨਰਕ ਤੋਂ ਚਿਤ ਬਚਿਆ ਰਹਿੰਦਾ।

ਇਹ ਦਸ਼ਾ ਤਾਂ ਇਨਸਾਨ ਦੇ ਉਸ ਦਿਮਾਗ਼ ਦੀ ਹੈ, ਜੋ ਜਗਤ ਵਿਚ ਖਚਿਤ ਹੈ। ਪਰ ਜੋ ਵਾਹਿਗੁਰੂ ਦੇ ਪ੍ਰੇਮੀ ਈਸ਼੍ਵਰ ਭਗਤ ਹਨ, ਨਾਮ ਪ੍ਰੇਮੀ ਹਨ; ਉਨ੍ਹਾਂ ਮਾਪਿਆਂ ਦੀ ਦਸ਼ਾ ਹੋਰ ਹੈ। ਓਹ ਹਰ ਹਾਲ ਵਿਚ ਖ਼ੁਸ਼ ਰਹਿੰਦੇ ਹਨ। ਅਉਲਾਦ ਹੁੰਦੀ ਹੈ ਤਾਂ ਸੁੱਖ ਤੇ ਜੇ ਨਹੀਂ ਹੁੰਦੀ ਤਾਂ ਬੀ ਸੁੱਖ। ਜੇ ਅਉਲਾਦ ਆਗਯਾਕਾਰ ਨਿਕਲੀ ਤਾਂ ਭੀ ਰਾਜ਼ੀ ਤੇ ਜੇ ਉਲਟ ਨਿਕਲੀ ਤਾਂ ਬੀ ਉਸ ਦੀ ਰਜ਼ਾ ਤੇ ਸ਼ਾਕਰ ਰਹਿੰਦੇ ਹਨ। ਉਨ੍ਹਾਂ ਦਾ ਪਿਆਰ ਵਾਹਿਗੁਰੂ ਨਾਲ ਪੈ ਚੁਕਾ ਹੁੰਦਾ ਹੈ, ਉਨ੍ਹਾਂ ਨੂੰ ਹੁਣ ਹੋਰ ਸੰਸਾਰਕ ਆਸਰਿਆਂ ਦੀ ਲੋੜ ਨਹੀਂ ਭਾਸਦੀ, ਆਪਣੇ ਮੇਲੀ ਮਿਲਾਪੀਆਂ ਦੇ ਵਿਛੜ ਜਾਣ ਤੇ ਬੀ ਉਨ੍ਹਾਂ ਨੂੰ ਇਕੱਲ ਨਹੀਂ ਵਾਪਰਦੀ, ਉਨ੍ਹਾਂ ਦਾ ਸੰਗੀ ਸਦਾ ਦਾ ਸਾਥੀ ਵਾਹਿਗੁਰੂ ਆਪ ਹੁੰਦਾ

ਹੈ, ਜਿਸ ਦੇ ਨਾਲ ਉਨ੍ਹਾਂ ਦਾ ਅਟੁੱਟ ਪਿਆਰ ਹੁੰਦਾ ਹੈ। ਔਖੇ ਸੌਖੇ ਵੇਲੇ ਉਹ ਆਪਣੇ ਭਗਤਾਂ ਦੀ ਸਦਾ ਸਹਾਇਤਾ ਕਰਦਾ ਤੇ ਅਉਲਾਦ ਨਾਲੋਂ ਵਧੇਰੇ ਕਰਦਾ ਹੈ।

ਸਵਾਲ ਪੈਦਾ ਹੁੰਦਾ ਹੈ ਕਿ ਜਿਸ ਤਰ੍ਹਾਂ ਦੀ ਸਥੂਲ ਰੂਪ ਵਿਚ ਮਾਪਿਆਂ ਦੀ ਸੇਵਾ ਅਉਲਾਦ ਕਰ ਸਕਦੀ ਹੈ ਕੀ ਵਾਹਿਗੁਰੂ ਬੀ ਕਦੇ ਕਰਦਾ ਸੁਣਿਆ ਗਿਆ ਹੈ? ਉਹ ਤਾਂ ਮਨ ਨੂੰ ਯਾ ਚਿਤ ਬ੍ਰਿਤੀ ਨੂੰ ਕਿਸੇ ਉੱਚੇ ਆਸਰੇ ਭਾਵੇਂ ਰਖੇ ਪਰ ਔਖ ਸੌਖ ਵਿਚ ਪ੍ਰਤੱਖ ਸਹਾਈ ਤਾਂ ਨਹੀਂ ਨਾ ਹੁੰਦਾ? ਨਹੀਂ, ਉਹ ਸਭ ਕੁਝ ਕਰ ਸਕਦਾ ਹੈ, ਅਨੇਕਾਂ ਪ੍ਰਸੰਗ ਐਸੇ ਪ੍ਰਸਿਧ ਹਨ ਕਿ ਵਾਹਿਗੁਰੂ ਨੇ ਅਨੇਕਾਂ ਲੋੜਵੰਦਾਂ ਦੀ ਸਹਾਇਤਾ ਕਿਸੇ ਦੇ ਮਨ ਮਿਹਰ ਪਾ ਕੇ ਕਰਵਾਈ ਯਾ ਆਪ ਦੇਹ ਧਾਰੀ ਹੋ ਕੇ ਬੀ ਸਹਾਇਤਾ ਕੀਤੀ ਤੇ ਅਲੋਪ ਹੋ ਗਏ। ਸ਼ਾਇਦ ਭਗਤ ਮਾਲ ਵਿਚ ਇਹ ਕਥਾ ਹੈ ਕਿ ਇਕ ਪੁਰਸ਼ ਜਗਤ ਦੇ ਸੰਬੰਧੀਆਂ ਵਲੋਂ ਆਪੂੰ ਇੱਕਲਾ ਸੀ ਬੜਾ ਭਜਨੀਕ, ਨਾਮ ਪ੍ਰੇਮੀ ਤੇ ਵਾਹਿਗੁਰੂ ਦਾ ਅਨਿੰਨ ਭਗਤ। ਨਿਰਬਾਹ ਆਪਣਾ ਉਸ ਨੇ ਬਿਹੰਗਮੀ ਰਖਿਆ ਹੋਇਆ ਸੀ ਤੇ ਵਿਸ਼ੇਸ਼ ਵਾਸਾ ਜੰਗਲ ਦਾ ਰਖਦਾ ਸੀ। ਇਕ ਵਾਰ ਉਸ ਨੂੰ ਹੈਜ਼ਾ ਹੋ ਗਿਆ ਉਹ ਇਕ ਨਦੀ ਦੇ ਕਿਨਾਰੇ ਲੇਟ ਰਿਹਾ। ਹਾਜਤ ਹੋਵੇ ਸੁਚੇਤ ਹੋ ਆਵੇ ਤੇ ਨਦੀ ਦਾ ਪਾਣੀ ਪੀ ਛੱਡੇ ਤੇ ਅਪਣੇ ਵਾਹਿਗੁਰੂ ਨੂੰ ਆਪਣਾ ਸੰਗੀ ਸਾਥੀ ਸਮਝੇ। ਇੰਨੇ ਨੂੰ ਕੋਈ ਇਕ ਵੈਦ ਆਇਆ, ਕੋਲ ਉਸ ਦੇ ਦਵਾਈਆਂ ਦਾ ਥੈਲਾ ਸੀ। ਉਹ ਕੋਲ ਆ ਬੈਠਾ, ਹਾਲ ਚਾਲ ਦੇਖ ਕੇ ਉਸ ਨੇ ਦਵਾਈ ਦਿੱਤੀ ਤੇ ਉਹ ਭਗਤ ਰਾਜ਼ੀ ਹੋ ਗਿਆ। ਫਿਰ ਉਸ ਨੂੰ ਉਸ ਵੈਦ ਨੇ ਕਿਹਾ ਕਿ ਇਥੇ ਜਿਥੇ ਤੁਸੀਂ ਪਏ ਹੋ ਬਸਤੀ ਤੋਂ ਬਹੁਤ ਦੂਰ ਥਾਂ ਹੈ ਤੇ ਘਨਾ ਜੰਗਲ ਹੈ, ਆਓ, ਮੈ ਤੁਹਾਨੂੰ ਜੰਗਲੋਂ ਬਾਹਰ ਕਿਸੇ ਬਸਤੀ ਦੇ ਨੇੜੇ ਛੋੜ ਆਵਾਂ।

ਆਪ ਨੇ ਉਸ ਭਗਤ ਦੀ ਬਾਂਹ ਫੜ ਲਈ ਤੇ ਆਸਰਾ ਦੇ ਕੇ ਲੈ ਟੁਰੇ, ਪਰ ਨਾਮ ਦੇ ਪ੍ਰੇਮੀ ਨੂੰ 'ਨਾਮੀ' ਦਾ ਪਤਾ ਕਿੱਕੁਰ ਨਾ ਲਗੇ, ਬਾਂਹ ਜਿਹੜੀ ਉਨ੍ਹਾਂ ਫੜੀ ਹੋਈ ਸੀ, ਕੋਈ ਬਿਜਲੀ ਵਰਗੇ ਅਸਰ ਨਾਲ ਝਰਨ ਝਰਨ ਕਰਨ ਲਗ ਪਈ, ਕੁਝ ਸੁਆਦ ਆਵੇ, ਕੁਝ ਸ਼ਕਤੀ ਭਰੇ। ਭਗਤ ਨੇ ਤੱਕਿਆ ਬਾਂਹ ਫੜੀ ਜਾਂਦੇ ਭਗਤ ਵੱਛਲ ਮੁਸਕਰਾਏ ਤੇ ਕਹਿਣ ਲਗੇ 'ਠੀਕ ਹੈ ਇਵੇਂ ਬੀ ਹੋ ਸਕਦਾ ਸੀ, ਪਰ ਜੋ ਤੁਸਾਂ ਦੁੱਖ ਭੋਗਣਾ ਸੀ ਉਹ ਇਵੇਂ ਹੀ ਵਰਤਣਾ ਸੀ, ਮੈਂ ਤਾਂ ਇਹ ਦੱਸਣ ਲਈ ਆਇਆ ਹਾਂ ਕਿ ਜਿਨ੍ਹਾਂ ਦਾ ਕੋਈ ਨਹੀਂ ਹੁੰਦਾ ਉਨ੍ਹਾਂ ਦਾ ਮਾਈ ਬਾਪ, ਪੁੱਤ੍ਰ , ਧੀ, ਯਾਰ ਮਿਤ੍ਰ ਵਾਹਿਗੁਰੂ ਆਪ ਹੁੰਦਾ ਹੈ, ਉਹ ਆਪਣੇ ਭਗਤਾਂ ਦਾ ਵਾਧ ਘਾਟ ਹਰ ਥਾਂਵੇਂ, ਜਿਥੇ ਯੋਗ ਸਮਝਦਾ ਹੈ, ਆ ਸਹਾਈ ਹੁੰਦਾ ਹੈ,'

ਲਿਖਿਆ ਹੈ ਕਿ ਉਸ ਭਗਤ ਨੇ ਝੱਟ ਉਸਨੂੰ ਜੱਫੀ ਵਿਚ ਲੈਣ ਦੀ ਚੇਸ਼ਟਾ ਕੀਤੀ ਕਿ ਇਸ ਨੂੰ ਘੁੱਟ ਲਵਾਂ ਤੇ ਜਾਣ ਨ ਦੇਵਾਂ, ਪਰ ਜੱਫੀ ਪੈਣ ਤੋਂ ਪਹਿਲਾਂ ਹੀ ਇਕ ਝਟਕਾ ਜਿਹਾ ਦੇ ਕੇ ਬਾਂਹ ਛੁਟ ਗਈ ਤੇ ਦਵਾਈਆਂ ਦੇ ਥੈਲੇ ਸਮੇਤ ਭਗਤ ਵੱਛਲ ਵੈਦ ਓਥੋਂ ਗ਼ਾਇਬ ਸੀ।

ਸੋ ਅਉਲਾਦ ਤੇ ਬਰਖ਼ੁਰਦਾਰ ਅਉਲਾਦ ਹੋਣ ਦੀ ਓਹੋ ਹੱਕਦਾਰ ਹੈ ਜੋ ਮਾਪਿਆਂ ਦੀ ਕਦਰ ਕਰਦੀ, ਉਨ੍ਹਾਂ ਦੀਆਂ ਉਸ ਲਈ ਉਠਾਈਆਂ ਤਕਲੀਫ਼ਾਂ ਨੂੰ ਪ੍ਰਤੀਤ ਕਰਕੇ

ਸ਼ੁਕਰ ਗੁਜ਼ਾਰ ਹੁੰਦੀ ਹੋਈ ਮਾਪਿਆਂ ਦੀ ਸੇਵਾ ਨੂੰ ਧੰਨ ਭਾਗ ਸਮਝਕੇ ਕਰਦੀ ਤੇ ਕ੍ਰਿਤੱਗ ਹੁੰਦੀ ਹੈ। ਪਰ ਦੂਸਰੇ ਖ਼ਿਆਲ ਦੇ ਬੱਚੇ ਕਹਿੰਦੇ ਸੁਣੇ ਜਾਂਦੇ ਹਨ ਕਿ ਦੇਖੋ ਜੀ ਮੇਰੇ ਮਾਪੇ ਕੈਸੇ ਬੇਵਕੂਫ ਹਨ ਕਿ ਸਾਡੇ ਉਪਰ ਗ਼ੁਲਾਮੀ ਦਾ ਕੁੰਡਾ ਰੱਖਣਾ ਚਾਹੁੰਦੇ ਹਨ, ਅੱਜ ਕਲ ਤਾਂ ਸਮਾਂ ਆਜ਼ਾਦੀ ਦਾ ਹੈ, ਹੁਣ ਕੇਹੀ ਗ਼ੁਲਾਮੀ! ਠੀਕ ਆਜ਼ਾਦ ਹੋਣਾ ਇਨਸਾਨ ਦੀ ਫ਼ਿਤਰਤ ਮੰਗ ਕਰਦੀ ਹੈ, ਪਰ ਮਾਂ ਬਾਪ ਤੋਂ ਆਜ਼ਾਦੀ? ਇਹ ਠੀਕ ਨਹੀਂ। ਉਨ੍ਹਾਂ ਨੂੰ ਉਨ੍ਹਾਂ ਦੀ ਇਸ ਮੰਗ ਦਾ ਉਸ ਵੇਲੇ ਜਾ ਕੇ ਮੁੱਲ ਪੈਂਦਾ ਹੈ ਜਦ ਉਨ੍ਹਾਂ ਤੋਂ ਉਨ੍ਹਾਂ ਦੀ ਆਪਣੀ ਅਉਲਾਦ ਉਹੋ ਜਿਹੀ ਆਜ਼ਾਦੀ ਦੀ ਮੰਗ ਕਰਦੀ ਸੁਤੰਤਰ ਹੋ ਉਡਾਰੀ ਮਾਰ ਲਾਂਭੇ ਹੋ ਜਾਂਦੀ ਹੈ ਤੇ ਆਪ ਫਿਰ ਕੋਸਦੇ ਹਨ ਕਿ ਸਾਡਾ ਬੱਚਾ ਆਗਯਾਕਾਰ ਨਹੀਂ ਬਣਦਾ। ਤਦੋਂ ਉਸ ਤੋਂ ਪੁੱਛਣਾ ਚਾਹੀਏ ਕਿ ਕੀ ਤੁਸੀਂ ਆਪ ਆਪਣੇ ਮਾਂ ਬਾਪ ਦੇ ਆਗਯਾਕਰ ਬਣੇ ਸਾਓ? ਤੁਸੀਂ ਹੁਣ ਪ੍ਰਤੀਤ ਕਰ ਸਕਦੇ ਹੋ ਕਿ ਮਾਪਿਆਂ ਦਾ ਦਿਲ ਕੀਹ ਹੁੰਦਾ ਹੈ।

—o—

## ਆਪਿ ਭੁਲਾ ਕਿ ਪ੍ਰਭਿ ਆਪਿ ਭੁਲਾਇਆ?

ਇਕ ਦਿਨ ਦੋ ਵੀਰ ਸਰਦਾਰ ਜੋ ਗੁਰਬਾਣੀ ਦਾ ਸਮਝ ਸਮਝ ਕੇ ਪਾਠ ਕਰਨ ਵਾਲੇ ਸੱਜਣ ਸਨ, ਪਰਮ ਸਤਿਕਾਰ ਯੋਗ ਭਾਈ ਸਾਹਿਬ ਜੀ ਪਾਸ ਆਏ। ਹੋਰਨਾਂ ਸਾਧਾਰਨ ਗਲਾਂ ਬਾਤਾਂ ਪਿਛੋਂ ਉਨ੍ਹਾਂ ਨੇ ਇਕ ਸੰਸਾ ਪ੍ਰਗਟ ਕੀਤਾ ਕਿ ਗੁਰਬਾਣੀ ਵਿਚ ਕੁਝ ਐਸੀਆਂ ਤੁਕਾਂ ਆਉਂਦੀਆਂ ਹਨ, ਜਿਨ੍ਹਾਂ ਦਾ ਮਤਲਬ ਇਹ ਸਮਝ ਪੈਂਦਾ ਹੈ ਕਿ ਵਾਹਿਗੁਰੂ ਇਨਸਾਨ ਨੂੰ ਆਪੇ ਭੁਲਾਉਂਦਾ ਹੈ ਤੇ ਆਪੇ ਹੀ ਭੁਲਿਆਂ ਨੂੰ ਮਾਰਗ ਪਾਉਂਦਾ ਹੈ, ਜੈਸੇ ਕਿ:-

**੧. ਆਪੇ ਉਝੜ ਪਾਇਦਾ ਪਿਆਰਾ ਆਪਿ ਵਿਖਾਲੇ ਰਾਹੁ।**

**੨. ਆਪਿ ਭੁਲਾਇ ਆਪੇ ਮਤਿ ਦੇਵੈ।**

**੩. ਆਪਿ ਭੁਲਾਵੈ ਆਪਿ ਮਾਰਗਿ ਪਾਏ।।**

ਉਹ ਕਹਿਣ ਲਗੇ ਕਿ ਇਹ ਤਾਂ ਅਸੀਂ ਜਾਣਦੇ ਹਾਂ ਕਿ ਵਾਹਿਗੁਰੂ ਨੇਕੀ ਕੁੱਲ ਹੈ, ਭੁਲਿਆਂ ਨੂੰ ਰਾਹੇ ਪਾਉਂਦਾ ਹੈ ਪਰ ਓਹ ਭੁਲਾਉਂਦਾ ਕਿਵੇਂ ਹੈ?

ਭਾਈ ਸਾਹਿਬ ਜੀ ਨੇ ਉਤਰ ਦਿੱਤਾ ਕਿ ਜਿਸ ਤਰ੍ਹਾਂ ਦੀ ਸਾਡੀ ਸਮਝ ਸਮਝਾਉਂਦੀ ਹੈ ਪਰਮਾਰਥਿਕ ਹਾਲਤਾਂ ਵਿਚ ਸਾਡੀ ਸਾਇੰਸ ਦੇ ਲਫ਼ਜ਼ ਓਵੇਂ ਨਹੀਂ ਘਟਦੇ। ਮਿਸਾਲ ਨਾਲ ਸ਼ਾਇਦ ਤੁਹਾਨੂੰ ਛੇਤੀ ਸਮਝ ਆ ਜਾਵੇ। ਕਿਸੇ ਪਿੰਡ ਦੇ ਨਿਰੱਖਰ ਸੱਜਣ ਨੂੰ ਜੇ ਕਹਿ ਦੇਈਏ ਕਿ ਸੂਰਜ ਧੁਪ ਗਰਮੀ ਦਿੰਦਾ ਹੈ ਤੇ ਸੂਰਜ ਹੀ ਮੀਂਹ ਗੜੇ ਹਨੇਰੀ ਲਿਆਉਂਦਾ ਹੈ, ਉਹ ਸੁਣਕੇ ਹੈਰਾਨ ਹੋਵੇਗਾ ਕਿ ਇਕ ਗਰਮ ਚੀਜ਼ ਠੰਢੇ ਗੜੇ ਕਿਵੇਂ ਪੈਦਾ ਕਰ ਸਕਦੀ ਹੈ, ਪਰ ਤੁਸੀਂ ਤੇ ਓਹ ਜਿਨ੍ਹਾਂ ਨੇ ਸਾਇੰਸ ਤੇ ਜਾਗ੍ਰਫੀ ਪੜੀ ਹੈ ਓਹ ਕਹਿਣਗੇ ਬਿਲਕੁਲ ਠੀਕ ਹੈ। ਨਾਲ ਹੀ ਜੇ ਇਹ ਕਹਿ ਦੇਈਏ ਕਿ ਸੂਰਜ ਚਾਨਣਾ ਦਿੰਦਾ ਹੈ ਤੇ ਹਨ੍ਹੇਰਾ ਬੀ ਤਾਂ ਬੀ, ਓਹੋ ਹੀ ਗਲ ਹੈ। ਹਨ੍ਹੇਰਾ ਆਪਣੇ ਆਪ ਵਿਚ ਕੋਈ ਵਸਤੂ

ਨਹੀਂ, ਸੂਰਜ ਦੀ ਰੌਸ਼ਨੀ ਦੀ ਅਣਹੋਂਦ ਹਨੇਰਾ ਹੈ। ਜਿਥੇ ਸੂਰਜ ਦਾ ਚਾਨਣਾ ਨਹੀਂ ਪੁੱਜਾ ਓਥੇ ਹਨੇਰਾ ਸੂਰਜ ਤੋਂ ਹੀ ਪੈਦਾ ਹੋ ਗਿਆ, ਤਾਂ ਤੇ ਸੂਰਜ ਹੀ ਉਸਦਾ ਕਾਰਨ ਬਣ ਗਿਆ।

ਸਾਫ ਮੈਦਾਨ ਪਿਆ ਹੈ, ਰੌਸ਼ਨ ਹੈ, ਚਾਰ ਕੰਧਾਂ ਖੜੀਆਂ ਕਰ ਕੇ ਛੱਤ ਪਾ ਦਿੱਤੀ। ਇਸ ਦੇ ਅੰਦਰ ਹਨ੍ਹੇਰਾ ਬਾਹਰੋਂ ਨੱਸਕੇ ਅੰਦਰ ਨਹੀਂ ਵੜ ਗਿਆ, ਓਥੇ ਹੀ ਪੈਦਾ ਹੋ ਗਿਆ, ਸੂਰਜ ਦਾ ਚਾਨਣਾ ਜੋ ਨਹੀਂ ਓਥੇ ਪਹੁੰਚਾ। ਸੋ ਸੂਰਜ ਹੀ ਕਾਰਨ ਹੋ ਗਿਆ। ਇਸੇ ਤਰ੍ਹਾਂ ਜਦ ਜਗਜਾਸੂ ਇਸ ਦਸ਼ਾ ਤੇ ਪੁੱਜਦਾ ਹੈ ਕਿ ਕਰਨ ਕਰਾਵਨ ਸਭ ਆਪੇ ਆਪ ਹੈ, ਤੇ ਜਦ ਕੋਈ ਭੁੱਲ ਵਾਪਰਦੀ ਹੈ ਤਾਂ ਦੇਖਦਾ ਹੈ ਕਿ ਉਸਦੇ ਵਿਸਾਰੇ ਨੇ ਪੈਦਾ ਕੀਤੀ ਹੈ, ਇਸ ਕਰਕੇ ਉਸ ਨਾਲ ਸੰਬੰਧਤ ਹੋ ਗਈ। ਇਉਂ ਨਹੀਂ ਕਿ ਜੋ ਤਾਂ ਅਸੀਂ ਚੰਗਾ ਕਰੀਏ ਉਸਦਾ ਆਪਣੇ ਤੇ ਸਿਹਰਾ ਲਈਏ ਤੇ ਜੋ ਭੁੱਲ ਹੋਵੇ ਓਹ ਵਾਹਿਗੁਰੂ ਵਿਚ ਅਰੋਪ ਕੇ ਆਪ ਨਿਸ਼ਕਲੰਕ ਬਣ ਰਹੀਏ। ਪਰ ਜਗਜਾਸੂ ਐਸੀ ਦਸ਼ਾ ਵਿਚ ਕੋਈ ਚੰਗਾ ਕੰਮ ਹੋ ਜਾਏ ਤਾਂ ਉਸੇ ਦੀ ਵਡਿਆਈ ਗਿਣਦੇ ਹਨ ਤੇ ਭੁੱਲ ਹੋ ਜਾਏ ਤਾਂ ਅਰਦਾਸ ਵਿਚ ਚਲੇ ਜਾਂਦੇ ਤੇ ਅਗੋਂ ਲਈ ਬਚਦੇ ਹਨ।

ਜਦ ਇਕ ਸ਼ੈ ਦਾ ਨਿਖੇੜਵਾਂ ਨਾਮ ਲਈਏ ਤਾਂ ਦੂਸਰੀ ਸ਼ੈ ਦੀ ਅਟਕਲ ਜ਼ਰੂਰ ਆਪੇ ਹੋ ਜਾਂਦੀ ਹੈ ਜਿਵੇਂ ਕਹੀਏ ਕਿ ਇਕ ਆਦਮੀ ਬੜਾ ਚੰਗਾ ਹੈ, ਇਸ ਦੇ ਮੁਕਾਬਲੇ ਤੇ ਇਹ ਬੀ ਹੋਵੇਗਾ ਕਿ ਕੋਈ ਮਾੜਾ ਬੀ ਹੋਵੇਗਾ। ਦੂਈ ਹਰ ਹਾਲਤ ਨਾਲ ਖੜੀ ਹੈ। ਇਸ ਲਈ ਜਿਥੇ ਵਾਹਿਗੁਰੂ ਵਿਚ 'ਮਾਰਗ ਪਾਉਣਾ' ਉਸਦਾ ਇਕ ਸੁਹਣਾ ਗੁਣ ਜਾਣ ਰਹੇ ਹਾਂ ਓਥੇ ਇਸਦਾ ਉਲਟ ਪਾਸਾ ਬੀ ਨਾਲ ਅਟਕਲਣਾ ਪਏਗਾ। ਜੇ ਉਸਦਾ ਗਿਆਨ ਨਹੀਂ ਤਾਂ ਮਾਰਗ ਪਾਉਣ ਦਾ ਬੀ ਗਿਆਨ ਨਹੀਂ ਹੋ ਸਕਦਾ।

ਭੁੱਲ ਵਾਪਰੀ ਕਿਉਂ ਤੇ ਕਦ ਕੁ ਵਾਪਰੀ? ਜਦ ਉਸਨੂੰ ਵਿਸਰਿਆ। ਜਦ ਹਰ ਛਿਨ ਉਸਦੀ ਯਾਦ ਵਿਚ ਵਿਹਾ ਰਿਹਾ ਹੈ, ਰਸਨਾ ਵਾਹਿਗੁਰੂ ਵਾਹਿਗੁਰੂ ਕਹਿ ਰਹੀ ਹੈ ਤਾਂ ਕਾਲ ਯਾਦ ਵਿਚ ਬੀਤ ਰਿਹਾ ਹੈ। ਸਿਮਰਨ ਮਨ ਦੀ ਮੈਲ ਕੱਟਦਾ ਹੈ ਤੇ ਨਿਰਮਲ ਬਣਾਉਂਦਾ ਹੈ, ਨਿਰਮਲ ਮਨ ਭੁੱਲ ਵਿਚ ਬਹੁਤ ਘੱਟ ਉਤਰਦਾ ਹੈ ਕਿਉਂਕਿ ਵਾਹਿਗੁਰੂ ਉਸਦਾ ਰਾਹਨੁਮਾ ਹੁੰਦਾ ਹੈ। ਪਰ ਜੇ ਇਸ ਦਸ਼ਾ ਵਿਚ ਵੀ ਭੁੱਲ ਵਾਪਰ ਜਾਵੇ ਤਾਂ ਜਗਿਆਸੂ ਪ੍ਰਾਸਚਿਤ ਤੇ ਅਰਦਾਸ ਵਿਚ ਜਾਕੇ ਇਹੋ ਦੇਖ ਲੈਂਦਾ ਹੈ ਕਿ ਮੈਂ ਤਾਂ ਆਪ ਕੁਝ ਕਰ ਹੀ ਨਹੀਂ ਸਕਦਾ, ਇਹ ਜੋ ਨਾਮ ਦਿਤਾ ਹੈ, ਰਸ ਦਿਤਾ ਹੈ ਸਭ ਉਸੇ ਦੀ ਦਾਤ ਹੈ ਉਸੇ ਦੀ ਮਿਹਰ ਹੈ; ਜੇ ਭੁੱਲ ਹੋਈ ਹੈ ਤਾਂ ਮੇਰੀ ਕਿਸੇ ਕਸਰ ਕਰਕੇ ਹੋਈ ਹੈ, ਪਰ ਮੈਂ ਇਸਦੇ ਪ੍ਰਾਸਚਿਤ ਵਿਚ ਕੁੜਨ ਤੇ ਨੀਵਾਂ ਰੁੜ੍ਹਨ ਵਿਚ ਨਾ ਜਾਵਾਂ, ਆਪਣਾ ਸਮਾਂ ਜੋ ਜ਼ਾਇਆ ਕਰਨਾ ਤੇ ਢਹਿੰਦੀਆਂ ਕਲਾਂ ਵਿਚ ਜਾਕੇ ਕਰਨਾ ਹੈ, ਓਹ ਸਮਾਂ ਸਿਮਰਨ ਵਿਚ ਲਾਵਾਂ, ਸਭ ਕੁਝ ਕਰਨ ਹਾਰ ਓਹ ਆਪ ਹੈ, ਇਉਂ ਓਹ ਆਪਣੇ ਆਪ ਨੂੰ ਹੇਠਾਂ ਡਿਗਣੋਂ ਬਚਾ ਲੈਂਦਾ ਹੈ ਤੇ ਸਿਮਰਨ ਵਿਚ ਜੁੜ ਜਾਂਦਾ ਹੈ:-

ਤੀਸਰੇ ਪਾਤਸ਼ਾਹ ਦਾ ਫੁਰਮਾਨ ਹੈ:-

ਤਿਨ ਤੂੰ ਵਿਸਰਹਿ ਜਿ ਤੁਧੁ ਆਪਿ ਭੁਲਾਏ॥
ਤਿਨ ਤੂੰ ਵਿਸਰਹਿ ਜਿ ਦੂਜੈ ਭਾਏ॥
ਮਨ ਮੂਖ ਅਗਿਆਨੀ ਜੋਨੀ ਪਾਏ॥

*(ਗਉੜੀ ਮਹਲਾ ੩-੨੭)*

ਇਹ ਵਿਚਾਰ ਸੁਣਕੇ ਦੋਹਾਂ ਵੀਰਾਂ ਨੂੰ ਪੂਰੀ ਤਸੱਲੀ ਹੋ ਗਈ ਤੇ ਫਿਰ ਹੋਰ ਨਾਮ ਸੰਬੰਧੀ ਵੀਚਾਰ ਕਰਕੇ ਸਿਮਰਨ ਦੀ ਦ੍ਰਿੜਤਾ ਲੈ ਕੇ ਵਿਦਾ ਹੋਏ।

—o—

## ਨਾਮ ਮੰਤ੍ਰ ਗੁਪਤ ਕਿ ਪ੍ਰਗਟ ?

ਕਿਸੇ ਪ੍ਰੇਮੀ ਨੇ ਭਾਈ ਸਾਹਿਬ ਜੀ ਨੂੰ ਪੁਛਿਆ ਕਿ ਕਈ ਸੰਤ ਮਹਾਤਮਾ ਨਾਮ ਨੂੰ ਗੁਪਤ ਰਖਦੇ ਹਨ, ਕੰਨਾਂ ਵਿਚ ਮੰਤ੍ਰ ਫੂਕਦੇ ਹਨ ਤੇ ਛੁਪਾ ਕੇ ਰਖਦੇ ਹਨ ਤੇ ਜਿਨ੍ਹਾਂ ਨੂੰ ਮੰਤ੍ਰ ਦਿੰਦੇ ਹਨ ਉਨ੍ਹਾਂ ਨੂੰ ਬੀ ਤਾਕੀਦ ਕਰਦੇ ਹਨ ਕਿ ਛੁਪਾਕੇ ਰਖਣਾ ਹੈ ਪ੍ਰਗਟ ਨਹੀਂ ਕਰਨਾ ਤੇ ਕਿਸੇ ਨੂੰ ਨਹੀਂ ਦੱਸਣਾ, ਪਰ ਆਪ ਆਪਣੀਆਂ ਰਚਨਾਵਾਂ ਵਿਚ ਖੁੱਲਾ ਲਿਖ ਰਹੇ ਹੋ ਕਿ 'ਵਾਹਿਗੁਰੂ ਸਿਮਰੋ'। ਜੋ ਕੋਈ ਆਪ ਨੂੰ ਮਿਲਦਾ ਹੈ ਉਸ ਨੂੰ ਬੀ ਖੁੱਲੀ, ਤਰ੍ਹਾਂ ਕਹਿ ਦਿੰਦੇ ਹੋ ਕਿ ਵਾਹਿਗੁਰੂ ਜਪੋ, ਇਸ ਦਾ ਕੀਹ ਕਾਰਨ ਹੈ?

ਭਾਈ ਸਾਹਿਬ ਜੀ ਨੇ ਕਿਹਾ:-

'ਵਾਹਿਗੁਰੂ' ਗੁਰ ਨਾਨਕ ਦੇਵ ਦਾ ਮੰਤਰ ਹੈ। ਭਾਈ ਗੁਰਦਾਸ ਨੇ ਇਸ ਨਾਮ ਦਾ ਹੋਕਾ ਦਿਤਾ[1] ਤੇ ਇਸ ਨੂੰ ਗਾਡੀ ਰਾਹ ਦੱਸਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਹ ਛੁਪਕੇ ਨਹੀਂ ਆਇਆ, ਪੜ੍ਹੋ ਸਵਈਏ ਭਟਾਂ ਦੇ[2] ਇਸਨੂੰ ਕਿਉਂ ਛੁਪਾਉਣਾ ਹੋਇਆ ਜੋ ਸਰਵ ਰੋਗ ਕਾ ਅਉਖਧ ਹੈ। ਸਿਮਰੋ, ਜਪੋ ਤੇ ਆਪਣੇ ਰੋਗ ਦੂਰ ਕਰੋ। ਇਹ ਮੇਰਾ ਮੰਤ੍ਰ ਨਹੀਂ, ਮੈਂ ਕੋਈ ਗੁਰੂ ਚੇਲੇ ਵਾਲੀ ਪੱਧਤੀ ਨਹੀਂ ਟੋਰੀ, ਮੈਂ ਬੀ ਇਕ ਤੁਹਾਡੇ ਜਿਹਾ ਰੋਗੀ ਹਾਂ, ਇਸ ਅਉਖਧੀ ਨੂੰ ਵਰਤਦਾ ਹਾਂ ਤਾਂ ਸੁਖੀ ਰਹਿੰਦਾ ਹਾਂ, ਤੁਸੀਂ ਵੀ ਚਾਹੋ ਤਾਂ ਵਰਤੋ, ਨਿਸਚਾ ਹੈ ਕਿ ਸੁਖੀ ਹੋ ਜਾਸੋ ਤੇ ਤੁਹਾਡੇ ਬੀ ਰੋਗ ਦੂਰ ਹੋ ਜਾਣਗੇ। ਬੱਸ ਮੇਰੀ ਦਸ਼ਾ ਤਾਂ ਇਹ ਹੈ। ਮੈਂ ਸੰਤ ਨਹੀਂ, ਸਾਧੂ ਨਹੀਂ, ਮੰਤ੍ਰ ਦੇਣ ਵਾਲਾ ਨਹੀਂ, ਇਕ ਗ੍ਰਿਹਸਤੀ ਹਾਂ, ਦਸਾਂ ਨਹੁਵਾਂ ਦੀ ਕਿਰਤ ਕਮਾਈ ਕਰਕੇ ਖਾਣ ਵਾਲਾ ਹਾਂ। ਪਰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਖਾਲਸੇ ਨੂੰ ਸਭ ਕੁਝ ਬਣਾਇਆ ਹੈ, ਜੋਧਾ ਬੀ, ਫਕੀਰ ਬੀ, ਗ੍ਰਿਹਸਤੀ ਬੀ, ਤਿਆਗੀ ਬੀ, ਹਰ ਇਕ ਸਿੰਘ ਸੰਸਾਰਕ ਰਸਮਾਂ ਕਰਦਾ ਹੋਇਆ ਧਾਰਮਕ ਰਸਮਾਂ ਕਰਨ ਦਾ ਅਧਿਕਾਰ ਰਖਦਾ ਹੈ। ਜਿਸ ਵੇਲੇ ਘਰ ਦੇ ਕੰਮ ਕਾਜ ਕਰਦਾ ਹੋਇਆ ਧਾਰਮਕ ਰਸਮਾਂ ਕਰਨ ਦਾ ਅਧਿਕਾਰ ਰਖਦਾ ਹੈ ਤਾਂ ਉਹ ਸੰਸਾਰੀ ਹੈ, ਜਦ ਸੰਗਤ ਵਿਚ ਬੈਠਕੇ ਕੀਰਤਨ ਕਰਦਾ, ਖੜੇ ਹੋਕੇ ਅਰਦਾਸ ਕਰਦਾ ਹੈ ਤਾਂ ਓਹ ਧਾਰਮਕ ਰਸਮਾਂ ਦਾ ਕਰਨਹਾਰਾ ਹੈ। ਸਤਿਗੁਰੂ ਜੀ ਨੇ ਖਾਲਸੇ ਨੂੰ ਗੁਰੂ ਪਦਵੀ ਦਾ ਮਾਣ ਬਖਸ਼ਿਆ ਹੈ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ। ਪੰਜਾਂ ਦੇ ਸਮੁਦਾਇ

ਨੇ ਮਿਲਕੇ ਅੰਮ੍ਰਿਤ ਛਕਾਉਣਾ, ਇਹ ਇਕ ਰੂਹ ਨੂੰ ਦੀਖਜਤ ਕਰਨਾ, ਆਪਣੇ ਜਿਹਾ ਬਨਾਉਣਾ ਹੈ। ਇਸੇ ਨੂੰ ਨਾਮ ਦੇਣਾ ਗਿਣ ਲਓ। ਦੂਸਰਾ ਜਨਮ ਇਹੋ ਹੈ। ਇਸ ਜਨਮ ਵਿਚ ਜਨਮਿਆਂ ਫਿਰ ਕਿਤੇ ਗਵਨ ਨਹੀਂ। ਕਿਸੇ ਨੂੰ ਨਾਮ ਦੇਣਾ ਯਾ ਦੀਖਜਤ ਕਰਨਾ, ਕਿਸੇ ਇਕ ਇਕੱਲੇ ਨੂੰ ਗੁਰਮਤ ਵਿਚ ਅਧਿਕਾਰ ਨਹੀਂ। ਪੰਜਾਂ ਦਾ ਸਮੁਦਾਇ ਅਰ ਉਹ ਬੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਾਹਨੁਮਾਈ ਹੇਠ, ਅਭਿਲਾਖੀ ਨੂੰ ਗੁਰੂ ਮਤ ਵਿਚ ਦੀਖਜਤ ਕਰਕੇ ਨਾਮ ਮੰਤ੍ਰ ਦੇ ਕੇ ਟੁਰਾ ਸਕਦਾ ਹੈ।

—o—

## ਦੋ—ਹਰਫ਼ੀ ਸਿਖਯਾ

ਇਕ ਵਾਰ ਇਕ ਸਜਣ ਕੋਠੀ ਆਪ ਜੀ ਨੂੰ ਮਿਲਣ ਆਇਆ। ਸ਼ਾਮ ਦਾ ਵੇਲਾ ਸੀ ਤੇ ਆਪ ਉਸ ਵੇਲੇ ਸੈਰ ਕਰਨ ਬਾਹਰ ਜਾ ਰਹੇ ਸਨ, ਫਾਟਕ ਕੋਲ ਮੇਲ ਹੋ ਗਿਆ। ਉਸ ਨੇ ਕਿਹਾ: ਸੇਵਾ ਵਿਚ ਹਾਜ਼ਰ ਹੋਯਾ ਹਾਂ, ਅੱਜ ਇਕ ਵਾਰ ਹੀ ਤੰਗ ਕਰਨਾ ਹੈ, ਦੋ ਤਿੰਨ ਮਿੰਟ ਲੈਣੇ ਹਨ ਤੇ ਫਿਰ ਆਪ ਨੂੰ ਆਣ ਕੇ ਤੰਗ ਨਹੀਂ ਕਰਨਾ। ਆਪ ਨੇ ਪੁੱਛਿਆ: ਦੱਸੋ ਕੀ ਆਗਯਾ ਹੈ? ਉਸ ਸਿੰਘ ਨੇ ਕਿਹਾ: ਆਗਯਾ ਤਾਂ ਨਹੀਂ, ਮੰਗ ਹੈ। ਮੈਂ ਸੁਣਿਆ ਹੈ ਪਰਮਾਰਥ ਦੇ ਖੋਜੀਆਂ ਨੂੰ ਇਥੋਂ ਸਿੱਧੀ ਸੜਕ ਮਿਲ ਜਾਂਦੀ ਹੈ, ਮੈਨੂੰ ਉਸ ਰਾਹੇ ਹੱਥ ਫੜਕੇ ਪਾ ਦਿਓ, ਫੇਰ ਸਿੱਧਾ ਟੁਰਿਆ ਜਾਵਾਂਗਾ।

ਆਪ ਨੇ ਕਿਹਾ: ਲਓ ਸੁਣੋ, ਤੁਸੀਂ ਜਾਣਦੇ ਹੋ ਕਿ ਕਾਲ ਬੀਤ ਰਿਹਾ ਹੈ?

ਹਾਂ।

ਕਿਵੇਂ ਬੀਤ ਰਿਹਾ ਹੈ?

ਪਤਾ ਨਹੀਂ, ਤੁਸੀਂ ਆਪ ਦੱਸੋ।

ਛਿਨ ਛਿਨ ਕਰਕੇ, ਨਿੱਕੀਆਂ ਨਿੱਕੀਆਂ ਵਿੱਥਾਂ ਹੋ ਹੋ ਕੇ, ਹਾਂ ਨਿੱਕੀਆਂ ਨਿੱਕੀਆਂ ਵਿੱਥਾਂ ਦੀ ਯਾ ਛਿਨ ਛਿਨ ਦੀ ਲੜੀ ਦਾ ਰੂਪ ਕਾਲ ਭਾਸਦਾ ਹੈ।

ਠੀਕ ਹੈ, ਸਮਝ ਵਿਚ ਆ ਗਿਆ।

ਇਨਸਾਨ ਦੀ ਉਮਰ ਬੀ ਕਾਲ ਦੇ ਨਾਲ ਛਿਨ ਛਿਨ ਕਰਕੇ ਬੀਤ ਰਹੀ ਹੈ।

ਠੀਕ ਹੈ।

ਇਹ ਵਿਅਰਥ ਜਾ ਰਹੀ ਹੈ ਪਰ ਅਸੀਂ ਜੀਵਨ ਜਿੱਤਣਾ ਹੈ, ਜਨਮ ਸਫਲ ਕਰਨਾ ਹੈ।

ਠੀਕ।

ਤਾਂ ਫਿਰ ਛਿਨ ਛਿਨ ਨੂੰ ਸੰਭਾਲੋ।

ਕਿਵੇਂ?

ਯਤਨ ਕਰੋ ਕਿ ਛਿਨ ਛਿਨ ਕਰਕੇ ਬੀਤ ਰਹੇ ਕਾਲ ਦੀ ਕੋਈ ਛੋਟੀ ਤੋਂ ਛੋਟੀ

ਵਿੱਥ ਯਾ ਛਿਨ, ਵਾਹਿਗੁਰੂ ਪ੍ਰੇਮ ਤੋਂ ਖਾਲੀ ਨਾ ਬੀਤੇ। ਬੱਸ ਜੇ ਇਹ ਛਿਨ ਛਿਨ ਸੰਭਾਲੀ ਗਈ, ਵਾਹਿਗੁਰੂ ਹਰ ਛਿਨ ਸਿਮਰਨ ਵਿਚ ਰਿਹਾ ਤਾਂ ਸਮਝ ਲਓ ਕਾਲ ਜਿੱਤਿਆ ਗਿਆ। ਗੁਰਮਤਿ ਵਿਚ 'ਕਾਲ ਜਿੱਤਣਾ' ਇਹ ਹੈ। ਬੱਸ ਜੀਵਨ ਸਫਲ ਹੋ ਗਿਆ।

ਬੱਸ ਜੀ, ਹੋਰ ਹੁਣ ਨਾ ਆਗਜਾ ਕਰੋ, ਸਮਝ ਲਿਆ ਹੈ ਤੇ ਬੜਾ ਕੁਝ ਸਮਝ ਲਿਆ ਹੈ। ਇਕ ਵਾਰ ਮੈਥੋਂ ਸੁਣ ਲਓ ਕਿ ਮੈਂ ਠੀਕ ਸਮਝਿਆ ਹੈ; ਤੇ ਫੇਰ ਛੁਟੀ ਮੰਗਾਂਗਾ:-

ਛਿਨ ਛਿਨ ਕਰਕੇ ਕਾਲ ਬੀਤਦਾ ਹੈ,

ਛਿਨ ਛਿਨ ਕਰਕੇ ਉਮਰਾ ਬੀ ਬੀਤ ਰਹੀ ਹੈ,

ਇਸ ਛਿਨ ਛਿਨ ਨੂੰ ਸੰਭਾਲੀਏ ਵਾਹਿਗੁਰੂ ਦੀ ਯਾਦ ਵਿਚ, ਜੋ ਇਹ ਵਾਹਿਗੁਰੂ ਸਿਮਰਨ ਵਿਚ ਗੁਜ਼ਰੇ ਤਾਂ ਵਾਹਿਗੁਰੂ ਦੀ ਯਾਦ ਨਾਲ ਪੂਰਤ ਮਾਨਵ ਜੀਵਨ ਸਫਲ ਜੀਵਨ ਹੈ।

ਕਿਉਂ ਜੀ, ਇਹ ਠੀਕ ਸਮਝਿਆ ਹੈ?

ਹਾਂ ਠੀਕ ਹੈ।

ਬੱਸ, ਆਗਜਾ, ਹੁਣ ਮੈਂ ਫਿਰ ਕਦੀ ਆਪ ਜੀ ਨੂੰ ਆ ਕੇ ਖੇਚਲ ਨਹੀਂ ਦਿਆਂਗਾ।

ਉਸ ਤੋਂ ਬਾਅਦ ਉਸ ਸੱਜਣ ਦੇ ਦਰਸ਼ਨ ਨਹੀਂ ਹੋਏ।

---

*1. ਵਾਹਿਗੁਰੂ ਗੁਰਮੰਤ੍ਰ ਹੈ ਜਪ ਹਉਮੈ ਖੋਈ। (ਭਾ: ਗੁਰਦਾਸ)*
*2. ਸਤਿ ਸਾਚ ਸ੍ਰੀ ਨਿਵਾਸ ਆਦਿ ਪੁਰਖ ਸਦਾ ਤੁਹੀ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹ ਜੀਉ॥*

—o—

## ਦਿਨ ਚਰਿਯਾ, ਸਖਤ ਰੁਝੇਵਾਂ ਤੇ ਉੱਚ ਨਿਸ਼ਾਨਾ

ਸਤਿਕਾਰ ਯੋਗ ਭਾਈ ਸਾਹਿਬ ਜੀ ਦਾ ਜੀਵਨ ੧੯੨੬ ਤੋਂ ੧੯੫੭ ਤੱਕ ਪੂਰੇ ੩੧ ਬਰਸ ਉਹਨਾਂ ਦੇ ਨੇੜੇ ਹੋ ਕੇ ਵੇਖਣ ਦਾ ਅਵਸਰ ਮਿਲਿਆ ਹੈ। ਆਪ ਦਾ ਜੀਵਨ ਅਤਿ ਦਰਜੇ ਦਾ ਸਾਹਿਤਜਕ ਤੇ ਕੌਮੀ ਕੰਮਾਂ ਵਿਚ ਬਹੁਪੱਖੀ ਰੁੱਝਾ ਹੋਇਆ, ਸਮੇਂ ਦੀ ਕੋਈ ਛਿਨ ਬੀ ਜ਼ਾਇਆ ਨਾ ਜਾਣ ਦੇਣ ਵਾਲਾ ਆਦਰਸ਼ਕ ਤੇ ਪਵਿਤ੍ਰ ਜੀਵਨ ਤੱਕਿਆ, ਜੋ ਅਪਣੀ ਸੰਗਤ ਵਿਚ ਨਿਰਮਲਤਾ, ਸੁੱਛਤਾ, ਖੇੜਾ ਤੇ ਉੱਚਤਾ ਦਾ ਪ੍ਰਦਾਤਾ ਸੀ। ਸਰੀਰਕ ਰਥ ਨੂੰ ਅਪਣੀ ਅਰੋਗ ਚਾਲ ਵਿਚ ਚੱਲਣ ਵਿਚ ਜਾਰੀ ਰੱਖਣ ਵਾਲੇ ਆਪ ਪਰਮ ਲਾਇਕ ਰਥਵਾਹੀ ਸਨ। ਖਾਣ ਪੀਣ ਬੜਾ ਸਾਦਾ ਤੇ ਸੰਜਮ ਦਾ ਅਤੇ ਕਸਰਤ ਦਾ ਧਿਆਨ ਰੱਖ ਕੇ ਸਰੀਰ ਨੂੰ ਸੁਅਸਥ ਤੇ ਸੇਵਾ ਲਈ ਸਦਾ ਤਤਪਰ ਰਖਦੇ ਸਨ। ਕਿਸੇ ਚੰਗੀ ਤੋਂ ਚੰਗੀ ਭੋਜਨ ਦੀ ਲਾਲਸਾ ਏਸ ਨਿਸ਼ਾਨੇ ਵਿਚ ਕਦੇ ਰੋਕ ਨਹੀਂ ਸੀ ਬਣਦੀ, ਇਹੀ ਕਾਰਨ ਸੀ ਕਿ ਆਪ ਅਪਣੀ ਬਿਰਧ ਅਵਸਥਾ ਤੱਕ ਅਰੋਗ ਰਹਿਕੇ ਸੁਹਣੀ ਸੇਵਾ ਨਿਭਾ ਸਕੇ ਸਨ।

ਕੰਮ ਕਾਜ ਜੋ ਆਪ ਨੇ ਕੀਤਾ ਹੈ ਉਹ ਅਣਥੱਕ ਹੋ ਕੇ ਕੀਤਾ ਹੈ। ਇਨ੍ਹਾਂ ਅੱਖਰਾਂ ਦਾ ਲੇਖਕ ਜਦ ਆਪ ਦੀ ਸੇਵਾ ਵਿਚ ਆਇਆ ਤਾਂ ੧੮-੧੯ ਬਰਸ ਦਾ ਸਕੂਲੋਂ ਨਿਕਲਿਆ ਇਕ ਅੱਲ੍ਹੜ ਮੁੰਡਾ ਸੀ। ਉਸ ਨਵ-ਉਮਰਾ ਵਿਚ ਉਹਨਾਂ ਨੂੰ ਅਣਥੱਕ ਹੋ ਕੇ ਕੰਮ ਕਰਦਿਆਂ ਦੇਖ ਦੇਖ ਇਹ ਥੱਕ ਜਾਂਦਾ ਸੀ, ਪਰ ਓਹ ਆਪ ਕੰਮ ਕਰਦੇ ਬਿਲਕੁਲ ਨਹੀਂ ਸਨ ਥੱਕਦੇ।

ਉਹਨਾਂ ਦਾ ਦਿਨ ਚਰਿਯਾ ੧੯੩੦ ਵਿਚ ਕੁਝ ਇਸ ਤਰ੍ਹਾਂ ਦਾ ਹੁੰਦਾ ਸੀ ਕਿ ਸਵੇਰੇ ਹੀ ਅਪਣੇ ਨਿਵਾਸ ਸਥਾਨ ਤੋਂ ਪੈਦਲ ਸੈਰ ਕਰਦੇ ਦਫ਼ਤਰ ਖੁੱਲ੍ਹਣ ਤੋਂ ਦੋ ਘੰਟੇ ਪਹਿਲੋਂ ਹੀ ਅਪਣੇ ਦਫ਼ਤਰ ਵਿਚ ਪੁੱਜ ਜਾਂਦੇ। ਦਫ਼ਤਰ ਹਾਲ ਬਾਜ਼ਾਰ ਵਿਚ ਸੀ ਤੇ ਰਿਹਾਇਸ਼, ੬੦-ਲਾਰੰਸ ਰੋਡ ਵਿਖੇ। ਆਪ ਦਾ ਦਫ਼ਤਰ ਬਾਕੀ ਦਫ਼ਤਰ ਤੋਂ ਨਿਵੇਕਲਾ ਸੀ, ਉਹ ਖੋਲ੍ਹ ਲਿਆ ਜਾਂਦਾ ਤੇ ਆਪ ਆਪਣੇ ਸਾਹਿਤਕ ਕੰਮਾਂ ਵਿਚ ਰੁੱਝ ਜਾਂਦੇ। ਦਸ ਵਜੇ ਦੇ ਆਨਮਾਨ ਸੇਵਾਦਾਰ ਦੁੱਧ ਚਾਹ ਲੈ ਕੇ ਆ ਜਾਂਦਾ, ਕੁਛ ਛਕਦੇ ਤੇ ਫਿਰ ਪੰਜ ਦਸ ਮਿੰਟ ਕੁਰਸੀ ਪਰ ਹੀ ਆਰਾਮ ਕਰਕੇ ਫਿਰ ਸਾਵਧਾਨ ਹੋ ਕੇ ਕੰਮ ਪਰ ਜੁੱਟ ਜਾਂਦੇ। ਲਗ ਪਗ ਇਕ ਬਜੇ ਤੱਕ ਰੁੱਝੇ ਰਹਿੰਦੇ ਤੇ ਫਿਰ ਅਪਣੇ ਨਿਵਾਸ ਸਥਾਨ ਤੇ ਜਾ ਕੇ ਪ੍ਰਸ਼ਾਦ ਛਕਕੇ ਕੁਛ ਚਿਰ ਆਰਾਮ ਕਰਦੇ। ੩ ਵਜੇ ਦੇ ਕਰੀਬ ਫਿਰ ਓਥੇ ਕੋਠੀ ਵਿਚ ਹੀ ਅਪਣੇ ਦਫ਼ਤਰ ਦੀ ਮੇਜ਼ ਪਰ ਕਿਸੇ ਹੋਰ ਛੋਹੇ ਹੋਏ ਕੰਮ ਪਰ ਤਤਪਰ ਹੋ ਜਾਂਦੇ। ਤੇ ਇਉਂ ਦੋ ਤਿੰਨ ਘੰਟੇ ਲਗਾਤਾਰ ਕੰਮ ਕਰਦੇ। ਜਦੋਂ ਸਰ ਸਰਦਾਰ ਸੁੰਦਰ ਸਿੰਘ ਜੀ ਮਜੀਠੀਏ ਤੇ ਸਰਦਾਰ ਤ੍ਰਿਲੋਚਨ ਸਿੰਘ ਜੀ ਐਮ.ਏ., ਐਲ.ਐਲ.ਬੀ. ਮੈਨੇਜਿੰਗ ਡਾਇਰੈਕਟਰ ਪੰਜਾਬ ਐਂਡ ਸਿੰਘ ਬੈਂਕ ਜ਼ਿੰਦਾ ਸਨ ਤਾਂ ਸ਼ਾਮਾਂ ਨੂੰ ਛੇ ਬਜੇ ਦੇ ਆਨ ਮਾਨ ਆਪ ਮਜੀਠਾ ਹਾਊਸ ਚਲੇ ਜਾਂਦੇ ਤੇ ਓਥੇ ਉਹਨਾਂ ਨਾਲ ਕੁਝ ਸਮਾਂ ਬੈਡਮਿੰਟਨ ਖੇਲਦੇ, ਪੰਥ ਸੇਵਾ ਦੇ ਕਾਰਜਾਂ ਦੀਆਂ ਸਲਾਹਾਂ ਮਸ਼ਵਰੇ ਕਰਦੇ ਤੇ ਰਾਤ ਪਈ ਵਾਪਸ ਘਰ ਆਉਂਦੇ। ਘਰ ਆ ਕੇ ਫਿਰ ਅਪਣੇ ਦਫਤਰ ਵਿਚ ਅਪਣੇ ਕੰਮ ਤੇ ਡਟ ਜਾਂਦੇ ਤੇ ਅੱਠ ਨੌਂ ਬਜੇ ਪ੍ਰਸ਼ਾਦ ਛਕਣ ਵੇਲੇ ਉਠਦੇ। ਪ੍ਰਸ਼ਾਦ ਛਕਣ ਉਪ੍ਰੰਤ ਕੁਝ ਸਮਾਂ ਡਰਾਇੰਗ ਰੂਮ ਵਿਚ ਬੈਠਕੇ ਬਚਨ ਬਿਲਾਸ ਕਰਦੇ ਤੇ ਫਿਰ ਵਿਰਾਜ ਜਾਂਦੇ। ਇਸ ਤਰ੍ਹਾਂ ਦੇ ਪ੍ਰੋਗ੍ਰਾਮ ਵਿਚ ਜਦ ਕੋਈ ਮਿਲਣ ਵਾਲਾ ਆ ਜਾਂਦਾ ਤਾਂ ਇਹ ਨਿੱਤ ਕਰਮ ਵਿਚਲ ਜਾਂਦਾ। ਕੰਮ ਕਰਨ ਯਾ ਆਰਾਮ ਦਾ ਸਮਾਂ ਉਹਨਾਂ ਦੀ ਭੇਟ ਹੋ ਜਾਂਦਾ ਤੇ ਹੋ ਰਹੇ ਪੰਥਕ ਯਾ ਮਾਤ ਭਾਸ਼ਾ ਦੇ ਸਾਹਿਤਕ ਕਾਰਜਾਂ ਨੂੰ ਹਾਨੀ ਪਹੁੰਚਦੀ।

ਉਹਨਾਂ ਦਾ ਆਪਣੀਆਂ ਰਚਨਾਵਾਂ ਉਪਰ ਅਪਣਾ ਸ਼ੁਭ ਨਾਮ ਨਾ ਪ੍ਰਕਾਸ਼ਤ ਕਰਨ ਦਾ ਰਾਜ਼ ਇਹੀ ਜਾਪਦਾ ਹੈ ਕਿ ਪ੍ਰਸਿਧੀ ਘੱਟ ਹੋਵੇ ਤੇ ਲੋਕੀ ਪੰਥਕ ਤੇ ਸਾਹਿਤਕ ਸੇਵਾ ਦੇ ਕਾਰਜ ਪਰ ਖ਼ਰਚ ਹੋਣ ਵਾਲੇ ਸਮੇਂ ਨੂੰ ਨਾ ਆ ਲੁੱਟਣ। ਸ਼ੁਰੂ ਸ਼ੁਰੂ ਵਿਚ ਇਹ ਯਤਨ ਸਫਲ ਰਿਹਾ ਤੇ ਉਹਨਾਂ ਦਿਨਾਂ ਵਿਚ ਉਹਨਾਂ ਨੇ ਜੋ ਸਾਹਿਤ ਪੈਦਾ ਕੀਤਾ ਉਸ ਦੀ ਮਾਤ੍ਰਾ ਸਭ ਤੋਂ ਵਧੀਕ ਹੈ, ਪਰ ਇਤਨਾ ਮਨਮੋਹਨ ਸਾਹਿਤ ਪੈਦਾ ਕਰਕੇ ਸਦਾ ਛੁਪੇ ਨਾ ਰਹਿ ਸਕੇ। ਪੁਸਤਕਾਂ ਪਰ ਨਾਮ ਭਾਵੇਂ ਉਜਾਗਰ ਰੂਪ ਵਿਚ ਆਪ ਦੇ ਅੰਤਮ ਸੁਆਸਾਂ ਦੇ ਸਮੇਂ ਤਕ ਬੀ ਨਹੀਂ ਛਪਿਆ, ਪਰ ਆਪ ਦੀ ਸੁਗੰਧੀ ਦੂਰ ਦੂਰ

ਤੱਕ ਫੈਲ ਗਈ ਤੇ ਫਿਰ ਮਿਲਣ ਵਾਲਿਆਂ ਦੀ ਗਿਣਤੀ ਇਤਨੀ ਵਧ ਗਈ ਕਿ ਬੜੀ ਮੁਸ਼ਕਲ ਨਾਲ ਹੀ ਲਿਖਣ ਪੜ੍ਹਨ ਲਈ ਸਮਾਂ ਮਿਲਦਾ ਤੇ ਬਹੁਤਾ ਆਪ ਦਾ ਸਮਾਂ ਏਹੋ ਸਜਣ ਖਰਚ ਕਰ ਜਾਂਦੇ। ਮਿਲਣ ਵਾਲਿਆਂ ਵਿਚ ਕਈ ਪ੍ਰਕਾਰ ਦੇ ਸਜਣ ਹੁੰਦੇ ਸਨ। ਬਹੁਤੇ ਸਫਾਰਸ਼ੀ ਚਿੱਠੀਆਂ ਦੀ ਮੰਗ ਵਾਲੇ ਗ਼ਰਜ਼ੀ ਹੁੰਦੇ ਸਨ, ਕਈ ਜ਼ਾਤੀ ਗੁੰਝਲਾਂ ਆ ਫਰੋਲਦੇ। ਗੱਲ ਕੀਹ ਹਰ ਪ੍ਰਕਾਰ ਦੇ ਮਿਲਣ ਵਾਲਿਆਂ ਦੀ ਚੋਖੀ ਮਾਤ੍ਰਾ ਆਪ ਦੇ ਸਾਹਿਤਕ ਤੇ ਪੰਥ ਸੇਵਾ ਦੇ ਸਮੇਂ ਨੂੰ ਦਬੋਚਦੀ ਰਹਿੰਦੀ, ਫਿਰ ਬੀ ਆਪ ਗੁਰੂ ਸਿਖੀ ਦੀ ਤੇ ਸਾਹਿਤਕ ਸੇਵਾ ਲਈ ਕੁਝ ਨਾ ਕੁਝ ਸਮਾਂ ਕੱਢ ਕੇ ਝੁੱਟੀ ਲਾ ਹੀ ਲੈਂਦੇ। ਕਈ ਵਾਰ ਐਸੇ ਮੌਕੇ ਬੀ ਆਏ ਹਨ ਕਿ ਕਈ ਕਈ ਦਿਨ ਰਾਤ ਲਗਾਤਾਰ ਲੱਗ ਕੇ ਉਹਨਾਂ ਨੇ ਕਿਸੇ ਲੇਖ ਯਾ ਟ੍ਰੈਕਟ ਯਾ ਕੰਮ ਨੂੰ ਮੁਕੰਮਲ ਕੀਤਾ ਹੈ। ਐਸੇ ਅਤਿ ਲੁੜੀਂਦੇ ਸਮੇਂ ਜਦੋਂ ਓਹ ਰੁੱਝੇ ਹੁੰਦੇ ਸਨ ਤਾਂ ਘਰ ਵਾਲਿਆਂ ਯਾ ਦਫਤਰ ਵਾਲਿਆਂ ਨੂੰ ਮਿਲਣ ਆਏ ਲੋਕਾਂ ਦੀਆਂ ਨਾਰਾਜ਼ਗੀਆਂ ਸਹਾਰਨੀਆਂ ਪੈਂਦੀਆਂ ਸਨ, ਜਦੋਂ ਉਹਨਾਂ ਨੂੰ ਕਿਹਾ ਜਾਂਦਾ ਸੀ ਕਿ ਹੁਣ ਓਹ ਬੜੇ ਜ਼ਰੂਰੀ ਸਾਹਿਤਕ ਕੰਮ ਵਿਚ ਰੁੱਝ ਰਹੇ ਹਨ ਤੇ ਆਪ ਨਹੀਂ ਮਿਲ ਸਕਦੇ। ਪਰ ਬਾਜ਼ੇ ਲੋਕਾਂ ਦਾ ਹਾਲ ਇਹ ਹੁੰਦਾ ਸੀ ਕਿ ਓਹ ਬੇਨਤੀ ਸੁਣਕੇ ਬੀ ਕਹਿੰਦੇ ਕਿ ਸਾਨੂੰ ਪੰਜ ਮਿੰਟ ਲਈ ਹੀ ਮਿਲਾ ਦਿਓ ਸਾਡਾ ਬੜਾ ਜ਼ਰੂਰੀ ਕੰਮ ਹੈ, ਯਾ ਜੇ ਸਿਹਤ ਨਰਮ ਹੁੰਦੀ ਤਾਂ ਬੀ ਕਹਿੰਦੇ ਕਿ ਸਾਨੂੰ ਉਹਨਾਂ ਦੇ ਬਿਸਤਰੇ ਕੋਲ ਹੀ ਲੈ ਚੱਲੋ। ਅਫਸੋਸ ਹੈ ਕਿ ਸਾਧਾਰਣ ਮਨੁੱਖ ਦਾ ਮਨ ਨਹੀਂ ਅਨੁਭਵ ਕਰ ਸਕਦਾ ਕਿ ਅਨੁਭਵੀ ਸਾਹਿਤਕਾਰ ਦਾ ਇਕ ਮਿੰਟ ਬੀ ਸੁਆਰਥੀ ਜਗਤ ਦੀਆਂ ਵੱਡੀਆਂ ਤੋਂ ਵੱਡੀਆਂ ਲੋੜਾਂ ਤੋਂ ਬੀ ਕੁਰਬਾਨ ਕਰਨਾ ਦਾਨਾਈ ਨਹੀਂ।

ਕਈ ਦਫਾ ਨੌਂ ਨੌਂ ਦਸ ਦਸ ਘੰਟੇ ਲਗਾਤਾਰ ਹਰ ਰੋਜ਼ ਕੰਮ ਕਰਦਿਆਂ ਤੱਕ ਕੇ ਘਰ ਦੇ ਮੈਂਬਰਾਂ ਨੇ ਕਹਿਣਾ ਕਿ ਕੁਝ ਆਰਾਮ ਕਰ ਲਿਆ ਕਰੋ, ਸਰੀਰ ਨੂੰ ਇਤਨਾ ਨਾ ਥਕਾਓ; ਤਾਂ ਉਹਨਾਂ ਨੇ ਹੱਸ ਕੇ ਕਹਿਣਾ: ਬਈ, ਇਹ ਸਰੀਰ ਮਾਂਗਵੀਂ ਗੱਡੀ ਹੈ, ਜਿਸ ਤੋਂ ਮੰਗਵੀਂ ਮਿਲੀ ਹੈ ਪਤਾ ਨਹੀਂ ਉਸ ਨੇ ਕਿਸ ਵੇਲੇ ਮੰਗ ਲੈਣੀ ਹੈ, ਇਸ ਲਈ ਇਸ ਗਡੀ ਨੂੰ ਜਿੰਨਾ ਵਾਹ ਲਈਏ ਤੇ ਇਸ ਤੋਂ ਜਿੰਨਾ ਕੰਮ ਲੈ ਲਈਏ ਉਤਨਾ ਹੀ ਥੋੜਾ ਹੈ। ਓਹ ਅਮਲੀ ਤੌਰ ਤੇ ਇਸ ਸਮੇਂ ਦੀ ਕਦਰ ਕਰਦੇ ਸਨ, ਤਦੇ ਹੀ ਤਾਂ ਕਹਿੰਦੇ ਸਨ ਕਿ:-

**ਹੋ, ਅਜੇ ਸੰਭਾਲ ਇਸ ਸਮੇਂ ਨੂੰ ਕਰ ਸਫਲ ਉਡੰਦਾ ਜਾਂਵਦਾ**
**ਇਹ ਠਹਿਰਨ ਜਾਂਚ ਨ ਜਾਣਦਾ, ਲੰਘ ਗਿਆ ਨ ਮੁੜਕੇ ਆਂਵਦਾ।**

*(ਬਿਜਲੀਆਂ ਦੇ ਹਾਰ)*

ਜਿਸ ਤਰ੍ਹਾਂ ਆਪ ਦੇ ਖਿੜੇ ਦਰਸ਼ਨ ਸਨ, ਉਸੇ ਤਰ੍ਹਾਂ ਤਬੀਅਤ ਹਰ ਹਾਲਤ ਵਿਚ ਸਦਾ ਚੜ੍ਹਦੀਆਂ ਕਲਾਂ ਵਿਚ ਖਿੜੀ ਰਹਿੰਦੀ ਸੀ। ਸਾਧਾਰਣ ਗਲ ਬਾਤ ਵਿਚ ਗੰਭੀਰ ਹਾਸ ਰਸ ਛੁਪਿਆ ਹੁੰਦਾ ਸੀ, ਲਫਜ਼ਾਂ ਉਪਰ ਪੰਨ ਕਰਕੇ ਹਾਸਾ ਖਿਲਾਰ ਦਿੱਤਾ ਕਰਦੇ ਸਨ। ਅਤਿ ਰੁਝੇਵੇਂ ਦੀ ਥਕਾਨ ਪਿਛੋਂ ਜਦ ਪਰਵਾਰ ਤੇ ਆਏ ਗਏ ਸਜਣਾਂ ਵਿਚ ਦੁੱਧ

ਚਾਹ ਵੇਲੇ ਰਲ ਬੈਠਦੇ ਤਾਂ ਇਸ ਪ੍ਰਕਾਰ ਦੇ ਹਾਸ ਬਿਲਾਸ ਵਿਚ ਇਕ ਤਫਰੀਹ ਦਾ ਸੁਹਾਉਣਾ ਵਾਯੂ ਮੰਡਲ ਹਰ ਇਕ ਦੀ ਸੁਰਤ ਨੂੰ ਖਿੜਾਉਣ ਲਈ ਪੈਦਾ ਕਰ ਦਿੰਦੇ।

ਇਹ ਤਾਂ ਰਿਹਾ ਆਪ ਦੇ ਜੀਵਨ ਦੇ ਰੁਝੇਂਵੇਂ ਦਾ ਪੱਖ, ਆਪ ਦਾ ਜੀਵਨ ਪੱਧਰ ਬੜਾ ਸੁੱਛ, ਸਾਦਾ ਪਰ ਉਚਾ ਤੇ ਪ੍ਰਭਾਵ-ਸ਼ਾਲੀ ਸੀ ਜੋ ਹਰ ਮਿਲਣ ਆਏ ਉਤੇ ਆਪਣਾ ਪੂਰਾ ਪ੍ਰਭਾਵ ਪਾ ਕੇ ਉਸ ਨੂੰ ਆਦਰਸ਼ਕ ਜੀਵਨ ਦੇ ਰੁਖ਼ ਵਾਲਾ ਬਣਾ ਲੈਂਦਾ ਸੀ। ਗੁਰੂ ਬਖਸ਼ੀ ਵਾਕਫੀਅਤ ਹਰ ਪੱਖ ਦੀ ਤੇ ਹਰ ਫਨ ਦੀ ਕਮਾਲ ਦੀ ਸੀ। ਸੰਸਾਰਕ, ਵਿਹਾਰਕ, ਪਰਮਾਰਥਕ, ਗੁਰਮਤ ਫਿਲਾਸਫੀ, ਵਿਦਯਾ ਵਿਗਯਾਨ, ਇੰਜਨੀਅਰੀ, ਡਾਕਟਰੀ, ਬਾਗਬਾਨੀ, ਅਡ ਅਡ ਧਰਮਾਂ ਮਤਾਂ ਦੀ ਫਿਲਾਸਫੀ, ਗਲ ਕੀ ਹਰ ਪਾਸੇ ਦੀ ਵਾਕਫੀ ਕਮਾਲ ਤੇ ਸੀ। ਹਰ ਫਨ ਦੇ ਮਾਹਰ ਆਪ ਨੂੰ ਆਪਣੇ ਤੋਂ ਵੱਧ ਜਾਣਕਾਰੀ ਦਾ ਮਾਲਕ ਵੇਖ ਕੇ ਹੈਰਾਨ ਹੋ ਹੋ ਜਾਂਦੇ। ਆਪ ਦੀ ਕਲਮ ਵਿਚ ਉਹ ਜਾਦੂ ਭਰੀ ਸ਼ਕਤੀ ਹੈ ਕਿ ਜੋ ਪਾਠਕ ਮਨਾਂ ਨੂੰ ਆਪਣੇ ਵਿਚ ਇਕਾਗਰ ਕਰੀ ਖਿੱਚਦੀ ਲਈ ਜਾਂਦੀ ਹੈ ਤੇ ਸੰਸਾਰ ਨੂੰ ਭੁਲਾਕੇ ਇਕ ਵਾਰ ਤਾਂ ਅੰਮ੍ਰਿਤ ਦੇ ਸਾਗਰ ਵਿਚ ਇਸ਼ਨਾਨ ਕਰਵਾ ਦਿੰਦੀ ਹੈ।

ਭਾਈ ਨੰਦ ਲਾਲ ਜੀ ਨੇ ਕਿਹਾ ਹੈ:

**ਹਵਾਏ ਬੰਦਗੀ ਆਵੁਰਦ ਦਰ ਵਜੂਦ ਮਰਾ,**
**ਵਗਰਨਹ ਜ਼ੌਕੇ ਚੁਨੀਂ ਆਮਦਨ ਨ ਬੂਦ ਮਰਾ।**

*(ਦਿਵਾਨ ਗੋਯਾ, ਗਜ਼ਲ ੧,*

'ਮੈਨੂੰ' ਕੇਵਲ ਭਗਤੀ ਦੀ ਲਾਲਸ਼ਾ ਹੀ ਮਨੁੱਖੀ ਜਾਮੇ ਵਿਚ ਲੈ ਆਈ ਹੈ, ਨਹੀਂ ਤਾਂ ਸੰਸਾਰ ਤੇ ਐਉਂ ਆਉਣ ਦੀ ਮੈਨੂੰ ਕੋਈ ਖਾਹਸ਼ ਨਹੀਂ ਸੀ।'

ਭਾਈ ਸਾਹਿਬ ਜੀ ਦਾ ਨਿਸ਼ਾਨਾ ਬੀ ਇਹੀ ਸੀ। ਉਨ੍ਹਾਂ ਇਕ ਵਾਰ ਇਕ ਵਿਤੰਡਾਵਾਦੀ ਨੂੰ ਬੀ ਕੁਝ ਐਸੇ ਲਫਜ਼ ਹੀ ਕਹੇ ਸਨ, ਜਿਸ ਨੇ ਆਪ ਨੂੰ ਕਿਹਾ ਸੀ ਕਿ ਆਪ ਨੇ ਜੋ ਕੁਝ ਲਿਖਿਆ ਹੈ ਉਹ ਆਪਣੀ ਪ੍ਰਸਿਧੀ ਵਾਸਤੇ ਨਹੀਂ ਲਿਖਿਆ ਤਾਂ ਹੋਰ ਕਾਹਦੇ ਵਾਸਤੇ ਹੈ? ਗੱਲ ਅੰਗਰੇਜ਼ੀ ਵਿਚ ਹੋ ਰਹੀ ਸੀ ਤੇ ਆਪ ਦੇ ਉੱਤਰ ਦੇ ਕੁਝ ਇਹੋ ਜਿਹੇ ਲਫਜ਼ ਸਨ:-

I have come here to sing Guru Nanak and to show Guru Nanak's feet to the world and not to present myself to the world,

ਉਨ੍ਹਾਂ ਦੇ ਮਿੱਠੇ ਵਚਨਾਂ ਤੋਂ ਸੱਚੇ, ਨੇਕ ਤੇ ਸੁੱਚੇ ਜੀਵਨ ਦੀ ਸੰਥਯਾ ਮਿਲਦੀ ਸੀ ਤੇ ਮਨ ਦੀਆਂ ਚੋਰੀਆਂ, ਜੋ ਸੰਸਾਰ ਵਿਚ ਹਰ ਛਿਨ ਹਰ ਮਨ ਨੂੰ ਵਾਪਰਦੀਆਂ ਰਹਿੰਦੀਆਂ ਹਨ, ਰਗੜੇ ਰਗੜ ਕੇ ਪੱਧਰੀਆਂ ਹੁੰਦੀਆਂ ਜਾਂਦੀਆਂ ਸਨ। ਮਨ ਦੀਆਂ ਨਿੱਕੀਆਂ ਨਿੱਕੀਆਂ ਗੱਲਾਂ, ਜੋ ਅਸੀਂ ਹਰ ਰੋਜ਼ ਮਾਮੂਲੀ ਸਮਝ ਕੇ ਬੇਝਿਜਕ ਕਰ ਲੈਂਦੇ ਹਾਂ, ਓਹ ਉਨ੍ਹਾਂ ਦੇ ਸਾਹਮਣੇ ਤਿਆਗਣ ਯੋਗ ਦਿਸਦੀਆਂ ਸਨ। ਹੁਣ ਆਪ ਦੀ ਸੰਗਤ ਸਾਨੂੰ ਪ੍ਰਾਪਤ

ਨਹੀਂ, ਪਰ ਉਨ੍ਹਾਂ ਦੀਆਂ ਰਚਨਾਵਾਂ ਦੀ ਸੰਗਤ ਸਾਨੂੰ ਪ੍ਰਾਪਤ ਹੈ ਤੇ ਇਹ ਸੰਗਤ ਸਦਾ ਸਾਨੂੰ ਪ੍ਰਾਪਤ ਰਹੇਗੀ ਤੇ ਉਹ ਜੋ ਸੁਸਿਖਯਾ ਉਨ੍ਹਾਂ ਦੀ ਸੰਗਤ ਤੋਂ ਪ੍ਰਾਪਤ ਹੁੰਦੀ ਸੀ ਹੁਣ ਅਸੀਂ ਉਨ੍ਹਾਂ ਦੀ ਅਮਰ ਰਚਨਾਂ ਦੀ ਸੰਗਤ ਤੋਂ ਪ੍ਰਾਪਤ ਕਰ ਸਕਦੇ ਹਾਂ। 'ਬਾਬਾ ਨੌਧ ਸਿੰਘ' ਸੱਚ ਦੇ ਉੱਚੇ ਆਦਰਸ਼ਕ ਜੀਵਨ ਦੀ ਸੰਥਯਾ ਦੇਣਹਾਰ ਇਕ ਅਮੋਲਕ ਰਚਨਾ ਹੈ। ਉਹ ਇਸੇ ਗੱਲ ਦਾ ਤਰੱਦਦ ਹੈ ਕਿ ਜਨ ਸਾਧਾਰਨ ਐਸਾ ਜੀਵਨ ਜੀਵੇ ਜੋ ਉਸ ਲਈ ਬੀ ਤੇ ਉਸ ਦੇ ਚੁਗਿਰਦੇ ਲਈ ਬੀ ਸੁਖਦਾਈ ਹੋਵੇ, ਉੱਚਾ ਹੋਵੇ ਤੇ ਖਿੜਿਆ ਹੋਵੇ, ਤਾਂ ਕਿ ਜਗਤ ਵਿਚ ਦੁਖ ਘਟੇ ਤੇ ਸੁਖ ਦਾ ਵਾਧਾ ਹੋਵੇ।

ਇਹ ਉੱਚ ਜੀਵਨ ਕਿਸ ਯਤਨ ਨਾਲ ਮਿਲਦਾ ਹੈ? ਇਸ ਦੇ ਅੱਡ ਅੱਡ ਪਹਿਲੂ ਆਪ ਨੇ ਬੜੇ ਖੋਹਲ ਕੇ ਆਪਣੀਆਂ ਰਚਨਾਵਾਂ ਵਿਚ ਵਿਖਾਏ ਹਨ। ਪਰ ਜੋ ਕੇਂਦਰੀ ਨੁਕਤਾ ਦੱਸਿਆ ਹੈ ਉਸ ਦਾ ਸੰਖੇਪ ਇਹ ਹੈ ਕਿ ਵਾਹਿਗੁਰੂ, ਜਿਸ ਦੀ ਕਿ ਅਸੀਂ ਇਕ ਨਿੱਕੀ ਜਿਹੀ ਅੰਸ਼ ਹਾਂ, ਦੀ ਯਾਦ ਡੋਰੀ ਨਾਲ ਜੇ ਅਸੀਂ ਸਦਾ ਜੁੜੇ ਰਹੀਏ ਤਾਂ ਸੁਰਜੀਤ ਜੀਵਨ ਵਿਚ ਜੀਉ ਸਕਦੇ ਹਾਂ। ਜਿਵੇਂ ਬਿਜਲੀ ਦਾ ਬਲਬ ਆਪਣੇ ਆਧਾਰ ਰੂਪ ਪਾਵਰ ਕੇਂਦਰ ਨਾਲ ਜੁੜਕੇ ਤੇ ਫਵਾਰਾ ਆਪਣੇ ਕੇਂਦਰ ਜਲ—ਭੰਡਾਰ ਨਾਲ ਜੁੜਕੇ ਸੁਰਜੀਤ, ਪ੍ਰਕਾਸ਼ਮਾਨ ਤੇ ਤਰੋ ਤਾਜ਼ਾ ਰਹਿੰਦੇ ਹਨ ਤੇ ਇਸ ਸੁਰਜੀਤ ਜੀਵਨ ਜੀਉਣ ਲਈ ਓਹ ਸਾਨੂੰ ਇਹ ਅਮਰ ਅਸੀਸ ਦਿੰਦੇ ਹਨ:-

ਯਾਦ ਮੌਲਾ ਦੀ ਹੈ ਸੁਰਮਾ ਨਜ਼ਰ ਨੂੰ ਨੂਰੀ ਕਰੇ,
ਮਹਿਵ ਕਰਦੀ ਆਪ ਵਿਚ ਜਿਉਂ ਮਿਰਗ ਕਸਤੂਰੀ ਕਰੇ,
ਹਾਸਿਲ ਹਜ਼ੂਰੀ ਇਹ ਕਰੇ ਤੇ ਦੂਰ ਇਹ ਦੂਰੀ ਕਰੇ,
ਹੋਇ ਵਾਫਰ ਇਹ ਤੁਸਾਂ ਤੇ ਅਰਜ਼ ਰਬ ਪੂਰੀ ਕਰੇ।

ਸਿਖਯਾ ਦਿੰਦੇ ਹਨ ਸਾਨੂੰ:-

ਵਿਚ ਹੁਲਾਰਿਆਂ ਰਹੀਂ ਅੰਦਰੋਂ ਜਿਉਂ ਜੁਆਲਾ-ਮੁਖਿ ਰਹਿੰਦਾ,
ਪਰ ਨਾਂ ਸ਼ੁਅਲਾ ਬਾਹਰ ਨਿਕਲੇ ਅੰਦਰੇ ਜਰਦਾ ਸਹਿੰਦਾ।
ਉਬਲਣ ਬੁਝਣ ਦੁਏ ਨਹੀਂ ਕਰਨੇ ਰੰਗ-ਰਤਾ ਰਸ ਮੱਤਾ,
ਦਗ ਦਗ ਲੁਸ ਲੁਸ ਕਰਦਾ, ਜੀਉਂਦਾ, ਮੂੰਹੋਂ ਕੁਝ ਨ ਕਹਿੰਦਾ।

—o—

# ਨਾਮਣਾ ਤੇ ਦੇਹੀ ਦੀ ਸਫਲਤਾ

ਉਰਦੂ ਦੇ ਪ੍ਰਸਿਧ ਉਸਤਾਦ ਸ਼ਾਇਰ ਸ਼ੇਖ ਇਬਰਾਹੀਮ 'ਜ਼ੌਕ' ਨੇ ਕਿਹਾ ਹੈ:-

**ਨਾਮ ਮਨਜ਼ੂਰ ਹੈ ਤੋ ਫ਼ੈਜ਼ ਕੇ ਅਸਬਾਬ ਬਨਾ!**
**ਪੁਲ ਬਨਾ, ਚਾਹ ਬਨਾ, ਮਸਜਿਦੋ ਤਾਲਾਬ ਬਨਾ।**

ਜੇ ਤੂੰ ਚਾਹੁੰਦਾ ਹੈਂ ਕਿ ਜਗ ਉਤੇ ਤੇਰੇ ਪਿਛੋਂ ਤੇਰਾ ਨਾਮ ਰਹਿ ਜਾਏ ਤਾਂ ਉਪਕਾਰ ਦੇ ਕੰਮ ਕਰ, ਕਿਸੇ ਨਦੀ ਤੇ ਪੁਲ ਬਣਵਾ ਦੇਹ ਜੋ ਲੋਕਾਂ ਨੂੰ ਨਦੀ ਪਾਰ ਕਰਨੀ ਸੌਖੀ ਹੋ ਜਾਏ, ਪਾਣੀ ਦੀ ਥੁੜ ਤੇ ਲੋੜ ਵਾਲੇ ਥਾਂ ਖੂਹ ਲਵਾ ਦੇਹ, ਔੜ ਵਾਲੇ ਥਾਂ ਪਸ਼ੂ ਪੰਛੀ ਮਨੁੱਖਾਂ ਦੇ ਜੀਵਨ ਲਾਭ ਲਈ ਤਾਲ ਲਗਵਾ ਦੇਹ ਤੇ ਆਮ ਲੋਕਾਂ ਦੇ ਪਰਮਾਤਮ ਪੂਜਾ ਲਈ ਧਰਮ ਮੰਦਰ ਰਚ ਦੇਹ। ਇਹ ਇਕ ਆਦਰਨੀਯ ਨੇਕ ਖ਼ਿਆਲ ਹੈ ਪਰ ਸਤਿਕਾਰ ਯੋਗ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਕਹਿੰਦੇ ਹਨ ਉਪਕਾਰ ਲਈ ਮਿਹਨਤ ਤੇ ਘਾਲ ਕਰਨੀ ਤਾਂ ਸ਼ੁਭ ਹੈ ਪਰ ਨਾਮਣੇ ਦੀ ਇਛਾ ਰੱਖਕੇ ਕਰਨੀ ਸ਼ੋਭਾ ਯੋਗ ਨਹੀਂ, ਉਹ ਕਿਹਾ ਕਰਦੇ ਸਨ:-

"ਕਈ ਪਰਉਪਕਾਰੀ ਬਣਦੇ ਹਨ ਕਿ ਸਾਡਾ ਨਾਮ ਅਟੱਲ ਰਹੇ। ਪਰ ਸ਼ੋਕ, ਜੋ ਨਾਮਣੇ ਪਿਛੇ ਮਿਹਨਤ ਕਰਦਾ ਹੈ, ਕਦੇ ਅਟੱਲ ਨਹੀਂ ਹੈ, ਜੋ ਸ਼ੋਭਾ ਪਿਛੇ ਕਰਦਾ ਹੈ ਉਹ ਜੀਉਂਦਾ ਹੀ ਮੁਰਦਾ ਹੈ, ਜੋ ਮਾਨ ਪਿੱਛੇ ਕਰਦਾ ਹੈ ਉਹ ਸਦੀਵ ਮੁਰਦਾ ਹੈ, ਉਸ ਵਿਚ ਜੀਵਨ ਹੈ ਹੀ ਨਹੀਂ ਤੇ ਜੋ ਧਨ ਪਿੱਛੇ ਕਰਦਾ ਹੈ ਉਹ ਪਸ਼ੂ ਤੋਂ ਬੀ ਭੈੜਾ ਹੈ, ਕਿਉਂਕਿ ਪਸ਼ੂ ਛਲ ਨਹੀਂ ਕਰਦੇ। ਘਾਹ ਖਾਂਦੇ ਤੇ ਦੁੱਧ ਦਿੰਦੇ ਹਨ। ਐਸੇ ਪੁਰਖਾਂ ਨੂੰ ਚਾਹੀਦਾ ਹੈ ਕਿ ਮੌਤ ਨੂੰ ਚੇਤੇ ਰੱਖ ਕੇ ਸਿੱਧੇ ਰਸਤੇ ਪੈਣ।"

ਜੇ ਨਾਮਣੇ, ਸ਼ੋਭਾ, ਮਾਨ, ਧਨ ਆਦਿ ਦਾ ਲਾਭ ਮੁੱਖ ਰੱਖਕੇ ਪਰਉਪਕਾਰ ਠੀਕ ਨਹੀਂ ਤਾਂ ਫਿਰ ਪਰਉਪਕਾਰ ਕਰਨ ਲਈ ਸਿੱਧੇ ਰਸਤੇ ਵਾਲਾ ਨਿਸ਼ਾਨਾ ਕੀਹ ਹੈ? ਇਸ ਦਾ ਜਵਾਬ ਆਪ ਇਹ ਦਿੱਤਾ ਕਰਦੇ ਸਨ:-

"ਜੀਉਣਾ ਉਸ ਦਾ ਸਫਲ ਹੈ ਜੋ ਨਿਸ਼ਕਾਮ ਹੋ ਕੇ, ਕੇਵਲ 'ਦੇਹਿ ਦੀ ਸਫਲਤਾ' ਹਿਤ ਅਰ ਅਪਣੇ 'ਧਰਮ ਦੀ ਪੂਰਣਤਾ' ਹਿਤ (ਨਿਰਨਾਮਣਾ, ਨਿਰ ਸ਼ੋਭਾ, ਨਿਰਮਾਣ ਹੋਕੇ) ਉਪਕਾਰ ਕਰਦਾ ਹੈ, ਤੇ ਜੋ ਪੁੰਨ ਤੱਕ ਦੀ ਬੀ ਵਾਸ਼ਨਾ ਨਹੀਂ ਰਖਦਾ।"

ਭਾਈ ਸਾਹਿਬ ਜੀ ਨੇ ਇਸ ਆਦਰਸ਼ ਨੂੰ ਸਿੱਖੀ ਦਾ ਮੁੱਢ ਦਾ ਸਰਮਾਇਆ ਦੱਸਿਆ ਹੈ, ਨਿਰਾ ਕਹਿਣ ਮਾਤ੍ਰ ਹੀ ਨਹੀਂ ਸਗੋਂ ਇਤਿਹਾਸ ਵਿੱਚ ਵਰਤੀ ਮਿਸਾਲ ਦਿੱਤੀ ਹੈ, ਕਨਿੰਘਮ ਇਤਿਹਾਸਕਾਰ ਦੀ ਸਾਖ ਉਤੇ; ਕਿ ਉਸ ਨੂੰ ਇਕ ਬਿਹੰਗਮ ਨਿਹੰਗ ਸਿੰਘ, ਜਿਸ ਨੂੰ ਸੰਸਾਰ ਨਾਲ ਕੋਈ ਪ੍ਰਯੋਜਨ ਨਹੀਂ ਸੀ, ਸ੍ਰੀ ਅਨੰਦਪੁਰ ਸਾਹਿਬ ਨੂੰ ਜਾਂਦੀ ਸੜਕ ਬਣਾਉਂਦਾ ਮਿਲਿਆ। ਜਦ ਉਸ ਤੋਂ ਪੁੱਛਿਆ ਕਿ ਤੂੰ ਇਤਨਾ ਕਠਨ ਕੰਮ ਕਿਉਂ ਕਰ ਰਿਹਾ ਹੈਂ ਤਾਂ ਉਸ ਨੇ ਕਿਹਾ: ਲੋਕਾਂ ਦੇ ਭਲੇ ਲਈ ਕਿ ਵੱਡੇ ਨਗਰ ਵੱਲ ਦਾ ਰਸਤਾ ਜੰਗਲ ਵਿੱਚ ਦੀ ਬਿਖੜਾ ਹੈ, ਜੇ ਇਹ ਸੜਕ ਬਣ ਜਾਏ ਤਾਂ ਲੋਕਾਂ ਨੂੰ ਆਰਾਮ

ਪਹੁੰਚੇਗਾ। ਕਿਸੇ ਨੇ ਕੋਲੋਂ ਕਿਹਾ: ਤੂੰ ਜੋ ਸੰਸਾਰ ਤੋਂ ਤਿਆਗੀ ਹੈਂ, ਤੈਨੂੰ ਇਸ ਪਿੱਟਣੇ ਦੀ ਕੀਹ ਲੋੜ ਪਈ ਹੈ? ਤੇਰਾ ਸਿਰ ਤੋਂ ਮੁੜ੍ਹਕਾ ਚੋ ਕੇ ਪੈਰਾਂ ਤੱਕ ਵਗਦਾ ਹੈ, ਧੁੱਪ ਠੰਢ ਤੇ ਭੁੱਖ ਦੇ ਦੁੱਖ ਭੋਗਦਾ ਹੈਂ, ਤੈਨੂੰ ਤਾਂ ਕਿਸੇ ਨੇ ਸ਼ਾਬਾਸ਼ ਬੀ ਨਹੀਂ ਦੇਣੀ। ਉਸ ਨੇ ਅਗੋਂ ਉੱਤਰ ਦਿੱਤਾ: ਮੈਨੂੰ ਨਾ ਸ਼ਾਬਾਸ਼ ਦੀ ਲੋੜ ਹੈ, ਨਾ ਮੈਂ ਇਸ ਕੰਮ ਨੂੰ ਕਿਸੇ ਪੁੰਨ ਦੇ ਖ਼ਿਆਲ ਨਾਲ ਤੇ ਨਾ ਨਾਮਣੇ ਦੀ ਚਾਹ ਨਾਲ ਕਰ ਰਿਹਾ ਹਾਂ। ਮੈਨੂੰ ਅਕਾਲ ਪੁਰਖ ਨੇ ਮਨੁੱਖਾ ਦੇਹੀ ਬਖ਼ਸ਼ੀ ਹੈ, ਇਹ ਦੇਹੀ ਉੱਤਮ ਜੂਨੀ ਹੈ; ਹੁਣ ਗੁਰੂ ਦੀ ਕ੍ਰਿਪਾ ਨਾਲ ਮੈਂ ਉਸ ਦੀ ਇਸ ਦਾਤ ਦਾ ਸ਼ੁਕਰ ਕਰਦਾ ਹੋਇਆ ਉਸਨੂੰ ਯਾਦ ਰੱਖਣ ਵਿਚ ਮਨ ਨੂੰ ਜੋੜਦਾ ਹਾਂ, ਪਰ ਮਨੁੱਖਾ ਦੇਹੀ ਬਿਨਾਂ ਕਿਸੇ ਕੰਮ ਵਿਚ ਰੁੱਝੇ ਦੇ ਅਫਲ ਜਾ ਰਹੀ ਹੈ। ਜੇ ਮੈਂ ਕੁਝ ਨਾ ਕਰਾਂ ਤਾਂ ਮੈਂ ਪਸ਼ੂ ਪੰਛੀ ਕੀੜੇ ਮਕੌੜੇ ਵਰਗਾ ਹਾਂ, ਮਹਾਰਾਜ ਦੀ ਬਖ਼ਸ਼ੀ ਹੋਈ ਦੇਹ ਦੀ ਸਫ਼ਲਤਾ ਨਾ ਹੋਈ। ਸੋ ਮੈਂ ਇਸ ਦੇਹ ਨੂੰ ਸਫਲ ਕਰ ਰਿਹਾ ਹਾਂ ਕਿ ਮੇਰੇ ਪਿਛੇ ਕੋਈ ਐਸੀ ਚੀਜ਼ ਰਹਿ ਜਾਏ ਜੋ ਲੋਕਾਂ ਲਈ ਸੁਖਦਾਈ ਹੋਵੇ, ਹੋਰ ਮੈਨੂੰ ਅਪਣੇ ਆਪ ਨੂੰ ਕਿਸੇ ਨਾਮਣੇ ਦੀ ਯਾ ਪੁੰਨ ਦੀ ਕੋਈ ਇੱਛਾ ਨਹੀਂ।

ਸਿਖੀ ਆਦਰਸ਼ ਦਾ ਇਹ ਨਿਸ਼ਾਨਾ ਵਿਰਸਾ ਹੈ, ਭਾਈ ਸਾਹਿਬ ਜੀ ਨੇ ਆਪਣੀ ਸਾਰੀ ਆਯੂ ਇਸੇ ਨਿਸ਼ਾਨੇ ਨੂੰ ਸਾਹਮਣੇ ਰੱਖ ਕੇ ਉਪਕਾਰ ਕੀਤੇ। ਨਾਮਣੇ ਦੀ ਇੱਛਾ ਦਾ ਤਾਂ ਏਥੋਂ ਤੱਕ ਤਿਆਗ ਸੀ ਕਿ ਮਾਤ ਭਾਸ਼ਾ ਦੇ ਤੇ ਕੌਮ ਦੇ ਵੈਰਾਨ ਸਾਹਿਤਕ ਖੇਤ੍ਰ ਵਿਚ ਐਸਾ ਸੁਹਾਵਣਾ ਬਾਗ ਵੰਨ ਵੰਨ ਦੇ ਸਾਹਿਤਕ ਬੇਲ ਬੂਟਿਆਂ ਦਾ, ਪ੍ਰਫੁੱਲਤ ਕਰ ਦਿੱਤਾ ਕਿ ਦੁਨੀਆਂ ਅਸ਼ ਅਸ਼ ਕਰ ਉੱਠੀ; ਓਹ ਘਾਲ ਕੀਤੀ ਜਿਸ ਦੀ ਦੂਜੀ ਮਿਸਾਲ ਨਹੀਂ ਮਿਲ ਸਕਦੀ; ਪਰ ਕਿਤੇ ਬੀ ਆਪ ਨੇ ਆਪਣੇ ਨਾਮ ਦੀ ਫੱਟੀ ਨਹੀਂ ਲਾਈ ਕਿ ਇਹ ਘਾਲ ਅਮਕੇ ਮਾਲੀ ਦੀ ਹੈ। ਉਹਨਾਂ ਨੇ ਮੁੱਖ ਰਖਿਆ ਏਹੋ ਸਿੱਖੀ ਦਾ ਅਸੂਲ ਕਿ 'ਹੱਥ ਉਪਕਾਰ ਵੱਲ ਤੇ ਚਿਤ ਕਰਤਾਰ ਵੱਲ' ਰਹੇ ਤੇ ਇਸ ਦੇਹੀ ਦੀ ਵੱਧ ਤੋਂ ਵੱਧ ਸਫਲਤਾ ਹੋ ਜਾਏ। ਇਸ ਕੋਲੋਂ ਵੱਧ ਤੋਂ ਵੱਧ ਐਸੇ ਕਾਰਜ ਹੋ ਜਾਣ ਜੋ ਦੇਸ਼ ਲਈ, ਕੌਮ ਲਈ, ਸਰਵ ਸਾਧਾਰਨ ਲਈ ਵੱਧ ਤੋਂ ਵੱਧ ਸੁਖਦਾਈ ਹੋਣ। ਆਪ ਨੇ ਨਿਰਾ ਸਾਹਿਤਕ ਫੁਲਵਾੜੀ ਦੀ ਰਚਨਾ ਦਾ ਹੀ ਮਹਾਨ ਕੰਮ ਨਹੀਂ ਕੀਤਾ, ਅਨੇਕਾਂ ਆਸ਼੍ਰਮ ਖੜੇ ਕਰ ਦਿਤੇ, ਕੌਮ ਵਿਚ ਗਜਾਨ ਦਾ ਤੇ ਵਿਦਜਕ ਪ੍ਰਚਾਰ ਦੇ ਬਾਨ੍ਹਣੂ ਬੰਨ੍ਹੇ, ਅਨੇਕ ਗੁਰਦੁਆਰਿਆਂ ਦੀ ਸੇਵਾ ਸਥਾਪਨਾ ਕੀਤੀ, ਤੇ ਲੋਕ ਭਲਾਈ ਦੇ ਅਨੇਕਾਂ ਆਸ਼੍ਰਮ, ਹਸਪਤਾਲ, ਯਤੀਮਖਾਨਾ ਆਦਿ ਦੇ ਮੁੱਢ ਬੰਨ੍ਹੇ ਪਰ ਆਪ ਪਿਛੇ ਰਹਿ ਕੇ ਤੇ ਆਪਣੇ ਨਾਮਣੇ ਨੂੰ ਅਤਿ ਲੁਕਾਈ ਰੱਖ ਕੇ। ਅਨੇਕਾਂ ਵਾਰੀ ਵੱਡੇ ਵੱਡੇ ਸਮਾਗਮਾਂ ਦੀ ਪ੍ਰਧਾਨਗੀ ਕਰਨ ਲਈ ਪੇਸ਼ਕਸ਼ਾਂ ਹੋਈਆਂ ਪਰ ਆਪ ਸਦਾ ਇਨਕਾਰ ਕਰਦੇ ਰਹੇ, ਕਿਉਂਕਿ ਇਹ ਬੀ ਇਕ ਸਾਧਨ ਹਨ ਸਰਵ ਸਾਧਾਰਣ ਵਿਚ ਨਾਮਣਾ ਪੈਦਾ ਕਰਨ ਦੇ ਤੇ ਜਨਤਾ ਵਿਚ ਅੱਗੇ ਆਉਣ ਦੇ। ਓਹ ਇਨਸਾਨ ਨੂੰ ਅਸ਼ਰਫੁਲ ਮਖ਼ਲੂਕਾਤ ਸੱਚੇ ਅਰਥਾਂ ਵਿਚ ਸਮਝਦੇ ਤੇ ਜਗਤ ਜੀਵ ਜੰਤੂਆਂ ਵਿਚ ਇਸ ਦੀ ਸਰਦਾਰੀ ਪਛਾਣਦੇ ਸਨ ਤੇ ਇਸੇ ਲਈ ਚਾਹੁੰਦੇ ਸਨ ਕਿ ਮਨੁੱਖ ਅਪਣੇ ਇਨਸਾਨੀਅਤ ਦੇ ਉੱਚ ਆਦਰਸ਼ ਤੇ ਆਵੇ ਤੇ ਪਰਮਾਤਮਾਂ ਦੀ ਬਖਸ਼ੀ ਦੇਹੀ ਦੀ ਸਫਲਤਾ ਵਿਚ ਉਦਜਤ ਰਹੇ। ਸੋ ਜੋ ਕੁਝ ਉਹਨਾਂ

ਨੇ ਕੀਤਾ ਉਸ ਤੋਂ ਪ੍ਰੇਰਨਾ ਇਹੀ ਮਿਲਦੀ ਹੈ ਕਿ ਜੇ ਮਾਨਵ ਕਾਇਨਾਤ ਦਾ ਸਰਦਾਰ ਹੈ ਤਾਂ ਇਸ ਵਿਚ ਸਰਦਾਰ ਵਾਲੇ ਹੀ ਵਸਫ਼ ਹੋਣੇ ਲੋੜੀਏ। ਆਪ ਇਕ ਥਾਂਵੇਂ ਲਿਖਦੇ ਹਨ:-

"ਜੋ ਰਚਨਾ ਕਰਤਾਰ ਨੇ ਰਚੀ ਹੈ ਜੜ੍ਹ ਤੋਂ ਚੇਤਨ ਤਕ, ਸਭ ਕਿਰਿਆ ਰੂਪ ਹੈ। ਮਿੱਟੀ, ਪੱਥਰ, ਪਾਣੀ, ਹਵਾ ਸਭ ਵਿਚ ਚੇਸ਼ਟਾ ਹੋ ਰਹੀ ਹੈ। ਜੀਵ ਜੰਤੂ ਕੀੜੇ ਮਕੌੜੇ ਸਭ ਵਿਚ ਚੇਸ਼ਟਾ ਹੈ ਅਰ ਮਨੁੱਖ ਬੀ ਜੜ੍ਹ ਪੱਥਰ ਨਹੀਂ; ਸਭ ਤੋਂ ਵਧੀਕ ਕੰਮ ਕਰਨ ਵਾਲਾ ਇਹੋ ਹੈ, ਪਰ ਇਸ ਦੀ ਕ੍ਰਿਯਾ ਹੋਰਨਾਂ ਜੀਵ ਜੰਤੂਆਂ ਨਾਲੋਂ ਫਰਕਵੀਂ ਹੈ। ਉਨ੍ਹਾਂ ਦੀ ਕ੍ਰਿਯਾ ਸੁਭਾਵਿਕ ਹੋ ਰਹੀ ਹੈ ਅਰ ਉਸ ਕ੍ਰਿਯਾ ਦਾ ਅਸਰ ਥੋੜੀ ਦੇਰ ਦਾ ਹੈ, ਪਰ ਮਨੁੱਖ ਦੀ ਕ੍ਰਿਯਾ ਸੁਭਾਵਿਕ ਨਹੀਂ । ਇਹ ਹਰ ਗੱਲ ਸੋਚਦਾ ਹੈ, ਵਿਚਾਰਦਾ ਹੈ, ਅਰ ਅੰਤ (ਸਿੱਟੇ) ਨੂੰ ਸਮਝ ਕੇ ਕਿਰਿਆ ਕਰ ਸਕਦਾ ਹੈ, ਜੋ ਹੋਰ ਕੋਈ ਨਹੀਂ ਕਰ ਸਕਦਾ, ਹੁਣ ਜੇ ਮਾਨੁੱਖ ਇਸ ਸ਼ਕਤੀ ਨੂੰ ਛੱਡ ਕੇ ਜੀਵ ਜੰਤੂਆਂ ਵਾਂਗ ਖਾਵੇ, ਪੀਵੇ, ਸਵੇਂ ਤੇ ਇੱਕੁਰ ਹੀ ਮਰ ਜਾਵੇ ਤਦ ਉਸ ਦਾ ਜੰਮਣਾ ਤੇ ਨਿਜ-ਜੰਮਣਾ ਇਕੋ ਜਿਹਾ ਹੈ। ਜਿਸ ਨੇ ਮਨੁੱਖ ਹੋ ਕੇ ਮਨੁੱਖਾ ਜਨਮ ਦੀ ਵਡਿਆਈ ਨੂੰ ਨਹੀਂ ਸਮਝਿਆ, ਉਹ ਪਸ਼ੂ ਹੀ ਹੈ। ਜਿਵੇਂ ਸੁਪਨੇ ਵਿਚ ਫਕੀਰ ਹੋਯਾ ਰਾਜਾ ਮੰਗਦਾ ਪਿੰਨਦਾ ਹੀ ਫਿਰਦਾ ਹੈ, ਤਿਵੇਂ ਮਨੁੱਖ ਆਪਣੀ ਬਜ਼ੁਰਗੀ ਨੂੰ (ਆਪਣੀ ਕਾਇਨਾਤੀ ਸਰਦਾਰੀ ਨੂੰ ) ਭੁਲਾ ਕੇ ਪਸ਼ੂਆਂ ਵਾਂਗ ਡੋਲਦਾ ਤੇ ਭੋਗ ਭੋਗਦਾ ਫਿਰਦਾ ਹੈ। ਜੋ ਮਾਨੁੱਖ ਦੇਹ ਦੀਆਂ ਬਰਕਤਾਂ ਤੋਂ ਖਾਲੀ ਹੈ, ਉਹ ਜ਼ਮੀਨ ਪਰ ਰਿੜ੍ਹਨੇ ਵਾਲੇ ਕੀੜਿਆਂ ਵਾਂਙ ਇਕ ਕੀੜਾ ਹੈ।"

ਪਰ ਇਸ ਉੱਤਮ ਜੀਵਨ ਮਾਰਗ ਤੇ ਇਨਸਾਨ ਚਲਦਾ ਕਿਉਂ ਨਹੀਂ ? ਅਥਾਹ ਸ੍ਰਿਸ਼ਟੀ ਕਿਉਂ ਇਸ ਮਾਰਗ ਨੂੰ ਪਿਠ ਦੇ ਰਹੀ ਹੈ? ਇਸ ਦਾ ਕਾਰਨ ਆਪ ਦੱਸਦੇ ਸਨ:-

"ਅਰਬਾਂ ਦੀ ਗਿਣਤੀ ਸੰਸਾਰ ਵਿਚ ਮਾਨੁਖ ਦੀ ਹੈ ਤੇ ਹਰ ਸੌ ਵਰਹੇ ਮਗਰੋਂ ਇੰਨੀ ਖ਼ਲਕਤ ਸਾਰੀ ਮਰ ਜਾਂਦੀ ਹੈ, ਨਵੀਂ ਉਪਜ ਪੈਂਦੀ ਹੈ। ਹੁਣ ਦੇਖੋ ਪ੍ਰਕਾਰ:- ਕ੍ਰੋੜਾਂ ਵਰਿਹਾਂ ਤੋਂ ਸੰਸਾਰ ਦਾ ਚੱਕਰ ਚਲ ਰਿਹਾ ਹੈ, ਪਰ ਕਿੰਨੇ ਕੁ ਆਦਮੀਆਂ ਦੇ ਨਾਮ ਅਸੀਂ ਜਗਤ ਵਿਚ ਸੁਣਦੇ ਹਾਂ ਕਿ ਜੋ ਆਪਣਾ ਜੀਵਨ ਸਫਲ ਕਰ ਗਏ ਅਰ ਜਿਨ੍ਹਾਂ ਨੇ ਮਾਨੁਖ ਦੇਹੀ ਨੂੰ ਪਸ਼ੂ ਜੂਨ ਤੋਂ ਬਚਾ ਲਿਆ? ਬਹੁਤ ਥੋੜੇ। ਕਾਰਣ ਕੀ? ਕਿ ਹਰ ਕੋਈ ਖ਼ੁਦਗਰਜ਼ੀ ਵਿਚ ਡੁੱਬਾ ਰਹਿੰਦਾ ਹੈ, ਉਪਕਾਰ ਦੀ ਸੋਚ ਕਿਸੇ ਵਿਰਲੇ ਨੂੰ ਪੈਂਦੀ ਹੈ। ਏਸੇ ਕਰਕੇ ਆਦਮੀ ਦੀ ਬੁੱਧੀ ਦੀ ਬ੍ਰਿਧੀ ਸੰਸਾਰ ਵਿਚ ਬਹੁਤ ਹੌਲੀ ਹੌਲੀ ਹੋ ਰਹੀ ਹੈ। ਐਸੇ ਸਫਲ ਜੀਵਨ ਪੁਰਸ਼ਾਂ ਦੇ ਘਟ ਜਾਣੇ ਨਾਲ ਕੌਮਾਂ ਕਮਜ਼ੋਰ ਅਰ ਐਸਿਆਂ ਦੇ ਵਧ ਜਾਣੇ ਕਰਕੇ ਕੌਮਾਂ ਬਲਵਾਨ ਹੋ ਜਾਂਦੀਆਂ ਹਨ।"

ਜਗਤ ਵਿਚ ਅਨੇਕ ਹਸਤੀਆਂ ਹੋਈਆਂ ਹਨ, ਜਿਨ੍ਹਾਂ ਨੇ ਸਰਵ ਸਾਧਾਰਣ ਵਿਚੋਂ ਉੱਠਕੇ ਖ਼ੁਦਗਰਜ਼ੀ ਨੂੰ ਤਿਆਗਿਆ, ਪਰਮਾਤਮਾਂ ਦੀ ਬਖ਼ਸ਼ੀ ਬੁੱਧੀ, ਹਿੰਮਤ ਤੇ ਉਪਕਾਰ ਦੇ ਚਾਉ ਨਾਲ ਆਮ ਜਨਤਾ ਦੇ ਲਾਭ ਦੇ ਅਨੇਕਾਂ ਕੰਮ ਕੀਤੇ, ਨਵੀਆਂ ਕਾਢਾਂ ਕੱਢੀਆਂ, ਜਿਨ੍ਹਾਂ ਦਾ ਸਦਕਾ ਅੱਜ ਜਗਤ ਨੂੰ ਆਰਥਕ ਲਾਭ ਤੇ ਅਮਿੱਤੇ ਸੁਖ ਪੁੱਜ ਰਹੇ ਹਨ।

ਨਿਰਸੰਸੇ ਏਹ ਉਹਨਾਂ ਹਸਤੀਆਂ ਦੇ ਜਗਤ ਪਰਉਪਕਾਰ ਹਨ, ਦੂਜੇ ਪਾਸੇ ਓਹ ਹਸਤੀਆਂ ਹੋਈਆਂ ਜਿਨ੍ਹਾਂ ਨੇ ਮਾਨਵ ਮਨਾਂ ਨੂੰ ਸਦਾਚਾਰ ਦੀ ਰੰਗਣ ਵਿਚ ਰੰਗ ਸਰਬੱਤ ਲਈ ਸੁਖਦਾਤੇ ਬਣਾਇਆ, ਆਤਮਕ ਅਹੁਰਾਂ ਕੱਟ ਕੇ ਮਨੁੱਖੀ ਜੀਵਨ ਉਚਿਆਏ ਤੇ ਸਫਲ ਜੀਵਨ ਦੇ ਉੱਤਮ ਪਾਂਧੀ ਬਣਾਇਆ। ਉਹਨਾਂ ਦੇ ਉਪਕਾਰ ਅਮਰ ਹਨ, ਉਹਨਾਂ ਦੇ ਉਪਕਾਰਾਂ ਨਾਲ ਉਹਨਾਂ ਦੇ ਨਾਮ ਬੀ ਅਮਰ ਹਨ। ਭਾਈ ਸਾਹਿਬ ਜੀ ਦੱਸਦੇ ਸਨ-

"ਜ਼ਿੰਦਗੀ ਤਾਂ ਕੇਵਲ ਪਾਣੀ ਪਰ ਪਤਾਸੇ ਦੀ ਨਿਆਈਂ ਹੈ, ਇਸ ਦਾ ਕੁਝ ਭਰੋਸਾ ਨਹੀਂ, ਪਰ ਇਸ ਬੇ-ਭਰੋਸੀ ਜ਼ਿੰਦਗੀ ਵਿਚ ਸ਼ਕਤੀ ਐਨੀ ਹੈ ਕਿ ਏਹ ਬੜੇ ਬੜੇ ਭਾਰੇ ਕੰਮ ਕਰ ਸਕਦੀ ਹੈ। ਦੇਖੋ ਇਸੇ ਢਲਦੇ ਪਰਛਾਵੇਂ ਨਾਲੋਂ ਬੀ ਛੇਤੀ ਗੁੰਮ ਹੋ ਜਾਣ ਵਾਲੀ ਜ਼ਿੰਦਗੀ ਨੇ ਇੰਜਨ ਬਣਾਇਆ,ਜਿਸ ਨੇ ਹਜ਼ਾਰਾਂ ਕੋਹਾਂ ਦੀ ਵਿੱਥ ਨੂੰ ਮਖੌਲ ਕਰ ਵਿਖਾਇਆ, ਇਸੇ ਨੇ ਜਹਾਜ਼ ਤੋਰ ਕੇ ਅਸਗਾਹ ਸਮੁੰਦਰਾਂ ਨੂੰ ਨੱਥ ਲਿਆ। ਇਸੇ ਜ਼ਿੰਦਗੀ ਨੇ ਤਾਰ ਚਲਾਈ, ਲੱਖਾਂ ਕੋਹਾਂ ਤੇ ਬੈਠਿਆਂ ਦੀਆਂ ਗੱਲਾਂ ਕਰਵਾ ਦਿੱਤੀਆਂ। ਇਸੇ ਤਰ੍ਹਾਂ ਗ਼ੌਰ ਨਾਲ ਦੇਖੋ, ਛਾਪੇ, ਫੋਟੋ, ਕਲਾ, ਕਾਰਖਾਨੇ ਤੇ ਲੱਖਾਂ ਹੋਰ ਕਾਰੀਗਰੀਆਂ, ਜੋ ਕਰੋੜਾਂ ਜੀਵਾਂ ਦਾ ਪੇਟ ਪਾਲ ਰਹੀਆਂ ਹਨ, ਕਿਸੇ ਨਾ ਕਿਸੇ ਮਨੁੱਖ ਦੇ ਪਰਉਪਕਾਰ ਦਾ ਫਲ ਹਨ, ਜਿਸ ਨੇ ਆਪਣੇ ਮਨੁਖਾ ਜਨਮ ਨੂੰ ਸਫਲ ਕੀਤਾ। ਬੁਧ ਰਿਖੀ ਵਲ ਦੇਖੋ, ਈਸਾ, ਮੁਹੰਮਦ, ਰਾਮ ਕ੍ਰਿਸਨ ਜੀਨਾ, ਜ਼ੁਰਤੁਸਤ ਵੱਲ ਧਿਆਨ ਕਰੋ, ਜਿਨ੍ਹਾਂ ਨੇ ਧਰਮ ਅਰ ਸਦਾਚਾਰ ਦੇ ਸੰਗਲ ਬਣਾ ਕੇ ਹਰਿਆਰ ਪਸ਼ੂ ਨਾਲੋਂ ਵਧੀਕ ਬੇਮੁਹਾਰੇ ਮਨੁੱਖਾਂ ਦੇ ਅਮੋੜ ਮਨਾਂ ਨੂੰ ਪਾਕੇ ਉਹਨਾਂ ਨੂੰ ਬਦੀ ਵਲੋਂ ਰੋਕਿਆ। ਗੁਰੂ ਨਾਨਕ ਦੇਵ ਜੀ ਤੇ ਦਸਾਂ ਪਾਤਸ਼ਾਹੀਆਂ ਦੇ ਜੀਵਨ ਵੱਲ ਧਿਆਨ ਦਿਓ, ਜਿਨ੍ਹਾਂ ਵਿਚ ਸਭ ਤੋਂ ਵੱਡੀ ਅਵਸਥਾ, ੧੦੦ ਤੋਂ ਉੱਪਰ ਵਰਹੇ ਦੀ, ਗੁਰੂ ਅਮਰਦਾਸ ਜੀ ਦੀ ਹੋਈ, ਅਰ ਸਭ ਤੋਂ ਛੋਟੀ ੮ ਬਰਸ ਦੀ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦੀ ਹੋਈ। ਇਨ੍ਹਾਂ ਪੂਜਨੀਕ ਗੁਰੂ ਵਜਕਤੀਆਂ ਨੇ ਕਿਸ ਤਰ੍ਹਾਂ ਦੇ ਪਤਿਤ ਲੋਕਾਂ ਨੂੰ ਪਾਪਾਂ ਦੇ ਗੰਦ ਵਿਚੋਂ ਚੁੱਕ ਕੇ ਪਵਿਤ੍ਰ ਅਕਾਲ ਪੁਰਖ ਦੀ ਗੋਦੀ ਵਿਚ ਲਿਜਾ ਬਿਠਾਇਆ। ਇੱਕਲੇ ਗੁਰੂ ਗੋਬਿੰਦ ਸਿੰਘ ਜੀ ਦੀ ਚਾਲੀ ਬਤਾਲੀ ਵਰਹੇ ਦੀ ਬਖੇੜਾਂ ਨਾਲ ਭਰੀ ਹੋਈ ਪਵਿਤ੍ਰ ਜ਼ਿੰਦਗੀ ਵੱਲ ਤੱਕੋ, ਕਿ ਨੌਂ ਸੌ ਵਰ੍ਹੇ ਤੋਂ ਗੁਲਾਮ ਬਣੀ ਹੋਈ ਡਰਪੋਕ ਤੇ ਬੁਜ਼ਦਿਲ ਪਰਜਾ ਨੂੰ ਪਾਤਸ਼ਾਹੀ ਤੱਕ ਪੁਚਾ ਕੇ ਦੁਨੀਆਂ ਦੇ ਇਕ ਸਿਰੇ ਤੋਂ ਦੂਸਰੇ ਸਿਰੇ ਤੱਕ ਉਸ ਦੀ ਬਹਾਦਰੀ ਦਾ ਡੰਕਾ ਵਜਾ ਦਿੱਤਾ ਅਤੇ ਸਦੀਆਂ ਤੋਂ ਦ੍ਰਿੜ ਹੋਈ ਮੁਗ਼ਲੀਆ ਪਾਤਸ਼ਾਹੀ ਦਾ ਖੁਰਾਖੋਜ ਮਿਟਾ ਕੇ ਹਿੰਦੁਸਤਾਨ ਨੂੰ ਜ਼ੁਲਮਾਂ ਤੋਂ ਛੁਡਾ ਦਿੱਤਾ। ਇਸੇ ਪ੍ਰਕਾਰ ਇਨ੍ਹਾਂ ਸਤਿਗੁਰਾਂ ਦੇ ਸੱਚੇ ਸਿਖ ਭਾਈ ਬੁੱਢਾ ਜੀ, ਭਾਈ ਗੁਰਦਾਸ ਜੀ, ਭਾਈ ਮਨੀ ਸਿੰਘ ਜੀ ਆਦਿਕਾਂ ਵਲ ਤੱਕੋ, ਜਿਨ੍ਹਾਂ ਨੇ ਆਪਣੇ ਜਨਮ ਦੀ ਕੈਸੀ ਸਫਲਤਾ ਕੀਤੀ। ਏਹ ਪੁਰਖ ਸੰਸਾਰ ਤੋਂ ਟੁਰ ਗਏ ਬੀ ਜੀਉਂਦੇ ਹਨ, ਏਹ ਕਦੇ ਨਹੀਂ ਮਰਨਗੇ। ਇਨ੍ਹਾਂ ਦੇ ਉਪਕਾਰ ਮਨੁੱਖ ਦੇ ਨਹੀਂ ਸਕਦਾ। ਦੇਹ ਤਾਂ ਮਿੱਟੀ ਵਿਚ ਮਿਲ ਜਾਵੇਗੀ ਪਰ ਆਤਮਾਂ ਅਮਰ ਹੈ, ਉਸ ਦੇ ਕੀਤੇ ਹੋਏ ਉਪਕਾਰ ਬੀ ਅਮਰ ਹਨ।"

ਹਾਂ ਜੀ, ਇਹ ਹੈ ਮਾਨਵ ਜੀਵਨ ਦਾ ਆਦਰਸ਼ ਕਿ ਜਗਤ ਤੇ ਆ ਕੇ ਇਹ ਇਨਸਾਨ ਨਾਮਣੇ ਲਈ ਯਾ ਕਿਸੇ ਹੋਰ ਖ਼ੁਦਗਰਜ਼ੀ ਲਈ ਨਹੀਂ, ਪਰ ਦੇਹ ਦੀ ਸਫਲਤਾ ਲਈ ਐਸੇ ਕਾਰਜ ਕਰੇ, ਜਿਨ੍ਹਾਂ ਤੋਂ ਜੀਵ ਜੰਤੂ ਸਭ ਨੂੰ ਸੁਖ ਪਹੁੰਚੇ, ਜਿਵੇਂ ਕਿ ਗੁਰਵਾਕ ਹੈ:-

**ਜੀਅ ਜੰਤ ਸਭਿ ਸੁਖਿ ਬਸੇ ਸਭ ਕੈ ਮਨਿ ਲੋਚ॥**
**ਪਰਉਪਕਾਰ ਨਿਤ ਚਿਤਵਤੇ ਨਾਹੀ ਕਛੁ ਪੋਚ॥**

*(ਬਿਲਾਵਲ ਮ: ੪-੫੯*

ਸੋ ਪਿਆਰੇ ਵੀਰੋ ! ਆਪਣੀ ਜ਼ਿੰਦਗੀ ਦੀ ਪਾਣੀ ਵਿਚ ਪਤਾਸੇ ਵਾਲੀ ਮੁਨਿਆਦ ਨੂੰ ਵਿਚਾਰ ਕੇ, ਖਾਣ ਪੀਣ ਸੌਣ ਭੋਗਣ ਤੇ ਜੀਵਨ ਦੇ ਹੋਰ ਸੁਖਾਂ ਤੋਂ ਸਿਵਾ ਹੋਰ ਐਸੇ ਕੰਮ ਜ਼ਰੂਰ ਕਰੋ ਜੋ ਤਦੋਂ ਬੀ ਜਗਤ ਉੱਤੇ ਦੇਸ਼ ਕੌਮ ਤੇ ਜਨਤਾ ਨੂੰ ਸੁਖ ਪਹੁੰਚਾਉਂਦੇ ਰਹਿਣ ਜਦੋਂ ਤੁਸੀਂ ਇਸ ਸੰਸਾਰ ਤੇ ਨਹੀਂ ਹੋਵੋਗੇ। ਨਾਮਣੇ ਦੀ ਨਾ ਇੱਛਾ ਕਰਦਿਆਂ ਬੀ ਫੇਰ ਤੁਹਾਡਾ ਉਪਕਾਰ ਤੁਹਾਡੇ ਨਾਮਣੇ ਨੂੰ ਜਗਤ ਤੇ ਅਮਰ ਰਖੇਗਾ।

—o—

## ਅਰੋਗ ਪਰਮਾਰਥਕ ਜੀਵਨ

ਇਸ ਸਮੇਂ ਇਕ ਵਿਆਹ ਤੇ ਸ੍ਰੀ ਅੰਮ੍ਰਿਤਸਰ ਆਏ ਡਾਕਟਰ ਸੱਜਣ ਸਿੰਘ ਜੀ ਕਰਾਚੀ ਵਾਲੇ, ਜੋ ਪਹਿਲੇ ਕੋਇਟੇ ਰਹਿੰਦੇ ਸਨ ਤੇ ੧੯੩੫ ਦੇ ਭੁਚਾਲ ਪਿੱਛੋਂ ਕਰਾਚੀ ਜਾ ਨਿਵਾਸ ਕੀਤਾ ਸੀ ਤੇ ਫੇਰ ਪੰਜਾਬ ਦੀ ਵੰਡ ਪਿਛੋਂ ਜੈ ਪੁਰ ਜਾ ਵਸੇ ਸਨ, ਆਪਣੇ ਕੁੜਮ ਸ੍ਰੀ ਸਹਿਜ ਰਾਮ, ਜੋ ਮਗਰੋਂ ਸਿੰਘ ਸਜ ਕੇ ਭਾਈ ਸਹਿਜ ਸਿੰਘ ਹੋ ਗਏ ਸਨ, ਨਾਲ ਭਾਈ ਸਾਹਿਬ ਜੀ ਨੂੰ ਮਿਲਣ ਉਨ੍ਹਾਂ ਦੀ ਕੋਠੀ ਆਏ। ਆਪ ਅਗੇ ਬੀ ਮਿਲਦੇ ਗਿਲਦੇ ਰਹਿੰਦੇ ਤੇ ਆਤਮਕ ਦਾਤਾਂ ਗੁਰਮਤ ਸੁਸਿਖਯਾ ਪ੍ਰਾਪਤ ਕਰਦੇ ਰਹਿੰਦੇ ਸਨ। ਭਾਈ ਸਹਿਜ ਰਾਮ ਜੀ ਪਰਵਾਰ ਸਮੇਤ ਬੜਾ ਰਸੀਲਾ ਕੀਰਤਨ ਕਰਦੇ ਹੁੰਦੇ ਸਨ।

ਜਦ ਇਹ ਸੱਜਣ ਭਾਈ ਸਾਹਿਬ ਜੀ ਨੂੰ ਮਿਲੇ ਸਹਿਜ ਸੁਭਾ ਗਲਾਂ ਬਾਤਾਂ ਤੋਂ ਪਿਛੋਂ ਕੁਝ ਪਰਮਾਰਥਕ ਵਚਨ ਭਾਈ ਸਾਹਿਬ ਜੀ ਨੇ ਕੀਤੇ। ਆਪ ਕਹਿਣ ਲੱਗੇ:-

ਡਾਕਟਰ ਜੀ ! ਐਮਰਸਨ ਨੇ ਲਿਖਿਆ ਹੈ The Very nature is cruel to the human being ਭਾਵ-ਕੁਦਰਤੀ ਵਾਯੂ ਮੰਡਲ ਇਨਸਾਨ ਦੀ ਨਿੱਘ ਹਰ ਰੋਜ਼ ਹਰ ਰਿਹਾ ਹੈ, ਇਸ ਨਿੱਘ ਨੂੰ ਕਾਇਮ ਰਖਣ ਲਈ ਇਨਸਾਨ ਨੂੰ ਰੋਜ਼ ਖੁਰਾਕਾਂ ਖਾਣੀਆਂ ਪੈਂਦੀਆਂ ਹਨ। ਤੁਹਾਡੀ ਡਾਕਟਰੀ ਵਿਚ ਬੀ ਇਹ ਗਲ ਠੀਕ ਹੋਸੀ, ਕਿ ਇਨਸਾਨ ਦੇ ਜਿਸਮ ਦੀ ਨਿੱਘ ਕਾਇਮ ਰਖਣ ਲਈ ਰੋਜ਼ ਉਸ ਨੂੰ ਭੋਜਨ ਖਾਣਾ ਪੈਂਦਾ ਹੈ, ਦੁੱਧ ਆਦਿ ਪੀਣਾ ਪੈਂਦਾ ਹੈ। ਜੇ ਇਸ ਨਿੱਘ ਵਿਚ ਵਾਧਾ ਹੋ ਜਾਏ ਤਾਂ ਉਸ ਨੂੰ ਨਾਰਮਲ ਹਾਲਤ ਤੇ ਲਿਆਉਣ ਲਈ ਕਈ ਦਵਾਈਆਂ ਬੀ ਵਰਤਣੀਆਂ ਪੈਂਦੀਆਂ ਹਨ, ਇਹ ਨਿੱਘ ਜੀਵਨ ਸਮਝੀ ਜਾਂਦੀ ਹੈ।

ਇਹੀ ਹਾਲ ਹੈ ਅਧਜਾਤਮਕ ਜੀਵਨ ਦਾ, ਜਿਸ ਲਈ ਨਿਤ ਨਿਤ, ਛਿਨ ਛਿਨ ਤੇ ਦਮ ਦਮ ਤੇ ਸਿਮਰਨ ਦੀ ਲੋੜ ਹੈ ਤੇ ਸਿਮਰਨ ਦੀ ਨਿੱਘ ਸਦਾ ਇਕ ਰਸ ਕਾਇਮ ਰਹੇ ਤਾਂ ਹੀ ਅਸੀਂ ਜੀਉਂਦੇ ਹਾਂ ਨਹੀਂ ਤਾਂ ਮੁਰਦੇ ਹਾਂ। ਭਾਈ ਸੰਤੋਖ ਸਿੰਘ ਜੀ ਨੇ ਲਿਖਿਆ ਹੈ:-

"ਨਾਮ ਹੀਨ ਅਸ ਸ੍ਵਾਸ ਸਹਿਤ ਹੈ
ਜਿਹ ਬਿਧਿ ਭਸਰਾ ਫੂਕ ਬਹਤ ਹੈ।"

ਨਾਮ ਹੀਨ ਦੇ ਬਿਰਥਾ ਸੁਆਸ ਐਸੇ ਵਹਿ ਰਹੇ ਹਨ ਜੈਸੇ ਮੁਰਦਾ ਖੱਲਾਂ ਰਾਹੀਂ ਭੱਠੀ ਵਿਚ ਹਵਾ ਧੌਂਕੀਦੀ ਹੈ। ਇਹ ਖੇਲ ਜਨਮ ਜਨਮਾਤ੍ਰਾਂ ਦੀ ਹੈ, ਸਾਂਈਂ ਲੋਕ ਕਹਿੰਦੇ ਹਨ: ਲਗਾ ਰਹੇਂ ਤੋ ਲਾਖ ਕਾ, ਨਹੀਂ ਤੋ ਕੌਡੀ ਮੋਲ।

ਲਗੀ ਰਹੇ ਭੁੱਖ ਸੁਹਣੇ ਨਾਮ ਦੀ, ਇਕ ਵਾਰ ਵਾਹਿਗੁਰੂ ਆਖੀਏ ਤਾਂ ਬਾਰ ਬਾਰ ਕਹਿਣ ਨੂੰ ਜੀ ਕਰੇ,,, ਇਹ ਨਾਮ ਵਿਚ ਟੁਰ ਰਹੇ ਪਰਮਾਰਥ ਵਿਚ ਜੀਵਨ lead ਕਰ ਰਹੇ ਜਗਜਾਸੂ ਦੀ ਅਰੋਗ ਦਸ਼ਾ ਹੈ। ਤੇ ਇਹ ਪਛਾਣ ਹੈ ਕਿ ਓਹ ਤੰਦਰੁਸਤ ਹੈ। ਤੁਹਾਡੀ ਡਾਕਟਰੀ ਵਿਚ ਵੀ ਜਿਸ ਨੂੰ ਬਹੁਤੀ ਭੁੱਖ ਲਗੇ ਇਕ ਗ੍ਰਾਹੀ ਮੂੰਹ ਵਿਚ ਪਾਵੇ ਤਾਂ ਦੂਜੀ ਨੂੰ ਚਾਹੇ ਤਾਂ ਤੁਸੀਂ ਉਸ ਨੂੰ ਕਹੋਗੇ ਕਿ ਇਸ ਦੀ ਸਿਹਤ ਤੰਦਰੁਸਤ ਹੈ, ਪਰਮਾਰਥ ਦੇ ਟੁਰਨ ਵਾਲੇ ਬੀ ਅਰੋਗ ਜਗਜਾਸੂ ਦੀ ਇਹੋ ਪਛਾਣ ਕਰਦੇ ਹਨ। ਉਸ ਦਾ ਸਿਮਰਨ ਰਸ ਵਾਲਾ ਹੋਵੇਗਾ, ਜਿਵੇਂ ਅਰੋਗ ਮਨੁਖ ਨੂੰ ਖਾਣਾ ਰਸਦਾਇਕ ਹੁੰਦਾ ਹੈ।

ਕੋਈ ਲੋੜ ਨਹੀਂ ਕਿ ਰੱਬ ਸਾਨੂੰ ਮਿਲ ਜਾਵੇ ਤੇ ਮਨੁੱਖ ਵਾਂਙੂ ਅਸੀਂ ਉਸ ਨੂੰ ਆਪਣੀ ਜੱਫੀ ਵਿਚ ਫੜ ਲਈਏ। ਨਹੀਂ ਇਹ ਨਾਮ ਹੀ ਰੱਬ ਹੈ। ਇਹ ਜਦ ਮਿਲ ਗਿਆ ਹੋਰ ਦੀ ਚਾਹ ਨਾ ਕਰੋ, ਤੇ ਇਸ ਨੂੰ ਛਡੋ ਨਾ, ਇਸੇ ਦਾ ਜਾਪ ਜਦ ਯੋਗ ਸਮਾਂ ਹੋਵੇਗਾ ਆਪਣੇ ਨਾਮੀ ਦੀ ਚਰਨਾਂ ਕਵਲਾਂ ਦੀ ਮੌਜ ਦਾ ਰਸ ਦਿਵਾ ਦੇਵੇਗਾ, ਬਸ ਫਿਰ ਜਨਮ ਮਰਨ ਕਟਿਆ ਗਿਆ। ਇਸ ਦੇ ਰਸ ਤੋਂ ਦੁਨੀਆਂ ਦੇ ਸਭ ਰਸ ਫਿਕੇ ਹਨ, ਗੁਰਬਾਣੀ ਥਾਂ ਥਾਂ ਤੇ ਇਹੋ ਕੁਝ ਦੱਸ ਰਹੀ ਹੈ।

ਹਾਲੇ ਇਹ ਕਹਿਣ ਦੀ ਗਲ ਹੀ ਤੁਸਾਨੂੰ ਪ੍ਰਤੀਤ ਹੋਵੇਗੀ, ਪਰ ਕੁਝ ਚਿਰ ਜਦ ਜਪੋਗੇ, ਰਸ ਪਵੇਗਾ, ਫਿਰ ਪਤਾ ਲਗੇਗਾ ਕਿ ਸਰਵੋਤਮ ਰਸ ਇਹ ਹੈ। 'ਇਹ ਰਸ ਆਵਾ ਉਹ ਰਸ ਨਹੀਂ ਭਾਵਾ।' ਜਗਤ ਦੇ ਸਾਰੇ ਰਸ ਇਸ ਅਗੇ ਹੇਚ ਤੇ ਤੁੱਛ ਸਗੋਂ ਘ੍ਰਿਣਤ ਦਿੱਸਦੇ ਹਨ, ਦਿਲ ਨੂੰ ਉਹਨਾਂ ਜਗਤ ਦੇ ਰਸਾਂ ਤੋਂ ਉਛਾਹਣ ਆਉਣ ਲਗ ਜਾਂਦੀ ਹੈ। ਇਹ ਨਹੀਂ ਕਿ ਉਸਨੂੰ ਕਾਦਰ ਦੀ ਕੁਦਰਤ ਦੀ ਸੁੰਦਰਤਾ ਮੋਹਦੀ ਨਹੀਂ; ਨਹੀਂ, ਸਗੋਂ ਹੋਰਨਾਂ ਤੋਂ ਵਧ ਮੋਹਦੀ ਹੈ। ਪੰਛੀ, ਬ੍ਰਿਛ, ਬੂਟੇ, ਬੱਦਲ, ਕਾਦਰ ਦੀ ਰਚਨਾ ਤੱਕ ਕੇ ਉਹ ਸੁਆਦ ਉਹ ਰਸ ਤੇ ਵਿਸਮਾਦ ਛਾਉਂਦਾ ਹੈ ਜੋ ਅਸੀਂ ਭਰਕਤਤ ਨਹੀਂ ਕਰ ਸਕਦੇ। ਵਾਹਿਗੁਰੂ ਦੀ ਰਚੀ ਸੁੰਦਰਤਾ ਆਪਣਾ ਜੋਬਨ ਪੂਰਾ ਵਿਖਾ ਕੇ ਨਾਮ ਰਸੀਏ

ਨੂੰ ਸੁੰਦਰਤਾ ਦੇ ਕਾਦਰ ਸੁੰਦਰ ਦੀ ਸਿਫਤ ਸਲਾਹ ਵਿਚ ਲੈ ਜਾਂਦੀ ਹੈ ਤੇ ਓਹ ਓਥੇ ਫਿਰ ਅਕਹਿ ਰਸ ਮਾਣਦਾ ਹੈ। ਏਹ ਸਭ ਸਿਮਰਨ ਦੀਆਂ ਖੇਡਾਂ ਹਨ, ਪਰ ਹੈ ਇਹ ਸਿਲਾ ਅਲੂਣੀ ਚੱਟਣੀ। ਮੁਸ਼ਕਲ ਇਹ ਹੈ ਕਿ ਅਲੂਣੀ ਸਿਲ ਨੂੰ ਚੱਟਦਾ ਕੋਈ ਨਹੀਂ। ਤੇ ਰਾਹੇ ਪਾਉਣ ਵਾਲੇ ਮਿਲਦੇ ਨਹੀਂ, ਜਿਹੜੇ ਮਿਲਦੇ ਹਨ ਓਹ ਪਾਖੰਡੀ ਤੇ ਸਚ ਤੇ ਰੱਬ ਦੇ ਰਾਹ ਤੋਂ ਬਿਲਕੁਲ ਓਪਰੇ ਤੇ ਨਾਵਾਕਫ ਮਿਲਦੇ ਹਨ, ਓਹ ਆਪਣਾ ਪੇਟ ਪਾਲਦੇ, ਹੱਟੀ ਟੋਰਦੇ, ਆਪਣੀ ਆਤਮਾ ਨੂੰ ਧੋਖਾ ਦਿੰਦੇ ਤੇ ਮਗਰ ਲਗਣ ਵਾਲਿਆਂ ਨੂੰ ਡੋਬਦੇ ਹਨ। ਨਹੀਂ ਤਾਂ ਸਾਧ ਦੇ ਸੰਗ ਦੀ ਸਤਿਗੁਰਾਂ ਨੇ ਇਤਨੀ ਮਹਿਮਾ ਕੀਤੀ ਹੈ, ਉਨ੍ਹਾਂ ਫੁਰਮਾਯਾ ਹੈ ਕਿ "ਸਾਧ ਕੀ ਮਹਿਮਾਂ ਬੇਦ ਨ ਜਾਨੈ।" ਕੀ ਉਨ੍ਹਾਂ ਨੇ ਗੰਗਾ ਕਿਨਾਰੇ ਅੱਖਾਂ ਮੀਟੀ ਬੈਠੇ ਜੜ੍ਹ ਰੂਪ ਤੇ ਨਿਰਜਿੰਦ ਪੱਥਰ ਰੂਪ ਹੋ ਰਹੇ ਸਾਧਾਂ ਬਾਬਤ ਇਹ ਕਿਹਾ ਸੀ? ਨਹੀਂ ਉਹ ਸਾਧ ਜਿਨ੍ਹਾਂ ਦੇ ਦਰਸ਼ਨ ਕੀਤਿਆਂ ਨਾਮ ਚਿਤ ਆਵੇ, ਨਾਮ ਜਪਣ ਦਾ ਉਤਸ਼ਾਹ ਵਧੇ, ਚਿਤ ਨੂੰ ਠੰਢ ਪੈ ਜਾਵੇ। ਨਾਮ ਜਪਣ ਵਾਲੇ ਰਸਿਕ ਸਾਧ ਦੀ ਤਾਸੀਰ ਤਾਂ ਇਹ ਹੈ ਕਿ ਕਾਮਾਤੁਰ ਇਸਤ੍ਰੀ ਦਰਸ਼ਨ ਕਰੇ ਤਾਂ ਕਾਮ ਸ਼ਮਨ ਹੋ ਜਾਏ, ਕ੍ਰੋਧੀ ਦਰਸ਼ਨ ਕਰੇ ਤਾਂ ਕ੍ਰੋਧ ਦੂਰ ਹੋ ਕੇ ਠੰਢ ਪੈ ਜਾਏ ਸੜ ਰਹੇ ਚਿਤ ਵਾਲਾ ਦੇਖੇ ਤਾਂ ਅੱਖਾਂ ਵਿਚ ਦੀ ਦਰਸ਼ਨ ਰਿਦੇ ਵਿਚ ਜਾ ਕੇ ਬਰਫ ਦਾ ਡਲਾ ਧਰ ਦੇਵੇ। ਹਾਂ ! ਉਹ ਹੈ ਸੰਤ ਤੇ ਉਹ ਹੈ ਸਾਧ, ਉਸ ਦਾ ਸਤਿਸੰਗ ਫਾਇਦਾ ਦਿੰਦਾ ਹੈ। ਪਰਮਾਰਥ ਦੇ ਖੋਜੀ ਜਗਾਜਾਸੂ ਨੂੰ, ਘਰਾਂ ਦੇ ਕੰਮਾਂ ਧੰਦਿਆਂ ਵਿਚ ਨਿੱਤ ਮੈਲ ਪੈਂਦੀ ਹੈ, ਨਿਤ ਨਿਤ ਨਾਮ ਜਪਣ ਨਾਲ ਉਹ ਕਟੀਂਦੀ ਹੈ, ਪਰ ਕੁਝ ਦਿਨ ਪਾ ਕੇ ਤਬੀਅਤ ਮੈਲ ਦੀਆਂ ਸੱਟਾਂ ਖਾ ਕੇ ਢਿੱਲੀ ਹੋ ਜਾਂਦੀ ਹੈ, ਫਿਰ ਸਤਿਸੰਗ ਦੀ ਲੋੜ ਪੈਂਦੀ ਹੈ ਜੋ ਸੁਰਤ ਦੀਆਂ ਤਣਾਵਾਂ ਖਿੱਚੀਆਂ ਜਾਣ ਤੇ ਨਾਮ ਜਪਣ ਦਾ ਉਤਸ਼ਾਹ ਫਿਰ ਭਰ ਜਾਵੇ। ਨਾਮ ਫਿਰ ਰੋਜ਼ ਦੀਆਂ ਪੈ ਰਹੀਆਂ ਮੈਲਾਂ ਨੂੰ ਬੀ ਕਟੇ ਤੇ ਜਨਮਾਤਰਾਂ ਦੇ ਮੈਲਾਂ ਦੇ ਬੱਝੇ ਖੰਨਾਂ ਨੂੰ ਬੀ ਕੱਟਦਾ ਜਾਏ।

"ਭਰੀਐ ਮਤਿ ਪਾਪਾ ਕੈ ਸੰਗਿ।।
ਓਹੁ ਧੋਪੈ ਨਾਵੈ ਕੈ ਰੰਗਿ।।"

ਮੈਲ ਕਟੇ, ਇਸ ਦੇ ਕਟਣ ਵਿਚ ਪਤਾ ਨਹੀਂ ਕਿੰਨਾ ਚਿਰ ਲਗੇ, ਅੱਕੋ ਨਾ, ਥੱਕੋ ਨਾ, ਹਾਂ ਇਹੋ ਕੁਝ ਸਤਿਸੰਗ ਸਿਖਾਉਂਦਾ ਹੈ ਕਿ ਨਾ ਅੱਕੋ ਨਾ ਥੱਕੋ ਉਤਸ਼ਾਹ ਵਿਚ ਹੋ ਕੇ ਜਪੋ, ਲਕ ਬੰਨ੍ਹ ਕੇ ਜਪੋ। ਗੁਰੂ ਸਾਹਿਬਾਂ ਨੇ ਇਸੇ ਲਈ ਆਸਾ ਦੀ ਵਾਰ ਤੇ ਰਹਿਰਾਸ ਦੇ ਦੀਵਾਨ ਸਾਂਝੇ ਰਚੇ ਹਨ ਕਿ ਹਰ ਇਕ ਸਿਖ ਨੂੰ ਸੁਬਹ ਤੇ ਸ਼ਾਮ ਸਤਿਸੰਗ ਦਾ ਅਵਸਰ ਰੋਜ਼ ਦੋ ਵਾਰ ਜ਼ਰੂਰ ਮਿਲ ਜਾਵੇ ਤੇ ਉਹ ਨਾਮ ਵਿਚ ਸਦਾ ਉਦਿਤ ਰਹਿੰਦਾ ਹੋਯਾ ਆਪਣੇ ਗ੍ਰਿਹ ਦੇ ਕਾਰ ਵਿਹਾਰ ਕਰੇ, ਆਪ ਸੁਖੀ ਹੋਵੇ ਤੇ ਹੋਰਨਾਂ ਨੂੰ ਸੁਖ ਦੇਵੇ।

—o—

## ਗੁਰੂ ਸੇਵਾ ਦਾ ਉਤਸ਼ਾਹ

## ਪਰ ਫਿਰ ਤਿਆਗ ਤੇ ਅਪਕੜਤਾ

ਸਚ ਖੰਡ ਵਾਸੀ ਸਤਿਕਾਰ ਯੋਗ ਸ੍ਰੀ ਮਾਨ ਸੰਤ ਅਤਰ ਸਿੰਘ ਜੀ ਜਦ ਮਸਤੂਆਣੇ ਸੰਗਤਾਂ ਦੀ ਪ੍ਰੇਰਣਾ ਨਾਲ ਗੁਰਦੁਾਰਾ ਬਣਾ ਰਹੇ ਸਨ ਤਾਂ ਉਨ੍ਹਾਂ ਦਿਨਾਂ ਵਿਚ ਉਨ੍ਹਾਂ ਨੂੰ ਭਾਈ ਸਾਹਿਬ ਜੀ ਨੂੰ ਮਿਲਣ ਦਾ ਅਵਸਰ ਮਿਲਿਆ। ਇਸ ਸਮੇਂ ਸ਼ਹਿਰ ਦੇ ਇਕ ਪ੍ਰਤਿਸ਼ਟਤ ਸੱਜਣ ਦੇ ਨਾਲ ਆਪ ਸ਼ਹਿਰੋਂ ਬਾਹਰ (ਰਾਮ ਤਲਾਈ ਵਾਲੇ ਪਾਸੇ) ਆਪ ਭਾਈ ਸਾਹਿਬ ਜੀ ਨੂੰ ਮਿਲੇ। ਉਥੇ ਭਾਈ ਸਾਹਿਬ ਜੀ ਸੰਤਾਂ ਨੂੰ ਨਾਲ ਲੈ ਕੇ ਇਕ ਇਕਾਂਤ ਟਿਕਾਣੇ ਜਾ ਬੈਠੇ, ਤੇ ਕੋਈ ਰਮਜ਼ਾਂ ਵਾਲੀਆਂ ਪਰਮਾਰਥਕ ਗਲਾਂ ਬਾਤਾਂ ਹੋਈਆਂ ਤੇ ਫੇਰ ਮਸਤੂਆਣੇ ਦੇ ਗੁਰਦੁਆਰੇ ਬਾਬਤ ਗਲ ਛਿੜ ਪਈ। ਤਾਂ ਭਾਈ ਸਾਹਿਬ ਜੀ ਨੇ ਕਿਹਾ ਕਿ ਸ੍ਰੀ ਸੰਤ ਜੀਓ, ਗੁਰਦੁਆਰੇ ਬਨਾਉਣੇ, ਗੁਰਦੁਾਰੇ ਦੀ ਸੇਵਾ ਮਹਾਂ ਪੁੰਨ ਹੈ ਤੇ ਕਰਨੀ ਹਰ ਇਕ ਸਿਖ ਦਾ ਫਰਜ਼ ਹੈ, ਪਰ ਸੰਸਾਰ ਦੀ ਰਵਸ਼ ਤੋਂ ਖ਼ਬਰਦਾਰ ਰਹਿਣਾ ਚਾਹੀਦਾ ਹੈ।

ਇਹ ਸੰਸਾਰ ਕੁਝ ਨਹੀਂ ਦੇਖਦਾ, ਨਾਮ ਰਸੀਏ ਸੰਤਾਂ ਸਾਧਾਂ ਨਾਲ ਉਨਾਂ ਚਿਰ ਚੰਬੜਿਆ ਰਹਿੰਦਾ ਹੈ, ਜਿੰਨਾ ਚਿਰ ਰਸ ਚੂਸਦਾ ਰਹਿੰਦਾ ਹੈ, ਆਪਨਾ ਮਤਲਬ ਸਾਧ ਕੇ ਇਤਨਾ ਟੋਇਆ ਦਿੰਦਾ ਹੈ, ਕਿ ਸਾਧੂ ਦਾ ਸੰਭਲਣਾ ਔਖਾ ਹੋ ਜਾਂਦਾ ਹੈ। ਦੂਸਰੇ ਐਸੇ ਕਾਰਜ ਮਾਯਾ ਤੋਂ ਬਿਨਾਂ ਸਿਰੇ ਚੜ੍ਹ ਨਹੀਂ ਸਕਦੇ। ਤੇ ਨਾਮੀ ਪੁਰਖ ਆਪਣੀ ਕਿਸੇ ਬੇਪਰਵਾਹ ਤੇ ਅਚਾਹਤਾ ਦੀ ਉਚਤਾ ਤੇ ਉਡਾਰੀ ਵਿਚ ਹੁੰਦਾ ਹੈ, ਜਦ ਉਸ ਨੂੰ ਕਿਸੇ ਕੋਲੋਂ ਭਾਵੇਂ ਗੁਰਦੁਆਰੇ ਲਈ ਹੀ ਮੰਗਣਾ ਪੈਂਦਾ ਹੈ ਤਾਂ ਆਪਣੀ ਅਟਾਰੀਓਂ ਉਤਰ ਕੇ ਮੰਗਣਾ ਪੈਂਦਾ ਹੈ ਤੇ ਇਉਂ ਸੁਰਤ ਦੇਣ ਵਾਲਿਆਂ ਦੇ ਅਹਿਸਾਨ ਹੇਠ ਹੋ ਜਾਂਦੀ ਹੈ।

ਸੰਤ ਜੀ ਇਹ ਸੁਣ ਕੇ ਸੁਹਣੇ ਨੈਣਾਂ ਵਿਚ ਜਲ ਭਰ ਲਿਆਏ, ਤੇ ਕਹਿਣ ਲਗੇ, "ਮੈਂ ਸਮਝਿਆ ਹੈ ਸਤਿਗੁਰੂ ਆਪ, ਆਪ ਦੇ ਘਟ ਵਿਚ ਬੈਠ ਕੇ ਬੋਲ ਰਿਹਾ ਹੈ, ਇਹ ਵਾਕ ਆਪ ਦੇ ਨਹੀਂ ਪਰ ਏਹ ਆਗਜਾ ਹੈ ਮੇਰੇ ਸਤਿਗੁਰੂ ਦੀ ਜਿਸ ਨੇ ਆਪ ਦੀ ਜ਼ਬਾਨ ਰਾਹੀਂ ਏਹ ਲਫਜ਼ ਕਹਿਵਾਏ ਹਨ। ਹੁਣ ਕ੍ਰਿਪਾ ਕਰ ਕੇ ਇਸ ਦਾ ਕੋਈ ਇਲਾਜ ਬੀ ਦੱਸੋ, ਜੋ ਛਾਲ ਵੱਜ ਚੁੱਕੀ ਹੈ ਉਹ ਹੁਣ ਪਿਛੇ ਹਟਾਉਣੀ ਔਖੀ ਹੈ। ਆਪ ਜੀ ਨੇ ਕਿਹਾ, ਕਿ ਹਾਂ ਹੋ ਸਕਦਾ ਹੈ, ਪਰ ਜੇ ਆਪ ਤਿਆਗ ਬ੍ਰਿਤੀ ਦੇ ਇਥੇ ਬੀ ਜੌਹਰ ਦਿਖਾਓ। ਗੁਰਦੁਾਰਾ ਬਣਵਾਓ, ਖੂਬ ਉਤਸ਼ਾਹ ਨਾਲ ਬਣਵਾਓ, ਪਰ ਇਮਾਰਤ ਆਦਿ ਦਾ ਕੰਮ ਖ਼ਤਮ ਹੁੰਦਿਆਂ ਹੀ ਉਥੋਂ ਟੁਰ ਆਓ ਤੇ ਚਿਤ ਵਿਚ ਕੋਈ ਪਕੜ ਨਾ ਰਖੋ ਕਿ ਅਸਾਂ ਨੇ ਬਣਵਾਇਆ ਹੈ ਤੇ ਇਸ ਦਾ ਪ੍ਰਬੰਧ ਭੀ ਅਸਾਂ ਕਰਨਾ ਹੈ, ਯਾ ਕੋਈ ਹੋਰ ਬਿਹਤਰੀ ਸੋਚਣੀ ਹੈ। ਆਪ ਨੇ ਬੀਜ ਬੀਜ ਦਿਤਾ ਹੈ ਆਪੇ ਸੰਗਤਾਂ ਜਿਵੇਂ ਚਾਹੁਣ ਪਈਆਂ ਪ੍ਰਬੰਧ ਕਰਨ ਤੇ ਗੁਰਦੁਾਰੇ ਦੀ ਰਖਯਾ ਕਰਨ, ਤੁਸੀਂ ਫਿਰ ਖੁੱਲ੍ਹੇ ਵਿਚਰੋ ਤੇ ਉਥੇ ਜਾਓ ਹੀ ਨਾਂ, ਜੇ ਜਾਓ ਤਾਂ ਇਕ ਯਾਤਰੂ ਵਾਂਙ, ਇਕ ਅਧ ਦਿਨ ਰਹਿ ਕੇ ਅਪਕੜ

ਟੁਰ ਆਓ। ਸੰਤਾਂ ਨੇ ਸਤਿ ਬਚਨ ਕਹਿਕੇ ਕਿਹਾ ਮੈਂ ਆਪਣੇ ਵਲੋਂ ਇਹ ਕੁਝ ਕਰਨ ਦੀ ਕੋਸ਼ਸ਼ ਜ਼ਰੂਰ ਕਰਾਂਗਾ।

ਸ੍ਰੀ ਸੰਤ ਜੀ ੩੧ਜਨਵਰੀ ੧੯੨੭ ਨੂੰ ਚੜ੍ਹਾਈਆਂ ਕਰ ਗਏ। ਭਾਈ ਸਾਹਿਬ ਨੂੰ ਆਪ ਜੀ ਦੀ ਦੁਰਲਭ ਹਸਤੀ ਦੇ ਟੁਰ ਜਾਣ ਤੇ ਬੜਾ ਹੀ ਸਦਮਾ ਹੋਯਾ। ਚਲਾਣੇ ਤੋਂ ਬਾਦ ਓਹ ਲੋਕ ਜਿਹੜੇ ਸੰਤਾਂ ਦੇ ਜੀਉਂਦਿਆਂ ਵਿਰੋਧੀ ਸਨ ਉਨ੍ਹਾਂ ਨੇ ਸੰਤਾਂ ਦੀ ਯਾਦ ਵਿਚ ਦਿਨ ਮਨਾਉਣ ਤੇ ਆਪਣੇ ਰਸਾਲਿਆਂ ਦੇ ਨੰਬਰ ਕੱਢਣ ਦਾ ਐਲਾਨ ਕੀਤਾ। ਆਪ ਜੀ ਨੇ ਜਗਤ ਦੀ ਇਸ ਅਪੁੱਠੀ ਰਵਸ਼ ਤੇ ਠੰਢਾ ਸਾਹ ਲੈਂਦਿਆਂ ਦੋ ਕਬਿੱਤ ਲਿਖੇ ਜੋ ਅਕਾਲੀ ਦੇ ਸੰਤ ਅਤਰ ਸਿੰਘ ਜੀ ਨੰਬਰ ਵਿਚ ਛਪੇ ਸਨ। ਇਹ ਖਯਾਲ ਉਨ੍ਹਾਂ ਵਿਚ ਸਾਰਾ ਮੂਰਤੀਮਾਨ ਹੈ:-

ਮੁੱਦਤਾਂ ਦੀ ਘਾਲ ਘਾਲਿ ਬੂਟੇ ਤਾਈਂ ਫੁੱਲ ਪਿਆ
ਰੂਪ ਅਰੂਪ ਮਹਿਕ ਤਦੋਂ ਆਪਾ ਆ ਦਿਖਾਲਿਆ,
ਪਾਣੀ ਅੱਗ ਤਾਪ ਤਪੇ, ਜੱਫਰ ਜਾਲੇ ਫੁਲਾਂ ਫੇਰ
'ਅਤਰ' ਵਾਲਾ ਰੂਪ ਤਦੋਂ ਮਹਿਕ ਓਸ ਪਾ ਲਿਆ।
ਆਪੇ ਨੂੰ ਲੁਟਾਵਣੇ ਦੀ ਬਾਣ ਤਾਂ ਬੀ ਛੱਡੀ ਨਾਂਹੀ
ਫੋਹੇ ਫੋਹੇ ਚੜ ਸਾਰਾ ਆਪਾ ਉਸ ਵੰਡਾ ਲਿਆ।
ਤਿਵੇਂ ਸੰਤ 'ਅਤਰ ਸਿੰਘ' ਆਪਾ ਸਾਰਾ ਸੰਜ ਸੰਜ
ਏਸ ਪੰਥ ਖਾਲਸੇ ਦੀ ਸੇਵਾ 'ਚ ਲੁਟਾ ਲਿਆ।
'ਮ੍ਰਿਗ' ਅੰਤ ਬਾਦ ਜਿਵੇਂ 'ਮ੍ਰਿਗ ਮਦ'* ਮੁੱਲ ਪਾਂਦੀ
'ਅਤਰ+ਮ੍ਰਿਗ+ਇੰਦ' ਤਿਵੇਂ ਮੁੱਲ ਜੋ ਪੁਆ ਲਿਆ।
ਜਦੋਂ ਮਦ ਮ੍ਰਿਗ ਨਾਲ ਤਦੋਂ ਨਾ ਸੁਗੰਧਿ ਲੀਤੀ
ਜਦੋਂ ਮ੍ਰਿਗ ਜਾਨ ਦਿਤੀ ਤਦੋਂ ਆ ਸੰਭਾਲਿਆ।
ਹੋਮ ਜੱਗ ਵਾਲੇ ਪਏ 'ਮ੍ਰਿਗ ਮਦ ਮੰਗਦੇ ਨੇ
ਗਾਂਧੀਆਂ ਤੇ ਰਸੀਆਂ ਅਤੇ ਵੈਦਾਂ ਮੁੱਲ ਪਾ ਲਿਆ।
ਖੁੱਲ੍ਹੀ ਕਸਤੂਰੀ ਤਿਵੇਂ 'ਅਤਰ ਮ੍ਰਿਗਿੰਦ' ਤੇਰੀ!
ਤੈਨੂੰ ਅੱਜ ਸਾਰਿਆਂ ਨੇ ਸੀਸ ਉਤੇ ਚਾ ਲਿਆ !

ਸ੍ਰੀ ਭਾਈ ਸਾਹਿਬ ਜੀ ਦੀ ਧਾਰਮਿਕ ਤੇ ਪੰਥਕ ਕੰਮਾਂ ਵਿਚ ਕਿਸ ਹੱਦ ਤਕ ਅਪਕੜਤਾ ਸੀ ਉਹ ਹੇਠ ਲਿਖੇ ਕੁਝ ਵਾਕਿਆਤ ਤੋਂ ਭਲੀ ਪਰਕਾਰ ਪਰਗਟ ਹੋ ਜਾਂਦੀ ਹੈ।

ਕਸ਼ਮੀਰ ਦੀ ਰਿਆਸਤ ਵਿਚ ਬਾਰਾ ਮੂਲੇ ਦੇ ਕੋਲ ਵਾਰ ਇਕ ਗ੍ਰਾਮ ਹੈ 'ਸਿੰਘ ਪੁਰਾ'। ਕਿਸੇ ਵੇਲੇ ਆਪ ਗਰਮੀਆਂ ਦੀ ਰੁੱਤੇ ਕਸ਼ਮੀਰ ਗਏ। ਬਾਰਾਂ ਮੂਲੇ, ਮਹੋਰੇ, ਸ੍ਰੀ

ਨਗਰ ਦੀਆਂ ਸੈਰਾਂ ਕਰਦਿਆਂ ਕਰਾਂਦਿਆਂ ਉਪ੍ਰੋਕਤ ਗ੍ਰਾਮ ਦੇ ਨੇੜੇ ਜਿਹੇ ਇਕ ਗੁਰਧਾਮ ਦੀ ਸੂੰਹ ਪਈ ਤੇ ਇਹ ਬੀ ਪਤਾ ਲਗਾ ਕਿ ਜਦ ਛੇਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਹਰਿ ਗੋਬਿੰਦ ਜੀ ਮਾਈ ਭਾਗ ਭਰੀ ਨੂੰ ਨਿਸਤਾਰਨ ਏਧਰ ਆਏ ਸਨ ਤਾਂ ਏਥੇ ਪਵਿਤ੍ਰ ਚਰਨ ਪਾਏ ਸਨ, ਤਦ ਸੈਰ ਸ਼ਿਕਾਰ ਵਿਚ ਸਿੰਘ ਪੁਰੇ ਤੋਂ ਮੀਲ ਕੁ ਦੀ ਵਿੱਥ ਤੇ ਪਹਾੜ ਦੀ ਚੋਟੀ ਤੇ ਪੱਧਰ ਵਿਚ ਇਕ ਮੁਸਲਮਾਨ ਫਕੀਰ ਸ਼ਾਹ ਬਹਲੋਲ ਰਿਹਾ ਕਰਦਾ ਸੀ, ਉਸ ਨਾਲ ਸੁਹਣੇ ਸਤਿਗੁਰੂ ਜੀ ਨੇ ਉਸਦੇ ਘਰ ਬੈਠ ਬਚਨ ਬਿਲਾਸ ਕੀਤੇ ਸਨ, ਉਸ ਯਾਦ ਵਿਚ ਛੋਟਾ ਜਿਹਾ ਥੜਾ ਤਦ ਤਕ ਓਥੇ ਕਾਯਮ ਹੈਸੀ। ਆਪ ਜੀ ਦਾ ਗੁਰੂ ਚਰਨਾਂ ਦਾ ਭੌਰਾ ਮਨ ਹੰਭਲਾ ਮਾਰ ਉਠਿਆ ਤੇ ਉਸ ਪਾਵਨ ਥੜੇ ਦੀ ਯਾਤ੍ਰਾ ਨੂੰ ਟੁਰ ਪਿਆ। ਸ੍ਰੀ ਮਾਨ ਸੰਤ ਸੰਗਤ ਸਿੰਘ ਜੀ ਬੀ ਨਾਲ ਸਨ। ਕੜਾਹ ਪ੍ਰਸ਼ਾਦ ਤਿਆਰ ਕਰਕੇ ਨਾਲ ਲੈ ਲਿਆ। ਘਰ ਦੇ ਬੰਦੇ ਬੀ ਕੁਝ ਨਾਲ ਹੋ ਗਏ। ਉਸ ਅਸਥਾਨ ਤੇ ਪਹੁੰਚੇ, ਦਰਸ਼ਨ ਕੀਤੇ, ਅਸਥਾਨ ਦੈਵੀ ਪ੍ਰਭਾਵ ਪੂਰਤ ਤੱਕਿਆ, ਪਿੰਡ ਦੇ ਲੋਕੀ ਬੀ ਆ ਗਏ, ਸੰਤਾਂ ਨੇ ਧੁਨੀ ਲਗਾਈ: 'ਬੋਲ ਭਾਈ ਮਰਦਾਨਿਆ ਸਤਿਨਾਮ ਵਾਹਿਗੁਰੂ', ਸਾਰੀ ਸੰਗਤ ਪਿਛੇ ਪੜ੍ਹਦੀ ਰਹੀ, ਕੁਝ ਸਮਾਂ ਨਾਮ ਬਾਣੀ ਦੇ ਬਚਨ ਹੋਏ। ਸੰਤਾਂ ਅਰਦਾਸਾ ਸੋਧਿਆ ਤੇ ਪ੍ਰਸ਼ਾਦ ਵਰਤਿਆ। ਪਿੰਡ ਦੇ ਮੁਸਲਮਾਨਾਂ ਦੱਸਿਆ ਕਿ ਇਕ ਲੜਕੇ ਨੇ ਥੜੇ ਤੇ ਆਕੇ ਕੁਝ ਬੇਅਦਬੀ ਕੀਤੀ ਸੀ ਤਾਂ ਪੁੱਠਾ ਹੋਕੇ ਡਿਗਿਆ। ਉਸ ਦੇ ਸਾਥੀ ਬੇਹੋਸ਼ ਨੂੰ ਚੁੱਕ ਕੇ ਘਰ ਲੈ ਗਏ, ਪਰ ਮਾਂਦਾ ਬਹੁਤ ਹੋ ਗਿਆ ਤੇ ਪੰਜਾਬੀ ਵਿਚ ਬਰੜਾਟ ਕਰਨ ਲਗ ਪਿਆ, ਹਾਲਾਂ ਕਿ ਉਹ ਕਸ਼ਮੀਰੀ ਬੱਚਾ ਉੱਕਾ ਨਹੀਂ ਸੀ ਜਾਣਦਾ। ਉਸ ਦੇ ਮਾਪੇ ਬੀ ਉਸ ਦੀ ਗਲ ਨਹੀਂ ਸਮਝ ਸਕਦੇ ਸੀ। ਸੋ ਉਨ੍ਹਾਂ ਨੇ ਸਿੰਘ ਪੁਰੇ ਤੋਂ ਪੰਜਾਬੀ ਸਿੰਘ ਸੱਦੇ ਤਾਂ ਜੋ ਆ ਕੇ ਸਮਝ ਕੇ ਦੱਸਣ ਕਿ ਇਹ ਕਾਕਾ ਕੀ ਕਹਿੰਦਾ ਹੈ। ਉਨ੍ਹਾਂ ਆ ਕੇ ਜਦ ਪੁੱਛ ਕੀਤੀ ਤਾਂ ਉਸ ਲੜਕੇ ਦੀ ਜ਼ਬਾਨੀ ਸ਼ਹੀਦ ਸਿੰਘ ਬੋਲੇ ਕਿ ਅਸੀਂ ਸ਼ਹੀਦ ਸਿੰਘ ਹਾਂ ਤੇ ਜਦ ਤੋਂ ਸਾਹਿਬ ਸ੍ਰੀ ਗੁਰੂ ਹਰਿ ਗੋਬਿੰਦ ਜੀ ਇਥੇ ਆਪਣੇ ਪਵਿਤ੍ਰ ਚਰਨ ਪਾ ਗਏ ਹਨ ਤਦ ਤੋਂ ਇਹ ਅਸਥਾਨ ਅਸਾਂ ਸ਼ਹੀਦਾਂ ਸਿੰਘਾਂ ਦੀ ਰਾਖੀ ਵਿਚ ਹੈ ਤੇ ਅਸੀਂ ਸਦਾ ਹੀ ਏਥੇ ਪਹਿਰਾ ਦੇਂਦੇ ਹਾਂ। ਸਿੰਘਾਂ ਨੇ ਕਿਹਾ ਕਿ "ਸ਼ਹੀਦ ਸਿੰਘ ਜੀ ! ਕਿਸੇ ਤਰ੍ਹਾਂ ਇਸ ਬੱਚੇ ਦੀ ਜਾਨ ਬਖਸ਼ੀ ਕਰੋ।" ਤਾਂ ਉਨ੍ਹਾਂ ਉਤਰ ਦਿੱਤਾ- ਕਿ ਇਹ ਕਸ਼ਮੀਰੀ ਕੜਾਹ ਪ੍ਰਸ਼ਾਦ ਲੈ ਕੇ ਗੁਰੂ ਕੇ ਥੜੇ ਤੇ ਹਾਜ਼ਰ ਹੋਣ ਤੇ ਅਰਦਾਸ ਹੋਵੇ ਤੇ ਅਗੇ ਤੋਂ ਕੰਨਾਂ ਨੂੰ ਹੱਥ ਲਾਉਣ ਕਿ ਅਸੀਂ ਪਾਵਨ ਸਥਾਨ ਦੀ ਬੇ-ਅਦਬੀ ਨਹੀਂ ਕਰਾਂਗੇ ਤਾਂ ਲੜਕਾ ਇਹ ਬਚ ਰਹੇਗਾ। ਚੁਨਾਂਚਿ ਇਵੇਂ ਹੀ ਕੀਤਾ ਗਿਆ ਤਾਂ ਉਹ ਬੱਚਾ ਨੌ ਬਰਨੌ ਹੋ ਗਿਆ, ਇਸ ਲਈ ਹੁਣ ਓਹ ਸਾਰੇ ਮੁਸਲਮਾਨ ਭੈ ਵਿਚ ਰਹਿੰਦੇ ਹਨ ਤੇ ਸਤਿਕਾਰ ਕਰਦੇ ਹਨ।

ਇਸ ਥਾਂ ਦੇ ਗਿਰਦ ਮੁਸਲਮਾਨਾਂ ਦੀਆਂ ਕੁਝ ਕਬਰਾਂ ਹਨ, ਤੇ ਦੋ ਚਾਰ ਘਰ ਕਸ਼ਮੀਰੀਆਂ ਦੇ ਬੀ ਨਾਲ ਵਾਰ ਹਨ, ਮੀਲ ਕੁ ਦੀ ਵਿੱਥ ਤੇ ਜੋ ਗ੍ਰਾਮ ਹੈ ਉਸ ਵਿਚ ਇਹ ਤੱਕ ਕੇ ਕਿ ਸਿੰਘਾਂ ਦੇ ਘਰ ਬੀ ਕੁਝ ਹੈਨ, ਭਾਈ ਸਾਹਿਬ ਜੀ ਦਾ ਚਿੱਤ ਆਨੰਦਤ ਹੋਯਾ। ਵਾਪਸ ਡੇਰੇ ਆ ਕੇ ਫੌਰਨ ਪ੍ਰਬੰਧ ਕਰ ਲਿਆ ਕਿ ਗੁਰਦ੍ਵਾਰਾ ਉਥੇ ਉੱਸਰੇ।

ਜੇਬੋਂ ਮਾਯਾ ਕੱਢ ਕਾਰਜ ਆਰੰਭ ਕਰਾ ਦਿਤਾ, ਜ਼ੁੰਮੇਵਾਰ ਸਜਣਾਂ ਨੂੰ ਸੇਵਾ ਸੌਂਪੀ, ਵਲਗਣ ਵਲੀ ਗਈ, ਮੰਦਰ ਦੀ ਨੀਂਹ ਰੱਖੀ ਗਈ, ਆਪ ਪੰਜਾਬ ਆ ਗਏ ਤੇ ਮਾਇਆ ਤੇ ਸਲਾਹਾਂ ਭੇਜਦੇ ਰਹੇ। ਉਸਾਰੀ ਸ਼ੁਰੂ ਹੋਈ, ਮਹਿਲ ਉਸਰ ਖੜੋਤਾ, ਛੱਤ ਪੈ ਗਈ, ਲਿਪਾਈਆਂ ਟੀਪ ਜੋ ਜੋ ਕੁਛ ਕਰਨਾ ਸੀ ਹੋ ਗਿਆ ਤੇ ਗੁਰਦ੍ਵਾਰਾ ਮੁਕੰਮਲ ਹੋ ਗਿਆ। ਬਾਬਾ ਜੀ ਸਥਾਪਨ ਕੀਤੇ ਗਏ, ਆਪ ਨੇ ਬਹੁਤ ਸਾਰਾ ਕੁਛ ਚਾਉ ਤੇ ਉਤਸ਼ਾਹ ਵਿਚ, ਯਾਦ ਤੇ ਰਸ ਭਰੇ ਦਿਲ ਨਾਲ ਸੇਵਾ ਕਰਵਾਈ ਸੇਵਾ ਮੁਕੰਮਲ ਹੋਣ ਤੇ ਪ੍ਰਬੰਧ ਪਿੰਡ ਦੇ ਸਿੰਘਾਂ ਦੇ ਸਪੁਰਦ ਹੋ ਗਿਆ, ਪਰ ਆਪ ਫਿਰ ਉਧਰ ਨਹੀਂ ਗਏ।

ਹੁਣ ਨੇੜੇ ਦੇ ਸਮੇਂ ਦੇ ਵਿਚ ਬੀ ਬਹੁਤ ਘੱਟ ਲੋਕ ਜਾਣਦੇ ਹਨ ਕਿ ਇਸ ਸਿੰਘ ਪੁਰੇ ਦੇ ਗੁਰਦਵਾਰੇ ਦੇ ਬਣਨ ਦਾ ਇਤਿਹਾਸ ਕੀਹ ਹੈ। ਪਤਾ ਲਗਾ ਹੈ ਕਿ ਨੇੜੇ ਦੇ ਸ਼ਹਿਰਾਂ, ਨਗਰਾਂ ਦੇ ਨੌਕਰੀ ਪੇਸ਼ਾ, ਕਸ਼ਮੀਰੋਂ ਬਾਹਰ ਦੇ ਤੇ ਕਸ਼ਮੀਰ ਦੇ ਸਿੰਘ ਸਾਰੇ ਹਰ ਮਹੀਨੇ ਇਸ ਅਸਥਾਨ ਤੇ ਇੱਕਠੇ ਹੁੰਦੇ ਹਨ, ਆਸਾ ਦੀ ਵਾਰ ਲਗਦੀ ਹੈ। ਸੰਗਤ ਕੋਈ ਵਿਚਾਰ ਗੁਰਦਵਾਰੇ ਦੀ ਸਜਾਉਟ ਯਾ ਵਾਧਾ ਆਦਿ ਦੀ ਕਰਦੀ ਹੈ ਤਾਂ ਸਾਰੇ ਸੱਜਣ ਉਤਸ਼ਾਹ ਨਾਲ ਮਾਯਾ ਨੂੰ ਸਫਲ ਕਰਦੇ ਹਨ। ਨੇੜੇ ਵਾਲੇ ਗ੍ਰਾਮ ਵਾਲੇ ਸਿੰਘਾਂ ਦੀ ਬੀ ਕਿਸਮਤ ਤਕੋ ਉਨ੍ਹਾਂ ਦਾ ਆਨੰਦ ਸੰਭਾਲਿਆ ਨਹੀਂ ਜਾਂਦਾ ਕਿ ਇਕ ਵੀਰਾਨੇ ਜਿਹੇ ਗ੍ਰਾਮ ਵਿਚ ਧੰਨ ਸਤਿਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਆਪਣੀ ਮਿਹਰ ਨਾਲ ਸਾਧ ਸੰਗਤ ਦੀ ਹਰ ਮਹੀਨੇ ਮੌਜ ਬਖਸ਼ੀ ਤੇ ਮਗਰੋਂ ਪਤਾ ਲਗਾ ਕਿ ੨੫ ਕਨਾਲ ਜ਼ਮੀਨ ਬੀ ਉਸ ਗੁਰਦ੍ਵਾਰੇ ਨਾਲ ਲਗ ਗਈ ਹੈ। ਸੰਗਤ ਨੇ ਪ੍ਰੇਮ ਕਰ ਕੇ ਕਿਸੇ ਇਕ, ਕਿਸੇ ਦੋ ਕਨਾਲ ਖ੍ਰੀਦ ਕਰ ਕੇ ਨਾਮ ਲਿਖਵਾ ਦਿਤੀ ਹੈ ਤੇ ਹੁਣ ਆਸ ਹੈ ਕਿ ਗੁਰੂ ਕੇ ਅਟੁੱਟ ਲੰਗਰ ਦਾ ਕਿਸੇ ਵੇਲੇ ਪ੍ਰਬੰਧ ਬੀ ਇਥੇ ਹੋ ਜਾਏਗਾ। ਇਹ ਰੌਣਕਾਂ ਤੱਕ ਜਾਣਕਾਰ ਸੱਜਣ ਚਿੱਠੀਆਂ ਪਾਂਦੇ ਰਹੇ ਕਿ ਆਓ ਆਪਣੇ ਉਤਸ਼ਾਹ ਨੂੰ ਫਲ ਲਗਾ ਤਕੋ, ਸੰਗਤਾਂ ਦੀਆਂ ਰੌਣਕਾਂ ਹਰ ਐਤਵਾਰ ਤੱਕ ਕੇ ਖੁਸ਼ ਹੋਵੋ, ਪਰ ਆਪ ਉਧਰ ਨਹੀਂ ਗਏ।

ਇਸੇ ਤਰ੍ਹਾਂ ਦਾ ਇਕ ਹੋਰ ਵਾਕਿਆ ਵਰਤਿਆ ਹੈ ਜਿਸ ਤੋਂ ਬੀ ਇਹੋ ਨਤੀਜਾ ਨਿਕਲਦਾ ਹੈ ਕਿ ਆਪ ਦੇ ਹਿਰਦੇ ਵਿਚ ਸੇਵਾ ਦਾ ਚਾਉ ਤਾਂ ਅਤਿ ਦਾ ਸੀ, ਪਰ ਅਪਕੜਤਾ ਬੀ ਲਾਸਾਨੀ ਸੀ। ੧੯੩੫ ਈ: ਦੇ ਅੰਤ ਟੇਹਰੀ ਦੇ ਗੁਰਦ੍ਵਾਰੇ ਦੇ ਗ੍ਰੰਥੀ ਸੰਤ ਸੋਹਣ ਸਿੰਘ ਜੀ ਆਏ। ਜੋ ਸ੍ਰੀ ਹੇਮ ਕੁੰਟ ਤਪੋ ਧਾਮ ਦੀ ਯਾਤ੍ਰਾ ਕਰ ਆਏ ਸਨ ਤੇ ਚਾਹੁੰਦੇ ਸਨ ਕਿ ਓਥੇ ਗੁਰਦੁਆਰਾ ਕਾਇਮ ਹੋ ਜਾਵੇ। ਓਹ ਪਹਿਲੇ ਬੜੇ ਸਜਣਾਂ ਸੰਤਾਂ ਤੇ ਦਾਨੀਆਂ ਨੂੰ ਮਿਲ ਚੁਕੇ ਸਨ ਤੇ ਆਪਣੀ ਉਤਕੰਠਾ ਦੱਸ ਚੁਕੇ ਸਨ ਪਰ ਕਿਤੋਂ ਸਫਲਤਾ ਨਾ ਪ੍ਰਾਪਤ ਹੋਈ। ਜਦ ਸੰਤ ਜੀ ਆਪ ਪਾਸ ਆਏ ਤੇ ਉਨ੍ਹਾਂ ਦਸਿਆ ਕਿ ਪੰਡੁਕੇਸ਼੍ਵਰ ਤੋਂ ਉਪਰ ਲੋਕ ਪਾਲ ਤੀਰਥ ਪਰ, ਜਿਥੇ ਪੰਡਤ ਤਾਰਾ ਸਿੰਘ ਨਰੋਤਮ ਜੀ ਦੀ ਖੋਜ ਬੀ ਦੱਸਦੀ ਹੈ ਕਿ ਸਾਹਿਬ ਕਲਗੀਧਰ ਪਿਤਾ ਜੀ ਦਾ ਪਹਿਲੇ ਜਨਮ ਦਾ ਤਪ ਸਥਾਨ ਹੈ ਅਸਾਂ ਦਰਸ਼ਨ ਕੀਤੇ ਹਨ, ਥੜਾ ਓਥੇ ਕਾਯਮ ਹੈ, ਗੁਰੂ ਮਹਾਰਾਜ ਦਾ ਦੈਵੀ ਪ੍ਰਭਾਵ ਵਿਦਮਾਨ ਹੈ ਤੇ ਚਿਤ ਬੜਾ ਹੀ ਚਾਹੁੰਦਾ ਹੈ ਕਿ ਓਥੇ ਨਿਸ਼ਾਨ ਕਾਯਮ

ਹੋ ਜਾਵੇ। ਪ੍ਰਬੰਧ ਭਾਵੇਂ ਕੋਈ ਸੋਸਾਇਟੀ ਕਰੇ, ਮੈਂ ਨਿਰਵਾਸ਼ ਹਾਂ ਕਿ ਮੇਰੇ ਕਬਜ਼ੇ ਵਿਚ ਰਹੇ ਪਰ ਮੈਂ ਗੁਰੂ ਕਾ ਗੁਰਦੁਆਰਾ ਦੇਖਣ ਦਾ ਲੋੜਵੰਦ ਹਾਂ। ਪਰ ਮਾਯਾ ਦਾ ਕੋਈ ਸੰਬੰਧ ਨਹੀਂ ਬਣਦਾ। ਆਪ ਜੀ ਦੀ ਵੀ ਸ੍ਰੀ ਹੇਮ ਕੁੰਟ ਸਾਹਿਬ ਬਾਬਤ ਖੋਜ ਇਸੇ ਟਿਕਾਣੇ ਤੇ ਪੁੱਜੀ ਹੋਈ ਸੀ ਤੇ ਇਹ ਭੀ ਪ੍ਰਭਾਵ ਪਿਆ ਕਿ ਸ੍ਰੀ ਸੰਤ ਜੀ ਸਤਿਵਾਦੀ ਤੇ ਭਲੇ ਪੁਰਖ ਜਾਪਦੇ ਹਨ, ਫਿਰ ਸੇਵਾ ਗੁਰੂ ਅਸਥਾਨ ਦੀ ਬਾਬਤ ਉਨ੍ਹਾਂ ਦੇ ਹਿਰਦੇ ਵਿਚ ਪ੍ਰੇਮ ਤੇ ਉਤਸ਼ਾਹ ਹੈ, ਆਪ ਜੀ ਨੇ ਸਰਸਰੀ ਵੀਚਾਰ ਕਰਨ ਬਾਦ ਆਗਜਾ ਦੇ ਦਿੱਤੀ ਕਿ ਜਾਓ ਸੰਤ ਜੀ ਕਰੋ ਉੱਦਮ, ਆਪਣੇ ਉਤਸ਼ਾਹ ਤੇ ਪ੍ਰੇਮ ਨੂੰ ਸਫਲਾ ਕਰੋ, ਤੁਸਾਂ ਜੋ ਮਾਯਾ ਦਾ ਅੰਦਾਜ਼ਾ ਲਾਯਾ ਹੈ, ਜਿਸ ਵੇਲੇ ਮੰਗ ਭੇਜੋਗੇ ਮਾਯਾ ਤੁਹਾਨੂੰ ਭੇਜ ਦਿਤੀ ਜਾਏਗੀ ਤੇ ਇਕ ਸਾਲ ਦਾ ਖਰਚ , ਜੇ ਤੁਸੀਂ ਓਥੇ ਰਹੋ, ਤਾਂ ਉਹ ਭੀ ਆਪ ਨੂੰ ਭੇਜਿਆ ਜਾਂਦਾ ਰਹੇਗਾ। ਸੰਤਾਂ ਨੇ ਕਿਹਾ ਮੈਨੂੰ ਹਿਸਾਬ ਰਖਣ ਦੀ ਜਾਚ ਨਹੀਂ, ਤੁਸੀਂ ਮਾਇਆ ਭੇਜੋ ਤਾਂ ਕੋਈ ਆਪਣਾ ਆਦਮੀ ਬੀ ਭੇਜ ਦੇਣਾ ਜੋ ਹਿਸਾਬ ਕਿਤਾਬ ਰਖੇ। ਆਪ ਕਹਿਣ ਲਗੇ, ਸੰਤ ਜੀ ! ਮੇਰਾ ਆਦਮੀ ਕੋਈ ਨਹੀਂ ਜਾਏਗਾ, ਤੁਸਾਂ ਗੁਰਦੁਆਰੇ ਦੇ ਬਨਾਉਣ ਦਾ ਉਤਸ਼ਾਹ ਪ੍ਰਗਟ ਕੀਤਾ ਹੈ, ਮਾਯਾ ਪਹੁੰਚ ਜਾਏਗੀ, ਭਾਵੇਂ ਗੁਰਦੁਆਰਾ ਬਣਾ ਦੇਣਾ ਤੇ ਭਾਵੇਂ ਮਾਲ੍ਹ ਪੂੜੇ ਛਕ ਲੈਣੇ, ਕੋਈ ਹਿਸਾਬ ਦੀ ਪੁੱਛ ਨਹੀਂ ਕਰੇਗਾ। ਸੰਤ ਬੜੇ ਹੱਸੇ। ਇਹ ਦਿਨ ਸਿਆਲ ਦੇ ਸਨ। ਅਗਲੀਆਂ ਗਰਮੀਆਂ (੧੯੩੬ ਈ:) ਵਿਚ ਉਨ੍ਹਾਂ ਨੇ ਓਥੇ ਜਾਣਾ ਸੀ, ਸੋ ਸਵਾ ਕੁ ਸੌ ਰੁਪਏ ਦਾ ਸਾਮਾਨ, ਗੁਰਦੁਆਰੇ ਲਈ ਦਰੀ, ਟਰੰਕ, ਨਿਸ਼ਾਨ ਸਾਹਿਬ ਦਾ ਕਪੜਾ, ਮੰਜੀ ਸਾਹਿਬ, ਬਾਬਾ ਜੀ ਦੀ ਅਸਵਾਰੀ, ਰੁਮਾਲ, ਅੰਮ੍ਰਿਤ ਤੇ ਕੜਾਹ ਪ੍ਰਸ਼ਾਦ ਬਣਾਉਣ ਦੇ ਬਰਤਨ ਕਪੜੇ ਆਦਿ ਜੋ ਜੋ ਕੁਝ ਵੀ ਸੰਤਾਂ ਨੇ ਲੋੜ ਦੱਸੀ, ਲੈ ਕੇ ਤੋਰ ਦਿਤੇ ਗਏ। ਮਈ ੧੯੩੬ ਵਿਚ ਉਨ੍ਹਾਂ ਦਾ ਪੱਤ੍ਰ ਆਇਆ ਕਿ ਮਾਯਾ ਭੇਜੋ, ਤਾਂ ਤ੍ਰੈ ਚਾਰ ਤਾਰ ਦੇ ਮਨੀ ਆਰਡਰਾਂ ਰਾਹੀਂ ੧੨੦੦) ਦੀ ਰਕਮ ਭੇਜ ਦਿਤੀ ਗਈ। ਕੁਝ ਦਿਨਾਂ ਬਾਦ ੭੦੦) ਦੀ ਹੋਰ ਮੰਗ ਸੰਤਾਂ ਵਲੋਂ ਆ ਗਈ। ਓਧਰਲੇ ਲੋਕਾਂ ਨੇ ਗੁਰਧਾਮ ਬਨਾਉਣ ਤੇ ਰੋਕ ਪਾਈ। ਸੰਤਾਂ ਮਿੰਨਤ ਤਰਲਾ ਕੀਤਾ ਤਾਂ ਉਨ੍ਹਾਂ ਕਿਹਾ ਸਾਡੇ ਕੋਲ ਦੇ ਦੋ ਮੰਦਰਾਂ ਦੀ ਹਾਲਤ ਖ਼ਰਾਬ ਹੈ ਇਹ ਠੀਕ ਕਰਵਾ ਦਿਓ ਫਿਰ ਅਪਣਾ ਗੁਰਦੁਆਰਾ ਬਣਾ ਲੈਣਾ, ਸੋ ਚੋਖੀ ਰਕਮ ਓਧਰ ਖਰਚ ਕਰਨੀ ਪਈ ਤੇ ਮਾਯਾ ਹੋਰ ਮੰਗਾਉਣੀ ਪਈ। ਇਹ ਮੰਗ ਭਾਵੇਂ ਪਹਿਲੇ ਅੰਦਾਜ਼ੇ ਤੋਂ ਵਧੀਕ ਸੀ ਪਰ ਆਪ ਜੀ ਨੇ ਦੋ ਮਨੀ ਆਰਡਰ ਕਰਾ ਕੇ ਤਾਰ ਰਾਹੀਂ ਫੌਰਨ ਭੇਜ ਦਿੱਤੀ। ਸੰਤਾਂ ਨੂੰ ਮਾਯਾ ਪੁੱਜ ਗਈ, ਕਾਰਜ ਸਾਰ ਲਿਆ ੧੦ ਫੁਟ ੧੦ ਫੁਟ ਮੁਰੱਬਾ ਦਾ ਗੁਰਦੁਆਰਾ ਤੇ ਅਗੇ ਤਿੰਨ ਫੁਟ ਦਾ ਵਰਾਂਡਾ ਬਣ ਗਿਆ, ਨਿਸ਼ਾਨ ਸਾਹਿਬ ਝੁਲਾਇਆ ਗਿਆ। ਦਸੰਬਰ ੧੯੩੬ ਵਿਚ ਸੰਤ ਆਏ ਤੇ ਗਲਾਂ ਕੁਝ ਗੁਰਦੁਆਰੇ ਬਾਬਤ ਹੋਈਆਂ, ਉਨ੍ਹਾਂ ਦੱਸਿਆ ਕਿ ਹੁਣ ਉਨ੍ਹਾਂ ਨੂੰ ਬੜੇ ਦਾਨੀ ਮਿਲਦੇ ਹਨ ਜੋ ਸਹਾਯਤਾ ਕਰਨਾ ਚਾਹੁੰਦੇ ਹਨ ਪਰ ਮੈਂ ਬੜੀ ਉਲਝਣ ਵਿਚ ਹਾਂ ਕਿ ਮੈਂ ਉਨ੍ਹਾਂ ਤੋਂ ਕੁਝ ਲਵਾਂ ਜਾਂ ਨਾਂ। ਫੇਰ ਕੁਝ ਲੋਕ ਉਥੇ ਗਏ ਹਨ ਤੇ ਯਾਤ੍ਰਾ ਕਰ ਆਏ ਹਨ, ਉਨ੍ਹਾਂ ਵਿਚੋਂ ਕੁਝ ਗੁਰਦੁਆਰੇ ਦੇ ਖਿਲਾਫ ਜਾਪਦੇ ਹਨ ਤੇ ਕਹਿੰਦੇ ਹਨ ਕਿ ਓਥੇ

ਗੁਰਦੁਆਰਾ ਗ਼ੈਰ ਆਬਾਦ ਰਹੇਗਾ ਤੇ ਹੋਰ ਕਈ ਗਲਾਂ ਕਰਦੇ ਹਨ। ਓਥੋਂ ਦੇ ਲੋਕ ਸਿਖਾਂ ਤੋਂ ਡਰਦੇ ਬੀ ਹਨ ਤੇ ਅਕਾਲੀਆਂ ਤੋਂ ਖਾਸ ਕਰਕੇ, ਕਿ ਕਿਤੇ ਕਬਜ਼ਾ ਨਾ ਕਰ ਲੈਣ। ਮੈਨੂੰ ਤਾਂ ਕਹਿੰਦੇ ਹਨ ਕਿ ਤੂੰ ਬੇਸ਼ਕ ਰਹੁ, ਪਰ ਹੋਰ ਕੋਈ ਨਾ ਆਵੇ। ਗੁਰਦੁਆਰੇ ਦਾ ਕਬਜ਼ਾ ਕਿਸੇ ਸੁਸਾਇਟੀ ਯਾ ਚੀ: ਖਾ: ਦੀਵਾਨ ਦੇ ਕਬਜ਼ੇ ਵਿਚ ਹੋਣ ਨਾਲ ਉਥੋਂ ਦੇ ਲੋਕ ਕੋਈ ਸ਼ਰਾਰਤ ਨਾਂ ਕਰਨ। ਆਪ ਜੀ ਨੇ ਕਿਹਾ ਕਿ ਸੰਤ ਜੀ ! ਮੇਰੀ ਕੋਈ ਖਾਹਸ਼ ਨਹੀਂ ਕਿ ਇਹ ਗੁਰਦੁਆਰਾ ਕਿਸੇ ਖਾਸ ਦੇ ਕਬਜ਼ੇ ਵਿਚ ਹੋਵੇ ਯਾ ਫਲਾਣੇ ਦੇ ਵਿਚ ਨਾਂ ਹੋਵੇ। ਤੁਸਾਂ ਆਪਣਾ ਪ੍ਰੇਮ ਤੇ ਉਤਸ਼ਾਹ ਆ ਕੇ ਦੱਸਿਆ ਸੀ, ਤਿਲ ਫੁਲ ਗੁਰੂ ਕੀ ਸੇਵਾ ਸਮਝਕੇ ਜੋ ਕੁਝ ਸਰਿਆ ਸਤਿਗੁਰੂ ਜੀ ਨੇ ਆਪ ਆਪਣੀ ਮਾਯਾ ਸੇਵਾ ਕਰਵਾ ਲਈ ਹੈ, ਮੇਰਾ ਕੀਹ ਹੈ ਤੇ ਮੈਨੂੰ ਪਕੜ ਕਾਹਦੀ। ਤੁਸੀਂ ਜਿਵੇਂ ਚਾਹੋ ਗੁਰਦੁਆਰੇ ਦੀ ਸੇਵਾ ਸੰਭਾਲੋ, ਆਪੂੰ ਰਖੋ, ਯਾ ਗੁ: ਪ੍ਰ: ਕਮੇਟੀ ਨੂੰ ਦਿਓ, ਯਾ ਚੀਫ ਖਾਲਸਾ ਦੀਵਾਨ ਨੂੰ ਦੇ ਦਿਓ, ਨਿਰਮਲੇ ਸੰਤਾਂ ਦੇ ਸਪੁਰਦ ਕਰੋ ਯਾ ਉਦਾਸੀਆਂ ਨੂੰ ਦੇ ਦਿਓ, ਸਿੰਘ ਸਭਾ ਮਸੂਰੀ ਨੂੰ ਦੇ ਦਿਓ, ਯਾ ਡਿਹਰਾ ਦੂਨ ਨੂੰ ਦੇ ਦਿਓ, ਸਾਨੂੰ ਕੋਈ ਇਤਰਾਜ਼ ਨਹੀਂ। ਜੋ ਕੋਈ ਸਹਾਯਤਾ ਕਰੇ, ਸੇਵਾ ਕਰੇ, ਬੜੀ ਖੁਸ਼ੀ ਨਾਲ ਕਰੇ ਤੇ ਜਿਵੇਂ ਜੀ ਚਾਹੇ ਤੁਸੀਂ ਸੁਤੰਤਰ ਵਿਚਰੋ, ਸੇਵਾ ਕਰੋ ਤੇ ਸਾਡੇ ਵਲੋਂ ਬੇ-ਫਿਕਰ ਰਹੋ। ਪਰ ਇਤਨਾ ਜ਼ਰੂਰ ਕਰਨਾ ਕਿ ਗੁਰਦੁਆਰੇ ਦੀ ਬੇ-ਅਦਬੀ ਵਲੋਂ ਜਿਥੋਂ ਤਕ ਹੋ ਸਕੇ ਰਖਯਾ ਕਰਨੀ। ਪ੍ਰਤੀਤ ਹੁੰਦਾ ਹੈ ਕਿ ਸੰਤਾਂ ਦੀ ਬੀ ਇਹੋ ਚਾਹ ਸੀ। ਸੋ ਇਹ ਸੁਣ ਕੇ ਖੁਸ਼ ਹੋਏ, ਤੇ ਅੰਤ ਇਤਨਾ ਕਿਹਾ, ਕਿ ਚੰਗਾ ਆਪ ਦੀ ਦਿਲੀ ਸਹਾਯਤਾ ਦੀ ਸਾਨੂੰ ਹਮੇਸ਼ਾਂ ਲੋੜ ਰਹੇਗੀ, ਓਹ ਸਦਾ ਬਖਸ਼ਦੇ ਰਹਿਣਾ। ਆਪ ਜੀ ਨੇ ਕਿਹਾ ਗੁਰਦੁਆਰੇ ਦੀ ਬਿਹਤਰੀ ਹਰ ਵੇਲੇ ਸਾਡੇ ਦਿਲ ਵਿਚ ਰਹੇਗੀ। ਸੰਤ ਇਹ ਸੁਣ ਪ੍ਰਸੰਨ ਚਿਤ ਹੋ ਕੇ ਵਿਦਾ ਹੋਏ।

ਕੁਝ ਸਮੇਂ ਬਾਦ ਸੰਤ ਸੋਹਣ ਸਿੰਘ ਜੀ ਪਹਾੜਾਂ ਵਿਚ ਤਪੇਦਿਕ ਨਾਲ ਬੀਮਾਰ ਹੋ ਗਏ, ਅੰਮ੍ਰਿਤਸਰ ਆਏ, ਭਾਈ ਸਾਹਿਬ ਜੀ ਨੇ ਹਸਪਤਾਲ ਵਿਚ ਦਾਖਲ ਕਰਵਾ ਕੇ ਵਾਕਫ ਡਾਕਟਰਾਂ ਰਾਹੀਂ ਇਲਾਜ ਪੂਰੀ ਹਮਦਰਦੀ ਨਾਲ ਕਰਾਯਾ। ਦਵਾਈਆਂ, ਫਲਾਂ, ਖਾਧ ਖੁਰਾਕ ਦਾ ਬੰਦੋਬਸਤ ਕੀਤਾ, ਪਰ ਸੰਤਾਂ ਦਾ ਸਰੀਰ ਫੇਰ ਬੀ ਬਚ ਨਾ ਸਕਿਆ, ਚੜ੍ਹਾਈ ਕਰ ਗਏ ਤੇ ਸਾਰੇ ਅੰਤਮ ਸੰਸਕਾਰ ਭਾਈ ਸਾਹਿਬ ਜੀ ਵਲੋਂ ਹੋਏ, ਆਤਮ ਕਲਯਾਣ ਨਮਿਤ ਯਤੀਮਖਾਨੇ ਗੁਰੂ ਬਾਬਾ ਜੀ ਦੇ ਪਾਠ ਦਾ ਭੋਗ ਪਾਇਆ ਗਿਆ।

ਮਗਰੋਂ ਹੌਲਦਾਰ ਮੋਦਨ ਸਿੰਘ ਜੀ ਨੇ ਇਹ ਸੇਵਾ ਸੰਭਾਲੀ। ਭਾਰੀ ਤੇ ਤਿੱਖੀ ਚੜ੍ਹਾਈ ਵਿਚ ਪਉੜੀਆਂ ਦੀ ਕਟਵਾਈ ਬਣਵਾਈ ਤੇ ਗੁਰਦੁਆਰਾ ਗੋਬਿੰਦ ਘਾਟ ਲਈ ਸਹਾਇਤਾ ਦਿੰਦੇ ਦਿਵਾਂਦੇ ਰਹੇ। ਪਰ ਨਾ ਤਾਂ ਆਪਾ ਜਣਾਯਾ ਤੇ ਨਾ ਆਪ ਓਥੇ ਪਧਾਰੇ ਹੀ।

ਇਹ ਹੈ ਆਪ ਜੀ ਦੀ ਅਪਕੜਤਾ। ਗੁਰ ਸੇਵਾ ਨੂੰ ਚਿਤ ਹਰੇਕ ਕੰਮ ਤੋਂ ਪਹਿਲਾਂ ਆਪ ਜੀ ਦਾ ਉਦਿਤ ਰਹਿੰਦਾ ਹੈ ਸੀ। ਵਿਸ਼ੇਸ਼ ਕਰ ਕੇ ਆਪ ਐਸਾ ਕਰਦੇ ਸਨ ਕਿ ਆਪੂੰ ਅੱਗੇ ਨਹੀਂ ਸੇ ਹੁੰਦੇ ਤੇ ਹੋਰਨਾਂ ਨੂੰ ਅੱਗੇ ਕਰ ਕੇ ਯੋਗ ਥਾਵਾਂ ਦੀ ਸੇਵਾ ਤੇ ਸਹਾਯਤਾ ਕਰਾ ਦਿੰਦੇ ਸਨ। ਕਈ ਬਾਰ ਐਸਾ ਬੀ ਹੋਯਾ ਹੈ ਕਿ ਦਾਨੀਆਂ ਦੇ ਦਾਨ

ਦੀ ਨਦੀ ਦਾ ਰੁਖ਼ ਬੰਜਰ ਵਲੋਂ ਮੋੜ ਧਨ ਉਪਜਾਊ ਖੇਤੀਆਂ ਵਲ ਬੀ ਕਰ ਦਿੰਦੇ ਸਨ। ਤੇ ਧਨਵਾਨਾਂ ਨੂੰ ਦਾਨ ਦੀ ਜਾਚ ਬੀ ਬੜੇ ਅਨੋਖੇ ਤ੍ਰੀਕੇ ਨਾਲ ਸਿਖਾਂਦੇ ਸਨ। ਸ: ਧਰਮ ਸਿੰਘ ਜੀ ਦਿੱਲੀ ਵਾਲੇ ਆਪ ਦੇ ਇਸੇ ਕੌਤਕ ਦਾ ਇਕ ਨਮੂਨਾ ਸੇ। ਹੋਰ ਬੀ ਅਨੇਕ ਸਜਣ ਅਜੇ ਮੌਜੂਦ ਹਨ ਜੋ ਅਪ੍ਰਸਿਧ ਰਹਿ ਕੇ ਪੰਥ ਸੇਵਾ, ਗੁਰ ਸੇਵਾ, ਗੁਰਦੁਆਰਿਆਂ ਦੀ ਸੇਵਾ, ਦਾਨ, ਪੁੰਨਜਾਰਥੀ ਕੰਮਾਂ ਵਿਚ ਆਪ ਜੀ ਤੋਂ ਸਿੱਖ ਕੇ ਹੀ ਵਧ ਚੜ ਕੇ ਹਿੱਸਾ ਲੈਂਦੇ ਹਨ, ਜਿਨ੍ਹਾਂ ਦੇ ਨਾਮ ਇਥੇ ਦੇਣ ਦੀ ਲੋੜ ਨਹੀਂ ਭਾਸਦੀ।

ਇਸ ਤਰ੍ਹਾਂ ਦੇ ਕਾਰਜ ਕਰਨੇ ਬੀ ਇਕ ਭਾਰੀ ਪੰਥ ਸੇਵਾ ਹੈ, ਜੋ ਆਪ ਜੀ ਦੀ ਅਮੋਲਕ ਹਸਤੀ ਪਰਮ ਉਚੇ ਪਿਆਰ ਰਸ ਵਿਚ ਮਖ਼ਮੂਰ ਕਰਦੀ ਥਕਦੀ ਨਹੀਂ ਸੀ। ਨਮੂਨੇ ਵਜੋਂ ਇਕ ਵਾਕਜਾ ਹੋਰ ਯਾਦ ਆਯਾ ਹੈ। ਸੰਨ ੧੯੩੫ ਵਿਚ ਆਪ ਜੀ ਦਾ ਸਟਿੱਪਣ ਗੁਰਪ੍ਰਤਾਪ ਸੂਰਜ ਗ੍ਰੰਥ ਛੱਪ ਰਿਹਾ ਸੀ, ਗੁਰ ਚਰਨਾਂ ਦੇ ਭੌਰੇ ਮਹਾਂ ਕਵੀ ਭਾਈ ਸੰਤੋਖ ਸਿੰਘ ਜੀ ਦੀ ਰਚਨਾਂ ਦਾ ਸਟਿੱਪਣ ਗ੍ਰੰਥ ਪੰਥ ਵਿਚ ਜਾ ਕੇ ਇਕ ਉਤਸ਼ਾਹ ਤੇ ਰਸ ਦੀ ਕਾਂਗ ਲੈ ਆਯਾ। ਥਾਂ ਥਾਂ ਤੇ ਪਿੰਡਾਂ ਪਿੰਡਾਂ ਵਿਚ ਕਥਾਵਾਂ ਸ਼ੁਰੂ ਹੋ ਗਈਆਂ, ਸੰਗਤਾਂ ਦੀ ਪ੍ਰੇਰਨਾ ਨਾਲ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਬੀ ਗੁਰੂ ਕੇ ਬਾਗ਼ ਵਿਚ ਇਸੇ ਗ੍ਰੰਥ ਦੀ ਕਥਾ ਆਰੰਭ ਕਰਾ ਦਿੱਤੀ। ਜਿਵੇਂ ਜਿਵੇਂ ਇਹ ਗ੍ਰੰਥ ਛਪਦਾ ਗਿਆ ਪਤ੍ਰੇ ਗ੍ਰੰਥ ਦੇ ਓਹ ਨਾਲੋ ਨਾਲ ਮੰਗਾਂਦੇ ਰਹੇ। ਸਾਬਕਾ ਹੈਡ ਗ੍ਰੰਥੀ ਭਾਈ ਕਰਤਾਰ ਸਿੰਘ ਜੀ ਕਲਾਸ ਵਾਲੀਏ ਇਸ ਸੇਵਾ ਤੇ ਲਾਏ ਗਏ, ਉਧਾਰਾਂ ਅਰਥਾਂ ਤੇ ਆਪ ਜੀ ਦੇ ਲਿਖਤ ਭਾਵਾਂ ਅਨੁਭਵਾਂ ਤੇ ਗਿਰ੍ਹਾ ਕੁਸ਼ਾਈਆਂ ਨੇ ਕਥਾ ਦਾ ਓਹ ਠੱਟ ਬੱਧਾ ਕਿ ਸੰਗਤਾਂ ਅਥਾਹ ਜੁੜਨ ਲਗ ਪਈਆਂ, ਲਾਊਡ ਸਪੀਕਰ ਦੀ ਲੋੜ ਪੈ ਗਈ, ਪਰ ਗੁਰੂ ਜੱਸ ਨੂੰ ਸੁਣ ਰਹੀ ਰਸ ਵਿਚ ਮਖ਼ਮੂਰ ਹੋਈ ਸੰਗਤ ਨੇ ਇਹ ਬੋਝ ਕਮੇਟੀ ਦੇ ਸਿਰ ਨਾ ਪੈਣ ਦਿਤਾ, ਤੇ ਲਾਊਡ ਸਪੀਕਰ ਆਪ ਖ੍ਰੀਦ ਕੇ ਲਗਾ ਲਿਆ। ਸੰਗਤਾਂ ਹਜ਼ਾਰਾਂ ਦੀ ਗਿਣਤੀ ਵਿਚ ਕਥਾ ਸੁਣਨ ਵੇਲੇ ਕੱਠੀਆਂ ਹੋ ਜਾਂਦੀਆਂ ਤੇ ਰਸ ਮਾਣਦੀਆਂ ਇਨ੍ਹਾਂ ਦਿਨਾਂ ਵਿਚ ਸ੍ਰੀ ਮਾਨ ਭਾਈ ਸਾਹਿਬ ਜੀ ਨੂੰ ਪਤਾ ਲਗਾ ਕਿ ਸ੍ਰੀ ਆਨੰਦਪੁਰ ਸਾਹਿਬ ਦਾ ਗੁਰਦੁਆਰਾ ਕਿਲਾ ਆਨੰਦ ਗੜ੍ਹ ਕੁਝ ਬ੍ਰਿਧ ਹਾਲਤ ਵਿਚ ਹੈ ਤੇ ਉਸਦੀ ਸੇਵਾ ਹੋਣੀ ਅਵਸ਼ ਚਾਹੀਦੀ ਹੈ। ਆਪ ਦੀ ਦੂਰਅੰਦੇਸ਼ ਤੇ ਗੁਰੂ ਪਿਆਰ ਵਿਚ ਸਰਸ਼ਾਰ ਨਜ਼ਰ ਨੇ ਭਾਈ ਸੇਵਾ ਸਿੰਘ ਜੀ ਐਡੀਟਰ ਖਾਲਸਾ ਸਮਾਚਾਰ ਨੂੰ ਬੁਲਾਯਾ ਤੇ ਕਿਹਾ ਕਿ ਗ੍ਰੰਥੀ ਭਾਈ ਕਰਤਾਰ ਸਿੰਘ ਜੀ ਨੂੰ ਮਿਲ ਕੇ ਸਲਾਹ ਦਿਓ, ਪਰ ਮੇਰਾ ਨਾਮ ਨਹੀਂ ਲੈਣਾ। ਉਨ੍ਹਾਂ ਨੂੰ ਕਹੋ ਕਿ ਸ੍ਰੀ ਆਨੰਦਪੁਰ ਸਾਹਿਬ ਗੁਰਦੁਆਰਾ ਆਨੰਦਗੜ੍ਹ ਜੀ ਦੇ ਗੁਰਦੁਆਰੇ ਦੀ ਸੇਵਾ ਦੀ ਲੋੜ ਸੁਣੀ ਹੈ, ਤੁਸੀਂ ਜਸ ਖੱਟੋ, ਕਥਾ ਤੋਂ ਬਾਦ ਸੰਗਤਾਂ ਵਿਚ ਸੁਹਣੇ ਲਫਜ਼ਾਂ ਵਿਚ ਅਪੀਲ ਕਰੋ ਤੇ ਮਾਯਾ ਇਕਤ੍ਰ ਕਰ ਕੇ ਕਿਸੇ ਸਭਾ ਸੁਸਾਇਟੀ ਜਾਂ ਕਿਸੇ ਈਮਾਨਦਾਰ ਸੇਵਾ ਦੇ ਚਾਉ ਵਾਲੇ ਸਜਣਾਂ ਦੇ ਸਪੁਰਦ ਕਰ ਕੇ ਗੁਰਦੁਆਰੇ ਦੀ ਸੇਵਾ ਕਰਵਾ ਦਿਓ, ਤੁਸਾਡਾ ਬੀ ਜਸ ਹੋਸੀ, ਗੁਰਦੁਆਰੇ ਦੀ ਸੇਵਾ ਬੀ ਹੋ ਜਾਸੀ ਤੇ ਸੰਗਤਾਂ ਬੀ ਇਕ ਸ਼ੁਭ ਅਵਸਰ ਪਾ ਕੇ ਕਮਾਈਆਂ ਆਪਣੀਆਂ ਸਫਲ ਕਰ ਲੈਣਗੀਆਂ। ਚੁਨਾਂਚਿ ਭਾਈ ਸੇਵਾ ਸਿੰਘ ਜੀ ਨੇ ਇਹ ਸਭ ਕੁਝ ਉਨ੍ਹਾਂ ਨੂੰ ਜਾ ਕੇ ਕਿਹਾ। ਉਸੇ ਦਿਨ

ਤੇ ਮਨਾਂ ਦੇ ਕਰਤੱਵ ਤੱਕ ਤੱਕ ਕੇ ਹੈਰਾਨ ਹੁੰਦੇ ਹਨ, ਸਮਝ ਸਕਦੇ ਨਹੀਂ ਤੇ ਆਖਦੇ ਹਨ ਇਹ ਕਰਾਮਾਤ ਹੈ ਤੇ ਫੇਰ ਇਹ ਸਮਝ ਲੈਂਦੇ ਹਨ ਕਿ ਕਰਾਮਾਤ ਕੋਈ ਅਸੰਭਵ ਦਾ ਸੰਭਵ ਹੋਣਾ ਹੈ। ਅਸੰਭਵ ਕੁਛ ਨਹੀਂ, ਜਿੰਨਾਂ ਕੋਈ ਕਰ ਸਕਦਾ ਹੈ ਉਸ ਤੋਂ ਵਧੀਕ ਕਰਨਾ ਉਸਨੂੰ ਮੁਸ਼ਕਲ ਹੈ ਤੇ ਉਸ ਤੋਂ ਹੋਰ ਅਗੇ ਦਾ ਕੁਛ ਹੁੰਦਾ ਵੇਖਣਾ ਉਸ ਲਈ ਅਸੰਭਵ ਭਾਸਦਾ ਹੈ। ਉਸ ਮੁਸ਼ਕਲ ਗਲ ਨੂੰ ਬੀ ਜੇ ਕੋਈ ਕਰ ਲਵੇ ਤਾਂ ਉਸ ਨੂੰ ਕਮਾਲ ਯਾ 'ਪ੍ਰਬੀਨਤਾ' ਆਖਦੇ ਹਨ ਤੇ ਜਿਸ ਨੂੰ ਉਹ ਅਸੰਭਵ ਸਮਝਦੇ ਸਨ, ਜਦ ਕੋਈ ਉਹ ਕਰ ਲਵੇ ਤਾਂ ਉਸਨੂੰ 'ਕਰਾਮਾਤ' ਆਖਦੇ ਹਨ।

*(ਸ੍ਰੀ ਕਲਗੀਧਰ ਚਮਤਕਾਰ ਉਤ੍ਰਾਰਧ ਪੰਨਾ ੨੫੦)*

ਫੇਰ ਅਗੇ ਚਲ ਕੇ ਆਪ ਦੱਸਦੇ ਹਨ ਕਿ ਬਲਵਾਨ ਮਨ ਦੋ ਪ੍ਰਕਾਰ ਦੇ ਹਨ, ਇਕ ਜਨਮ ਤੋਂ, ਦੂਜੇ ਸਾਧਨ ਤੋਂ। ਜੋ ਰੱਬ ਦੇ ਘੱਲੇ ਆਉਂਦੇ ਹਨ, ਉਨ੍ਹਾਂ ਦਾ ਮਨ ਰੱਬ ਨਾਲ ਲੱਗਾ ਰਹਿੰਦਾ ਹੈ, ਜਿਵੇਂ ਤਾਰ ਦੇ ਇਕ ਸਿਰੇ ਤੇ ਤਣੁਕਾ ਦਿਓ ਤਾਂ ਤਾਰ ਦੇ ਦੂਜੇ ਸਿਰੇ ਧੁਨਿ ਉਪਜਦੀ ਹੈ। ਤਿਵੇਂ ਜੋ ਸਾਂਈਂ ਵਲੋਂ ਆਉਂਦਾ ਹੈ, ਉਹਦਾ ਮਨ ਰੱਬੀ ਇੱਛਾ ਸ਼ਕਤੀ ਨਾਲ ਜੁੜਿਆ ਹੋਣ ਕਰਕੇ ਰੱਬ ਦੀ ਰਜ਼ਾ ਵਿਚ ਇਕ ਸੁਰ ਹੁੰਦਾ ਹੈ ਤੇ ਓਹੋ ਝੁਨਕਾਰ ਦਿੰਦਾ ਹੈ। ਜਦੋਂ ਐਸੇ ਇਕ ਸੁਰ ਹੋਏ ਮਨ ਕਦੇ ਕਿਸੇ ਅਤਿ ਮਿਹਰ ਆਦਿ ਦੇ ਘਰ ਚਾਹੁੰਦੇ ਹਨ ਕਿ ਹੋ ਜਾਵੇ ਤਾਂ ਸਾਂਈਂ ਦੀ ਮਿਹਰ ਨਾਲ ਪੂਰਾ ਖੜੋਂਦਾ ਹੈ ਜੈਸੇ:-

**"ਠਾਕਰ ਮਹਿ ਦਾਸ ਦਾਸ ਮਹਿ ਸੋਇ।।"**

*(ਧਨਾ: ਮ: ੧*

**ਤਥਾ: – "ਪ੍ਰਭ ਤੇ ਜਨ ਜਾਨੀਜੈ ਜਨ ਤੇ ਸੁਆਮੀ।।"**

*(ਸਿਰੀ: ਰਵਿ: ਜੀ ਗੁ: ਨਾ: ਚਮਤ: ਉਤ: ਪੰਨਾ ੨੫੨)*

ਸੋ ਐਸੇ ਕਰਤੱਵ ਜਿਸ ਨੂੰ ਅਸੀਂ ਕਰਾਮਾਤ ਵੀ ਕਹਿ ਲੈਂਦੇ ਹਾਂ, ਰੱਬ ਸਾਂਈਂ ਨਾਲ ਜੁੜੇ ਅਨੇਕਾਂ ਸੰਤ ਤੇ ਫਕੀਰ ਬੀ ਕਰ ਲੈਂਦੇ ਹਨ।

ਕਰਾਮਾਤ ਇਕ ਐਸੀ ਚੀਜ਼ ਹੈ, ਜੋ ਜਿਸ ਫਕੀਰ ਪਾਸ ਹੋਵੇ ਉਹ ਜ਼ਮਾਨੇ ਦੀਆਂ ਅੱਖਾਂ ਦਾ ਸਿਤਾਰਾ ਸਮਝਿਆ ਜਾਂਦਾ ਹੈ। ਪਰ ਜੋ ਅਸਲ ਫਕੀਰ ਹੁੰਦਾ ਹੈ ਓਹ ਇਸ ਨੂੰ ਛੁਪਾ ਕੇ ਰਖਦਾ ਹੈ। ਦਿਖਾਵੇ ਦੇ ਫਕੀਰ ਮਲੋ ਮਲੀ ਦੇ ਕਹੇ ਵਾਕਾਂ ਨੂੰ ਕਰਾਮਾਤ ਕਹਿ ਕੇ ਲੋਕਾਂ ਤੋਂ ਟਕੇ ਬਟੋਰਦੇ ਤੇ ਆਪਣੀ ਉਦਰ ਪੂਰਨਾ ਦਾ ਵਸੀਲਾ ਬਣਾਉਂਦੇ ਹਨ। ਉਂਞ ਪੱਲੇ ਕੱਖ ਹੁੰਦਾ ਨਹੀਂ। ਇਨ੍ਹਾਂ ਫਕੀਰਾਂ ਦੀ ਇਸ ਸਮੇਂ ਵਿਚ ਥੁੜ ਨਹੀਂ, ਅਨੇਕਾਂ ਦੇਖਣ ਵਿਚ ਆਉਂਦੇ ਹਨ। ਕਰਦੇ ਉਹ ਕੀਹ ਹਨ? ਜਿਸ ਤੇ ਖੁਸ਼ ਹੋਣ ਉਸ ਨੂੰ ਨਿਧੜਕ ਵਰ ਦੇਈ ਜਾਣੇ, ਅਰ ਦੇਣੇ ਗੋਲ ਮੋਲ ਲਫ਼ਜ਼ਾਂ ਵਿਚ, ਜਿਸ ਤੋਂ ਵਰ ਪ੍ਰਾਪਤ ਪੁਰਖ ਦਾ ਦਿਲ ਉਤਸ਼ਾਹ ਵਿਚ ਰਹਿਣਾ ਤੇ ਘਰ ਵਿਚ ਜੇ ਜ਼ਰਾ ਜਿੰਨੀ ਵੀ ਚੰਗੀ ਗਲ ਵਾਪਰ ਜਾਵੇ ਤਾਂ ਇਤਬਾਰ ਸੰਤ ਦਾ ਬੈਠ ਜਾਣਾ ਕਿ ਏਹ ਕੇਵਲ ਫਕੀਰ ਦੇ ਵਰ ਕਰ ਕੇ ਹੋਈ ਹੈ। ਦੂਸਰੇ ਪਾਸੇ ਜੇ ਸੌ ਨੂੰ ਵਰ ਮਿਲੇ ਹਨ ਤੇ ਉਨ੍ਹਾਂ ਵਿਚੋਂ

ਦਸਾਂ ਪਰ ਕੁਝ ਕੁ ਉਤਸ਼ਾਹ ਜਨਕ ਘਟਨਾਂ ਵਾਪਰ ਗਈਆਂ ਹਨ ਤੇ ਨੱਵੀਆਂ ਪਰ ਨਹੀਂ, ਤਾਂ ਓਹ ਨੱਵੇ ਤਾਂ ਨਹੀਂ ਆਉਣਗੇ ਪਰ ਦਸ ਆਣਕੇ ਮਹਿਮਾ ਓਹ ਕਰਨਗੇ, ਜਿਸ ਤੋਂ ਸੈਕੜੇ ਆਦਮੀ ਤੇ ਇਸਤ੍ਰੀਆਂ ਉਨ੍ਹਾਂ ਵਲ ਖਿੱਚੇ ਜਾਣਗੇ। ਦੂਸਰੇ ਪਾਸੇ ਜਿਨ੍ਹਾਂ ਨੂੰ ਐਸੇ ਫਕੀਰਾਂ ਪਾਸੋਂ ਸ੍ਰਾਪ ਮਿਲਿਆ ਹੋਵੇ, ਉਨ੍ਹਾਂ ਦਾ ਦਿਲ ਢਹਿੰਦੀਆਂ ਕਲਾਂ ਵਿਚ ਰਹਿਣਾ ਕੁਦਰਤੀ ਗਲ ਹੈ ਤੇ ਖਯਾਲ ਦਾ ਅਸਰ ਪੱਛਮੀ ਵਿਦਯਾ ਵਾਲਿਆਂ ਨੇ ਬੀ ਸਿੱਧ ਕਰ ਦਿਖਾਯਾ ਹੈ ਕਿ ਹੱਦ ਦਰਜੇ ਦਾ ਹੁੰਦਾ ਹੈ। ਜਿਵੇਂ ਇਕ ਵਾਰਤਾ ਸੁਣੀ ਹੈ ਕਿ ਕਿਸੇ ਜਮਾਤ ਦੇ ਬੱਚੇ ਛੁੱਟੀ ਕਰਨਾ ਚਾਹੁੰਦੇ ਸਨ, ਜਦ ਮਾਸਟਰ ਜੀ ਆਏ ਤਾਂ ਇਕ ਨੇ ਕਿਹਾ ਮਾਸਟਰ ਜੀ ਕੀ ਗਲ ਹੈ ਅਜ ਤੁਸਾਡਾ ਚਿਹਰਾ ਉਤਰਿਆ ਹੋਇਆ ਹੈ, ਸੁਖ ਤਾਂ ਹੈ, ਇਕ ਹੋਰ ਨੇ ਇਸੇ ਤਰ੍ਹਾਂ ਪੁੱਛਿਆ ਤੇ ਫਿਰ ਹੋਰ ਨੇ। ਆਖ਼ਰ ਮਾਸਟਰ ਜੀ ਆਪਣੇ ਆਪ ਨੂੰ ਬੀਮਾਰ ਸਮਝ ਕੇ ਘਰ ਚਲੇ ਗਏ, ਤੇ ਬੱਚਿਆਂ ਨੇ ਛੁੱਟੀ ਕਰ ਲਈ।

ਇਸੇ ਤਰ੍ਹਾਂ ਖਯਾਲ ਦਾ ਅਸਰ ਜਿਸ ਮਨ ਤੇ ਹੁੰਦਾ ਹੈ ਉਸ ਨੂੰ ਢਹਿੰਦੀਆਂ ਕਲਾਂ ਵਿਚ ਧ੍ਰੀਕੀ ਜਾਂਦਾ ਹੈ। ਘਰ ਵਿਚ ਕੰਮ ਸੌਰਦੇ ਬੀ ਹਨ ਤੇ ਵਿਗੜਦੇ ਬੀ ਹਨ। ਸੌਰਦੇ ਕੰਮ ਸਹਿ ਸੁਭਾ ਲੰਘ ਜਾਂਦੇ ਹਨ ਤੇ ਵਿਗੜੇ ਕੰਮ ਉਸ ਨੂੰ ਫਕੀਰ ਦਾ ਸਰਾਪ ਪ੍ਰਤੱਖ ਭਾਸਦੇ ਹਨ। ਲੋਕੀ ਦੇਖਣ ਵਾਲੇ ਬੀ ਏਹੀ ਪ੍ਰਤੀਤ ਕਰਦੇ ਹਨ ਤੇ ਲੋਕਾਂ ਵਿਚ ਫਕੀਰ ਦੀ ਮਹਿਮਾ ਵਧਦੀ ਹੈ, ਤੇ ਉਸ ਦੇ ਪੌ ਬਾਰਾਂ ਹੁੰਦੇ ਹਨ। ਤੇ ਫਿਰ ਜੋ ਕੋਈ ਸ੍ਰਾਪਿਤ ਪੁਰਸ਼ ਅਤਿ ਭੈ ਭੀਤ ਹੋਯਾ, ਭੇਖੀ ਫਕੀਰ ਜੀ ਦੇ ਪਾਸ ਭੁਲ ਬਖਸ਼ਾਉਣ ਆ ਜਾਵੇ ਤਾਂ ਫਿਰ ਪੰਜੇ ਹੀ ਘਿਉ ਵਿਚ ਹਨ। ਸੋ ਇਹ ਦਸ਼ਾ ਤਾਂ ਹੈ ਭੇਖੀ ਫਕੀਰਾਂ ਦੀਆਂ ਦਿਖਾਵੇ ਮਾਤ੍ਰ ਕਰਾਮਾਤਾਂ ਦੀ, ਜੋ ਅਜ ਕਲ ਆਮ ਪ੍ਰਵਿਰਤ ਹਨ। ਗੁਰ ਸਿਖੀ ਵਿਚ ਕਰਾਮਾਤ ਨੂੰ ਕਹਿਰ ਦਸਿਆ ਹੈ ਤੇ ਇਸ ਦੇ ਦ੍ਰਿਸ਼ਟਾਂਤ ਅਨੇਕਾਂ ਇਤਿਹਾਸ ਵਿਚੋਂ ਪ੍ਰਦਿਪਤ ਹਨ। ਪਰ 'ਕਰਾਮਾਤ' ਹੈ ਨਹੀਂ, ਇਹ ਅਸੂਲ ਸਿਖੀ ਦਾ ਨਹੀਂ। ਕਰਾਮਾਤ ਹੈ ਤੇ ਮਹਾਂ ਪੁਰਖ ਸਭ ਕੁਝ ਕਰ ਸਕਦੇ ਹਨ, ਪਰ ਕਰਦੇ ਨਹੀਂ, ਸਗੋਂ ਕਰਨ ਨੂੰ ਕਹਿਰ ਕਹਿੰਦੇ ਹਨ। ਭਾਈ ਸਾਹਿਬ ਜੀ ਦੇ ਕਰਾਮਾਤ ਬਾਬਤ ਖਯਾਲ ਉਨ੍ਹਾਂ ਦੀਆਂ ਰਚਨਾਂ ਵਿਚੋਂ ਅਸੀਂ ਪਿੱਛੇ ਦੱਸ ਆਏ ਹਾਂ। ਆਪ ਦੇ ਨਾਲ ਭੀ ਕਈ ਵਾਕਯਾਤ ਹੋਏ ਹਨ ਜੋ ਕਰਾਮਾਤ ਦਾ ਦਰਜਾ ਕਹੇ ਜਾ ਸਕਦੇ ਹਨ। ਇਸ ਲਈ ਆਪ ਜੀ ਤੋਂ ਬੀ ਪੁਛਿਆ ਗਿਆ ਕਿ ਕੀ ਇਹ ਕਰਾਮਾਤ ਨਹੀਂ। ਤਾਂ ਆਪ ਨੇ ਕਿਹਾ, ਕਿ ਮੈ ਇਸ ਨੂੰ ਕਰਾਮਾਤ ਨਹੀਂ ਕਹਿੰਦਾ, ਕਿਉਂਕਿ ਮੈਨੂੰ ਜ਼ਾਹਰਾ ਕੁਛ ਨਹੀਂ ਦਿਸਦਾ, ਇਹ ਨਹੀਂ ਹੁੰਦਾ ਕਿ ਮੈਂ ਅੱਖਾਂ ਮੀਟ੍ਹਾਂ ਤੇ ਮੈਨੂੰ ਵਰਤਣ ਵਾਲਾ ਮਾਜਰਾ ਅੱਖਾਂ ਅਗੇ ਦਿੱਸੇ ਤੇ ਮੈਂ ਝਟ ਕਹਿ ਦਿਆਂ ਕਿ ਆਹ ਕੁਛ ਹੋਵੇਗਾ। ਕੋਈ ਲਫਜ਼ ਕਿਸੇ ਵੇਲੇ ਕਿਸੇ ਜ਼ੋਰ ਵਿਚ ਮੇਰੀ ਜ਼ਬਾਨ ਆਪ੍ਰੂ ਕਹਿ ਦੇਂਦੀ ਹੈ ਤੇ ਲਫ਼ਜ਼ ਕਹਿਣ ਪਿਛੋਂ ਮੈਨੂੰ ਹੋਸ਼ ਆਉਂਦਿਆਂ ਹੀ ਮੇਰੇ ਚਿਤ ਵਿਚ ਆਉਂਦੀ ਹੈ ਕਿ ਇਹ ਮੈਂ ਕੀ ਕਹਿ ਦਿਤਾ ਹੈ? ਮੈਨੂੰ ਤਾਂ ਇਹ ਪਤਾ ਨਹੀਂ ਸੀ, ਪਰ ਫੇਰ ਦੇਖਦਾ ਹਾਂ ਤਾਂ ਉਹ ਸਾਮ੍ਰਤੱਖ ਹੋ ਜਾਂਦਾ ਹੈ, ਮਾਨੋ ਉਹ ਮੈਂ ਨਹੀਂ ਸੀ ਕਿਹਾ ਕਿਸੇ ਗ਼ੈਬੀ ਤਾਕਤ ਨੇ ਕਹਿਵਾਯਾ ਹੈਸੀ। ਉਸ ਵੇਲੇ ਵੇਲਾ ਹੈ ਫਕੀਰ ਨੂੰ ਆਪਣੇ ਸੰਭਲਣ

ਦਾ, ਨਹੀਂ ਤਾਂ ਜੇ ਇਸ ਵੇਲੇ ਗਿਰ ਜਾਵੇ ਤਾਂ ਕੋਈ ਥਾਂ ਨਹੀਂ। ਹਾਂ ਮੈਨੂੰ ਸਮਝ ਆਉਂਦੀ ਹੈ, ਮੈਂ ਤਾਂ ਕੁਝ ਨਹੀਂ ਕੀਤਾ, ਮੇਰੇ ਵੱਸ ਵਿਚ ਕੁਝ ਨਹੀਂ ਜੇ ਹੈ ਤਾਂ ਮੈਂ ਹੁਣ ਕਹਿੰਦਾ ਹਾਂ, ਅਮਕਾ ਕਾਰਜ ਹੋ ਜਾਏ, ਔਹ ਹੋ ਜਾਏ ਪਰ ਨਹੀਂ ਹੁੰਦਾ। ਇਸ ਲਈ ਮੇਰੇ ਵੱਸ ਕੁਛ ਨਹੀਂ ਜੋ ਮੈਂ ਦਮ ਮਾਰਾਂ ਕਿ ਇਹ ਮੈਂ ਕੀਤਾ ਹੈ, ਉਹ ਆਪ ਕਰਨ ਵਾਲਾ ਹੈ, ਉਹ ਜਿਵੇਂ ਚਾਹੁੰਦਾ ਹੈ ਕਰਦਾ ਹੈ, ਪਰ ਵਿਚ ਵਿਚਾਲੇ ਹਥਜਾਰ ਸਾਨੂੰ ਬਣਾ ਲੈਂਦਾ ਹੈ। ਅਸਾਂ ਲਈ ਤਾਂ ਸਦਾ ਉਸ ਦੇ ਹਜ਼ੂਰ ਅਰਦਾਸ ਵਿਚ ਰਹਿਣਾ ਚਾਹੀਦਾ ਹੈ। ਆਪ ਕਿਹਾ ਕਰਦੇ ਸਨ, ਅਰਦਾਸ ਬੀ ਸਦਾ ਭਲੋ ਮੰਗਣ ਦੀ ਹੋਵੇ, ਅਰਦਾਸ ਦਿਲ ਦੇ ਸੁਖ ਮੰਗਣ ਲਈ ਹੋਵੇ। ਸੰਸਾਰਕ ਕਾਮਨਾ ਲਈ ਅਰਦਾਸ ਘੱਟ ਕੀਤੀ ਸੁਖਦਾਈ ਰਹਿੰਦੀ ਹੈ।

ਇਸ ਤਰ੍ਹਾਂ ਦੇ ਸਨ ਆਪ ਦੇ ਖ਼ਜਾਲ ਕਰਾਮਾਤ ਬਾਬਤ, ਪਰ ਕਈ ਵਾਕਜਾਤ ਐਸੇ ਵਰਤੇ ਹਨ ਜਿਨ੍ਹਾਂ ਨੂੰ ਤੱਕ ਕੇ ਅਚੰਭਾ ਹੁੰਦਾ ਹੈ। ਉਨ੍ਹਾਂ ਨੂੰ ਰਜ਼ਾ ਵਿਚ ਮਿਲੀ ਸੁਰਤ ਦੇ ਕਰਿਸ਼ਮੇ ਕਹਿ ਲਓ, ਯਾ ਕਰਾਮਾਤ ਦਾ ਨਾਮ ਦੇ ਲਓ। ਐਸਿਆਂ ਵਿਚੋਂ ਕੁਝ ਇਕ, ਕੁਝ ਸਾਹਮਣੇ ਵਰਤੇ ਤੇ ਕੁਝ ਹੋਰਨਾਂ ਤੋਂ ਸੁਣੇ ਇਸ ਪ੍ਰਕਾਰ ਹਨ:-

ਮੇਰੇ ਆਪ ਜੀ ਦੀ ਸੇਵਾ ਵਿਚ ਆਉਣ ਤੋਂ ਪਹਿਲੋਂ ਦੀ ਗਲ ਹੈ, ਭਾਈ ਤਖ਼ਤ ਸਿੰਘ ਤੇ ਫੀਰੋਜ਼ਪੁਰ ਦੇ ਸ. ਬਿਸ਼ਨ ਸਿੰਘ ਨਾਮ ਦੇ ਹੋ ਚੁਕੇ ਵਕੀਲ ਫੀਰੋਜ਼ਪੁਰੋਂ, ਆਪ ਦੇ ਦਰਸ਼ਨਾਂ ਨੂੰ ਆਏ। ਆਪ ਦੀ ਰਿਹਾਇਸ਼ ਵਜ਼ੀਰ ਹਿੰਦ ਪ੍ਰੈਸ ਦੇ ਉਪਰ ਹੀ ਸੀ। ਸ੍ਵਾਗਤ ਦੇ ਬਾਦ ਉਨ੍ਹਾਂ ਦਾ ਨਿਵਾਸ ਕਰਾਇਆ ਗਿਆ। ਇਹ ਦੋਨੋਂ ਸੱਜਣ ਰੇਲ ਵਿਚ ਬੈਠਿਆਂ ਕੁਛ ਪ੍ਰਸ਼ਨ ਇਕ ਕਾਗਜ਼ ਤੇ ਲਿਖ ਕੇ ਲਿਆਏ ਸਨ ਜੋ ਉਨ੍ਹਾਂ ਦਾ ਖ਼ਜਾਲ ਸੀ ਕਿ ਜਾ ਕੇ ਪੁਛਾਂਗੇ ਤੇ ਇਨ੍ਹਾਂ ਦੇ ਉਤਰ ਸੁਣਾਂਗੇ!

ਪ੍ਰਸ਼ਾਦ ਦਾ ਵੇਲਾ ਆਯਾ; ਨੌਕਰ ਤੋਂ ਪ੍ਰਸ਼ਾਦ ਘਰੋਂ ਚੁਕਵਾ ਕੇ ਉਨ੍ਹਾਂ ਦੇ ਕਮਰੇ ਗਏ, ਪ੍ਰਸ਼ਾਦ ਨੌਕਰ ਨੇ ਪ੍ਰੋਸ ਦਿਤਾ, ਆਪ ਕੋਲ ਬੈਠ ਗਏ। ਸਰਸਰੀ ਗਲ ਛਿੜ ਪਈ, ਉਨ੍ਹਾਂ ਦੇ ਪ੍ਰਸ਼ਾਦ ਛਕਦਿਆਂ ਆਪ ਦਾ ਸੰਭਾਸ਼ਨ ਹੁੰਦਾ ਰਿਹਾ। ਜਾਂ ਪ੍ਰਸ਼ਾਦ ਛਕ ਚੁਕੇ ਤਾਂ ਭਾਈ ਤਖਤ ਸਿੰਘ ਜੀ ਨੇ ਕਿਹਾ- ਸੁਣਾਓ ਭਾਈ ਬਿਸ਼ਨ ਸਿੰਘ ਜੀ ਜਿਹੜੇ ਸ੍ਵਾਲ ਲਿਖ ਕੇ ਲਿਆਂਦੇ ਸਨ ਕੋਈ ਬਾਕੀ ਹੈ ਜਿਸ ਦਾ ਉਤਰ ਬਿਨਾਂ ਪੁਛੇ ਨਹੀਂ ਮਿਲਿਆ। ਉਨ੍ਹਾਂ ਹੱਥ ਧੋ ਕੇ ਕਾਗਜ਼ ਵੇਖਿਆ ਤਾਂ ਦੇਖਿਆ ਕਿ ਸਾਰੇ ਪ੍ਰਸ਼ਨਾਂ ਦੇ ਉਤਰ ਮਿਲ ਗਏ ਹਨ ਅਤੇ ਉਸੇ ਤਰਤੀਬ ਵਿਚ ਮਿਲੇ ਹਨ ਜਿਸ ਵਿਚ ਕਿ ਲਿਖੇ ਹੋਏ ਸਨ, ਦੋਨੋਂ ਸੱਜਣ ਅਚੰਭਿਤ ਰਹਿ ਗਏ।

ਇਕ ਵਾਕਿਆ ਭਾਈ ਸੇਵਾ ਸਿੰਘ ਜੀ ਨੇ ਸੁਣਾਇਆ ਸੀ, ਕਿ ਇਕ ਭਾਈ ਕਾਹਨ ਸਿੰਘ ਨਾਮ ਦੇ ਉਪਦੇਸ਼ਕ ਐਬਟਾਬਾਦ ਵਿਚ ਹੁੰਦੇ ਸਨ। ਸਾਰਾ ਐਬਟਾਬਾਦ ਤਾਂ ਭਾਈ ਸਾਹਿਬ ਜੀ ਦੀ ਰਚਨਾਂ ਤੋਂ ਪ੍ਰਭਾਵਿਤ ਮਹਿਮਾ ਤੇ ਪ੍ਰਸੰਸਾ ਕਰਨ ਵਾਲਾ ਸੀ ਪਰ ਉਹ ਇਕ ਸੱਜਣ ਐਸਾ ਸੀ ਜੋ ਕਹਿੰਦਾ ਹੁੰਦਾ ਸੀ ਕਿ ਇਨ੍ਹਾਂ ਲੋਕਾਂ ਨੂੰ ਗੌਂ ਹੈ। ਭਾਈ ਸਾਹਿਬ ਦਾ ਘਰ Royal Hotel ਹੈ, ਇਹ ਅੰਮ੍ਰਿਤਸਰ ਜਾਂਦੇ ਹਨ ਤੇ ਰਿਹਾਇਸ਼ ਤੇ ਖਾਣਾ ਅਮੀਰਾਨਾ ਮਿਲ ਜਾਂਦਾ ਹੈ ਤਦੇ ਹੀ ਮਹਿਮਾ ਕਰਦੇ ਹਨ। ਚੁਨਾਂਚਿ ਕਈ ਵਰ੍ਹੇ ਉਸ ਦਾ ਇਹੋ

ਹੀ ਖ਼ਜਾਲ ਦ੍ਰਿੜ ਰਿਹਾ। ਇਕ ਵਾਰ ਇਸ ਦੇ ਚਿਤ ਵਿਚ ਫੁਰੀ ਕਿ ਚਲੋ ਪ੍ਰੀਖਜਾ ਤਾਂ ਕਰੀਏ, ਕੀ ਇਹ ਸਾਰੇ ਲੋਕ ਸਚੇ ਹਨ ਤੇ ਸੱਚ ਮੁੱਚ ਧਾਰਮਿਕ ਖਜਾਲਾਂ ਵਾਲੇ ਓਹ ਆਮਲ ਬਾ ਅਮਲ ਹਨ, ਯਾ ਮੇਰਾ ਖ਼ਜਾਲ ਹੀ ਸੱਚਾ ਹੈ। ਕੁਝ ਪ੍ਰਸ਼ਨ ਕਾਗਜ਼ ਤੇ ਲਿਖ ਕੇ ਲੈ ਆਯਾ ਕਿ ਇਹ ਔਖੇ ਔਖੇ ਪ੍ਰਸ਼ਨ ਕਰਸਾਂ ਤੇ ਦੇਖਸਾਂ ਕਿ ਕਿੰਨੀ ਕੁ ਵਿਦਤਾ ਤੇ ਪਰਮਾਰਥ ਦੀ ਸੋਝੀ ਰਖਦੇ ਹਨ। ਪ੍ਰੈਸ ਵਿਚ ਆਯਾ। ਆਪ ਉਸ ਵੇਲੇ ਦਫਤਰ ਵਿਚ ਬੈਠੇ ਸਨ, ਕਿਸੇ ਹੋਰ ਨਾਲ ਸਰਸਰੀ ਗਲ ਬਾਤ ਹੋ ਰਹੀ ਸੀ। ਇਹ ਬੀ ਬੈਠ ਗਿਆ, ਭਾਈ ਸੇਵਾ ਸਿੰਘ ਜੀ ਸੰਪਾਦਕ ਖਾਲਸਾ ਸਮਾਚਾਰ ਬੀ ਨਾਲ ਬੈਠੇ ਹੋਏ ਸਨ। ਉਸੇ ਸਰਸਰੀ ਗਲ ਬਾਤ ਤੋਂ ਕਾਂਟਾ ਬਦਲ ਗਿਆ, ਸੰਬੋਧਤ ਭਾਈ ਕਾਨ੍ਹ ਸਿੰਘ ਹੋ ਗਿਆ ਤੇ ਇਕ ਲੈਕਚਰ ਸ਼ੁਰੂ ਹੋ ਗਿਆ। ਡੇਢ ਘੰਟਾ ਉਹ ਸਮਾਂ ਬੱਝਾ ਰਿਹਾ ਕਿ ਕਾਨ੍ਹ ਸਿੰਘ ਅਸ਼ ਅਸ਼ ਕਰ ਉਠਿਆ, ਭਾਈ ਸਾਹਿਬ ਤਾਂ ਉਠ ਕੇ ਘਰ ਨੂੰ ਚਲੇ ਗਏ ਤੇ ਭਾਈ ਕਾਨ੍ਹ ਸਿੰਘ ਭਾਈ ਸੇਵਾ ਸਿੰਘ ਨੂੰ ਆਪਣੀ ਜੇਬ ਵਿਚੋਂ ਕਾਗਜ਼ ਕੱਢ ਕੇ ਦਿਖਾ ਕੇ ਕਹਿਣ ਲਗਾ ਕਿ ਪੜ੍ਹ ! ਇਹ ਸੁਆਲ ਹਨ ਜੋ ਮੈਂ ਇਕ ਹਰਫ ਨਹੀਂ ਬੋਲਿਆ ਪਰ ਮੇਰੇ ਸ੍ਵਾਲਾਂ ਦੇ ਉਤਰ ਉਸੇ ਤਰਤੀਬ ਵਿਚ, ਜਿਸ ਵਿਚ ਮੈਂ ਸ੍ਵਾਲ ਲਿਖੇ ਹਨ, ਕੈਸੀ ਰਸ ਮਈ ਵਕੱਤ੍ਰਤਾ ਵਿਚ ਆਪ ਨੇ ਸੁਖੈਨਤਾ ਨਾਲ ਖੁਹਲ ਸੁਣਾਏ ਹਨ। ਜਿਨ੍ਹਾਂ ਨੂੰ ਮੈਂ ਮੁਸ਼ਕਲ ਤੋਂ ਮੁਸ਼ਕਲ ਸਮਝਦਾ ਸਾਂ ਕਿਵੇਂ ਸਪੱਸ਼ਟ ਕੀਤੇ ਹਨ ਕਿ ਮੇਰੀਆਂ ਅੱਖਾਂ ਅਗੇ ਮੂਰਤੀਮਾਨ ਹੋ ਗਏ ਹਨ। ਮੇਰੇ ਲਈ ਇਹ ਮੁਅਜਜ਼ਾ ਹੈ ਤੇ ਮੇਰਾ ਕਾਂਟਾ ਅਜ ਇਨ੍ਹਾਂ ਨੇ ਬਦਲ ਦਿੱਤਾ ਹੈ।

ਇਨ੍ਹਾਂ ਅਖਰਾਂ ਦਾ ਲੇਖਕ ਤੇ ਇਕ ਘਰ ਦੇ ਨੌਕਰ ਨੇ ਆਪ ਜੀ ਦੇ ਪਿਤਾ ਤੇ ਦਾਦਾ ਜੀ ਦੇ ਸੰਚੇ ਦੀਆਂ ਪੁਰਾਤਨ ਲਿਖਤੀ ਪੁਸਤਕਾਂ ਅੰਦਰੋਂ ਬੰਦ ਪਈਆਂ ਕੱਢ ਕੇ ਬਾਹਰ ਧੁਪੇ ਸੁਕਾਉਣ ਤੇ ਹਵਾ ਲੁਵਾਉਣ ਹਿਤ ਕੋਠੇ ਦੀ ਛੱਤ ਤੇ ਚਾਰਪਾਈਆਂ ਪਰ ਪਾਈਆਂ ਸਨ ਜੋ ਤ੍ਰੈ ਚਾਰ ਦਿਨ ਤੋਂ ਕੋਠੇ ਤੇ ਮੰਜਿਆਂ ਤੇ ਖਿਲਾਰੀਆਂ ਰਾਤ ਦਿਨ ਬਾਹਰ ਪਈਆਂ ਰਹਿੰਦੀਆਂ ਸਨ। ਰਾਤ ਨੂੰ ਉਨ੍ਹਾਂ ਦੇ ਉਪਰ ਕਪੜਾ ਪਾ ਦਿਤਾ ਜਾਂਦਾ ਤੇ ਦਿਨੇ ਚੁਕ ਦਿਤਾ ਜਾਂਦਾ। ਇਕ ਦਿਨ ਸ਼ਾਮਾਂ ਵੇਲੇ ਆਪ ਬਾਹਰ ਬਾਗ਼ ਵਿਚ ਸੈਰ ਕਰਨ ਨੂੰ ਚਲੇ ਤਾਂ ਕੋਠੇ ਉਤੋਂ ਦੀ ਹੁੰਦੇ ਹੋਏ ਸਹਿਜ ਸੁਭਾ ਲੰਘੇ ਤਾਂ ਇਹ ਦਾਸ ਬੀ ਕੋਠੇ ਤੇ ਹੀ ਸੀ। ਕਹਿਣ ਲਗੇ ਕਿ ਕਿਤਾਬਾਂ ਅੰਦਰ ਸਾਂਭ ਛਡੋ, ਐਵੇਂ ਮੀਂਹ ਕਣੀ ਨਾਲ ਭਿਜ ਨਾ ਜਾਣ। ਮੈ ਸਤਿ ਬਚਨ ਕਿਹਾ, ਆਪ ਤਾਂ ਇਹ ਕਹਿੰਦੇ ਹੇਠਾਂ ਉਤਰ ਗਏ। ਮੈਂ ਹੈਰਾਨ ਸਾਂ ਕਿ ਤ੍ਰੈ ਚਾਰ ਦਿਨਾਂ ਤੋਂ ਇਹ ਰਾਤ ਦਿਨ ਬਾਹਰੇ ਪਈਆਂ ਰਹੀਆਂ ਹਨ, ਅਕਾਸ਼ ਨਿਰਮਲ ਹੈ, ਸੁਹਣੀ ਧੁਪ ਲਗਦੀ ਰਹੀ ਹੈ, ਬੱਦਲ ਕਿਤੇ ਦਿਖਾਈ ਨਹੀਂ ਦੇਂਦਾ, ਫਿਰ ਪਤਾ ਨਹੀਂ ਇਹ ਕਿਉਂ ਹੁਕਮ ਦਿੱਤਾ ਹੈ। ਫਿਰ ਖ਼ਜਾਲ ਆਯਾ ਕਿ ਆਪ ਸਦਾ ਇਹੀ ਕਿਹਾ ਕਰਦੇ ਹਨ ਕਿ ਸਦਾ Safe side ਤੇ ਰਹਿਣਾ ਚਾਹੀਦਾ ਹੈ, ਸੋ ਸਾਨੂੰ ਵੀ ਹੁਣ ਉਨ੍ਹਾਂ ਦੀ ਆਗਜਾ ਤੇ ਫੁਲ ਚੜ੍ਹਾਂਉਣੇ ਚਾਹੀਏ। ਇਕ ਨੌਕਰ ਨੂੰ ਬੁਲਾਇਆ ਤੇ ਉਸ ਨੂੰ ਦੱਸਿਆ ਕਿ ਪਿਤਾ ਜੀ ਇਹ ਆਗਜਾ ਦੇ ਗਏ ਹਨ, ਆਓ ਕਿਤਾਬਾਂ ਅੰਦਰ ਸਾਂਭ ਲਈਏ। ਉਸ ਨੇ ਕਿਹਾ: "ਹੇਖਾਂ, ਕਿਹੜਾ ਮੀਂਹ ਪੈਣ ਲਗਾ ਹੈ, ਪਈਆਂ

ਰਹਿਣ ਦਿਓ ਬਾਹਰੇ, ਅਗੇ ਇਤਨੇ ਦਿਨਾਂ ਦੀਆਂ ਬਾਹਰੇ ਹੀ ਪਈਆਂ ਹਨ ਨਾ।" ਇਹ ਲਫ਼ਜ਼ ਨੌਕਰ ਦੇ ਸ੍ਰੀ ਮਾਨ ਸੰਤ ਸੰਗਤ ਸਿੰਘ ਜੀ ਕਮਾਲੀਏ ਵਾਲਿਆਂ ਨੇ ਸੁਣ ਲਏ, ਜੋ ਨੇੜੇ ਹੀ ਆ ਰਹੇ ਸਨ। ਤਾਂ ਉਨ੍ਹਾਂ ਨੇ ਕਿਹਾ– "ਨਾ ਭਾਈ ਇਉਂ ਨਾ ਆਖ, ਪੂਰੇ ਦਾ ਕੀਤਾ ਪੂਰਾ ਹੀ ਜਾਣਦਾ ਹੈ, ਤੁਸੀਂ ਹੁਕਮ ਮੰਨੋ, ਪਤਾ ਨਹੀਂ ਕੋਈ ਰਮਜ਼ ਹੀ ਹੋਵੇ।" ਅਸਾਂ ਕਿਤਾਬਾਂ ਚੁਕ ਕੇ ਉਪਰਲੇ ਬਾਬਾ ਜੀ ਦੇ ਕਮਰੇ ਦੇ ਅੰਦਰ ਕੱਪੜਿਆਂ ਵਿਚ ਬਸਤੇ ਬੰਨ੍ਹਕੇ ਰਖ ਦਿਤੀਆਂ। ਢਾਈ ਤ੍ਰੈ ਸੌ ਕਿਤਾਬ ਸੀ, ਕੁਝ ਤਾਂ ਦਾਸ ਨੇ ਰਜਿਸਟਰ ਵਿਚ ਚੜ੍ਹਾ ਕੇ ਨੰਬਰ ਵਾਰ ਕੀਤੀਆਂ ਸਨ ਤੇ ਕੁਝ ਕੁ ਅਜੇ ਚੜ੍ਹਾਉਣੀਆਂ ਸਨ, ਢੇਰਾਂ ਦੇ ਢੇਰ ਪਏ ਸਨ, ਕਿਤਾਬਾਂ ਰਖ ਕੇ ਅਸੀਂ ਆਪੋ ਆਪਣੀ ਘਰੀਂ ਜਾ ਸੁਤੇ। ਦਿਨ ਸੁਹਾਵੇ ਜੇਹੇ ਸਨ ਜਦ ਕਿ ਨਾ ਧੁੱਪ ਤ੍ਰਿਖੀ ਲਗਦੀ ਸੀ ਤੇ ਨਾ ਰਾਤੀਂ ਪਾਲਾ ਹੀ ਜ਼ੋਰਾਂ ਦਾ ਹੁੰਦਾ ਸੀ, ਸ਼ਾਯਦ ਫਰਵਰੀ ਯਾ ਮਾਰਚ ਦਾ ਮਹੀਨਾ ਸੀ। ਰਾਤੀਂ ਬਦਲ ਆਏ, ਬਾਰਸ਼ ਹੋਈ ਤੇ ਬਾਰਸ਼ ਵੀ ਓਹ ਜਿਸ ਨੂੰ ਮੁਸਲਾਧਾਰ ਬਾਰਸ਼ ਕਹਿੰਦੇ ਹਨ, ਸਾਡੀਆਂ ਅੰਦਰ ਥੋੜੀਆਂ ਕੁ ਰਖੀਆਂ ਕਿਤਾਬਾਂ ਛੱਤ ਚੋ ਕੇ ਬੀ ਭਿਜ ਗਈਆਂ, ਇਹ ਘਟਨਾ ਤਾਂ ਸਾਡੇ ਸਾਹਮਣੇ ਵਰਤੀ।

ਇਕ ਦਿਨ ਦੀ ਗਲ ਆਪ ਦਸਦੇ ਸਨ ਕਿ ਆਪ ਜੀ ਦਾ ਕੋਈ ਸਹਿਜਧਾਰੀ ਮਿਤ੍ਰ ਕਿਸੇ ਐਤਵਾਰ ਆਪ ਜੀ ਨੂੰ ਮਿਲਣ ਆਯਾ। ਇਹ ਤਦੋਂ ਦੀ ਗਲ ਹੈ ਜਦੋਂ ਆਪ ਛਾਪੇਖਾਨੇ ਦੇ ਉਪਰ ਨਿਵਾਸ ਰਖਦੇ ਸਨ। ਗਲਾਂ ਬਾਤਾਂ ਹੋਈਆਂ, ਗਿਆਰਾਂ ਬਜੇ ਦੇ ਕਰੀਬ ਹੋਏ ਸਨ। ਪ੍ਰਸ਼ਾਦ ਤਿਆਰ ਹੋਇਆ, ਆਪ ਦੇ ਪ੍ਰਾਹੁਣੇ ਮਿਤ੍ਰ ਵਾਸਤੇ ਜਿਥੇ ਬੈਠੇ ਸਨ ਡਰਾਇੰਗ ਰੂਮ ਵਿਚ ਵੀ ਮੇਜ਼ ਲਗ ਗਈ, ਪ੍ਰਸ਼ਾਦ ਆ ਗਿਆ। ਉਸ ਪ੍ਰਾਹੁਣੇ ਨੇ ਕਿਹਾ ਕਿ ਆਓ ਆਪ ਬੀ ਛਕੋ ਤੇ ਨੌਕਰ ਨੂੰ ਕਿਹਾ ਕਿ ਆਪ ਜੀ ਦਾ ਪ੍ਰਸ਼ਾਦਿ ਵੀ ਲੈ ਆਵੇ। ਆਪ ਜੀ ਦੇ ਮੂੰਹੋਂ ਅਚਾਨਕ ਇਹ ਗਲ ਨਿਕਲ ਗਈ ਕਿ "ਮੈਂ ਕਿਸੇ ਦੀ ਉਡੀਕ ਵਿਚ ਹਾਂ, ਉਹ ਆ ਲਵੇ ਤਾਂ ਪ੍ਰਸ਼ਾਦ ਛਕਸਾਂ, ਤੁਸੀਂ ਛਕੋ ਤੁਸੀਂ ਟੁਰਨਾ ਹੈ।" ਉਹ ਸਤਿ ਬਚਨ ਕਹਿ ਕੇ ਛਕਣ ਲਗ ਪਿਆ, ਆਪ ਦੇ ਚਿਤ ਨੇ ਆਪ ਨੂੰ ਕਿਹਾ, ਮੈਂ ਇਹ ਕੀ ਕਹਿ ਬੈਠਾ ਹਾਂ, ਕਿਸੇ ਦੇ ਆਉਣ ਦੀ ਖ਼ਬਰ ਨਹੀਂ ਆਈ, ਇਹ ਲਫ਼ਜ਼ ਬੇਵਸੇ ਕਿਉਂ ਨਿਕਲ ਗਏ ਮੇਰੇ ਮੂੰਹੋਂ, ਪਰ ਇਹ ਮੈਂ ਨਹੀਂ ਕਹੇ ਸਗੋਂ ਕਿਸੇ ਗ਼ੈਬੀ ਤਾਕਤ ਨੇ ਕਹਿਵਾਏ ਹਨ। ਆਪ ਅਜੇ ਇਸੇ ਸੋਚ ਵਿਚ ਹੀ ਸਨ, ਪ੍ਰਾਹੁਣਾ ਪ੍ਰਸ਼ਾਦਿ ਅਜੇ ਛਕ ਹੀ ਰਿਹਾ ਸੀ ਕਿ ਬਾਹਰੋਂ ਬੂਹਾ ਖੜਕਿਆ ਤਾਂ ਕੀ ਦੇਖਦੇ ਹਨ ਕਿ ਡਾਕਟਰ ਕਰਤਾਰ ਸਿੰਘ ਜੀ ਲਾਹੌਰ ਵਾਲੇ ਅੰਦਰ ਆ ਗਏ। ਨੌਕਰ ਨੇ ਅਸਬਾਬ ਉਪਰ ਰਖਿਆ। ਆਪ ਨੇ ਪੁਛਿਆ ਸੁਣਾਓ ਪ੍ਰਸ਼ਾਦਿ ਛਕ ਆਏ ਹੋ? ਉਸ ਨੇ ਕਿਹਾ: ਲਓ ਹੋਰ ਸੁਣੋ ਆਉਣਾ ਐਤਵਾਰ ਨੂੰ ਛੁੱਟੀ ਮਨਾਉਣ ਤੇ ਰੋਟੀ ਘਰੋਂ ਖਾ ਕੇ ਆਉਣਾ ਇਹ ਕਿਥੇ ਲਿਖਜਾ ਹੈ? ਤੇ ਤੁਸੀਂ ਸੁਣਾਓ, ਆਪ ਜੀ ਨੇ ਤਾਂ ਅਜੇ ਪ੍ਰਸ਼ਾਦਿ ਨਹੀਂ ਨਾ ਛਕਿਆ? ਮੈਂ ਰਾਹ ਵਿਚ ਅਰਦਾਸਾਂ ਕਰਦਾ ਆਯਾ ਹਾਂ ਕਿ ਕਿਤੇ ਆਪ ਪ੍ਰਸ਼ਾਦ ਨਾ ਮੇਰੇ ਆਉਣ ਤੋਂ ਪਹਿਲਾਂ ਛਕ ਬੈਠੇ ਹੋਵੋ ਤਾਂ ਜੋ ਮੈਂ ਆਪ ਨਾਲ ਬੈਠ ਕੇ ਇਕੋ ਮੇਜ਼ ਤੇ ਪ੍ਰਸ਼ਾਦ ਛਕਾਂ। ਪ੍ਰਾਹੁਣੇ ਨੂੰ ਬੀ ਜਦ ਇਹ ਪਤਾ ਲਗਾ

ਕਿ ਆਪ ਨੂੰ ਇਸ ਸੱਜਣ ਦੇ ਆਉਣ ਦੀ ਕੋਈ ਖ਼ਬਰ ਨਾ ਸੀ, ਇਹ ਵਾਕ ਬੇਵਸੇ ਹੋਏ ਸਨ ਤਾਂ ਉਹ ਬੀ ਚੱਕ੍ਰਿਤ ਰਹਿ ਗਿਆ। ਆਪ ਨੇ ਕਿਹਾ ਇਹ ਮੇਰੀ ਕਰਾਮਾਤ ਨਹੀਂ। ਮੈਨੂੰ ਇਸ ਦੀਆਂ ਅਰਦਾਸਾਂ ਹੁੰਦੀਆਂ ਨਹੀਂ ਦਿਸੀਆਂ, ਇਹ ਲਫ਼ਜ਼ ਬੇਵਸੇ ਤੇ ਮੇਰੇ ਵਸੀਕਾਰ ਤੋਂ ਬਾਹਰ ਹੋ ਕੇ ਨਿਕਲੇ ਹਨ। ਜਿਸ ਦਾ ਮੈਨੂੰ ਪਿਛੋਂ ਬੜਾ ਪਸਚਾਤਾਪ ਰਿਹਾ, ਪਰ ਆਪ ਧੰਨ ਗੁਰ ਨਾਨਕ ਦੇਵ ਅੰਦਰ ਕੀ ਕਰਤਬ ਕਰ ਰਿਹਾ ਸੀ ਓਹੋ ਜਾਣੇ ਮੈਨੂੰ ਕੀ ਪਤਾ, ਕਿ ਇਸ ਦੀਆਂ ਅਰਦਾਸਾਂ ਸੁਣ ਕੇ ਉਹ ਆਪ ਉਸ ਵੇਲੇ ਪ੍ਰਸ਼ਾਦ ਛਕਣ ਤੋਂ ਮੈਨੂੰ ਰੋਕ ਰਿਹਾ ਸੀ।

ਇਕ ਵੇਰਾਂ ਦੀ ਗਲ ਆਪ ਨੇ ਦਸੀ ਕਿ ਆਪ ਅੰਮ੍ਰਿਤ ਵੇਲੇ ਆਪਣੇ Bed room (ਲਾਰੰਸ ਰੋਡ ਕੋਠੀ) ਵਿਚ ਸਿਮਰਨ ਵਿਚ ਮਗਨ ਸਨ, ਕਿ ਯਕਾ ਯਕ ਆਪ ਦੀ ਯਾਦ ਵਿਚ 'ਲਾਲ ਸਿੰਘ' 'ਲਾਲ ਸਿੰਘ' ਆ ਗਿਆ। ਕਿਹੜਾ ਲਾਲ ਸਿੰਘ, ਸੋਚ ਰਹੇ ਸਨ ਪਰ ਕੋਈ ਸਜਣ ਮਿੱਤ੍ਰ ਯਾਦ ਨਾ ਆਯਾ ਇਸ ਨਾਮ ਦਾ, ਜਿਸ ਬਾਬਤ ਇਹ ਖ਼ਯਾਲ ਆਵੇ ਕਿ ਸ਼ਾਇਦ ਇਕ ਚਿਤ ਕਿਸੇ ਨੇ ਯਾਦ ਕੀਤਾ ਹੋਵੇ ਤੇ ਉਸ ਦੀ ਇਕਾਗ੍ਰ ਬ੍ਰਿਤੀ ਨੇ ਮੇਰੇ ਚਿਤ ਤੇ ਅਸਰ ਕੀਤਾ ਹੋਵੇ। ਇਸ ਉਧੇੜ ਬੁਨ ਵਿਚ ਰਸ ਜੋ ਪੈ ਰਿਹਾ ਸੀ ਟੁਟ ਗਿਆ, ਕੁਝ ਚਿਰ ਬੈਠੇ ਤੇ ਫਿਰ ਉਠ ਕੇ ਬਾਹਰ ਟਹਿਲਣ ਨੂੰ ਨਿਕਲਣ ਲਗੇ ਤਾਂ ਬਾਹਰ ਆਪ ਦੇ ਕਮਰੇ ਦੇ ਬੂਹੇ ਨਾਲ ਇਕ ਬੀਬੀ ਬੈਠੀ ਸੀ, ਉਸ ਨੇ ਸਤਿਕਾਰ ਕੀਤਾ, ਆਪ ਨੇ ਸਿਆਣਿਆਂ ਤਾਂ ਪਤਾ ਲਗਾ ਕਿ ਭਾਈ ਉਤਮ ਸਿੰਘ ਰਾਗੀ ਗ੍ਰਾਮੋਫੋਨ ਵਾਲਿਆਂ ਦੀ ਸਪੁਤ੍ਰੀ 'ਜੀਓ' ਹੈ, ਜਿਸ ਦਾ ਵਿਵਾਹ ਸਰਦਾਰ ਲਾਲ ਸਿੰਘ ਜੀ ਢੀਂਗਰਾ Import & axport agent ਨਾਲ ਹੋਯਾ ਹੋਯਾ ਹੈ। ਆਪ ਨੇ ਪੁੱਛਿਆ ਤੁਸੀਂ ਕਿਥੋ ? ਉਸ ਨੇ ਕਿਹਾ ਜੀ ਅੰਮ੍ਰਿਤ ਵੇਲੇ ਹੀ ਸੈਰ ਕਰਨ ਆਏ ਸਾਂ, ਮੈਂ ਤੇ ਮੇਰੇ ਪਤੀ ਜੀ, ਜੋ ਬਾਹਰ ਡਿਉੜੀ ਵਿਚ ਬੈਠੇ ਹਨ, ਕਈ ਦਿਨਾਂ ਤੋਂ ਤਰਸਦੇ ਸਾਂ ਕਿ ਕਿਵੇਂ ਪਿਛਲੀਆਂ ਉਦਾਸੀ ਵਾਲੀਆਂ ਗਲਾਂ, ਜੋ ਕਦੇ ਭੁੱਲ ਵਿਚ ਹੀ ਆਪ ਨਾਲ ਵਿੱਟਰ ਬੈਠੇ ਸਾਂ, ਓਹ ਭੁਲਾਂ ਬਖਸ਼ਾਈਏ। ਅੰਮ੍ਰਿਤ ਵੇਲੇ ਆਪ ਦੇ ਦਰਵੱਜੇ ਕੋਲੋਂ ਰੋਜ਼ ਹੋ ਕੇ ਮੁੜ ਜਾਂਦੇ ਸਾਂ, ਹੀਯਾ ਨਹੀਂ ਸੀ ਪੈਂਦਾ, ਅੱਜ ਇਹ ਦਲੇਰੀ ਕਰ ਹੀ ਲਈ ਹੈ ਡਰਦੇ ਡਰਦੇ, ਕੋਠੀ ਅੰਦਰ ਆ ਹੀ ਗਏ ਹਾਂ, ਹੁਣ ਭੁੱਲਾਂ ਬਖਸ਼ੋ। ਆਪ ਨੇ ਕਿਹਾ, ਮੈਨੂੰ ਤਾਂ ਯਾਦ ਨਹੀਂ ਮੈਂ ਕਦੇ ਆਪ ਨਾਲ ਕਿਸੇ ਵੇਲੇ ਉਦਾਸੀ ਦੇ ਲਫ਼ਜ਼ ਕਹੇ ਹੋਣ, ਸਗੋਂ ਮੈਨੂੰ ਤਾਂ ਉਹ ਵੇਲਾ ਯਾਦ ਆ ਗਿਆ ਹੈ, ਜਦ ਤੁਸੀ ਗੁਆਂਢ ਰਹਿੰਦੇ ਹੁੰਦੇ ਸਾਓ, ਫਿਰ ਤੁਹਾਨੂੰ ਨਹੀਂ ਵੇਖਿਆ, ਤੁਹਾਡੀਆਂ ਵਿਆਹ ਸ਼ਾਦੀਆਂ ਮੈਂ ਵੇਖੀਆਂ ਹਨ, ਅੱਜ ਅਚਾਨਕ ਤੁਸੀਂ ਆਏ ਹੋ। ਬੀਬੀ ਜੀਓ ਜੀ ਕਹਿਣ ਲਗੇ ਤੁਸੀਂ ਤਾਂ ਕੁਝ ਨਹੀਂ ਸੀ ਕਿਹਾ, ਸਾਡੇ ਚਿਤ ਹੀ ਕਿਸੇ ਗ਼ਲਤੀ ਨੇ ਆਪ ਵਲੋਂ ਕੁਝ ਕਸ਼ੀਦਗੀ ਨਾਲ ਮੈਲੇ ਕਰ ਦਿਤੇ ਸਨ, ਹੁਣ ਸਾਨੂੰ ਸੋਝੀ ਆਈ ਹੈ ਕਿ ਗ਼ਲਤੀ ਸਾਡੀ ਸੀ, ਪਸਚਾਤਾਪ ਕੀਤਾ ਹੈ, ਸੋ ਖਿਮਾ ਕਰੋ, ਨਾਲੇ ਪਤੀ ਜੀ ਨੂੰ ਦਰਸ਼ਨ ਬਖਸ਼ੋ। ਆਪ ਨੇ ਕਿਹਾ ਮੇਰਾ ਕਿਸੇ ਨਾਲ ਵਿਰੋਧ ਨਹੀਂ ਤੁਸੀਂ ਸ. ਲਾਲ ਸਿੰਘ ਜੀ ਨੂੰ ਲੈ ਆਓ ਤੇ ਇਉਂ ਉਨ੍ਹਾਂ ਨੂੰ ਅੰਦਰ ਬੁਲਾ ਕੇ ਮਿਲੇ। ਇਹ ਵਾਕਿਆ ਸੰਮਤ ੧੯੩੦-੩੩ ਦੇ ਵਿਚਕਾਰ ਹੋਯਾ ਹੈ।

ਏਸੇ ਤਰ੍ਹਾਂ ਸੰਮਤ ੧੯੩੧-੩੨ ਵਿਚ ਇਕ ਹੋਰ ਵਾਕਿਆ ਹੋਇਆ ਹੈ, ਜੋ ਉਪ੍ਰੋਕਤ ਸਾਰਿਆਂ ਨਾਲੋਂ ਹੀ ਜ਼ਜਾਦਾ ਦਿਲਚਸਪ ਹੈ। ਉਹ ਇਹ ਹੈ ਕਿ ਇਕ ਬੀਬੀ ਜੀ (ਨਾਮ ਸ਼ਿਵਾਂ ਜੀ, Mrs. B.S. Singh ਲਾਹੌਰ) ਜਿਨ੍ਹਾਂ ਨੂੰ ਆਮ ਤੌਰ 'ਤੇ 'ਬਾਵੀ' ਜੀ ਸਦਦੇ ਹਨ, ਲਾਹੌਰੋਂ ਆਯਾ ਕਰਦੇ ਸਨ, ਜੋ ਪਰਮਾਰਥ ਦੇ ਖੋਜੀ ਸਨ ਤੇ ਬੜੀਆਂ ਥਾਵਾਂ ਤੇ ਸਾਧੂਆਂ ਫਕੀਰਾਂ ਪਾਸੋਂ ਆਤਮਕ ਸ਼ਾਂਤੀ ਖੋਜ ਚੁਕੇ ਸਨ, ਪਰ ਸ਼ਾਂਤੀ ਪ੍ਰਾਪਤ ਨਹੀਂ ਸੀ ਹੋਈ। ਕਿਸੇ ਮੌਕੇ ਆਪ ਦੇ ਵਚਨ ਸੁਣੇ ਸਨ ਤੇ ਚਿਤ ਨੂੰ ਸੁਖ ਪ੍ਰਾਪਤ ਹੋਇਆ ਸੀ। ਇਹ ਬੀਬੀ ਅਮੀਰ ਘਰਾਣੇ ਦੀ ਹੈ ਤੇ ਵਰਤੋਂ ਵਰਤਾਵੇ ਇਨ੍ਹਾਂ ਦੇ ਘਰ ਦੇ ਸਾਰੇ ਪੱਛਮੀ ਹਨ। ਇਸ ਬੀਬੀ ਦੀ ਇਹ ਸ਼ਾਂਤ ਪ੍ਰਾਪਤ ਦਸ਼ਾ ਵੇਖ ਕੇ ਇਕ ਹੋਰ ਬੰਗਾਲਣ ਬੀਬੀ ਜਿਸ ਦਾ ਨਾਮ ਸ਼ਾਂਤੀ ਸੀ, ਜੋ ਦੇਵੀ ਉਪਾਸ਼ਕ ਸੀ, ਨੇ ਪੁਛਿਆ ਕਿ ਕਿਥੋਂ ਇਹ ਸੁਖ ਪ੍ਰਾਪਤ ਕੀਤਾ ਹੈ? ਮੈਂ ਤੈਨੂੰ ਜਦ ਦੇਖਦੀ ਹਾਂ, ਹਰ ਵੇਲੇ ਖੁਸ਼ ਤੇ ਖਿੜੇ ਮੱਥੇ ਹੁੰਦੀ ਹੈਂ ਤੇ ਕਿਸੇ ਸੁਖ ਵਿਚ ਦਿਖਾਈ ਦਿੰਦੀ ਹੈਂ, ਮੇਰੀ ਭਟਕਣਾ ਬੀ ਦੂਰ ਕਰਾ, ਨੇਮ ਧਰਮ ਪਾਠ ਪੂਜਾ ਬੜੀ ਕਰਦੀ ਹਾਂ, ਦੇਵੀ ਨੂੰ ਵੀ ਰੋਜ਼ ਪ੍ਰਣ ਧਾਰ ਕੇ ਭੋਗ ਲਗਾਉਂਦੀ ਹਾਂ, ਆਪ ਰੋਟੀ ਪਿਛੋਂ ਖਾਂਦੀ ਹਾਂ, ਪਰ ਫੇਰ ਵੀ ਠੰਢ ਤੇ ਤੇਰੇ ਵਰਗਾ ਖੇੜਾ ਮੈਨੂੰ ਪ੍ਰਾਪਤ ਨਹੀਂ। ਉਹ ਬੀਬੀ ਸ਼ਿਵਾਂ ਉਸ ਨੂੰ ਆਪਣੇ ਘਰ ਬਾਬਾ ਜੀ ਦੇ ਪ੍ਰਕਾਸ਼ ਵਾਲੇ ਕਮਰੇ ਵਿਚ ਲੈ ਗਈ, ਦੱਸਿਆ ਮੈਨੂੰ ਸੁਖ ਇਸ ਬਾਣੀ ਤੋਂ ਪ੍ਰਾਪਤ ਹੋਇਆ ਹੈ। ਉਸ ਬੀਬੀ ਨੇ ਬੀ ਉਥੇ ਪ੍ਰਤੀਤ ਕੀਤਾ ਕਿ ਉਸ ਕਮਰੇ ਵਿਚ ਵਾਕਈ ਸੁਖ ਹੈ, ਠੰਢ ਹੈ, ਮਿਠਾ ਮਿਠਾ ਕੁਝ ਸੁਹਾਉ ਤੇ ਰਸ ਹੈ। ਉਸ ਨੇ ਫਿਰ ਕਿਹਾ ਕਿ ਮੈਨੂੰ ਦਰ ਘਰ, ਉਹ ਮਹਾਂ ਪੁਰਸ਼ ਦੱਸ, ਜਿਥੋਂ ਤੈਨੂੰ ਇਹ ਰਾਹ ਮਿਲਿਆ ਹੈ। ਉਸ ਨੇ ਉਸ ਨੂੰ ਦਸਿਆ ਕਿ ਮੈਂ ਖੁਦ ਉਨ੍ਹਾਂ ਪਾਸੋਂ ਬਿਨਾਂ ਆਗਯਾ ਪ੍ਰਾਪਤ ਕੀਤੇ ਕੁਝ ਨਹੀਂ ਦੱਸ ਸਕਦੀ। ਬੀਬੀ ਸ਼ਿਵਾਂ ਜੀ ਆਪ ਇਸ ਵਾਕਯਾ ਬਾਰੇ ਸਾਖ ਭਰਦੇ ਹੋਏ ਇਉਂ ਲਿਖਦੇ ਹਨ:-

"ਇਹ ੧੯੩੧ਦੀ ਗਲ ਹੈ ਜਦ ਮੈਂ ਬਚਿਆਂ ਨੂੰ ਲੈ ਕੇ ਕੋਹਮਰੀ ਪਹਾੜ ਤੇ ਗਰਮੀਆਂ ਦੀਆਂ ਛੁੱਟੀਆਂ ਗੁਜ਼ਾਰਨ ਜਾਣਾ ਸੀ, ਇਕ ਦਿਨ ਟੁਰਨ ਤੋਂ ਪਹਿਲੇ ਬੀਬੀ ਜੈ ਜੀ ( Mrs. S. Ajit Singh ) ਆਈ ਮਿਲਣ ਵਾਸਤੇ, ਉਸਦੇ ਨਾਲ ਇਕ ਬੰਗਾਲੀ ਲੇਡੀ ਬੀ ਆਈ। ਗਲਾਂ ਬਾਤਾਂ ਕਰਦਿਆਂ ਜੈ ਜੀ ਨੇ ਪੁਛਿਆ– ਆਂਟੀ ਸ੍ਰੀ ਦਰਬਾਰ ਸਾਹਿਬ ਮੱਥਾ ਟੇਕਣ ਕਦ ਜਾਣਾ ਹੈ ? ਤੁਸੀਂ ਤਾਂ ਕੱਲ ਕੋਹਮਰੀ ਜਾ ਰਹੇ ਹੋ ! ਮੈਂ ਕਿਹਾ ਕਿ ਸਵੇਰੇ ਤਿੰਨ ਵਜੇ ਮੋਟਰ ਵਿਚ ਜਾਣ ਦੀ ਸਲਾਹ ਹੈ, ਤਾਂ ਉਸਨੇ ਕਿਹਾ ਕਿ ਮੈਨੂੰ ਵੀ ਨਾਲ ਲੈ ਚਲਿਓ, ਮੈਂ ਕਿਹਾ, ਸਵੇਰੇ ਤਿੰਨ ਵਜੇ ਤਿਆਰ ਹੋ ਕੇ ਆ ਜਾਵੀਂ। ਬੰਗਾਲੀ ਲੇਡੀ, ਜਿਸ ਦਾ ਨਾਮ ਸ਼ਾਂਤੀ ਹੈ, ਉਸਨੇ ਕਿਹਾ ਮੈਂ ਭੀ ਨਾਲ ਚੱਲਾਂਗੀ। ਮੈਂ ਦੱਸਿਆ ਕਿ ਪਹਿਲੇ ਸ੍ਰੀ ਦਰਬਾਰ ਸਾਹਿਬ ਜਾਣਾ ਹੈ, ਓਥੇ ਮੱਥਾ ਟੈਕ ਕੇ ਫਿਰ ਅਸਾਂ ਕਿਸੇ ਦੇ ਘਰ ਜਾਣਾ ਹੈ, ਪਰ ਤੂੰ ਉਨ੍ਹਾਂ ਦੀ ਵਾਕਫ ਨਹੀਂ ਤੂੰ ਕਿਸ ਤਰ੍ਹਾਂ ਉਨ੍ਹਾਂ ਦੇ ਘਰ ਜਾ ਸਕਦੀ ਹੈਂ ? ਉਹ ਇਹ ਸੁਣ ਕੇ ਚੁਪ ਹੋ ਗਈ ਪਰ ਅੰਮ੍ਰਿਤ ਵੇਲੇ ਤਿੰਨ ਵਜੇ ਤੋਂ ਪਹਿਲਾਂ ਹੀ ਉਹ ਦੋਨੋਂ ਮੇਰੇ ਘਰ ਪਹੁੰਚ ਗਈਆਂ। ਤੇ ਬੰਗਾਲਣ ਲੇਡੀ ਵੀ ਨਾਲ ਸਾਡੇ ਚਲ ਪਈ, ਅਸੀਂ ਸੋਚਾਂ ਵਿਚ ਪੈ ਗਈਆਂ ਕਿ ਹੁਣ ਕੀਹ ਕਰੀਏ, ਦਰਬਾਰ

ਸਾਹਿਬ ਮੱਥਾ ਟੇਕ ਕੇ ਇਸ ਨੂੰ ਕਿਥੇ ਛੱਡੀਏ, ਬਿਨਾ ਆਗਜਾ ਲੀਤੇ ਮਹਾਂ ਪੁਰਸ਼ਾਂ ਪਾਸ ਜਾਣਾ ਚੰਗਾ ਨਹੀਂ। ਖੈਰ ! ਸ੍ਰੀ ਦਰਬਾਰ ਸਾਹਿਬ ਪਾਲਕੀ ਸਾਹਿਬ ਦੇ ਅਸਾਂ ਦਰਸ਼ਨ ਕੀਤੇ ਤੇ ਕੁਝ ਚਿਰ ਕੀਰਤਨ ਸੁਣ, ਸਤਿਕਾਰ ਯੋਗ ਭਾਈ ਸਾਹਿਬ ਜੀ ਦੀ ਕੋਠੀ ਚਲੇ ਗਏ। ਬੰਗਾਲਣ ਬੀਬੀ ਨੂੰ ਵਰਾਂਡੇ ਵਿਚ ਬਿਠਾ ਕੇ ਅਸੀਂ ਅੰਦਰ ਗਈਆਂ, ਅੰਦਰ ਪਿਤਾ ਜੀ ਆਪਣੇ ਸਿਮਰਨ ਵਿਚ ਮਗਨ ਬੈਠੇ ਸਨ। ਥੋੜੀ ਦੇਰ ਬਾਦ ਉਨ੍ਹਾਂ ਨੇ ਨੈਣ ਖੋਲ੍ਹੇ ਤੇ ਸਾਡੇ ਵਲ ਤੱਕਿਆ, ਫਤਹ ਬੁਲਾਈ, ਪੁਛਿਆ ਤੁਸੀਂ ਆਈਆਂ ਤਿੰਨ ਸੀ ਤੀਜੀ ਨੂੰ ਨਾਲ ਕਿਉਂ ਨਹੀਂ ਲਿਆਈਆਂ, ਅਸਾਂ ਕਿਹਾ ਜੀ ਬਿਨਾ ਆਗਜਾ ਲਏ ਲਿਆਉਣਾ ਠੀਕ ਨਹੀਂ ਜਾਤਾ ਤੇ ਅਸੀਂ ਵਰਾਂਡੇ ਵਿਚ ਉਸਨੂੰ ਬਿਠਾ ਆਈਆਂ ਹਾਂ। ਕਹਿਣ ਲਗੇ ਤੁਸਾਂ ਨੂੰ ਅਸੀਂ ਅਗੇ ਵੀ ਮਿਲੇ ਹੋਏ ਹਾਂ। ਥੋੜੀ ਦੇਰ ਬਾਦ ਉਨ੍ਹਾਂ ਨੇ ਕਿਹਾ, ਤੁਸੀਂ ਬਾਬਾ ਜੀ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ) ਦੇ ਕਮਰੇ ਚਲੋ, ਅੱਜ ਸੰਕ੍ਰਾਂਤ ਹੈ ਤੇ ਬਾਰਾਂ ਮਾਂਹ ਦਾ ਪਾਠ ਕਰਨਾ ਹੈ। ਅਸੀਂ ਪਹੁੰਚੀਆਂ ਤਾਂ ਆਪ ਭੀ ਉਥੇ ਗੁਰਦੁਆਰੇ ਆ ਗਏ, ਕੜਾਹ ਪ੍ਰਸ਼ਾਦਿ ਤਿਆਰ ਸੀ, ਆਪ ਨੇ ਤਾਬਿਆ ਬੈਠ ਕਰ ਹੁਕਮ ਲਿਆ ਤੇ ਇਕ ਤੁਕ ਦੇ ਅਰਥ ਸਮਝਾਏ, ਬਾਰਾ-ਮਾਹ ਦਾ ਪਾਠ ਹੋ ਕੇ ਅਰਦਾਸਾ ਹੋਇਆ ਤੇ ਕੜਾਹ ਪ੍ਰਸ਼ਾਦ ਵਰਤਾਇਆ ਗਿਆ। ਜਦ ਸ਼ਾਂਤੀ ਨੂੰ ਦੇਣ ਲਗੇ ਤਾਂ ਉਸਨੇ ਹੱਥ ਜੋੜ ਕੇ ਕਿਹਾ, ਮੈਂ ਅਜੇ ਦੇਵੀ ਦਾ ਨੈਵੇਦਨ ਨਹੀਂ ਕੀਤਾ, ਮੈਨੂੰ ਖਿਮਾ ਕਰੋ, ਅਜੇ ਮੂੰਹ ਜੂਠਾ ਨਹੀਂ ਕਰਨਾ ਪਰ ਰਖ ਲੈਂਦੀ ਹਾਂ, ਲਾਹੌਰ ਜਾ ਕੇ ਦੇਵੀ ਪੂਜਨ ਕਰਕੇ ਫਿਰ ਖਾ ਲਵਾਂਗੀ। ਉਸ ਵੇਲੇ ਪਿਤਾ ਜੀ ਫੁਰਮਾਇਆ ਦੇਵੀ ਦੀ ਪੂਜਾ ਹੋ ਗਈ ਹੈ, ਤੁਸੀਂ ਪ੍ਰਸਾਦ ਛਕ ਲਵੋ। ਪਰ ਸ਼ਾਂਤੀ ਨੇ ਕਿਹਾ ਕਿ ਮੇਰੇ ਘਰ ਵਿਚ ਪੂਜਾ ਕਰਨ ਵਾਲਾ ਕੋਈ ਨਹੀਂ ਹੈ। ਆਪ ਫਿਰ ਚੁਪ ਹੋ ਗਏ, ਫਿਰ ਅਸੀਂ ਬਾਹਰ ਆ ਕੇ ਖਾਣੇ ਵਾਲੇ ਕਮਰੇ ਵਿਚ ਨਾਸ਼ਤਾ ਕੀਤਾ ਤੇ ਰਾਤ ਨੂੰ ਲਾਹੌਰੋਂ ਗੱਡੀ ਫੜਨੀ ਸੀ ਸੋ ਲਾਹੌਰ ਲਈ ਮੈਂ ਕਾਹਲੀ ਸਾਂ। ਪਿਤਾ ਜੀ ਨੇ ਹਮੇਸ਼ਾ ਦੀ ਤਰ੍ਹਾਂ ਆਪਣੇ ਬਾਗ ਦੀ ਸਬਜ਼ੀ ਤੇ ਫਲ ਟੋਕਰੀਆਂ ਵਿਚ ਸਾਨੂੰ ਪਾ ਕੇ ਦਿਤੇ ਤੇ ਨਾਲ ਹੀ ਹਸਦਿਆਂ ਹੋਇਆਂ ਕਿਹਾ, ਇਸਦੇ ਤਿੰਨ ਹਿਸੇ ਕਰਨੇ, ਬਾਵੀ ਜ਼ਿਆਦਾ ਨਾ ਲੈ ਜਾਏ, ਸਾਰੇ ਹੱਸ ਪਏ। ਅਸੀਂ ਵਾਪਸ ਲਾਹੌਰ ੯ ਵਜੇ ਪਹੁੰਚ ਗਈਆਂ। ਸ਼ਾਂਤੀ ਦਾ ਘਰ ਪਹਿਲੇ ਆਉਂਦਾ ਸੀ, ਸੋ ਫਲ ਫਰੂਟ ਤੀਜਾ ਹਿੱਸਾ ਵੰਡ ਕੇ ਉਸਨੂੰ ਉਥੇ ਉਤਾਰ ਦਿਤਾ, ਉਹ ਕਹਿਣ ਲਗੀ ਜ਼ਰਾ ਠਹਿਰੋ ਮੈਂ ਟੋਕਰੀ ਖਾਲੀ ਕਰ ਕੇ ਦੇਂਦੀ ਹਾਂ। ਓਹ ਅੰਦਰ ਗਈ ਪਰ ਚੀਖਾਂ ਮਾਰਦੀ ਬਾਹਰ ਆ ਗਈ, ਆਂਟੀ-ਆਂਟੀ, ਦੇਵੀ ਦੀ ਪੂਜਾ ਤਾਂ ਪਹਿਲੇ ਹੋਈ ਪਈ ਹੈ, ਹਾਇ ! ਹਾਇ ! ਮੈਂ ਮੂਰਖ ਨੇ ਮਹਾਂ ਪੁਰਖਾਂ ਦੀ ਆਗਜਾ ਨਾ ਮੰਨੀ, ਮੈਨੂੰ ਹੁਣ ਅੰਮ੍ਰਿਤਸਰ ਵਾਪਸ ਲੈ ਕੇ ਚਲੋ, ਮੈਂ ਉਨ੍ਹਾਂ ਮਹਾਂ ਪੁਰਖਾਂ ਤੋਂ ਆਪਣੀ ਗੁਸਤਾਖੀ ਦੀ ਭੁੱਲ ਬਖਸ਼ਾਵਾਂਗੀ ਨਹੀਂ ਤਾਂ ਪਈ ਤੜਫਦੀ ਰਹਾਂਗੀ। ਮੈਂ ਉਸਨੂੰ ਕਿਹਾ, ਮੇਰਾ ਜਾਣਾ ਹੁਣ ਮੁਸ਼ਕਲ ਹੈ, ਬਾਵਾ ਜੀ ਨੇ ਹੁਣੇ ਆ ਜਾਣਾ ਹੈ ਤੇ ਅਸਾਂ ਸਾਰਾ ਸਾਮਾਨ ਪੈਕ ਕਰਨਾ ਹੈ। ਪਰ ਉਸਨੇ ਗੁਰੂ ਨਾਨਕ ਦਾ ਵਾਸਤਾ ਪਾਇਆ ਤਾਂ ਮੈਂ ਝੱਲ ਨਾ ਸਕੀ, ਉਸੇ ਕਾਰ ਤੇ ਵਾਪਸ ਅੰਮ੍ਰਿਤਸਰ ਨੂੰ ਮੁੜ ਪਈਆਂ। ਕੋਠੀ ਪਹੁੰਚੀਆਂ ਤਾਂ ਦੁਪਹਿਰ ਦੇ ਖਾਣੇ ਦਾ ਵੇਲਾ ਸੀ ਤੇ ਖਾਣੇ ਦੀ ਮੇਜ਼ ਲਗੀ ਹੋਈ ਸੀ ਤੇ ਸਭੇ

ਬੈਠੇ ਛਕ ਰਹੇ ਸਨ। ਸ਼ਾਂਤੀ ਪਿਤਾ ਜੀ ਦੀ ਕੁਰਸੀ ਪਾਸ ਬੈਠ ਕੇ ਰੋ ਰਹੀ ਸੀ, ਪਿਤਾ ਜੀਓ ਇਸ ਬੱਚੀ ਦੀ ਗੁਸਤਾਖੀ ਮੁਆਫ ਕਰ ਦਿਓ ਮੈਂ ਤੁਸਾਂ ਦਾ ਹੁਕਮ ਨਹੀਂ ਮੰਨਿਆ, ਗੁਰੂ ਕਾ ਪ੍ਰਸ਼ਾਦ ਆਪ ਦੇ ਕਹੇ ਉਸੇ ਵੇਲੇ ਨਹੀਂ ਖਾਧਾ, ਘਰ ਗਈ ਤਾਂ ਪਤਾ ਲਗਾ ਕਿ ਮਿਸਟਰ ਚੈਟਰਜੀ, ਜਿਨ੍ਹਾਂ ਕੋਰਟ ਜਾਣਾ ਸੀ ਉਨ੍ਹਾਂ ਮੇਰੀ ਵੱਡੀ ਲੜਕੀ ਨੂੰ ਕਿਹਾ ਕਿ ਤੂੰ ਦੇਵੀ ਪੂਜਨ ਕਰ ਦੇਹ, ਤਾਂ ਜੋ ਮੈਂ ਰੋਟੀ ਖਾ ਕੇ ਕੋਰਟ ਜਾਵਾਂ। ਉਸ ਨੇ ਕਿਹਾ ਕਿ ਮੈਨੂੰ ਜਾਚ ਨਹੀਂ ਤਾਂ ਚੈਟਰਜੀ ਨੇ ਕਿਹਾ ਜਿਵੇਂ ਰੋਜ਼ ਅਪਣੀ ਮਾਤਾ ਨੂੰ ਕਰਦਿਆਂ ਦੇਖਦੀ ਹੈਂ ਉਸੇ ਤਰ੍ਹਾਂ ਕਰ ਦੇਹ। ਓਹ ਪੂਜਾ ਕਰਕੇ ਕਾਲਜ ਚਲੀ ਗਈ ਤੇ ਚੈਟਰਜੀ ਖਾਣਾ ਖਾ ਕੇ ਕੋਰਟ ਚਲੇ ਗਏ। ਹੁਣ ਪਿਤਾ ਜੀਓ, ਤੁਸੀਂ ਆਪਣੇ ਥਾਲ ਵਿਚੋਂ ਆਪਣਾ ਸੀਤ ਪ੍ਰਸ਼ਾਦ ਮੈਨੂੰ ਦਿਓ ਤਾਂ ਕਿ ਸੁਖੀ ਹੋਵਾਂ। ਪਿਤਾ ਜੀ ਨੇ ਫੁਰਮਾਇਆ, ਐਸਾ ਅਸੀਂ ਕਦੇ ਨਹੀਂ ਕੀਤਾ, ਸੋ ਸੁੱਚੀ ਪਲੇਟ ਵਿਚ ਭੋਜਨ ਪ੍ਰੋਸਵਾਕੇ ਮੇਜ਼ ਤੇ ਨਾਲ ਬਿਠਾ ਕੇ ਪ੍ਰਸ਼ਾਦ ਛਕਾਇਆ। ਪ੍ਰਸ਼ਾਦ ਛਕ ਕੇ ਅਸੀਂ ਵਾਪਸ ਲਾਹੌਰ ਆ ਗਈਆਂ ਤੇ ਮੈਂ ਘਰ ਪਹੁੰਚ ਛੇਤੀ ਛੇਤੀ ਸਾਮਾਨ ਪੈਕ ਕਰ ਕੇ ਰਾਤ ਦੀ ਗਡੀ ਕੋਹ ਮਰੀ ਜਾਣ ਲਈ ਫੜੀ।"

ਇਹ ਵਾਕਿਆ ਬੀਬੀ ਸ਼ਿਵਾਂ, ਜਿਸਨੂੰ ਬਹੁਤ ਕਰ ਕੇ ਅਸੀਂ 'ਬਾਵੀ ਜੀ' ਸੱਦਦੇ ਹਾਂ ਉਨ੍ਹਾਂ ਨਾਲ ਵਰਤਿਆ ਤੇ ਉਨ੍ਹਾਂ ਦਾ ਲਿਖ ਕੇ ਭੇਜਿਆ ਹੋਇਆ ਹੈ।

ਇਸ ਵਾਕਿਆ ਪਰ ਕਿਸੇ ਪੁਛਣ ਹਾਰ ਨੇ ਭਾਈ ਸਾਹਿਬ ਜੀ ਨੂੰ ਪੁਛਿਆ ਕਿ ਕੀ ਆਪ ਨੇ ਦੇਵੀ ਪੂਜਨ ਹੁੰਦਾ ਅਨੁਭਵ ਵਿਚ ਵੇਖਿਆ ਸੀ ਤਾਂ ਆਪ ਨੇ ਉਤਰ ਏਹੀ ਦਿਤਾ ਸੀ ਕਿ ਨਹੀਂ ਨਾ ਮੈਂ ਪੂਜਨ ਹੁੰਦਾ ਵੇਖਿਆ ਤੇ ਨਾਂ ਇਨ੍ਹਾਂ ਦੀ ਲੜਕੀ ਨੂੰ ਪੂਜਨ ਕਰਦੀ ਤੱਕਿਆ, ਬੇਵਸੇ ਇਹ ਲਫਜ ਮੇਰੇ ਮੂੰਹੋਂ ਨਿਕਲੇ ਮੈਂ ਜਾਣ ਬੁਝ ਕੇ ਕੁਝ ਨਹੀਂ ਕਿਹਾ, ਸ਼ਾਇਦ ਬੁੱਲ੍ਹੇ ਸ਼ਾਹ ਨੇ ਬੀ ਇਸੇ ਲਈ ਕਿਹਾ ਸੀ : "ਬੁੱਲ੍ਹਿਆ! ਮੈਂ ਕੀ ਜਾਣਾ, ਮੈਂ ਕੌਣ ?" ਕਰਨਹਾਰ ਤਾਂ ਕੋਈ ਹੋਰ ਹੱਥ ਹੈ।

ਇਕ ਵਾਕਯਾ ਹੋਰ ਹੈ ਜੋ ਭਾਈ ਸੇਵਾ ਸਿੰਘ ਜੀ ਨੇ ਆਪਣੀ ਐਡੀਟਰੀ ਦੇ ਸਮੇਂ 'ਖਾਲਸਾ ਸਮਾਚਾਰ' ਦੇ ੨੫ ਨਵੰਬਰ ੧੯੩੭ ਈ: ਦੇ ਪਰਚੇ ਵਿਚ ਕਿਸੇ ਆਪਣੇ ਕਥਨ ਦੀ ਪ੍ਰੋੜਤਾ ਵਿਚ ਛਾਪਿਆ ਸੀ, ਤੇ ਜਿਸ ਵਿਚ ਉਨ੍ਹਾਂ ਨੇ ਕਿਸੇ ਵਯਕਤੀ ਦਾ ਨਾਮ ਨਹੀਂ ਸੀ ਛਾਪਿਆ, ਪਰ ਉਨ੍ਹਾਂ ਤੋਂ ਖਿਮਾ ਮੰਗਦੇ ਹੋਏ ਉਹ ਅਖਰ ਅੱਗੇ ਦਿਤੇ ਜਾਂਦੇ ਹਨ ਆਪਣੇ ਵਲੋਂ ਉਨ੍ਹਾਂ ਵਯਕਤੀਆਂ ਦੇ ਸ਼ੁਭ ਨਾਮ ਬ੍ਰੈਕਟਾਂ ਵਿਚ ਉਸੇ ਇਬਾਰਤ ਵਿਚ ਦੇ ਰਿਹਾ ਹਾਂ :- ਭਾਈ ਸੇਵਾ ਸਿੰਘ ਜੀ ਲਿਖਦੇ ਹਨ :-

"ਕਈ ਵੇਰ ਰਾਤ ਨੂੰ ਐਸਾ ਸੁਪਨਾ ਵੇਖੀਦਾ ਹੈ ਜੋ ਅੱਖਰ ਅੱਖਰ ਠੀਕ ਨਿਕਲਦਾ ਹੈ, ਇਹ ਸੁਪਨਾ ਕਿਸੇ ਹੋਣ ਵਾਲੇ ਕੰਮ ਦੀ ਪਹਿਲਾਂ ਖਬਰ ਦੇਂਦਾ ਹੈ, ਜਾਂ ਕਿਤੇ ਹੋ ਰਹੇ ਕੰਮ ਦੀ ਇਤਲਾਅ ਪਹੁੰਚਾਉਂਦਾ ਹੈ।

ਇਹ ਵੇਖੀ ਗਲ ਹੈ ਕਿ ਇਕ ਮਹਾਨ ਸ਼ਖਸੀਅਤ (ਭਾਈ ਸਾਹਿਬ ਭਾਈ ਵੀਰ ਸਿੰਘ ਜੀ) ਜੋ ਆਪਣੇ ਰੂਹਾਨੀ ਔਜ ਤੇ ਮੌਜ ਦੇ ਕਾਰਨ ਬੜੇ ਉੱਚ ਆਤਮ ਮੰਡਲ

ਦੇ ਸੁਖ ਮਾਣਦੀ ਰਹਿੰਦੀ ਹੈ। ਇਕ ਦਿਨ ਸੰਸਾਰਕ ਕੰਮਾਂ ਵਲੋਂ ਉਪਰਾਮ ਵੇਖੀ ਗਈ। ਇਕ ਸੰਤ ਪਦ ਨਾਲ ਭੂਸ਼ਤ ਪ੍ਰਸਿਧ ਵਜਕਤੀ (ਸੰਤ ਗੁਰਮੁਖ ਸਿੰਘ ਜੀ) ਨੇ ਇਨ੍ਹਾਂ ਨੂੰ ਮਿਲਣ ਦੀ ਪ੍ਰਬਲ ਇਛਾ ਪ੍ਰਗਟ ਕੀਤੀ, ਪਰ ਸੰਦੇਸ਼ ਲਿਆਉਣ ਵਾਲੇ (ਭਾਈ ਸੁਧ ਸਿੰਘ ਜੀ) ਨੂੰ ਕਹਿ ਦਿਤਾ ਗਿਆ ਕਿ ਉਨ੍ਹਾਂ ਨੂੰ ਅੱਜ ਆਉਣ ਤੋਂ ਰੋਕਿਆ ਜਾਏ। ਪਰ ਸੰਤ ਜੀ ਨਾ ਰੁਕੇ ਤੇ ਆ ਗਏ। ਤਿੰਨ ਬਜੇ ਦਾ ਵਕਤ ਸੀ ਦੋਨੋਂ ਧਿਰਾਂ ਆਹਮੋ ਸਾਹਮਣੇ ਬੈਠ ਗਈਆਂ, ਪਰ ਉਸ ਮਹਾਨ ਸ਼ਖਸੀਅਤ ਨੇ ਪੰਜ ਮਿੰਟ ਚੁਪ ਚਾਪ ਬੈਠਣ ਪਿਛੋਂ ਬਿਨਾਂ ਕੋਈ ਗਲ ਬਾਤ ਉਨ੍ਹਾਂ ਨਾਲ ਕੀਤੇ ਖਿਮਾ ਮੰਗਦਿਆਂ ਉਨ੍ਹਾਂ ਨੂੰ ਤੁਰ ਜਾਣ ਲਈ ਬੇਨਤੀ ਕਰ ਦਿਤੀ। ਇਸ ਦਿਨ ਬਾਕੀ ਹਿੱਸਾ ਵੀ ਇਸੇ ਤਰ੍ਹਾਂ ਉਪਰਾਮਤਾ ਵਿਚ ਗੁਜਰਿਆ। ਦੂਜੇ ਦਿਨ ਪਤਾ ਲਗਾ ਕਿ ਕੱਲ ਇਕ ਉੱਚੀ ਰੂਹ (ਪ੍ਰੋਫੈਸਰ ਪੂਰਨ ਸਿੰਘ ਜੀ) ਸੰਸਾਰ ਤੋਂ ਪਿਆਨਾ ਕਰਨ ਦੀ ਤਿਆਰੀ ਵਿਚ ਸੀ, ਤਿੰਨ ਬਜੇ ਦੇ ਵਕਤ ਉਨ੍ਹਾਂ ਉਤੇ ਖਾਸ ਤਰ੍ਹਾਂ ਦੀ ਹਾਲਤ ਬੀਤ ਰਹੀ ਸੀ, ਅੰਤ ਉਹ ਪ੍ਰਲੋਕ ਗਮਨ ਕਰ ਗਈ। ਇਨ੍ਹਾਂ ਮਹਾਂ ਪੁਰਸ਼ਾਂ ਅਤੇ ਚਲਾਣਾ ਕਰਨ ਵਾਲੀ ਰੂਹ ਦੇ ਵਿਚਕਾਰ ਦਾ ਫਾਸਲਾ (ਅੰਮ੍ਰਿਤਸਰ ਤੋਂ ਡਿਹਰਾਦੂਨ ) ਕਈ ਸੌ ਮੀਲ ਦਾ ਸੀ। ਇਨ੍ਹਾਂ ਨੂੰ ਕੂਚ ਕਰਨ ਵਾਲੀ ਰੂਹ ਦੇ ਹਾਲਾਤ ਤੋਂ ਆਮ ਤੌਰ ਤੇ ਬੇ-ਖਬਰਾ ਰਖਿਆ ਜਾਂਦਾ ਸੀ। ਪੰਜ ਸੌ ਮੀਲ ਦੇ ਫਾਸਲੇ ਤੇ ਉਸ ਦੀ ਯਕਾ ਯਕੀ ਬਿਗੜੀ ਹਾਲਤ ਦਾ ਇਸ ਮਹਾਨ ਵਜਕਤੀ ਨੂੰ ਅਨੁਭਵ ਹੋ ਜਾਣਾ ਤੇ ਉਸਦੇ ਹਾਲਾਤ ਦੇ ਵਿਗੜਨ ਤੇ ਹਰ ਘੜੀ ਬਾਖਬਰ ਰਹਿਣ ਦਾ ਕੀ ਭਾਵ ਹੈ ? ਇਹਦਾ ਕਾਰਨ ਕੀਹ ਹੈ ? ਜੜਤਾ ਦਾ ਪੁਜਾਰੀ ਇਸ ਦਾ ਉਤਰ ਨਹੀਂ ਦੇ ਸਕਦਾ, ਪ੍ਰੰਤੂ ਆਤਮ ਉਸ ਦੀ ਅੰਸ਼ ਹੈ, ਜਿੰਨੀ ਇਹ ਸ਼ੁਧ ਹੋਵੇਗੀ, ਸਾਈਂ ਨਾਲ ਜੁੜੀ ਹੋਈ ਹੋਵੇਗੀ ਉਤਨੀ ਹੀ ਇਸ ਦੇ ਗਿਆਨ ਦੀ ਸੀਮਾ ਵਧੀ ਹੋਵੇਗੀ ਤੇ ਅਡ ਅਡ ਥਾਵਾਂ ਤੇ ਹੋ ਰਹੇ ਤੇ ਹੋਣ ਵਾਲੇ ਕੰਮਾਂ ਤੋਂ ਜੇ ਚਾਹੇ ਤਾਂ ਆਪਣੇ ਆਪ ਨੂੰ ਜਾਣੂ ਬਣਾ ਸਕਦੀ ਹੈ। ਸਿਖਾਂ ਵਿਚ ਕਰਨੀ ਵਾਲੇ ਜਪੀ, ਤਪੀ, ਹਠੀ, ਨਾਮੀ ਬੜੇ ਚੋਟੀ ਦੇ ਗੁਰਮੁਖ ਹੁੰਦੇ ਰਹੇ ਹਨ, ਇਸੇ ਵਾਸਤੇ ਇਕ ਫਾਰਸੀ ਤਵਾਰੀਖ ਵਿਚ ਸਿਖਾਂ ਦਾ ਹਾਲ ਲਿਖਦਿਆਂ ਲੇਖਕ ਸ਼ੁਰੂ ਹੀ ਇਸ ਫਿਕਰੇ ਤੋਂ ਕਰਦਾ ਹੈ :-

'ਈਂ ਫਿਰਕਾ ਮੁਸਤਜਾਬੁੱਦਾਅਵਾਤ ਅੰਦ', ਅਰਥਾਤ ਇਹ ਪੰਥ ਹੀ ਐਸਾ ਹੈ ਕਿ ਜਿਸ ਦੀਆਂ ਦੁਆਈਂ (ਅਰਦਾਸਾ) ਕਬੂਲ ਹੁੰਦੀਆਂ ਹਨ।

*(ਖਾ: ਸਮਾਚਾਰ ਜਿਲਦ ੬੯ ਅੰਕ ੨, ੨੫-੧੧-੩੭*

—o—

## ਸ਼ੁਕਰਾਨੇ ਦੇ ਅਥਾਹ ਭਾਵ

ਗੁਰਬਾਣੀ ਦੇ ਅਰਥ ਭਾਵਾਂ ਵਿਚ ਆਪ ਦਾ ਕਿੰਨਾ ਡੂੰਘਾ ਮਨ ਜਾਂਦਾ ਤੇ ਅਕਾਲ ਪੁਰਖ ਤੇ ਸਤਿਗੁਰਾਂ ਦੇ ਪਿਆਰਾਂ ਦੇ ਸ਼ੁਕਰਾਨੇ ਵਿਚ ਕਿੰਨੀਆਂ ਰਸਾਲ ਤਾਰੀਆਂ ਲਾਉਂਦਾ ਸੀ, ਇਸ ਬਾਰੇ ਇਕ ਵਾਕਿਆ ਭਾਈ ਸੁਧ ਸਿੰਘ ਜੀ ਨੇ ਸੁਣਾਇਆ ਸੀ ਕਿ ਆਪ ਆਪਣੇ ਨਿਵਾਸ ਅਸਥਾਨ ਗੋਲ ਕਮਰੇ ਵਿਚ ਸਹਜ ਸੁਭਾਵ ਕਿਸੇ ਸੁਆਦ ਵਿਚ ਬੈਠੇ

ਸਨ। ਸਾਡਾ ਜਥਾ ਬੀ ਮਿਲਣ ਆਇਆ ਹੋਇਆ ਸੀ, ਆਪਨੇ ਇਕ ਤੁਕ ਪੜ੍ਹੀ:-

**'ਦਯ ਗੁਸਾਈ ਮੀਤਲਾ ਤੂ ਸੰਗਿ ਹਮਾਰੈ ਬਾਸ ਜੀਓ'।**

ਭਾਈ ਸੁਧ ਸਿੰਘ ਜੀ ਨੂੰ ਪੁਛਿਆ- ਕੀ ਇਸ ਸ਼ਬਦ ਦਾ ਬੀ ਕੀਰਤਨ ਕੀਤਾ ਕਰਦੇ ਹੁੰਦੇ ਹੋ, ਤੇ ਦਿਲੋਂ ਪ੍ਰਤੀਤ ਕਰਕੇ ਕੀਤਾ ਕਰਦੇ ਹੋ, ਕਿ ਸਤਿਗੁਰ ਕੀ ਫੁਰਮਾ ਰਹੇ ਹਨ? ਭਾਈ ਸੁਧ ਸਿੰਘ ਜੀ ਨੇ ਕਿਹਾ:- ਨਹੀਂ ਜੀ ! ਤਾਂ ਕਹਿਣ ਲਗੇ, ਹੁਣ ਪੜ੍ਹੋ। ਭਾਈ ਪ੍ਰਧਾਨ ਸਿੰਘ ਜੀ ਨੇ ਵਾਜਾ ਖੋਲਿਆ ਤੇ ਜਥੇ ਨੇ ਰਲ ਕੇ ਕੀਰਤਨ ਕੀਤਾ। ਸਮਾਪਤੀ ਤੇ ਇਸ ਸ਼ਬਦ ਦੇ ਭਾਵਾਂ ਦੀ ਵਯਾਖਯਾ ਕਰਦਿਆਂ ਕਿਹਾ- ਕਿਤਨੇ ਸ਼ੁਕਰ ਦੀ ਗਲ ਹੈ ਕਿ ਅਸੀਂ ਉਸ 'ਕੋਟਿ ਬ੍ਰਹਮੰਡ ਕੇ ਠਾਕੁਰ ਸਆਮੀ' ਨੂੰ ਲਾਡ ਨਾਲ ਕਹਿ ਸਕੀਏ- 'ਦਯ ਗੁਸਾਈ ਮੀਤੁਲਾ ਤੂੰ ਸੰਗਿ ਹਮਾਰੈ ਬਾਸ ਜੀਓ'।

੨. ਬੰਬਈ ਸਮੁੰਦਰ ਕਿਨਾਰੇ ਆਪ ਸੈਲਾ ਕਰ ਰਹੇ ਸਨ, ਨਾਲ ਸਨ ਭਾਈ ਸੁਧ ਸਿੰਘ ਜੀ ਤੇ ਕੁਝ ਹੋਰ ਸਜਣ ਤੇ ਬੀਬੀਆਂ। ਇਕ ਕੋਈ ਸਾਦਾ ਜਿਹਾ ਬੰਦਾ ਸਮੁੰਦਰ ਕਿਨਾਰੇ ਦੇ ਬਣੇ ਉੱਚੇ ਮਨ੍ਹੇ ਤੋਂ ਹੇਠਾਂ ਉਤਰਿਆ ਤੇ ਆਲੇ ਦੁਆਲੇ ਪਿਆ ਫਿਰੇ। ਆਪ ਨੇ ਪੁਛਿਆ, ਕਿਉਂ ਬਈ ਕੀ ਕੰਮ ਕਰਦਾ ਹੁੰਦਾ ਹੈਂ? ਉਸ ਦੱਸਿਆ ਜੀ ਮੈਂ ਕਿਨਾਰੇ ਤੇ ਨਜ਼ਰ ਰੱਖਦਾ ਹਾਂ, ਸਮੁੰਦਰ ਵਿਚ ਨ੍ਹਾਉਂਦਿਆਂ ਨੂੰ ਦੇਖਦਾ ਰਹਿੰਦਾ ਹਾਂ, ਜੇ ਕਦੀ ਕੋਈ ਨ੍ਹਾਉਂਦਾ ਹੋਇਆ ਸਾਗਰ ਦੀ ਲਹਿਰ ਵਿਚ ਆ ਜਾਵੇ ਤੇ ਗੋਤੇ ਖਾਣ ਲਗ ਜਾਏ ਤਾਂ ਮੈਂ ਛਾਲ ਮਾਰ ਤਰ ਕੇ, ਉਸਨੂੰ ਬਾਹਰ ਕੱਢ ਲਿਆਉਂਦਾ ਹਾਂ। ਫਿਰ ਆਪ ਨੇ ਪੁੱਛਿਆ, ਹੁਣ ਤਕ ਕਿੰਨੇ ਡੁਬਦੇ ਬਚਾਏ ਹਨ ? ਉਸ ਨੇ ਦੱਸਿਆ ੪੭। ਆਪ ਨੇ ਕਿਹਾ :- ਭਾਈ ਤੂੰ ਧੰਨ ਹੈਂ। ਓਹ ਬੜੇ ਅਦਬ ਵਿਚ ਹੋ ਕੇ ਬੋਲਿਆ, ਕਾਹਦੀ ਧੰਨਤਾ ਜੀ ਨੌਕਰੀ ਹੈ? ਪੇਟ ਵਾਸਤੇ, ਕੋਈ ਪੁੰਨ ਤਾਂ ਨਹੀਂ।

ਆਪ ਨੇ ਕਿਹਾ : ਧਿਆਨ ਕਰ, ਜੋ ਫਾਂਸੀ ਵਾਲੇ ਨੂੰ ਫਾਂਸੀ ਦਾ ਰੱਸਾ ਗਲੇ ਪਾ ਕੇ ਹੱਥ ਪਿਛੇ ਬੰਨ੍ਹ ਕੇ ਫਿਰ ਹੇਠੋਂ ਫੱਟਾ ਖਿਚ ਲੈਂਦਾ ਹੈ, ਓਹ ਕੋਈ ਉਸਦਾ ਵੈਰੀ ਤਾਂ ਨਹੀਂ ਹੁੰਦਾ, ਨੌਕਰੀ ਕਰਦਾ ਹੁੰਦਾ ਹੈ, ਪੇਟ ਵਾਸਤੇ, ਪਰ ਦੇਖ, ਤੇਰੇ ਤੇ ਉਸ ਦੇ ਕਿੱਤੇ ਵਿਚ ਕਿੰਨਾ ਫਰਕ ਹੈ, ਤੂੰ ਤਾਂ ਜਾਨਾਂ ਬਚਾਉਂਦਾ ਹੈਂ, ਓਹ ਮਾਰਦਾ ਹੈ, ਸੋ ਇਸ ਲਈ ਤੇਰਾ ਕਿੱਤਾ ਧੰਨਤਾ ਯੋਗ ਹੈ। ਸ਼ੁਕਰ ਕਰਿਆ ਕਰ ਪਰਮਾਤਮਾ ਦਾ ਜਿਸ ਨੇ ਐਸਾ ਸੁਹਣਾ ਕਿੱਤਾ ਤੈਨੂੰ ਬਖਸ਼ਿਆ ਹੈ। ਇਹ ਸੁਣ ਕੇ ਉਸ ਦੇ ਕਪਾਟ ਖੁਲ੍ਹ ਗਏ, ਪਰਮਾਤਮਾ ਦੇ ਸ਼ੁਕਰ ਵਿਚ ਹੋ ਗਿਆ। ਨਿਉਂ ਨਿਉਂ ਪ੍ਰਨਾਮਾ ਕਰਨ ਲੱਗ ਪਿਆ।

—o—

## ਭਾਈ ਇੰਦਰ ਸਿੰਘ ਜੀ

ਇਹ ਇਕ ਐਸੇ ਸਜਣ ਸਨ ਜਿਨ੍ਹਾਂ ਦੀ ਆਯੂ ਦਾ ਭਾਰੀ ਸਮਾਂ, ਸਤਿਕਾਰ ਯੋਗ ਭਾਈ ਸਾਹਿਬ ਜੀ ਦੀ ਚਰਨ ਸ਼ਰਨ ਤੇ ਸੰਗਤ ਵਿਚ ਬੀਤਿਆ। ਪਹਿਲੇ ਸ਼ਾਇਦ ਘੁਜਾਖ

ਆਸ਼੍ਰਮ ਦੇ ਵਿਦਜਾਰਥੀ ਗੁਰਬਾਣੀ ਦਾ ਪਾਠ ਤੇ ਕੁਝ ਥੋੜਾ ਕੀਰਤਨ ਬੀ ਕਰ ਸਕਦੇ ਸਨ, ਸ.ਬ. ਡਾਕਟਰ ਦੀਵਾਨ ਸਿੰਘ ਜੀ ਦੁੱਗਲ ਸਿਵਲ ਸਰਜਨ ਦੀ ਰਾਹੀਂ ੧੯੧੦ ਦੇ ਆਨਮਾਨ ਕੁਮਾਰ ਅਵਸਥਾ ਵਿਚ ਆਪ ਭਾਈ ਸਾਹਿਬ ਜੀ ਪਾਸ ਲਿਆਂਦੇ ਗਏ। ਪਹਿਲੋਂ ਆਏ ਤਾਂ ਭਾਈ ਸਾਹਿਬ ਜੀ ਦੇ ਗ੍ਰਿਹ ਸ੍ਰੀ ਗੁਰ ਗ੍ਰੰਥ ਸਾਹਿਬ ਜੀ ਦੀ ਦੋਨੋਂ ਸਮੇਂ ਸੇਵਾ ਤੇ ਪਾਠ ਕੀਰਤਨ ਬਤੌਰ ਗ੍ਰੰਥੀ ਕਰਦੇ ਰਹੇ। ੧੯੧੨ ਵਿਚ ਆਪ ਦਾ ਵਿਆਹ ਦੌਲਤਾਲੇ ਦੀ ਇਕ ਬੀਬੀ ਨਾਲ ਕੀਤਾ ਗਿਆ। ਰਿਸ਼ਤਾ ਡਾਕਟਰ ਸਾਹਿਬ ਨੇ ਹੀ ਲੱਭਾ ਸੀ, ਬਤੌਰ ਬੀਬੀ ਦੇ ਪਿਤਾ ਡਾਕਟਰ ਦੀਵਾਨ ਸਿੰਘ ਜੀ ਤੇ ਭਾਈ ਇੰਦਰ ਸਿੰਘ ਦੇ ਪਿਤਾ ਭਾਈ ਸਾਹਿਬ ਜੀ ਨੇ ਮਿਲਣੀ ਕੀਤੀ ਤੇ ਫਿਰ ਭਾਈ ਸਾਹਿਬ ਜੀ ਦੇ ਗ੍ਰਿਹ ਆਪਣੇ ਘਰੋਗੀ ਮੈਂਬਰ ਦੇ ਤੌਰ ਤੇ ਰਹੇ। ਜਦ ਚਾਹਿਆ ਕਿ ਵੱਖ ਰਹੀਏ ਤਾਂ ਤਨਖਾਹ ਤੇ ਖਰਚਾ ਬੰਨ੍ਹਕੇ ਅਪਣੇ ਮਕਾਨ ਵਿਚ ਹੀ ਇਕ ਵੱਖ ਟਿਕਾਣੇ ਨਿਵਾਸ ਦੇ ਦਿਤਾ ਗਿਆ। ਫਿਰ ਸਰਦਾਰ ਮਖਣ ਸਿੰਘ ਜੀ ਅਕਾਉਂਟੈਂਟ ਨਹਿਰ ਅੰਮ੍ਰਿਤਸਰ ਤੋਂ ਇਨ੍ਹਾਂ ਨੂੰ ਹਿਸਾਬ ਕਿਤਾਬ ਰਖਣਾ ਸਿਖਾਇਆ ਗਿਆ। ਜਦ ਇਹ ਇਸ ਕੰਮ ਵਿਚ ਜਾਣੂ ਹੋ ਗਏ ਤਾਂ ਵਜ਼ੀਰ ਹਿੰਦ ਪ੍ਰੈਸ ਵਿਚ ਖਜਾਨਚੀ ਨਿਯੁਕਤ ਕੀਤੇ ਗਏ, ਜਿਥੇ ਇਹ ਕਈ ਸਾਲ ਇਸੇ ਅਹੁਦੇ ਪਰ ਰਹੇ। ੧੯੨੮ ਵਿਚ ਪ੍ਰੈਸ ਭਾਈ ਸਾਹਿਬ ਜੀ ਨੇ ਆਪਣੇ ਛੋਟੇ ਭਾਈ ਸ. ਲਖਬੀਰ ਸਿੰਘ ਨੂੰ ਦੇ ਦਿਤਾ ਤਾਂ ਫਿਰ ਭਾਈ ਇੰਦਰ ਸਿੰਘ ਜੀ ਨਿਰੋਲ ਖਾਲਸਾ ਸਮਾਚਾਰ ਦੇ ਅਕਾਉਂਟੈਂਟ ਤੇ ਭਾਈ ਸਾਹਿਬ ਜੀ ਦੀਆਂ ਰਚਨਾਵਾਂ ਦੀ ਵਿਕਰੀ ਆਦਿ ਦੇ ਮੈਨੇਜਰ ਥਾਪੇ ਗਏ, ਜਿਸ ਸੇਵਾ ਤੇ ਇਹ ਅਗਸਤ ੧੯੬੪ ਤੱਕ ਸੇਵਾ ਨਿਭਾਂਦੇ ਰਹੇ। ਪਰਮ ਸਤਿਕਾਰ ਯੋਗ ਭਾਈ ਸਾਹਿਬ ਜੀ ੧੦ ਜੂਨ ੧੯੫੭ ਨੂੰ ਚੜ੍ਹਾਈਆਂ ਕਰ ਗਏ ਸਨ, ਮਗਰੋਂ ਇਹ ਸੇਵਾ ਡਾਕਟਰ ਬਲਬੀਰ ਸਿੰਘ ਜੀ ਤੇ ਫੇਰ ਮਗਰੋਂ ਭਾਈ ਵੀਰ ਸਿੰਘ ਸਾਹਿਤਜ ਸਦਨ ਦੇ ਅਧੀਨ ਨਿਭਦੀ ਰਹੀ। ਆਯੂ ਬ੍ਰਿਧ ਹੋਣ ਕਾਰਨ ਅਗਸਤ ੧੯੬੪ ਵਿਚ ਸਾਹਿਤ ਸਦਨ ਤੋਂ ਆਪ ਨੇ ਛੁਟੀ ਲੈ ਲਈ ਤੇ ਫਿਰ ਅਪਣੇ ਬੱਚਿਆਂ ਪਾਸ ਦਿੱਲੀ ਚਲੇ ਗਏ, ਜਿਥੇ ੨੨ ਦਸੰਬਰ ੧੯੭੪ ਨੂੰ ਚੜ੍ਹਾਈਆਂ ਕਰ ਗਏ।

ਪਰਮ ਸਤਿਕਾਰ ਯੋਗ ਭਾਈ ਸਾਹਿਬ ਜੀ ਨੇ ਜਿਸ ਦੀ ਬੀ ਬਾਂਹ ਫੜੀ ਉਸਦੀ ਪ੍ਰਤਿਪਾਲਾ ਅੰਤ ਤਕ ਨਿਬਾਹੀ, ਯੋਗਤਾ ਵਧਾਉਣ ਦੇ ਸਾਧਨ ਆਪ ਕਰਕੇ ਉਸਨੂੰ ਸਯੋਗ ਬਣਾਇਆ ਤੇ ਬਰਸਰੇ ਰੋਜ਼ਗਾਰ ਕਰ ਲਿਆ। ਨਿਰਾ ਇਹੋ ਹੀ ਨਹੀਂ ਅਪਣੀ ਵਸੀਅਤ ਵਿਚ ਬੀ ਉਨ੍ਹਾਂ ਨੂੰ ੩੦੦੦) ਦੀ ਰਕਮ ਦੇਣੀ ਲਿਖ ਗਏ। ਆਪਦੇ ਬਚਿਆਂ ਦੇ ਵਿਆਹਾਂ ਆਦਿ ਪਰ ਪੂਰੇ ਪਿਦਰੀ ਆਦਰਸ਼ ਵਿਚ ਸਹਾਇਤਾ ਦਿਤੀ ਤੇ ਕਾਰਜ ਸਿਰੇ ਚੜ੍ਹਾਏ। ਇਕ ਸਾਧਾਰਣ ਗ੍ਰੰਥੀ ਤੋਂ ਅਪਣੀ ਸੰਸਥਾ ਦਾ ਅਕਾਉਂਟੈਂਟ ਬਣਾਕੇ, ਸੇਵਾ ਲੀਤੀ। ਸਾਹਿਤ ਸਦਨ ਵੱਲੋਂ ਬੀ ਆਪ ਦੀ ਭਾਂਈ ਸਾਹਿਬ ਜੀ ਦੀ ਸੰਗਤ ਵਿਚ ਚਿਰੰਜੀਵੀ ਸੇਵਾ ਨੂੰ ਸਨਮਾਨਦਿਆਂ ਆਪ ਨੂੰ ਸਦਨ ਦੇ ਪ੍ਰਧਾਨ ਸਰਦਾਰ ਸੁਰਜੀਤ ਸਿੰਘ ਜੀ ਮਜੀਠੀਆ ਹੱਥੀਂ ਦਿੱਲੀ ਇਕ ਸਮਾਗਮ ਵਿਚ ਸਿਰੋਪਾਉ ਭੇਟਾ ਕੀਤਾ ਗਿਆ ਅਤੇ ਤਾ-ਉਮਰ ਪੈਨਸ਼ਨ ਨਿਯਤ ਕਰ ਦਿਤੀ ਗਈ ਜੋ ਉਨ੍ਹਾਂ ਨੂੰ ਉਨ੍ਹਾਂ ਦੇ ਗ੍ਰਹਿ ਲਗਾਤਾਰ ਪਹੁੰਚਦੀ ਰਹੀ।

## ਭਾਈ ਸੇਵਾ ਸਿੰਘ ਜੀ

ਇਨ੍ਹਾਂ ਅਖਰਾਂ ਦੇ ਲੇਖਕ ਤੋਂ ਪਹਿਲੇ ਜਿਸ ਮਾਨਯੋਗ ਹਸਤੀ ਨੇ ਪਰਮ ਸਤਿਕਾਰ ਯੋਗ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀ ਰਹਿਨੁਮਾਈ ਵਿਚ ਖਾਲਸਾ ਸਮਾਚਾਰ ਦੀ ਐਡੀਟਰੀ ਦੀ ਸੇਵਾ ੩੦ ਸਾਲ ਲਗਾਤਾਰ ਕੀਤੀ ਉਨ੍ਹਾਂ ਦਾ ਕੁਝ ਸਮਾਚਾਰ ਇਥੇ ਦੇਣਾ ਬੀ ਜ਼ਰੂਰੀ ਜਾਪਦਾ ਹੈ।

ਭਾਈ ਸੇਵਾ ਸਿੰਘ ਜੀ ਦਾ ਵਤਨ ਜ਼ਿਲਾ ਗੁਜਰਾਤ, ਨਗਰ ਸਰਾਏ ਆਲਮਗੀਰ, ਜਨਮ ਲਗ ਪਗ ੧੮੮੨-੮੩ ਦਾ ਸੀ। ਆਪ ਨੇ ਵਰਨੈਕੂਲਰ ਫਾਈਨਲ ਪਾਸ ਕਰ ਕੇ ਕੁਝ ਸਮਾਂ ਜਿਹਲਮ ਦੇ ਡਿਸਟ੍ਰਿਕਟ ਬੋਰਡ ਦੇ ਸਕੂਲਾਂ ਵਿਚ ਥੋੜਾ ਥੋੜਾ ਸਮਾਂ ਨੌਕਰੀ ਕੀਤੀ; ੧੯੦੮ ਵਿਚ ਖਾਲਸਾ ਸਕੂਲ ਪਿੰਡੀ ਘੇਬ ਵਿਚ ਜਾ ਨੌਕਰੀ ਕੀਤੀ ਜਿਥੇ ਕੁਝ ਸਮਾਂ ਮੈਨੇਜਰ ਬੀ ਰਹੇ। ਸਕੂਲ ਦੇ ਪ੍ਰਬੰਧ ਵਿਚ ਖਾਸ ਦਿਲਚਸਪੀ ਤੇ ਉਦਮ ਸ: ਮਿਹਰ ਸਿੰਘ ਜੀ ਘੇਬਾ ਲੈਂਦੇ ਹੁੰਦੇ ਸਨ। ਇਸ ਸਕੂਲ ਨੂੰ ਪੱਕਿਆਂ ਪੈਰਾਂ ਤੇ ਕਰਨ ਲਈ ਸਖਤ ਸ੍ਰਮ ਕਰਦਿਆਂ ਉਨ੍ਹਾਂ ਦੇ ਦਿਮਾਗ ਵਿਚ ਫਰਕ ਆ ਗਿਆ, ਤਾਂ ਫਿਰ ਭਾਈ ਸੇਵਾ ਸਿੰਘ ਜੀ ੧੯੧੨ ਵਿਚ ਸਕੂਲ ਦੀ ਅਤੀ ਡਾਂਵਾਂ ਡੋਲ ਦਸ਼ਾ ਹੋ ਜਾਣ ਤੇ ਸ. ਅਮਰ ਸਿੰਘ ਸ਼ੇਰੇ ਪੰਜਾਬ ਤੇ ਸਰਦਾਰ ਜਸਵੰਤ ਸਿੰਘ ਨੂੰ ਨਾਲ ਲੈਕੇ ਪਟਿਆਲੇ ਮਹਾਰਾਜਾ ਭੁਪਿੰਦਰ ਸਿੰਘ ਪਾਸ ਗਏ ਤੇ ਉਥੋਂ ਪੰਜ ਹਜ਼ਾਰ ਦੀ ਸਹਾਇਤਾ ਪਾਕੇ ਖਾਲਸਾ ਸਕੂਲ ਦੀ ਦਸ਼ਾ ਸੁਧਾਰੀ, ਫਿਰ ਇਕ ਗ਼ੈਰ ਸਿਖ ਮਾਸਟਰ ਨੇ ਚਲਾਕੀ ਨਾਲ ਸਕੂਲ ਤੇ ਕਬਜ਼ਾ ਕਰ ਲਿਆ, ਭਾਈ ਸੇਵਾ ਸਿੰਘ ਜੀ ਨੇ ਸਕੂਲ ਨੂੰ ਹਿੰਮਤ ਕਰਕੇ ਉਸਦੇ ਹੱਥੋਂ ਬਚਾਇਆ ਤੇ ਸੇਵਾ ਪਰ ਤਤਪਰ ਰਹੇ।

ਆਪ ਦੀ ਪ੍ਰਾਗਲਭ ਦਲੀਲ ਬਾਜ਼ੀ ਦਾ ਲਾਭ ਉਠਾਉਣ ਲਈ ਇਨ੍ਹਾਂ ਦਿਨਾਂ ਵਿਚ ਅਨਜਮਤੀਆਂ ਦੇ ਸਿਖੀ ਪਰ ਹਮਲਿਆਂ ਦਾ ਉਤਰ ਦੇਣ ਲਈ ਪ੍ਰਚਾਰ ਸੇਵਾ ਸਮਰਪਣ ਹੋਈ। ਇਕ ਜਥਾ ਬਣਾਕੇ ਰਾਵਲਪਿੰਡੀ, ਬੰਨੂੰ, ਕੋਹਾਟ, ਐਬਟਾਬਾਦ, ਗਲੀਆਂ ਆਦਿ ਵਿਚ ਆਰੀਆ ਸਮਾਜੀਆਂ ਨਾਲ ਬਹਿਸਾਂ ਮੁਬਾਹਸਿਆਂ ਵਿਚ ਹਿੱਸਾ ਲੈਂਦੇ ਰਹੇ। ਇਨ੍ਹਾਂ ਦਿਨਾਂ ਤੇ ਪਿੰਡੀ ਘੇਬ ਦੇ ਵਾਸ ਦੇ ਦਿਨਾਂ ਵਿਚ ਖਾਲਸਾ ਸਮਾਚਾਰ ਦੇ ਪੜ੍ਹਨ ਦਾ ਆਪ ਨੂੰ ਖੁਲ੍ਹਾ ਸਮਾਂ ਮਿਲਦਾ ਰਿਹਾ। ਭਾਈ ਸਾਹਿਬ ਜੀ ਦੀ ਲੇਖਣੀ ਰਾਹੀਂ ਸਮਾਚਾਰ ਦਾ ਪ੍ਰੇਮ ਤੇ ਸੁਹਿਰਦਤਾ ਭਰਿਆ ਗੁਰਮਤ ਪ੍ਰਚਾਰ ਤੇ ਇਸਦੀ ਮ੍ਰਿਦੁਲ ਚਾਲ ਜਿਥੇ ਸਾਰੇ ਪੰਥ ਵਿਚ ਅਪਣੇ ਲਈ ਸਨਮਾਨ ਪੈਦਾ ਕਰ ਰਹੀ ਸੀ ਓਥੇ ਆਪਦੇ ਦਿਲ ਉਪਰ ਬੀ ਇਕ ਖਾਸ ਉਨਸ ਦੀ ਮੋਹਰ ਲਾ ਗਈ ਤੇ ਆਪ ਕਦੇ ਕਦੇ ਆਪਣੇ ਲੇਖ ਇਸ ਪੱਤ੍ਰ ਲਈ ਪਿੰਡੀ ਘੇਬ ਤੋਂ ਭੇਜਦੇ ਰਹੇ।

ਆਪਦੇ ਪੁਰਾਤਨ ਟ੍ਰੈਕਟ, ਗੁਰੂ ਨਾਨਕ ਸਾਹਿਬ ਔਰ ਇਸਲਾਮ, ਅਫਜ਼ਲੁਲ ਅੰਬੀਆ, ਗੁਰੂ ਨਾਨਕ ਦੇਵ, ਨੂਰ ਦਾ ਫਤੂਰ, ਚੋਲਾ ਸਾਹਿਬ, ਵੇਦਕ ਸ਼ਾਦੀ ਕੀ ਫਜ਼ੀਲਤ, ਧੋਤੇ ਮੂੰਹ ਚੁਪੇੜ, ਮੂਰਤੀ ਪੂਜਾ, ਅੰਨ੍ਹਾ ਚੂਹਾ ਥੋਥੇ ਧਾਨ, ਸੂਰਮੇ ਲਈ ਮਮੀਰੇ ਦਾ ਸੁਰਮਾ, ਦਯਾ ਨੰਦ ਚਰਿਤ੍ਰ , ਅੰਮ੍ਰਿਤ ਵੇਦ ਭਗਵਾਨ, ਤਵਾਫੇ ਕਾਅਬਾ, ਸ਼ਰਾਧ ਆਦਿਕ ਪੜੀਏ

ਤਾਂ ਪਤਾ ਲਗ ਜਾਂਦਾ ਹੈ ਕਿ ਮੁਬਾਹਸਿਆਂ ਵਾਲੇ ਚੜ੍ਹਦੀ ਕਲਾ ਵਾਲੇ ਚੰਗੇ ਤਿਖੇ ਬੋਲੇ ਆਪ ਦੇ ਉਨ੍ਹਾਂ ਵਿਚ ਪ੍ਰਧਾਨ ਹਨ ਜੋ ਆਰੀਆ ਸਮਾਜ ਤੇ ਮਿਰਜ਼ਾਈਆਂ ਆਦਿ ਦੇ ਉਤਰ ਦਿੰਦਿਆਂ ਆਪ ਨੇ ਵਰਤੇ ਹਨ, ਪਰ ਖਾਲਸਾ ਸਮਾਚਾਰ ਨੇ ਆਪ ਦੀ ਤਬੀਅਤ ਵਿਚ ਇਕ ਭਾਰੀ ਵਟਾਉ ਲੈ ਆਂਦਾ।

ਆਪ ਦਸਿਆ ਕਰਦੇ ਸਨ ਕਿ ਅੰਮ੍ਰਿਤਸਰ ਆ ਕੇ ਖਾਲਸਾ ਸਮਾਚਾਰ ਨੂੰ ਕਦੇ ਕਦੇ ਅਸਾਂ ਮਜ਼ਮੂਨ ਲਿਖਕੇ ਭੇਜਣੇ ਤੇ ਆਪ ਹੀ ਵਜ਼ੀਰ ਹਿੰਦ ਪ੍ਰੈਸ ਦੇ ਲੈਟਰ ਬਕਸ ਵਿਚ ਸੁਟ ਜਾਣੇ। ਭਾਈ ਸਾਹਿਬ ਜੀ ਨੂੰ ਪਤਾ ਲਗਾ ਤਾਂ ਪ੍ਰੈਸ ਮੈਨੇਜਰ ਸ. ਲਖਬੀਰ ਸਿੰਘ ਜੀ ਨੂੰ ਉਨ੍ਹਾਂ ਨੇ ਹੁਕਮ ਦੇ ਦਿਤਾ ਕਿ ਹੁਣ ਜੋ ਭਾਈ ਸੇਵਾ ਸਿੰਘ ਲੇਖ ਲੈਟਰ ਬਕਸ ਵਿਚ ਸੁਟਣ ਆਵੇ ਤਾਂ ਸਾਨੂੰ ਮਿਲਾਉਣਾ। ਸੋ ਜਦ ਕੁਝ ਦਿਨਾਂ ਬਾਦ ਭਾਈ ਸੇਵਾ ਸਿੰਘ ਜੀ ਲੇਖ ਸੁਟਣ ਆਏ ਤਾਂ ਭਾਈ ਸਾਹਿਬ ਨੂੰ ਮਿਲਾਏ ਗਏ। ਪਤਾ ਲਗਾ ਕਿ ਕਿਸੀ ਮੁਬਾਹਸੇ ਵਿਚ ਹਿੱਸਾ ਲੈਣ ਆਪ ਅੰਮ੍ਰਿਤਸਰ ਆਏ ਸਨ ਤੇ ਫਿਰ ਸੰਤ ਸਿੰਘ ਸੁਖਾ ਸਿੰਘ ਸਕੂਲ ਵਿਚ ਨੌਕਰੀ ਮਿਲ ਗਈ ਤੇ ਏਥੇ ਅਟਕ ਗਏ। ਭਾਈ ਸਾਹਿਬ ਜੀ ਦੀ ਮਰਦ ਸ਼ਨਾਸ ਨਜ਼ਰ ਨੇ ਕਦਰ ਪਾਈ ਤੇ ਕਹਿ ਦਿਤਾ ਕਿ ਆਕੇ ਅਖਬਾਰ ਦੀ ਸੇਵਾ ਸੰਭਾਲੋ। ੧੯੧੪ ਵਿਚ ਸਮਾਚਾਰ ਵਿਚ ਮੁਲਾਜ਼ਮ ਹੋ ਗਏ ਪਹਿਲੇ ਸਬ ਐਡੀਟਰ ਤੇ ਫਿਰ ਐਡੀਟਰ। ਭਾਈ ਸਾਹਿਬ ਜੀ ਦੀ ਸਿਖਜਾ ਨੇ ਆਪ ਦੀ ਕਲਮ ਦੀ ਤ੍ਰਿੱਖੀ ਚਾਲ ਨੂੰ ਨਰਮ ਤੇ ਬਾਦਲੀਲ ਚਰਚਾ ਵਿਚ ਢਾਲ ਦਿਤਾ, ਜ਼ਾਤੀਆਤ ਤੋਂ ਉਚਾ ਉਠਕੇ ਕੇਵਲ ਬਹਿਸ ਤਲਬ ਨੁਕਤਿਆਂ ਤੋਂ ਹੀ ਵੀਚਾਰ ਵਟਾਂਦਰੇ ਦਾ ਪੱਧਰ ਕਾਇਮ ਕਰ ਦਿਤਾ।

ਆਪ ਦੀ ਐਡੀਟਰੀ ਦੇ ਦੌਰਾਨ ਸਿਖੀ ਉਤੇ ਆਪਣਿਆਂ ਤੇ ਪਰਾਇਆਂ ਦੇ ਅਨੇਕਾਂ ਹਮਲੇ ਹੋਏ ਜਿਨ੍ਹਾਂ ਦੇ ਵਾਰ ਸਹਿ ਸਹਿਕੇ ਭਾਈ ਸਾਹਿਬ ਜੀ ਦੀ ਰਹਨੁਮਾਈ ਹੇਠ ਓਹ ਧੂੰਆਂ ਧਾਰ ਬਾਦਲੀਲ ਜੰਗ ਕੀਤੇ ਕਿ ਆਖ਼ਰ ਹਮਲਾਆਵਰਾਂ ਨੂੰ ਹਥਜਾਰ ਸੁਟਣੇ ਪੈਂਦੇ ਰਹੇ। ਤੇ ਇਉਂ ਆਪ ਪੰਥ ਸੇਵਾ ਦੇ ਮੈਦਾਨ ਵਿਚ ਸੱਚੇ ਅਰਥਾਂ ਵਿਚ ਸੇਵਾ ਸਿੰਘ ਸਾਬਤ ਹੋਏ।

ਅਗਸਤ ੧੯੪੪ ਵਿਚ ਖੂਨ ਦੇ ਦਬਾਉ ਵਧ ਜਾਣ ਦੀ ਖੇਚਲ ਹੋ ਗਈ ਜੋ ਅਧਰੰਗ ਦੀ ਸੂਰਤ ਫੜ ਗਈ, ਭਾਈ ਸਾਹਿਬ ਜੀ ਵਲੋਂ ਸਿਆਣੇ ਤੋਂ ਸਿਆਣੇ ਡਾਕਟਰਾਂ ਤੋਂ ਇਲਾਜ ਕਰਵਾਯਾ ਗਿਆ, ਚਾਰ ਕੁ ਮਹੀਨੇ ਵਿਚ ਚੰਗੀ ਅਰੋਗਤਾ ਪ੍ਰਾਪਤ ਹੋ ਗਈ ਸੀ ਕਿ ਅਚਾਨਕ ਨਮੋਨੀਆ ਹੋ ਗਿਆ ਤੇ ੨੮-੧-੪੫ ਨੂੰ ਚੜਾਈਆਂ ਕਰ ਗਏ।

ਆਪ ਦੇ ਚੜ੍ਹਾਈ ਕਰ ਜਾਣ ਪਿਛੋਂ ਆਪ ਦੀ ਵਿਧਵਾ ਇਸਤ੍ਰੀ ਸੀ ਤੇ ਆਪ ਦਾ ਇਕ ਛੋਟਾ ਬੱਚਾ ਜਗਜੀਤ ਸਿੰਘ ਵਿਦਯਾ ਪ੍ਰਾਪਤ ਕਰ ਰਿਹਾ ਸੀ, ਜਿਨ੍ਹਾਂ ਲਈ ਭਾਈ ਸਾਹਿਬ ਜੀ ਨੇ ਇਕ ਫੰਡ ਇੱਕਠਾ ਕਰ ਕਰਾਕੇ ਚੀਫ ਖਾਲਸਾ ਦੀਵਾਨ ਦੇ ਹਵਾਲੇ ਕੀਤਾ ਕਿ ਬਚਾ ਜਦ ਤੱਕ ਬਰਸਰੇ ਰੋਜ਼ਗਾਰ ਨਾ ਹੋ ਜਾਏ ਉਸ ਦੀ ਪੜ੍ਹਾਈ ਤੇ ਪ੍ਰਤਿਪਾਲਾ ਦਾ ਖਰਚ ਨਿਭਦਾ ਜਾਏ। ਵੱਡਾ ਬਚਾ ਬਰਸਰੇ ਰੋਜ਼ਗਾਰ ਚੀਚਾਵਤਨੀ ਸਬ ਪੋਸਟ ਮਾਸਟਰ ਲਗਾ ਹੋਇਆ ਸੀ, ਲੋੜ ਛੋਟੇ ਬਚੇ ਦੀ ਪ੍ਰਤਿਪਾਲਾ ਤੇ ਪੜ੍ਹਾਈ ਦੀ ਸੀ ਜਿਸਦਾ ਪ੍ਰਬੰਧ

ਭਾਈ ਸਾਹਿਬ ਜੀ ਨੇ ਆਪ ਕੀਤਾ। ਹੁਣ ਉਹ ਲੜਕਾ ਕਿਸੇ ਚੰਗੇ ਅਹੁਦੇ ਤੇ ਇੰਗਲੈਂਡ ਗਿਆ ਹੋਇਆ ਪਤਾ ਲਗਾ ਹੈ। ਭਾਈ ਸੇਵਾ ਸਿੰਘ ਜੀ ਨੇ ਭਾਈ ਸਾਹਿਬ ਜੀ ਦੀ ਸੰਗਤ ਵਿਚ ਕੀਹ ਕੀਹ ਗੁਣ ਪ੍ਰਾਪਤ ਕੀਤੇ ਉਨ੍ਹਾਂ ਦੇ ਚੜਾਈ ਕਰਨ ਤੇ ਇਕ ਕਵਿਤਾ ਇਨ੍ਹਾਂ ਅਖਰਾਂ ਦੇ ਲੇਖਕ ਨੇ ਲਿਖੀ ਸੀ ਜੋ ਇਸ ਪ੍ਰਕਾਰ ਹੈ :-

ਹਾ, ਕਹਿਰ ਕੀਤਾ ਕਾਲ ਨੇ ਕੌੜੇ ਅਤੀ ਵਿਕ੍ਰਾਲ ਨੇ
ਕੂਰੇ ਬਿਦਰਦੀ ਹੋਇਕੇ ਇਕ ਰਤਨ ਸਾਡਾ ਹਰ ਲਿਆ।
ਪੰਥ ਦੇ ਸੇਵਕ ਨੂੰ ਸੇਵਾ ਕਰਦਿਆਂ ਹੀ ਤੱਕ ਕੇ
ਹਾਏ, ਅਚਿੰਤਾ ਆ ਪਿਆ ਤੇ ਸੁੰਞ ਡਾਢੀ ਕਰ ਗਿਆ।
ਪੰਥ ਦਾ ਵਿਦਵਾਨ ਸੇਵਾ ਸਿੰਘ ਉਹ ਮਿਠ-ਬੋਲੜਾ
ਸੇਵਾ ਅਤੇ ਨਿਰਮਾਣਤਾ ਦਾ ਰੂਪ ਲੈ ਕਿਸ ਘਰ ਗਿਆ।
ਘਾਟਾ ਨ ਪੂਰਾ ਹੋਇ ਜੋ ਪਾਕੇ ਉਹ ਸੇਵਾ ਪੰਥ ਵਿਚ
ਅਣਥੱਕ ਸੇਵਕ ਸੌਂ ਗਿਆ, ਗੁਰਪਰਿ ਚੜ੍ਹਾਈ ਕਰ ਗਿਆ।
ਖਾਲਸਾ ਸਮਾਚਾਰ ਰਾਹੀ ਪੰਥ ਸੇਵਾ ਨਿੱਗਰੀ
ਤੀਹ ਸਾਲ ਲੰਮੇ ਗੱਠਕੇ ਰੀਕਾਰਡ ਕਾਇਮ ਕਰ ਗਿਆ।
ਗੁਰਮਤ ਅਤੇ ਸਿਖੀ ਤੇ ਵਾਰ ਤੱਕ ਨਾ ਕਰਦਾ ਸਹਾਰ
ਅਪਣੇ ਬਿਗਾਨੇ ਸਭ ਨੂੰ ਇਕੋ ਤਰ੍ਹਾਂ ਕਰ ਸਰ ਗਿਆ।
ਹਿੰਮਤ ਜਵਾਨਾ ਵਾਲੜੀ ਧਰਕੇ ਉਹ ਲੜਦਾ ਸਦ ਰਿਹਾ
ਕੌੜਾ ਕਿਸੇ ਨਾ ਬੋਲਿਆ, ਹੋਰਾਂ ਕੁੜੱਤਨ ਜਰ ਗਿਆ।
ਸ਼ਾਨ ਪਰ ਸਿਖੀ ਤੇ ਉਸ ਕਦਿ ਬੀ ਸਹਾਰੀ ਚੋਟ ਨਾ
ਕਮਰ ਕਸਾ ਨਾ ਖੋਹਲਿਆ ਰਹਿ ਸੇਵ ਪਰ ਤਤਪਰ ਗਿਆ।
ਸਤਿਗੁਰ ਨੇ ਉਦਮ ਓਸ ਨੂੰ ਦਿਤੀ ਫਤਹ ਮੈਦਾਨ ਹਰ,
ਵਾਦਾ 'ਚ ਝੰਡਾ ਵਿਜੈ ਦਾ ਸਿਖੀ ਦਾ ਉੱਚਾ ਕਰ ਗਿਆ।
ਪੱਖੀ ਵਿਪੱਖੀ ਤੱਕ ਕੇ ਹਿੰਮਤ ਤੇ ਉਸਦੀ ਵਿਦ੍ਵਤਾ
ਕਹਿੰਦੇ ਹੈ ਯੋਧਾ ਅਤਿ ਰਥੀ, ਕਰ ਨਾਂ ਇਨੂੰ ਕੋਈ ਸਰ ਗਿਆ।
ਹੈ ਸ਼ੋਕ ਅਤਿ ਹੀ ਸ਼ੋਕ, ਹਾ ! ਪਜਾਰਾ ਉਹ ਸੇਵਾ ਸਿੰਘ, ਹਾ,
ਉਪਰਾਮ ਜਗ ਤੋਂ ਹੋਇਕੇ ਹੈ ਮੌਤ ਰਾਣੀ ਵਰ ਗਿਆ।
ਮਿਤ੍ਰਾਂ ਦਾ ਮਿਤ੍ਰ ਗਹਿਲੜਾ, ਵੀਰਾਂ ਦਾ ਪਜਾਰਾ ਵੀਰ ਉਹ
ਅੰਗਪਾਲ ਸਾਥੀ ਸਾਥੀਆਂ, ਅਰਸ਼ਾਂ ਨੂੰ ਧਾਈ ਕਰ ਗਿਆ।

(ਖਾ: ਸ: ੧੫-੨-੪੫)

# ਬਾਬਾ ਮੂਲਾ ਸਿੰਘ

ਮੂਲਾ ਸਿੰਘ ਨਾਮੇ ਇਕ ਬਾਬਾ, ਬਾਬੇ ਬਕਾਲੇ ਦੇ ਕੋਲ ਵਸਦੇ ਪਿੰਡ ਸਠਿਆਲੇ ਦਾ ਵਸਨੀਕ ਸੀ। ਜੁਆਨੀ ਵਿਚ ਭਰਤੀ ਹੋ ਗਿਆ ਤੇ ਮੈਸੋਪੋਟਾਮੀਆ ਦੇ ਜੰਗ ਵਿਚ ਵੀ ਫੌਜਾਂ ਵਿਚ ਸ਼ਾਮਲ ਹੋਯਾ। ਤੇ ਹੋਰ ਵੀ ਕਈ ਟਾਪੂਆਂ ਆਦਿ ਵਿਚ ਨੌਕਰੀ ਦੇ ਦੌਰਾਨ ਆਪਣੀ ਫੌਜ ਦੇ ਨਾਲ ਵਿਚਰਦਾ ਰਿਹਾ। ੨੫ ਸਾਲ ਦੀ ਨੌਕਰੀ ਕਰ ਕੇ ਪੈਨਸ਼ਨ ਲਈ ਤੇ ਫਿਰ ਛੇ ਕੁ ਸਾਲ ਕਿਤੇ ਹੋਰਥੇ ਨੌਕਰੀ ਕੀਤੀ। ਉਸ ਨੌਕਰੀ ਦੇ ਪਿਛੋਂ ਇਹ ਨੌਕਰੀ ਦੀ ਢੂੰਡ ਭਾਲ ਵਿਚ ਵਜ਼ੀਰ ਹਿੰਦ ਪ੍ਰੈਸ ਆ ਗਿਆ। ਉਸ ਵੇਲੇ ਸ: ਵਜ਼ੀਰ ਸਿੰਘ ਹੋਰਾਂ ਨੂੰ ਚਪੜਾਸੀ ਦੀ ਲੋੜ ਸੀ, ਉਨ੍ਹਾਂ ਨੇ ਉਸ ਨੂੰ ਨੌਕਰ ਰਖ ਲਿਆ। ਸ: ਵਜ਼ੀਰ ਸਿੰਘ ਹੋਰੀਂ ਕੁਝ ਦਿਨਾਂ ਬਾਅਦ ਕਿਸੇ ਗੱਲੇ ਮੂਲਾ ਸਿੰਘ ਨਾਲ ਨਾਰਾਜ਼ ਹੋਏ ਤੇ ਨੌਕਰੀਓਂ ਜਵਾਬ ਦੇ ਦਿੱਤਾ। ਮੂਲਾ ਸਿੰਘ ਭਾਈ ਸਾਹਿਬ ਜੀ ਪਾਸ ਆਯਾ ਤੇ ਆਪਣੀ ਦੁਖ ਵਿਥਯਾ ਕਹਿ ਸੁਣਾਈ। ਆਪ ਜੀ ਦਾ ਦਿਲ ਬੜਾ ਹੀ ਤਰਸ ਵਾਲਾ ਸੀ, ਤੇ ਆਪ ਦੀ ਪਾਰਖੂ ਅੱਖ ਫੌਰਨ ਇਨਸਾਨ ਦੇ ਚਿਹਰੇ ਤੋਂ ਇਨਸਾਨ ਦਾ ਮੁਲ ਪਾ ਲੈਂਦੀ ਸੀ। ਸੋ ਇਹ ਭਾਂਪ ਕੇ ਕਿ ਇਹ ਨੌਕਰ ਅੰਗਪਾਲ ਤੇ ਹਮਦਰਦ ਸਾਬਤ ਹੋਵੇਗਾ, ਆਪਣੇ ਘਰ ਨੌਕਰ ਰਖ ਲਿਆ। ਬਸ ਉਸ ਵਕਤ ਤੋਂ ੩੦-੩੨ ਸਾਲ, ਬਾਬਾ ਮੂਲਾ ਸਿੰਘ ਘਰ ਦਾ ਇਕ ਅੰਗ ਸਮਝਿਆ ਜਾਂਦਾ ਰਿਹਾ, ਨੌਕਰ ਨਹੀਂ। ਉਸ ਦੀਆਂ ਨਾਜ਼ ਬਰਦਾਰੀਆਂ ਆਪਣੇ ਕਿਸੇ ਸੰਬੰਧੀ ਯਾ ਪੁਤ੍ਰ ਧੀ ਵਾਂਗ ਸਹੀਆਂ ਜਾਂਦੀਆਂ ਰਹੀਆਂ। ਅਮੰਨਾ ਨਹੀਂ ਸੀ ਆਉਂਦਾ ਕਿ ਇਹ ਓਪਰਾ ਨੌਕਰ ਹੈ ਯਾ ਘਰ ਦਾ ਫੈਮਿਲੀ ਮੈਂਬਰ।

ਜੇ ਸਿਆਲੂ ਦਿਨਾਂ ਵਿਚ ਸਵੇਰੇ ਉਠ ਕੇ ਬਾਬਾ ਕਹਿੰਦਾ ਸੀ ਕਿ ਰਾਤੀਂ ਕੁਝ ਪਾਲਾ ਲਗਦਾ ਰਿਹਾ ਹੈ, ਤਾਂ ਦੂਸਰੀ ਸ਼ਾਮ ਆਉਣ ਤੋਂ ਪਹਿਲੇ ਪਹਿਲੇ ਇਕ ਨਵਾਂ ਕੰਬਲ ਆ ਜਾਂਦਾ ਤੇ ਬਾਬੇ ਦੀ ਰਜ਼ਾਈ ਨਾਲ ਜੋੜ ਦਿਤਾ ਜਾਂਦਾ। ਜੇ ਬਾਬਾ ਕਦੀ ਕਬਜ਼ੀ ਦੀ ਸ਼ਿਕਾਇਤ ਕਰਦਾ, ਤਾਂ ਰਸੋਈਏ ਨੂੰ ਹੁਕਮ ਹੋ ਜਾਂਦਾ, ਕਿ ਬਾਬਾ ਫੌਜੀ ਆਦਮੀ ਹੈ, ਇਸ ਨੂੰ ਦਾਲ ਭਾਜੀ ਵਿਚ ਗਰਮ ਕਰ ਕੇ ਦੇਸੀ ਘਿਉ ਚੋਖਾ ਪਾ ਕੇ ਦਿਆ ਕਰੋ। ਜੇ ਬਾਬਾ ਦੱਸਦਾ ਕਿ ਜਿਸ ਕੋਠੜੀ ਵਿਚ ਮੈਂ ਰਹਿੰਦਾ ਹਾਂ, ਇਸ ਵਿਚ ਕੋਈ ਨੁਕਸ ਹੈ, ਤਾਂ ਦੂਜੀ ਸ਼ਾਮ ਤੋਂ ਪਹਿਲੇ ਪਹਿਲੇ, ਇਕ ਹੋਰ ਕੋਠੜੀ ਬਾਬੇ ਲਈ ਸਾਫ ਸਫਾ ਕਰਾ ਦਿੱਤੀ ਜਾਂਦੀ ਸੀ। ਦੁਧ ਬੱਧਾ ਹੋਯਾ ਸੀ, ਕਿ ਹਰ ਰੋਜ਼ ਇਤਨਾ ਬਾਬੇ ਨੂੰ ਮਿਲੇ; ਇਸ ਵਿਚ ਘਰ ਦਾ ਕੋਈ ਹੋਰ ਨੌਕਰ ਕੋਤਾਹੀ ਨਹੀਂ ਸੀ ਕਰ ਸਕਦਾ ਤੇ ਨਾ ਘੱਟ ਦੇ ਸਕਦਾ ਸੀ, ਕਿਉਂਕਿ ਬਾਬਾ ਖੁਦ ਬੜਾ ਖ਼ਬਰਦਾਰ, ਰੋਅਬਦਾਬ ਵਾਲਾ ਸ਼ਖ਼ਸ ਸੀ, ਦਿਲ ਅਤੇ ਹੁਕਮ ਹਾਸਲ ਯੋਧਿਆਂ ਵਾਲਾ ਰਖਦਾ ਸੀ, ਤੇ ਹੱਥ ਵਿਚ ਵਾਂਸ ਦੀ ਡਾਂਗ ਵੀ ਹਰ ਵੇਲੇ ਸਜੀ ਰਹਿੰਦੀ ਸੀ। ਜੇ ਬਾਬੇ ਦਾ ਕਿਤੇ ਵਾਲ ਬੀ ਵਿੰਗਾ ਹੁੰਦਾ ਤਾਂ ਉਸ ਵੇਲੇ ਡਾਕਟਰਾਂ ਦੇ ਫੇਰੇ ਅਣਗਿਣਤ ਪੈ ਜਾਂਦੇ । ਅਣਗਿਣਤ ਰੁਪੱਯਾਂ ਦੀਆਂ ਦੁਆਈਆਂ ਤੇ ਪੱਥ ਹਾਜ਼ਰ ਹੋ ਜਾਂਦੇ। ਕਪੜਾ ਲੀੜਾ ਉਸ ਨੂੰ ਮੰਗਣਾ ਨਹੀਂ ਸੀ ਪੈਂਦਾ। ਉਸ ਦਾ ਫਿਕਰ ਭਾਈ ਸਾਹਿਬ ਜੀ ਨੂੰ ਸੀ।

ਸ੍ਰੀ ਮਾਨ ਡਾਕਟਰ ਚਰਨ ਸਿੰਘ ਜੀ ਦੀ ਬੀਮਾਰੀ ਤੇ ਅੰਤਲੇ ਦਿਨਾਂ ਵਿਚ ਇਹ ਫਰਮਾਂਬਰਦਾਰ ਸੇਵਕ ਸ੍ਰੀ ਮਾਨ ਡਾਕਟਰ ਸਾਹਿਬ ਦੀ ਸੇਵਾ ਵਿਚ ਸੀ। ਉਨ੍ਹਾਂ ਦੀ ਇਸ ਨੇ ਬੜੀ ਹੀ ਖਿਦਮਤ ਕੀਤੀ। ਐਥੋਂ ਤਕ ਕਿ ਜਿਹੜੀ ਗਲ ਡਾਕਟਰ ਰੋਕਦੇ ਸੀ ਕਿ ਨਹੀਂ ਕਰਨੀ ਤੇ ਸ੍ਰੀ ਮਾਨ ਡਾਕਟਰ ਚਰਨ ਸਿੰਘ ਜੀ ਕਰਨੀ ਚਾਹੁੰਦੇ ਸੀ, ਇਹ ਉਨ੍ਹਾਂ ਦੀ ਇਛਾ ਅਨੁਸਾਰ ਉਵੇਂ ਕਰ ਦੇਂਦਾ ਸੀ। ਤੇ ਕਹਿੰਦਾ ਸੀ ਸਾਡੇ ਵਲ ਇਹ ਮਸ਼ਹੂਰ ਹੈ ਕਿ ਬੀਮਾਰੀ ਆਪ ਆਪਣਾ ਦਾਰੂ ਮੰਗਦੀ ਹੈ। ਜੋ ਬੀਮਾਰ ਮੰਗੇ ਫੌਰਨ ਦੇ ਦੇਣਾ ਚਾਹੀਦਾ ਹੈ, ਉਸ ਨਾਲ ਆਰਾਮ ਆਉਂਦਾ ਹੈ ਤੇ ਏਥੇ ਤਾਂ ਬੀਮਾਰ ਵੀ ਡਾਕਟਰ ਸਾਹਿਬ ਆਪ ਹੋਏ। ਹੋਰਨਾਂ ਡਾਕਟਰਾਂ ਨਾਲੋਂ ਏਹ ਜ਼ਿਆਦਾ ਸਿਆਣੇ ਹਨ।

ਰਸੋਈ ਦੇ ਕੰਮਾਂ ਕਾਜਾਂ ਤੋਂ ਜਦ ਇਸ ਦੀ ਬਦਲੀ ਹੋਈ ਤਾਂ ੬੦ ਲਾਰੰਸ ਰੋਡ ਕੋਠੀ ਵਿਚ ਨਿਵਾਸ ਮਿਲਿਆ ਤੇ ਮਹੀਆਂ ਗਾਈਆਂ ਦੀ ਸੰਭਾਲ, ਬਾਗ਼ ਦੀ ਸੈਲ ਇਹ ਸੇਵਾ ਮਿਲੀ। ਤਦੋਂ ਇਹ ਕੋਠੀ ਮਾਨੋ ਇਕ ਉਜਾੜ ਵਿਚ ਵਾਕਜਾ ਸੀ। ਚਾਰ ਚੁਫੇਰੇ ਲੁਗਾਟਾਂ, ਨਾਖਾਂ, ਅਮਰੂਦਾਂ ਤੇ ਅੰਬਾਂ ਦੇ ਬਾਗ਼ ਸਨ। ਨੇੜੇ ਤੇੜੇ ਇਕ ਦੋ ਕੋਠੀਆਂ ਤੋਂ ਛੁਟ ਹੋਰ ਕੋਈ ਵਸੇਬਾ ਨਹੀਂ ਸੀ। ਇਹ ਹੁਣ ਵਾਲਾ ਵਸੇਬਾ ਤਾਂ ੧੯੩੦ ਤੋਂ ਪਿਛੋਂ ਪਿਛੋਂ ਹੀ ਸ਼ੁਰੂ ਹੋ ਕੇ ਪੰਜ ਸਤ ਸਾਲਾਂ ਵਿਚ ਸ਼ਹਿਰ ਦਾ ਸ਼ਹਿਰ ਵੱਸ ਗਿਆ ਹੈ। ਬਾਬਾ ਤਦੋਂ ਇਸ ਕੋਠੀ ਦੇ ਹੋਰ ਮਾਲੀਆਂ ਤੇ ਬੇਲਦਾਰਾਂ ਦੇ ਉਤੇ ਅਫ਼ਸਰ ਹੋ ਕੇ ਰਹਿੰਦਾ ਸੀ। ਦੁੱਧ ਦੋਨੋਂ ਵੇਲੇ ਚੋ ਕੇ ਯਾ ਚੁਆ ਕੇ ਘਰ ਭੇਜ ਦੇਣਾ ਤੇ ਸਾਰਾ ਦਿਨ ਵਾਹਿਗੁਰੂ ਵਾਹਿਗੁਰੂ ਜਪਦਿਆਂ ਬਿਤਾ ਛਡਣਾ। ਪ੍ਰਸ਼ਾਦ ਪੱਕਾ ਪਕਾਯਾ ਘਰੋਂ ਆ ਜਾਂਦਾ ਸੀ। ਤਨਖਾਹ ਤਦੋਂ ਸ਼ਾਯਦ ੧੩ ਰੁਪਏ ਤੇ ਰੋਟੀ ਕਪੜਾ ਨਾਲ ਮਿਲਦੀ ਸੀ।

ਬਾਬੇ ਨੇ ਆਪਣੇ ਫੌਜੀ ਨੌਕਰੀ ਦੇ ਦਿਨਾਂ ਵਿਚ ਇਕ ਵਿਧਵਾ ਨਾਲ ਵਿਆਹ ਬੀ ਕਰਾ ਲੀਤਾ ਸੀ। ਉਸ ਦੀ ਗੋਦ ਇਕ ਪੁਤ੍ਰ ਨਾਲ ਹਰੀ ਹੋਈ, ਬਾਬੇ ਦੇ ਕੋਠੀ ਨਿਵਾਸ ਦੇ ਦਿਨਾਂ ਵਿਚ ਉਹ ਬੀ ਏਥੇ ਵਸਦੀ ਰਹੀ, ਪਰ ਬਹੁਤਾ ਕਰਕੇ ਉਹ ਅਪਣੇ ਘਰ ਸਠਿਆਲੇ ਹੀ ਰਹਿੰਦੀ ਰਹੀ। ਬਾਬੇ ਨੇ ਪੁਤ੍ਰ ਨੂੰ ਭਾਈ ਸਾਹਿਬ ਦੀ ਸਹਾਇਤਾ ਨਾਲ ਚੰਗੀ ਜ਼ਮੀਨ ਬੀ ਮੁੱਲ ਲੈ ਦਿਤੀ। ਮਾਲ ਡੰਗਰ ਬੀ ਘਰ ਦਾ ਵਧਾ ਕੇ ਚੰਗਾ ਸੁਹਣਾ ਗੁਜ਼ਾਰਾ ਕਰ ਦਿੱਤਾ। ਪੁਤ੍ਰ ਵਿਆਹਿਆ ਬੀ ਗਿਆ ਤੇ ਘਰ ਪੋਤ੍ਰੀ ਬੀ ਜੰਮੀ ਫੇਰ ਆਉਂਦੇ ਜਾਂਦੇ, ਮਿਲਦੇ ਗਿਲਦੇ ਰਹਿੰਦੇ ਸਨ।

ਜਦ ਬਾਬਾ ੯੦ ਦੇ ਨੇੜੇ ਪੁਜਾ ਤਾਂ ਦਿਲ ਭਾਵੇਂ ਅਜੇ ਵੀ ਜਵਾਨ ਸੀ ਪਰ ਕਸ਼ਟ ਸਰੀਰਕ ਪੈਂਦੇ ਹੀ ਰਹੇ ਹਨ। ਕਿਸੇ ਗਾਂ ਯਾ ਵਛੇ ਨੂੰ ਪਿਆਰ ਦੇਣ ਲਗਾ ਹੈ ਤੇ ਉਸ ਡੰਗਰ ਨੇ ਸਿਰ ਹਿਲਾ ਦਿਤਾ ਤਾਂ ਬਾਬਾ ਡਿਗ ਪਿਆ, ਚੂਲਾ ਉਤਰ ਗਿਆ ਤੇ ੪ ਮਹੀਨੇ ਲਈ ਮੰਜੇ ਦਾ ਸਵਾਰ ਹੋ ਗਿਆ ਤੇ ਆਮ ਕਰਕੇ ਤਕਲੀਫ ਲੱਤਾਂ ਯਾ ਚੂਲੇ ਦੇ ਹੀ ਟੁੱਟਣ ਭਜਣ ਦੀ ਰਹੀ ਹੈ ਤੇ ਉਹ ਬੀ ਡਿਗ ਪੈਣ ਕਰ ਕੇ। ਇਕ ਵਾਰ ਤਾਂ ਮਹੀਨਾ, ਡੇੜ ਮਹੀਨਾ ਲੁਧਿਆਣੇ, ਡਾਕਟਰ ਦੀਵਾਨ ਸਿੰਘ ਜੀ ਦੁੱਗਲ ਜਦ ਓਥੇ ਸਿਵਲ ਸਰਜਨ ਸਨ, ਪ੍ਰਾਈਵੇਟ ਵਾਰਡ ਵਿਚ ਰਿਹਾ।

ਬਾਬੇ ਦੇ ਕਿਸੇ ਇਸੇ ਤਰ੍ਹਾਂ ਦੀ ਤਕਲੀਫ ਸਮੇਂ ਡਾਕਟਰ ਸਾਹਿਬ ਨੇ ਬਾਬੇ ਨੂੰ ਪੁਛਿਆ, ਕਿ ਬਾਬਾ ਤੇਰਾ ਜੀਅ ਹੁਣ ਬ੍ਰਿਧ ਅਵਸਥਾ ਵਿਚ ਨਹੀਂ ਕਰਦਾ ਕਿ ਮੈਂ ਹੁਣ ਆਪਣੇ ਪਰਵਾਰ ਵਿਚ ਅੰਤਲੇ ਦਿਨ ਗੁਜ਼ਾਰਾਂ। ਤਾਂ ਉਸ ਨੇ ਅਗੋਂ ਬਣਾ ਕੇ ਕਿਹਾ ਕਿ ਇਸ ਘਰ ਨੂੰ ਤੁਸੀਂ ਕੀ ਸਮਝਦੇ ਹੋ, ਅਸਲੀ ਘਰ ਤਾਂ ਮੇਰਾ ਏਹੋ ਹੈ, ਦੇਖੋ! ਮਾਂ ਮੇਰੀ ਏਥੇ, ਪਿਉ ਮੇਰਾ ਏਥੇ, ਹਕੂਮਤ ਕਰਨ ਨੂੰ ਮੇਰੇ ਹੇਠਾਂ ਨੌਕਰ ਚਾਕਰ, ਖਾਤਰਾਂ ਮੇਰੀਆਂ ਓਹ ਕਿ ਜੋ ਬੱਤੀਆਂ ਦੰਦਾਂ ਤੋਂ ਮੰਗਾਂ, ਫੌਰਨ ਹਾਜ਼ਰ! ਜੇ ਸਠਿਆਲੇ ਚਲਾ ਜਾਵਾਂ ਤਾਂ ਜਿਥੇ ਦੋ ਮਹੀਨੇ ਜੀਉਣਾ ਹੈ, ਓਥੇ ੧੫ ਦਿਨਾਂ ਵਿਚ ਚੜ੍ਹਾਈ ਕਰ ਜਾਵਾਂਗਾ। ਮੇਰੀਆਂ ਅੱਖਾਂ ਨੇ ਏਥੇ ਬਾਦਸ਼ਾਹੀਆਂ ਵੇਖੀਆਂ ਹਨ ਹੁਣ ਮੇਰਾ ਚਿਤ ਚਾਹੁੰਦਾ ਹੈ ਕਿ ਅੰਤਮ ਸਰੀਰੀ ਡੋਲਾ ਬੀ ਏਥੋਂ ਹੀ ਨਿਕਲੇ।

ਪਰ ਆਖਰ ਉਸਦਾ ਪਰਵਾਰ ਤੇ ਪੁਤ੍ਰ ਬਾਬੇ ਨੂੰ ਆਪਣੇ ਨਾਲ ਲਿਜਾਣ ਦੀ ਪ੍ਰੇਰਨਾ ਵਿਚ ਸਫਲ ਹੋ ਗਏ ਤੇ ੧੯੪੦ ਦੇ ਆਰੰਭ ਵਿਚ ਸਠਿਆਲੇ ਲੈ ਗਏ ਜਿਥੇ ਬਾਬਾ ੮ਮਾਰਚ ੧੯੪੦ ਨੂੰ ਚੜ੍ਹਾਈਆਂ ਕਰ ਗਿਆ। ਭਾਈ ਸਾਹਿਬ ਜੀ ਨੂੰ ਖ਼ਬਰ ਪਹੁੰਚੀ। ਉਸ ਪਿਆਰੇ ਨੌਕਰ ਸੰਬੰਧੀ ਭਾਈ ਸਾਹਿਬ ਜੀ ਨੇ ਉਸ ਦੇ ਪੁਤ੍ਰ ਨੂੰ ਮਾਇਆ ਦੇ ਕੇ ਕਿਹਾ ਕਿ ਜਾ ਕੇ ਅੰਤਮ ਸੰਸਕਾਰ ਕਰਾਵੇ ਤੇ ਮੂਲਾ ਸਿੰਘ ਨਮਿਤ ਪਾਠ ਰਖਾਵੇ।

੧੧ ਮਾਰਚ ਨੂੰ ਸ਼ਾਮਾਂ ਵੇਲੇ ਆਪਣੀ ਕੋਠੀ ਆਪ ਜੀ ਨੇ ਬਾਬਾ ਮੂਲਾ ਸਿੰਘ ਨਮਿਤ ਬਾਬਾ ਜੀ ਦਾ ਪਾਠ ਰਖਾਯਾ। ਅਰਦਾਸਾ ਬੜੇ ਕੋਮਲ ਤੇ ਕ[illegible] ਰਸ ਪੂਰਤ, ਸ੍ਰੀ ਮਾਨ ਸੰਤ ਸੰਗਤ ਸਿੰਘ ਜੀ ਕਮਾਲੀਏ ਵਾਲਿਆਂ ਸੋਧਿਆ।

ਇਹ ਹੈ ਇਕ ਨਮੂਨਾ ਭਾਈ ਸਾਹਿਬ ਜੀ ਦੇ ਨੌਕਰਾਂ ਨਾਲ ਵਰਤਾਉ ਦਾ, ਹੋਰ ਬੀ ਅਨੇਕ ਨੌਕਰ ਘਰ ਆਏ, ਸੇਵਾ ਕੀਤੀ, ਸੇਵਾ ਦਾ ਫਲ ਮੇਵੇ ਪਾਏ ਤੇ ਸੁਖੀ ਹੋ ਕੇ ਘਰੀਂ ਜਾਂਦੇ ਰਹੇ, ਬਾਗ ਪਰਵਾਰ ਵਿਚ ਫਲੇ ਫੁਲੇ। ਅੰਤਲੇ ਦਿਨਾਂ ਵਿਚ ਜੋ ਸੇਵਕ ਸੇਵਾ ਵਿਚ ਦਿਲ ਲਾਕੇ ਤਤਪਰ ਰਿਹਾ ਉਸ ਦਾ ਨਾਮ ਗੋਂਦਾ ਯਾ ਗੋਬਿੰਦ ਹੈ। ਉਸ ਦਾ ਜ਼ਿਕਰ ਭਾਈ ਸਾਹਿਬ ਜੀ ਤੇ ਆਪਣੀ ਵਸੀਅਤ ਵਿਚ ਕੀਤਾ ਹੈ ਤੇ ਆਪ ਦੇ ਦੇਹਾਂਤ ਮਗਰੋਂ ਉਸ ਨੂੰ ਇਕ ਹਜ਼ਾਰ ਦੀ ਰਕਮ ਦੇਣ ਦੀ ਆਗਯਾ ਕੀਤੀ ਹੋਈ ਸੀ।

—o—

## ਭਾਈ ਉੱਤਮ ਸਿੰਘ ਜੀ ਰਾਗੀ

ਇਕ ਸਜਣ ਸ: ਲਾਲ ਸਿੰਘ ਨਾਮੇ ਹੋਏ ਹਨ, ਜਿਨ੍ਹਾਂ ਨੇ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਕੁਝ ਚਿਰ ਵਿਦਯਾ ਪ੍ਰਾਪਤ ਕੀਤੀ ਸੀ। ਉਪਰੰਤ ਖਾਲਸਾ ਤੇ ਖਾਲਸਾ ਐਡਵੋਕੇਟ ਦੀ ਐਡੀਟਰੀ ਬੀ ਕੁਝ ਸਮਾਂ ਨਿਬਾਹੀ ਸੀ, ਇਨ੍ਹਾਂ ਦਿਨਾਂ ਵਿਚ ਮਜ਼ਮੂਨ ਨਗਾਰੀ ਸੰਪਾਦਕੀ ਤੇ ਨੋਟ ਲਿਖਣੇ ਆਦਿ ਸ੍ਰੀ ਮਾਨ ਭਾਈ ਸਾਹਿਬ ਜੀ ਨੇ ਸਿਖਾਏ ਸਨ। ਉਨ੍ਹਾਂ ਦਿਨਾਂ ਵਿਚ ਆਪ ਨਾਲ ਉਸ ਦਾ ਬਹੁਤ ਮੇਲ ਜੋਲ ਰਿਹਾ ਤੇ ਸਿਖਯਾ ਪ੍ਰਾਪਤ ਕਰਦੇ ਰਹੇ।

ਫਿਰ ਇਨ੍ਹਾਂ ਨੇ ਹਾਲ ਬਾਜ਼ਾਰ ਅੰਮ੍ਰਿਤਸਰ ਵਿਚ ਵਜ਼ੀਰ ਹਿੰਦ ਪ੍ਰੈਸ ਦੇ ਸਾਹਮਣੇ ਇਕ ਗ੍ਰਾਮੋਫੋਨ ਵਾਜਿਆਂ ਦੀ ਹੱਟੀ ਪਾਈ ਤੇ ਗ੍ਰਾਮੋਫੋਨ ਕੰਪਨੀ ਦੀ ਏਜੰਸੀ ਲੈ ਲਈ। ਉਨ੍ਹਾਂ ਦਾ ਮਾਲ ਅਮਾਨੀ ਜਮ੍ਹਾਂ ਹੋ ਗਿਆ ਤੇ ਵਿਕਰੀ ਸ਼ੁਰੂ ਹੋ ਗਈ। ਅੰਮ੍ਰਿਤਸਰ ਦੇ ਰਾਗੀ ਭਾਈ ਉੱਤਮ ਸਿੰਘ ਜੀ ਇਨ੍ਹਾਂ ਪਾਸ ਨੌਕਰ ਆਣ ਹੋਏ। ਭਾਈ ਉਤਮ ਸਿੰਘ ਜੀ ਰਾਗੀ ਦੀ ਰੀਕਾਰਡ ਕੀਤੀ ਹੋਈ ਆਸਾ ਦੀ ਵਾਰ ਚਿਰ ਕਾਲ ਤਕ ਗ੍ਰਾਮੋਫੋਨ ਰੀਕਾਰਡਾਂ ਤੇ ਪ੍ਰਸਿੱਧ ਰਹੀ ਹੈ। ਕੰਮ ਚੰਗਾ ਟੁਰ ਪਿਆ, ਕੁਝ ਚਿਰ ਬਾਦ ਕੰਪਨੀ ਦਾ ਪੰਜ ਕੁ ਹਜ਼ਾਰ ਰੁਪੱਯਾ ਵੱਟਕ ਵਿਚ ਕੱਠਾ ਹੋ ਗਿਆ ਤਾਂ ਸ: ਲਾਲ ਸਿੰਘ ਜੀ ਸਭ ਕੁਝ ਛੋੜ ਰੁਪੱਯਾ ਲੈ ਕੇ ਲੋਪ ਹੋ ਗਏ ਤੇ ਹੌਲੇ ਹੌਲੇ ਜਪਾਨ ਪਹੁੰਚ ਗਏ ਤੇ ਓਥੋਂ ਫਿਰ ਹੋਰਨਾਂ ਵਲਾਇਤਾਂ ਵਿਚ ਚਲੇ ਗਏ। ਕੇਸ ਕਤਲ ਕਰਵਾ ਦਿਤੇ ਤੇ ਦੱਸਿਆ ਜਾਂਦਾ ਹੈ ਕਿ ਨਾਮ ਆਪਣਾ ਬਦਲ ਲਿਆ। ਜਰਨਲਿਸਟ ਪ੍ਰਸਿੱਧ ਹੋ ਗਏ। ਇਹ ਨਾਮ ਬਦਲਣ ਦੀ ਇਸ ਲਈ ਲੋੜ ਪਈ ਜਾਪਦੀ ਹੈ ਕਿ ਕੰਪਣੀ ਮਗਰੋਂ ਭਾਲ ਕਰੇ ਤਾਂ 'ਲਾਲ ਸਿੰਘ' ਨੂੰ ਨਾ ਲੱਭ ਸਕੇ। ਇਹ ਸਮਾਚਾਰ ਭਾਈ  ਸਾਹਿਬ ਜੀ ਨੇ ਆਪ ਕਿਸੇ ਵੇਲੇ ਸੁਣਾਏ ਸਨ। ਪਿਛੇ ਕੀ ਹੋਯਾ, ਉਸ ਦਾ ਹਾਲ ਇਸ ਪ੍ਰਕਾਰ ਹੈ ਕਿ ਭਾਈ ਉੱਤਮ ਸਿੰਘ ਰਾਗੀ ਜੋ ਉਸ ਦੁਕਾਨ ਤੇ ਨੌਕਰ ਸੀ ਸ: ਲਾਲ ਸਿੰਘ ਜੀ ਦੇ ਲੋਪ ਹੋ ਜਾਣ ਤੇ ਸ੍ਰੀ ਮਾਨ ਭਾਈ ਸਾਹਿਬ ਜੀ ਪਾਸ ਦੁਖਿਤ ਹਿਰਦੇ ਨਾਲ ਆਯਾ ਤੇ ਸਾਰਾ ਹਾਲ ਕਹਿ ਸੁਣਾਯਾ ਤੇ ਕਿਹਾ ਕਿ ਹੁਣ ਦੱਸੋ ਮੈ ਕੀਹ ਕਰਾਂ? ਕੰਪਨੀ ਮੈਨੂੰ ਤਾਂ ਫੜ ਲੈ ਜਾਏਗੀ ਤੇ ਮੁਸ਼ਕਲਾਂ ਦੇ ਮੂੰਹ ਮੈਂ ਫਸ ਜਾਵਾਂਗਾ। ਆਪ ਨੇ ਫੁਰਮਾਯਾ ਕਿ ਹਿਸਾਬ ਦੇ ਰਜਿਸਟਰ ਲੈ ਆ। ਹਿਸਾਬ ਦੇਖਿਆ ਤਾਂ ਰਜਿਸਟਰਾਂ ਵਿਚ ਠੀਕ ਠੀਕ ਰਕਮਾਂ ਦਰਜ ਸਨ ਤੇ ਦਰਜ ਰਕਮਾਂ ਵਿਚੋਂ ਪੰਜ ਹਜ਼ਾਰ ਦੀ ਰਕਮ ਗਾਇਬ ਸੀ। ਉਨ੍ਹਾਂ ਨੇ ਕਿਹਾ, ਫਿਕਰ ਨਾ ਕਰ, ਸਤਿਗੁਰੂ ਚਾਹੇ ਤਾਂ ਤੇਰਾ ਵਾਲ ਵਿੰਗਾ ਨਹੀਂ ਹੋਵੇਗਾ। ਭਾਈ ਸਾਹਿਬ ਜੀ ਪ੍ਰੈਸ ਦੇ ਮਾਲਕ ਹੋਣ ਤੇ ਇਕ ਜੁੰਮੇਵਾਰ ਹੈਸੀਅਤ ਰਖਦੇ ਸਨ, ਆਪਣੀ ਜ਼ੁੰਮੇਵਾਰੀ ਤੇ ਇਕ ਚਿਠੀ ਕੰਪਨੀ ਨੂੰ ਲਿਖ ਦਿਤੀ ਕਿ ਇਹ ਸ਼ਖਸ ਜੋ ਤੁਹਾਡੇ ਪਾਸ ਦੁਕਾਨ ਦਾ ਹਿਸਾਬ ਕਿਤਾਬ ਲੈ ਕੇ ਆ ਰਿਹਾ ਹੈ, ਦੁਕਾਨ ਦਾ ਨੌਕਰ ਹੈ, ਮਾਲਕ ਪੰਜ ਹਜ਼ਾਰ ਰੁਪੱਯਾ ਲੈ ਕੇ ਕਿਤੇ ਚਲਾ ਗਿਆ ਹੈ ਤੇ ਮੈਂ ਮੁਨਾਸਬ ਸਮਝਿਆ ਹੈ ਕਿ ਆਪ ਨੂੰ ਇਹ ਫੌਰਨ ਪਹੁੰਚ ਕੇ ਖ਼ਬਰ ਕਰ ਦੇਵੇ, ਹਿਸਾਬ ਕਿਤਾਬ ਦੇ ਰਜਿਸਟਰ ਨਾਲ ਹਨ ਤੇ ਕੰਪਨੀ ਕੋਈ ਤਫਤੀਸ਼ ਕਰਨੀ ਚਾਹੇ ਤਾਂ ਬੜੀ ਖੁਸ਼ੀ ਨਾਲ ਆਣਕੇ ਤਫਤੀਸ਼ ਕਰੇ, ਮੈਂ ਹਰ ਤਰ੍ਹਾਂ ਸਹਾਯਤਾ ਦਿਆਂਗਾ। ਇਸ ਗਰੀਬ ਦਾ ਕੋਈ ਕਸੂਰ ਨਹੀਂ, ਸਗੋਂ ਮੈਂ ਇਹ ਕੰਪਨੀ ਨੂੰ ਸਲਾਹ ਦਿਆਂਗਾ ਕਿ ਜੇ ਕੰਪਨੀ ਚਾਹੇ ਤਾਂ ਏਜੰਸੀ ਇਸ ਦੇ ਨਾਮ ਕਰ ਦੇਵੇ ਇਹ ਸ਼ਖਸ ਈਮਾਨਦਾਰ ਹੈ, ਭਾਵੇਂ ਗਰੀਬ ਹੈ ਪਰ ਥੋੜੇ ਚਿਰ ਵਿਚ ਹੀ ਕੰਪਨੀ ਨੂੰ ਪਤਾ ਲਗ ਜਾਵੇਗਾ ਕਿ ਇਸ ਪਾਸ ਮਾਯਾ ਉਨ੍ਹਾਂ ਦੀ ਸਾਰੀ ਸੁਰੱਖਜਤ ਰਹੇਗੀ, ਤੇ ਮੈਂ ਬੀ ਇਸ ਦੀ ਬਾਬਤ ਜ਼ੁੰਮੇਵਾਰੀ ਲੈਣ ਨੂੰ ਤਿਆਰ ਹਾਂ।

ਭਾਈ ਉਤਮ ਸਿੰਘ ਜੀ ਹਿਸਾਬ ਦੇ ਰਜਿਸਟਰ ਤੇ ਭਾਈ ਸਾਹਿਬ ਦੀ ਇਹ ਚਿੱਠੀ ਲੈ ਕੇ ਕੰਪਨੀ ਦੇ ਦਫਤਰ ਸ਼ਾਯਦ ਕਲਕੱਤੇ ਯਾ ਡਮ ਡਮ ਪਹੁੰਚੇ। ਸਾਰਾ ਹਿਸਾਬ ਕੰਪਨੀ

ਨੇ ਦੇਖਿਆ ਤੇ ਤਸੱਲੀ ਕਰਕੇ ਤੇ ਭਾਈ ਸਾਹਿਬ ਜੀ ਦੀ ਜ਼ੁੰਮੇਵਾਰੀ ਤੇ ਫੌਰਨ ਏਜੰਸੀ ਭਾਈ ਉਤਮ ਸਿੰਘ ਜੀ ਦੇ ਨਾਮ ਕਰ ਦਿੱਤੀ। ਉਸ ਦਿਨ ਤੋਂ ਭਾਈ ਉਤਮ ਸਿੰਘ ਜੀ ਦਾ ਮੇਲ ਫੇਰ ਇਧਰ ਵਿਸ਼ੇਸ਼ ਹੋ ਗਿਆ। ਹਾਲ ਬਾਜ਼ਾਰ ਵਿਚ "ਭਾਈ ਉਤਮ ਸਿੰਘ ਐਂਡ ਸਨਜ਼" ਦੀ ਗ੍ਰਾਮੋਫੋਨ ਦੀ ਦੁਕਾਨ ਚਲ ਪਈ ਜੋ ਅੱਜ ਕਲ ਬੀ ਕਿਸੇ ਹੋਰ ਦੇ ਪ੍ਰਬੰਧ ਹੇਠ ਚਲ ਰਹੀ ਹੈ, ਜਿਸ ਦੀ ਨੀਂਹ ਭਾਈ ਸਾਹਿਬ ਜੀ ਨੇ ਇਉਂ ਧਰੀ ਸੀ। ਇਸ ਤੋਂ ਉਪ੍ਰੰਤ ਬੀ ਫਿਰ ਭਾਈ ਸਾਹਿਬ ਜੀ ਉਨ੍ਹਾਂ ਦੀ ਬੜੀ ਮਦਦ ਕਰਦੇ ਰਹੇ। ਇਨ੍ਹਾਂ ਦਾ ਇਹ ਅਸੂਲ ਰਿਹਾ ਹੈ ਕਿ ਜਿਸ ਦੀ ਬਾਂਹ ਫੜ ਲੈਣ ਆਪਣੇ ਵਲੋਂ ਕਦੇ ਨਹੀਂ ਛੋੜਦੇ ਤੇ ਅਗਲੇ ਵਲੋਂ ਤਕਲੀਫਾਂ ਪਹੁੰਚਣ ਤੇ ਵੀ ਪੁਗਾਈ ਜਾਂਦੇ ਰਹੇ ਹਨ। ਭਾਈ ਉਤਮ ਸਿੰਘ ਜੀ ਰਾਮ ਗੜ੍ਹੀਆਂ ਦੇ ਕਟੜੇ ਵਿਚ ਰਹਿੰਦੇ ਹੁੰਦੇ ਸਨ, ਕੋਈ ਮੁਸ਼ਕਲ ਆਣ ਬਣੀ ਤਾਂ ਉਨ੍ਹਾਂ ਨੂੰ ਓਥੋਂ ਲਿਆ ਕੇ ਆਪਣੇ ਪਾਸ ਨਾਲ ਦੇ ਮਕਾਨ ਇਕ ਤਰ੍ਹਾਂ ਦੇ ਆਪਣੇ ਮਕਾਨ ਦੇ ਹਿੱਸੇ ਵਿਚ ਲਿਆ ਵਸਾਇਆ ਤਾਂ ਕਿ ਸਰਵ ਪਰਕਾਰ ਰਖਜਾ ਤੇ ਸਹੈਤਾ ਹੋ ਸਕੇ। ਭਾਈ ਉਤਮ ਸਿੰਘ ਹੋਰਾਂ ਦੇ ਘਰ ਦੋ ਕਾਕੀਆਂ ਤੇ ਦੋ ਕਾਕੇ ਹੋਏ। ਵਡੀ ਬੀਬੀ ਦਾ ਨਾਮ ਸੀ 'ਜੀਓ' ਜੋ ਸ: ਲਾਲ ਸਿੰਘ ਢਿੰਗਰਾ ਇਮਪੋਰਟ ਏਜੰਟ ਨਾਲ ਵਿਆਹੀ ਗਈ। ਇਹ ਬੀਬੀ ਜੂਨ ਯਾ ਜੁਲਾਈ ੧੯੩੫ ਵਿਚ ਪ੍ਰਲੋਕ ਪਯਾਨਾ ਕਰ ਗਈ। ਇਸ ਦਾ ਜ਼ਿਕਰ ਪਿਛੇ ਵੀ ਇਨ੍ਹਾਂ ਹੀ ਸਫਿਆਂ ਵਿਚ ਆ ਚੁਕਾ ਹੈ। ਛੋਟੀ ਬੀਬੀ ਚਿਰਕਾਲ ਕੰਵਾਰੀ ਰਹੀ, ਛੋਟਾ ਕਾਕਾ ਚਲਾਣਾ ਕਰ ਗਿਆ ਤੇ ਵੱਡਾ ਗੁਰਦਿਤ ਸਿੰਘ ਦੁਕਾਨ ਵਾਜਿਆਂ ਦੀ ਸੰਭਾਲਦਾ ਰਿਹਾ। ਤੇ ਫਿਰ ੧੯੪੭ ਪਿਛੋਂ ਦੁਕਾਨ ਵੇਚ ਕੇ ਕਿਤੇ ਹੋਰਥੇ ਚਲਾ ਗਿਆ। ਭਾਈ ਉਤਮ ਸਿੰਘ ਹੋਰਾਂ ਦੀ ਸਿੰਘਣੀ ਜ਼ਰਾ ਖਰ੍ਹਵੇ ਸੁਭਾਉ ਦੀ ਸੀ। ਇਸ ਨੇ ਕਈ ਵਾਰ ਭਾਈ ਸਾਹਿਬ ਜੀ ਨਾਲ ਆਪਣੇ ਘਰ ਵਾਲੇ ਦੀ ਵਿਗਾੜਵਾਈ, ਪਰ ਭਾਈ ਸਾਹਿਬ ਜੀ ਨੇ ਫੇਰ ਬੀ ਉਨ੍ਹਾਂ ਦੀ ਬਾਂਹ ਨਹੀਂ ਛੋੜੀ। ਭਾਈ ਉਤਮ ਸਿੰਘ ਦੀ ਮ੍ਰਿਤੂ ਦੇ ਬਾਦ ਆਪੋ ਵਿਚ ਦੀ ਮੇਲ ਗੇਲ ਸੰਕੋਚਵੇਂ ਹੋ ਗਏ, ਪਰ ਫੇਰ ਮਗਰੋਂ ਬੀਬੀ ਜੀਓ ਨੇ ਇਹ ਮੇਲ ਮਿਲਾਪ ਦਾ ਰਾਹ ਖੋਲ ਦਿੱਤਾ।

—o—

## ਬੀਬੀ ਜੀਓ ਜੀ

ਬੀਬੀ ਜੀਓ ਸਪੁਤਰੀ ਭਾਈ ਉਤਮ ਸਿੰਘ ਜੀ ਰਾਗੀ ਦਾ ਸੰਖੇਪ ਸਮਾਚਾਰ ਪਿਛੇ ਆ ਚੁਕਾ ਹੈ। ਇਹ ਬੀਬੀ ਬੜੇ ਚੰਗੇ ਸੁਭਾਉ ਦੀ ਸੀ, ਓਹ ੧੯੩੫ ਵਿਚ ਚੜ੍ਹਾਈ ਕਰ ਗਈ। ਪਿਛੇ ਉਨ੍ਹਾਂ ਦੇ ਤ੍ਰੈ ਸਪੁਤ੍ਰ ਤੇ ਇਕ ਛੋਟੀ ਜਿਹੀ ੧੦,੧੧ ਸਾਲ ਦੀ ਬੱਚੀ, ਛੋੜ ਗਏ ਸਨ। ਲੜਕੀ ਦਾ ਮਾਂ ਨਾਲ ਪਿਆਰ ਬਹੁੰ ਸੀ, ਜੋ ਆਮ ਧੀਆਂ ਦਾ ਹੁੰਦਾ ਹੀ ਹੈ। ਚੁਨਾਂਚਿ ਮਾਤਾ ਦੀ ਮੌਤ ਤੇ ਉਸ ਬਚੀ ਲਈ ਮਾਂ ਦਾ ਵਿਛੋੜਾ ਸਹਾਰਨਾਂ ਬੜਾ ਔਖਾ ਹੋ ਗਿਆ। ਜੇ ਇਥੇ ਇਹ ਕਹਿ ਦਿਤਾ ਜਾਏ ਕਿ ਜੇ ਭਾਈ ਸਾਹਿਬ ਇਸ ਬੱਚੀ ਨੂੰ ਪਿਆਰ, ਮਾਂ ਜਿਨਾਂ ਨਾ ਦਿੰਦੇ ਤਾਂ ਇਹਦਾ ਜੀਣਾ ਮੁਹਾਲ ਸੀ। ਮਾਂ ਇਸ ਦੀ ਬੜੀ ਖੁਸ਼ ਤਬੀਅਤ, ਮੇਲ ਮਿਲਾਪ ਵਾਲੀ ਤੇ ਗੁਰਬਾਣੀ ਦੀ ਪ੍ਰੇਮਣ ਸੀ, ਤੇ ਭਾਈ ਸਾਹਿਬ

ਦੀ ਸੰਗਤ ਕਰ ਕੇ, ਕੁਝ ਨਾਮ ਸਿਮਰਨ ਵਲ ਬੀ ਤਰੱਦਦ ਕਰਦੀ ਹੁੰਦੀ ਸੀ। ਭਾਈ ਸਾਹਿਬ ਜੀ ਲੜਕੀ ਨੂੰ ਤੇ ਛੋਟੇ ਕਾਕੇ ਨੂੰ, ਜੋ ਅਜੇ ਛੇ ਸਤ ਸਾਲ ਦਾ ਹੀ ਸੀ, ਲੈ ਆਉਂਦੇ। ਬਚਿਆਂ ਤੋਂ ਵਧ ਪਿਆਰ ਕਰਦੇ, ਖਿਲਾਂਦੇ, ਪਿਲਾਂਦੇ ਤੇ ਹਰ ਤਰ੍ਹਾਂ ਵਰਚਾਂਦੇ। ਸਤਿਗੁਰੂ ਦੀ ਮਿਹਰ ਹੋਈ ਲੜਕੀ ਦਾ ਰੋਣ ਧੋਣ, ਹੌਲੀ ਹੌਲੀ ਘਟਣ ਲਗਾ, ਤੇ ਆਖਰ ਇਥੋਂ ਤਕ ਹੋ ਗਿਆ,ਕਿ ਜਦ ਲੜਕੀ ਭਾਈ ਸਾਹਿਬ ਪਾਸੋਂ ਪਿਤਾ ਪਿਆਰ ਤੇ ਮਾਂ ਵਰਗਾ ਪਿਆਰ ਲੈ ਕੇ ਆਪਣੇਂ ਘਰ ਜਾਂਦੀ ਤਾਂ ਪੰਜ ਛੇ ਦਿਨ ਤਾਂ ਸੁਹਣੇ ਹੱਸ ਖੇਡ ਕੇ ਆਪਣੇ ਪਿਤਾ ਤੇ ਵੀਰਾਂ ਪਾਸ ਲੰਘਾ ਲੈਂਦੀ, ਪਰ ਛੇਵੇਂ ਸਤਵੇਂ ਦਿਨ ਮਾਂ ਦੀ ਯਾਦ ਫਿਰ ਅੱਥਰੂ ਕਿਰਵਾ ਦੇਂਦੀ ਤੇ ਰੋਣ ਨਾਂ ਠਲ੍ਹੀਵੇ ਤਾਂ ਫਿਰ ਉਸਦੇ ਪਿਤਾ ਜੀ ਤੇ ਭਾਈ ਉਸ ਨੂੰ ਭਾਈ ਸਾਹਿਬ ਜੀ ਪਾਸ ਬਾਹਰ ਕੋਠੀ ਲਾਰੰਸ ਰੋਡ ਛੋੜ ਜਾਂਦੇ। ਇਹ ਸੱਚ ਸੀ ਤੇ ਉਸ ਦੇ ਘਰ ਜਾਣਦੇ ਸਨ ਕਿ ਮਾਂ ਵਾਲਾ ਪਿਆਰ ਬੱਚੀ ਨੂੰ ਭਾਈ ਸਾਹਿਬ ਜੀ ਪਾਸੋਂ ਮਿਲਦਾ ਹੈ, ਫਿਰ ਤਕਰੀਬਨ ਹਰ ਐਤਵਾਰ ਭਾਈ ਸਾਹਿਬ ਜੀ ਦੀ ਕੋਠੀ ਉਸ ਕਾਕੀ ਦਾ ਬਿਤੀਣ ਲੱਗਾ।

ਇਸ ਕਾਕੀ ਦੀ ਮਾਂ ਜਿਵੇਂ ਉਪਰ ਦਸਿਆ ਗਿਆ ਹੈ ਬੜੀ ਨੇਕ ਤੇ ਭਗਤ ਬੀਬੀ ਸੀ, ਉਸਦਾ ਅੰਤ ਜ਼ਰੂਰ ਸੌਰ ਗਿਆ, ਭਾਈ ਸਾਹਿਬ ਜੀ ਬੀ ਇਹੋ ਹੀ ਕਹਿੰਦੇ ਸਨ ਕਿ ਉਸਦੀ ਆਤਮਾ ਸੁਖੀ ਹੈ।

ਇਕ ਦਿਨ ਭਾਈ ਸਾਹਿਬ ਆਪਣੇ ਹਾਲ ਬਾਜ਼ਾਰ ਵਾਲੇ ਦਫਤਰੋਂ ਦੁਪਹਿਰੇ ਉਠਕੇ ਕੋਠੀ ਜਾਣ ਲਈ ਹੇਠਾਂ ਸੜਕ ਤੇ ਆਏ ਤਾਂ ਭਾਈ ਉਤਮ ਸਿੰਘ ਜੀ ਦਾ ਵੱਡਾ ਪੁੱਤਰ ਗੁਰਦਿਤ ਸਿੰਘ ਆਪ ਨੂੰ ਆਪਣੀ ਦੁਕਾਨੋਂ, ਜੋ ਸਾਹਮਣੇ ਹੀ ਸੀ, ਉਤਰ ਕੇ ਵੱਖਰੇ ਲੈ ਖੜੋਤਾ ਤੇ ਕਹਿਣ ਲਗਾ ਕਿ ਮੈਨੂੰ ਸੁਪਨਾ ਆਯਾ ਹੈ, ਤੇ ਸੁਪਨੇ ਵਿਚ ਮੇਰੀ ਭੈਣ 'ਜੀਓ' ਮਿਲੀ ਹੈ, ਅਤੇ ਬੜੀ ਉਦਾਸੀ ਵਾਲੀ ਹਾਲਤ ਵਿਚ ਮਿਲੀ ਹੈ, ਮੇਰੇ ਤੇ ਅਸਰ ਇਉਂ ਪਿਆ ਹੈ, ਜਿਵੇਂ ਓਹ ਅੱਗੇ ਜਾਕੇ ਸੁਖੀ ਨਹੀਂ ਹੈ। ਦਸੋ ਕੀ ਕੀਤਾ ਜਾਏ।

ਇਹ ਸਜਣ ਕੁਝ ਕੁ ਨਾਸਤਕ ਖਿਆਲਾਂ ਦੇ ਹਨ, ਨੌਜਵਾਨ ਭਾਰਤ ਸਭਾ ਦੇ ਮੈਂਬਰ ਹੋਣ ਤੇ ਜੇਹਲ ਯਾਤ੍ਰਾ ਬੀ ਦੋ ਕੁ ਵਾਰ ਸ਼ਾਇਦ ਕਰ ਆਏ ਹਨ, ਉਨ੍ਹਾਂ ਦੀ ਸੰਗਤ ਤੇ ਇਨ੍ਹਾਂ ਨੇ ਕੇਸਾਂ ਦੀ ਬੇ-ਅਦਬੀ ਕਰਾ ਦਿਤੀ ਤੇ ਨਾਸਤਕ ਬਣਾ ਦਿਤਾ ਸੀ, ਤੇ ਇਸੇ ਲਈ ਇਧਰ ਇਨ੍ਹਾਂ ਦਾ ਮੇਲ ਘੱਟ ਸੀ। ਭਾਈ ਸਾਹਿਬ ਜੀ ਨੇ ਪਹਿਲਾ ਸਵਾਲ ਹੀ ਇਹ ਕੀਤਾ-

ਕੀ ਤੁਸੀਂ ਮੰਨਦੇ ਹੋ ਕਿ ਮਰ ਜਾਣ ਤੋਂ ਬਾਦ ਬੀ ਇਨਸਾਨ ਦਾ ਕੁਝ ਰਹਿ ਜਾਂਦਾ ਹੈ?

ਗੁ: ਸਿ: ਮੰਨਦਾ ਤਾਂ ਨਹੀਂ, ਪਰ ਫਿਰ ਬੀ ਕੁਝ ਨਾਂ ਕੁਝ ਹੈ ਹੀ ਨਾਂ ਜੋ ਰਹਿ ਜਾਂਦਾ ਹੈ, ਇਹ ਬੀ ਨਿਸਚਾ ਇਸ ਭੈਣ ਦੀ ਮੌਤ ਨੇ ਕਰਵਾਯਾ ਹੈ।

ਆਪ : ਫਿਰ ਜੇ ਕੁਝ ਰਹਿ ਜਾਂਦਾ ਹੈ, ਤਾਂ ਉਸ ਦੇ ਭਲੇ ਲਈ ਸਾਨੂੰ ਕੁਝ ਕਰਨਾ ਲੋੜੀਏ।

ਗੁਰ : ਸਿ: ਕੀ ਕਰੀਏ?

ਆਪ : ਤੁਹਾਨੂੰ ਭੈਣ ਦੇ ਦਰਸ਼ਨ ਹੋਏ ਹਨ, ਤੁਸੀਂ ਦੱਸਦੇ ਹੋ ਉਦਾਸ ਦੇਖੇ ਹਨ, ਇਸ ਦੇ ਦੋ ਹੀ ਅਰਥ ਹੋ ਸਕਦੇ ਹਨ।

ਗੁ: ਸਿ: ਕਿਹੜੇ ਕਿਹੜੇ?

ਆਪ : ਇਕ ਤਾਂ ਇਹ ਕਿ ਭੈਣ ਦੀ ਆਤਮਾ ਦੁਖੀ ਹੈ ਤੇ ਦੂਜੇ ਇਹ ਕਿ ਤੁਹਾਨੂੰ ਖਬਰ ਹੋ ਜਾਵੇ ਕਿ ਅਗੇ ਜਾ ਕੇ ਦੁਖ ਮਿਲਦੇ ਹਨ, ਸੋ ਦੋਹਾਂ ਦੇ ਉਪਾਅ ਕਰ ਛੋੜਨੇ ਚਾਹੀਦੇ ਹਨ। ਆਪਣੇ ਲਈ ਤਾਂ ਇਹ ਕਿ ਰੱਬ ਦੀ ਯਾਦ ਰੱਬ ਦਾ ਪਿਆਰ, ਗੁਰਬਾਣੀ ਦਾ ਨਿਤ ਨੇਮ, ਤੇ ਵਿਛੜੀ ਰੂਹ ਲਈ ਬਾਬਾ ਜੀ ਦੇ ਪਾਠ ਤੇ ਇਕਾਗਰ ਚਿਤ ਅਰਦਾਸੇ। ਬੱਸ।

ਇਸ ਤੋਂ ਉਪਰੰਤ ਹੋਰ ਬੀ ਕਈ ਗਲਾਂ ਹੋਈਆਂ ਪਰ ਇਹ ਦੋਵੇਂ ਗਲਾਂ ਕੁਝ ਸਿਖਯਾਦਾਇਕ ਹੋਣ ਕਾਰਨ ਯਾਦ ਰਹਿ ਗਈਆਂ ਹਨ।

ਹਾਂ, ਉਹ ਬੱਚੀ ਜਿਸ ਨੂੰ ਮਾਂ ਵਿਛੋੜੇ ਪਰ ਭਾਈ ਸਾਹਿਬ ਜੀ ਪਾਸੋਂ ਮਾਂ ਪਿਆਰ ਪਾਲਦਾ ਰਿਹਾ, ਉਸ ਦਾ ਨਾਮ ਬੀਬੀ ਮਹਿੰਦਰ ਕੌਰ ਹੈ, ਬੜਾ ਰਸੀਲਾ ਕੀਰਤਨ ਕਰਦੀ ਹੈ। ਇਸ ਦਾ ਸ਼ੁਭ ਵਿਵਾਹ ਸਰਦਾਰ ਸ਼ਿਵਨਾਥ ਸਿੰਘ ਜੀ ਨਾਲ ਹੋਇਆ, ਜੋ ਆਪਣੀ ਸਰਕਾਰੀ ਮੁਲਾਜ਼ਮਤ ਤੋਂ ਰੀਟਾਇਰ ਹੋ ਕੇ ਅਜ ਕਲ ਡਿਹਰਾ ਦੂਨ ਰਹਿ ਰਹੇ ਹਨ। ਕਾਕੀ ਦੇ ਪਿਤਾ ਸਰਦਾਰ ਲਾਲ ਸਿੰਘ ਜੀ ਢਿੰਗਰਾ ਬੰਬਈ ਵਾਸ ਰਖ ਰਹੇ ਸਨ। ਜਿਥੇ ਕੁਝ ਮਹੀਨੇ ਹੋਏ ਉਨ੍ਹਾਂ ਦਾ ਦੇਹਾਂਤ ਹੋ ਗਿਆ ਹੈ। ਇਹੀ ਬੀਬੀ ਮਹਿੰਦਰ ਕੌਰ ਹੈ ਜਿਸ ਨੂੰ ਸ੍ਰੀ ਮਾਨ ਡਾਕਟਰ ਬਲਬੀਰ ਸਿੰਘ ਜੀ ਨੇ ਅਪਣੀ ਸਪੁਤ੍ਰੀ Adopt ਕਰ ਲਿਆ ਸੀ, ਤੇ ਡਾਕਟਰ ਜੀ ਦੇ ਪ੍ਰਲੋਕ ਗਮਨ ਪਿਛੋਂ ਉਹ ਡਾਕਟਰ ਸਾਹਿਬ ਜੀ ਦੀ ਜਾਇਦਾਦ ਦੀ ਕਾਨੂੰਨੀ ਤੌਰ ਤੇ ਵਾਰਸ ਹੋ ਗਈ। ਪਤਾ ਲਗਾ ਕਿ ਹੁਣ ਉਸ ਨੇ ਆਪਣੇ ਵਲੋਂ ਉਹ ਜਾਇਦਾਦ ਡਾਕਟਰ ਬਲਬੀਰ ਸਿੰਘ, ਸਾਹਿਤ ਕੇਂਦਰ ਡਿਹਰਾਦੂਨ ਨੂੰ ਸੌਂਪ ਦਿਤੀ ਹੈ।

—o—

## ਸਾਡਾ ਭਾਈਚਾਰਾ ਤੇ ਭਾਈ ਸਾਹਿਬ

ਮਨੁੱਖ ਦਾ ਜੀਵਨ ਸੰਸਾਰ ਵਿੱਚ ਵਿਸ਼ੇਸ਼ ਕਰਕੇ ਸੁਸਾਇਟੀ (ਭਾਈਚਾਰੇ) ਦੇ ਆਸਰੇ ਹੈ। ਜੇ ਇਹ ਸੁਸਾਇਟੀ ਦਾ ਸੰਬੰਧ ਛਡ ਕੇ ਇਕ ਇਕੱਲਾ ਰਹਿਣਾ ਚਾਹੇ ਤਾਂ ਜੀਵਨ ਦੋਭਰ ਹੋ ਜਾਏ ਤੇ ਸ਼ਾਇਦ ਬਹੁਤਾ ਚਿਰ ਜੀਉ ਬੀ ਨਾਂ ਸਕੇ। ਤੇ ਜੇ ਸਾਰੇ ਲੋਕ ਹੀ ਇਸ ਖਿਆਲ ਦੇ ਹੋ ਜਾਣ ਤੇ ਭਾਈਚਾਰੇ ਦੇ ਪਿਆਰ ਸਹਚਾਰ ਤੇ ਵਰਤੋਂ ਵਿਹਾਰ ਦੀ ਟੇਕ ਛੱਡ ਦੇਣ ਤਾਂ ਹੋ ਸਕਦਾ ਹੈ ਕਿ ਸਾਰਾ ਸੰਸਾਰ ਹੀ ਸਮਾਪਤ ਹੋ ਜਾਏ। ਇਉਂ ਜਗਤ ਜੀਵਨ ਲਈ ਭਾਈ ਚਾਰੇ ਦੀ ਬੜੀ ਲੋੜ ਹੈ ਤੇ ਇਸਦੀ ਅਪਣੀ ਇਕ ਖਾਸ ਅਹਿਮੀਅਤ ਹੈ। ਪਰ ਇਹ ਸੁਸਾਇਟੀ ਜਿਸ ਤਰ੍ਹਾਂ ਦੀ ਲੋੜੀਂਦੀ ਹੈ, ਮਿਲ ਨਹੀਂ ਰਹੀ

ਤੇ ਇਸੇ ਲਈ ਜਗਤ ਵਿੱਚ ਸੁਖ ਨਹੀਂ, ਪਰ ਦੁਖ ਵਧ ਰਿਹਾ ਹੈ। ਸੁਸਾਇਟੀ ਐਸੀ ਚਾਹੀਏ ਜਿਸ ਨਾਲ ਮਨੁੱਖ ਦੀ ਜਗਤ ਯਾਤ੍ਰਾ ਨੇਕ, ਸੁਖੀ ਤੇ ਹੋਰਨਾਂ ਲਈ ਸੁਖਦਾਈ ਬੀਤ ਸਕੇ। ਸਾਰੇ ਮਜ਼ਹਬਾਂ ਦੇ ਬਜ਼ੁਰਗਾਂ ਨੇ ਆਪੋ ਆਪਣੇ ਖਿਆਲ ਅਨੁਸਾਰ ਇਸ ਨੂੰ ਕਿਸੇ ਚੰਗੇ ਪੱਧਰ ਤੇ ਲਿਆਉਣ ਦੇ ਯਤਨ ਕੀਤੇ, ਪਰ ਇਸ ਦੀਆਂ ਨਵੀਆਂ ਰੁਚੀਆਂ ਨੇ ਸਦਾ ਹੀ ਇਸ ਨੂੰ ਦੁਖਦਾਈ ਬਣਾਈ ਰਖਿਆ। ਭਾਈ ਗੁਰਦਾਸ ਜੀ ਨੇ ਅਪਣੀ ਪਹਿਲੀ ਵਾਰ ਵਿੱਚ ਦੱਸਿਆ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਆਉਣ ਵੇਲੇ ਸਾਡੀ ਸੁਸਾਇਟੀ ਦੀ ਇਹ ਦਸ਼ਾ ਸੀ:-

**ਚਾਰਿ ਵਰਨ ਚਾਰਿ ਮਜ਼ਹਬਾਂ ਜਗ ਵਿਚਿ ਹਿੰਦੂ ਮੁਸਲਮਾਣੇ**
**ਖੁਦੀ ਬਖੀਲਿ ਤਕੱਬਰੀ ਖਿੰਚੋਤਾਨ ਕਰੇਣ ਧਿਙਾਣੇ।...**
**ਬੇਦ ਕਤੇਬ ਭੁਲਾਇਕੇ ਮੋਹੇ ਲਾਲਚ ਦੁਨੀ ਸੈਤਾਣੇ।**
**ਸੱਚ ਕਿਨਾਰੇ ਰਹਿ ਗਿਆ ਖਹਿ ਮਰਦੇ ਬਾਹਮਣ ਮਉਲਾਣੇ।**
**ਸਿਰੋਂ ਨ ਮਿਟੇ ਆਵਣ ਜਾਣੇ।।੨੧।। (ਵਾਰ੧**

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਗਤ ਤੇ ਅਵਤਰਣ ਦੀ ਮਿਹਰ ਕੀਤੀ। ਸੁਸਾਇਟੀ ਦੀ ਨਿੱਘਰੀ ਦਸ਼ਾ ਤੱਕੀ ਤੇ ਇਸ ਨੂੰ ਉੱਚਾ ਚੁੱਕਣ ਲਈ ਕਮਰਕੱਸਾ ਕਰ ਲਿਆ। ਆਪ ਜੀ ਦਾ 'ਜੀਵਨ ਇਤਿਹਾਸ' ਦੱਸਦਾ ਹੈ ਕਿ ਕਿਵੇਂ ਆਪ ਨੇ ਖੇਚਲੇ ਸਹਾਰ ਸਹਾਰ ਤੇ ਕਠਨ ਪੈਂਡੇ ਝਾਗ ਝਾਗ ਭਾਰਤ ਵਿੱਚ ਚਉਹੀ ਕੂੰਟੀ ਦੂਰ ਦੂਰ ਤਕ, ਸਗੋਂ ਭਾਰਤ ਤੋਂ ਬਾਹਰ ਬੀ ਲੰਮੇ ਸਫਰ ਕਰ ਕਰ ਕੇ ਰਟਨ ਕੀਤੇ ਤੇ ਸਿਰਜਣਹਾਰ ਵਾਹਿਗੁਰੂ ਨੂੰ ਸਾਰੀ ਸ੍ਰਿਸ਼ਟੀ ਦਾ ਪਿਤਾ ਦੱਸਣ ਦਾ ਪੱਲੂ ਫੇਰਿਆ ਤਾਂ ਜੋ ਪ੍ਰਾਣੀ ਮਾਤ੍ਰ ਵਿੱਚ ਇਕ ਪਿਤਾ ਦੇ ਪੁਤ੍ਰ ਹੋਣ ਦਾ ਕਿਸੇ ਨਾ ਕਿਸੇ ਤਰ੍ਹਾਂ ਭਰੋਸਾ ਜਾਗੇ ਤੇ ਸੁਸਾਇਟੀ ਵਿੱਚ ਭਰੱਪਣ ਦੀ ਹੁੱਬ ਪੈਦਾ ਹੋਵੇ, ਬਦੀਆਂ ਤੇ ਇਕ ਦੂਜੇ ਦਾ ਬੁਰਾ ਕਰਨ ਤੋਂ ਜ਼ਹਿਨੀਅਤਾਂ ਰੁਕਣ ਤੇ ਜਗਤ ਵਿੱਚ ਸੁਖ ਫੈਲੇ। ਇਉਂ ਜਿੰਨਾ ਬੀ ਹੋ ਸਕਿਆ, ਅਣਥੱਕ ਹੋਕੇ ਸਤਿਗੁਰੂ ਜੀ ਨੇ ਭਾਈਚਾਰੇ ਨੂੰ ਭਾਵੇਂ ਉਹ ਕਿਸੇ ਬੀ ਮਜ਼ਹਬ ਯਾ ਫਿਰਕੇ ਦਾ ਸੀ, ਉੱਚਾ ਚੁਕੱਣ ਦਾ ਪ੍ਰਿਸ਼ਰਮ ਕੀਤਾ। ਆਪ ਸਿਖ ਧਰਮ ਦੇ ਬਾਨੀ ਹੋਣ ਦੀ ਹਾਲਤ ਵਿਚ ਮੁਸਲਮਾਨਾਂ ਦੇ ਪੀਰਾਂ ਫਕੀਰਾਂ ਤੇ ਮਾਨਨੀਯ ਬਜ਼ੁਰਗਾਂ ਅਤੇ ਹਿੰਦੂ ਮਤ ਦੇ ਪੰਡਤਾਂ, ਸਿੱਧਾਂ, ਜੋਗੀਆਂ ਆਦਿ ਨੂੰ ਮਿਲੇ, ਉਹਨਾਂ ਦੇ ਧਰਮ ਮੰਦਰਾਂ ਵਿੱਚ ਗਏ, ਉਹਨਾਂ ਦੀਆਂ ਕਸਰਾਂ ਉਹਨਾਂ ਦੇ ਆਦਰਸ਼ ਦੇ ਨੁਕਤਾ ਨਿਗਾਹ ਤੋਂ ਕੱਢੀਆਂ ਤੇ ਇਕ ਅਕਾਲ ਦਾ ਸੁਨੇਹਾਂ ਦਿੱਤਾ, ਤਾਂ ਕਿ ਜੇ ਏਹ ਸੁਧਰ ਜਾਣ ਤਾਂ ਇਨ੍ਹਾਂ ਦੇ ਪਿੱਛੇ ਲਗਣ ਵਾਲਾ ਸਾਰਾ ਭਾਈਚਾਰਾ ਹੀ ਸੁਧਰ ਜਾਵੇ। ਨਾਂ ਨਿਰਾ ਇਹੋ, ਸਗੋਂ ਆਪ ਠੱਗਾਂ, ਚੋਰਾਂ, ਧਾੜਵੀਆਂ, ਰਾਹ ਮਾਰਾਂ ਤੇ ਆਦਮ ਖੋਰਾਂ ਦੇ ਘੁਰਿਆਂ ਵਿੱਚ, ਆਪਣੇ ਆਪ ਨੂੰ ਸਖਤ ਖ਼ਤਰਿਆਂ ਵਿੱਚ ਪਾਕੇ ਬੀ ਜਾਂਦੇ ਰਹੇ ਤਾਂ ਜੋ ਉਹਨਾਂ ਦੇ ਜ਼ੁਲਮ ਕਰ ਰਹੇ ਤੇ ਸੁਸਾਇਟੀ ਨੂੰ ਪੀੜਤ ਕਰ ਰਹੇ ਹੱਥਾਂ ਨੂੰ ਰੋਕ ਸਕਣ ਤੇ ਜੇ ਹੋ ਸਕੇ ਤਾਂ ਉਹਨਾਂ ਹੀ ਹੱਥਾਂ ਤੋਂ ਜਗਤ ਸੁਖ ਨੂੰ ਵਧਾਉਣ ਦੀ ਸੇਵਾ ਕਰਵਾ ਸਕਣ। ਤੇ ਆਪ ਸਦਾ ਇਸ ਯਤਨ ਵਿੱਚ ਰਹੇ ਕਿ ਬਦੀ

ਜਿੰਨੀ ਬੀ ਹੋ ਸਕੇ ਘਟ ਜਾਏ ਤੇ ਭਾਈਚਾਰੇ ਵਿੱਚ ਨੇਕੀ ਦਾ ਵਿਸਤਾਰ ਵੱਧ ਤੋਂ ਵੱਧ ਵਧੇ। ਜਗਤ ਨੂੰ ਪਿੱਠ ਦੇ ਕੇ ਜੋ ਸਿਧ, ਜੋਗੀ, ਪਰਬਤਾਂ ਪਰ ਚੜ੍ਹ ਰਹੇ ਸੇ, ਆਪ ਉਹਨਾਂ ਪਾਸ ਬੀ ਗਏ ਤੇ ਜਦ ਉਹਨਾਂ ਨੇ ਆਪ ਤੋਂ ਪੁਛਿਆ ਕਿ ਹੇਠਾਂ ਜਗਤ ਵਿੱਚ ਭਾਈਚਾਰੇ ਦਾ ਕੀਹ ਹਾਲ ਹੈ ਤਾਂ ਆਪ ਨੇ ਉਹਨਾਂ ਨੂੰ ਉਲਾਂਭਾ ਦਿੱਤਾ ਕਿ ਤੁਸਾਂ, ਜਿਨ੍ਹਾਂ ਨੇ ਭਾਈਚਾਰੇ ਵਿੱਚ ਰਹਿਕੇ ਭਾਈਚਾਰੇ ਨੂੰ ਉੱਚਾ ਚੁੱਕਣਾ ਸੀ ਓਹੋ ਹੀ ਵਿਚੋਂ ਨਿਕਲਕੇ ਬਾਹਰ ਆ ਬੈਠੇ ਹੋ ਤਾਂ ਬਾਕੀ ਪਿੱਛੇ ਰਹਿ ਗਈ ਛਟਕਣ ਦਾ ਹਾਲ ਕੀ ਰਹਿ ਜਾਣਾ ਸੀ:-

**ਪਾਪਾ ਗਿਰਾਸੀ ਪਿਰਥਮੀ ਧਉਲ ਖੜਾ ਧਰ ਹੇਠ ਪੁਕਾਰਾ।**
**ਸਿਧ ਛਪਿ ਬੈਠੇ ਪਰਬਤੀ ਕਉਣ ਜਗਤ ਕਉ ਪਾਰਿ ਉਤਾਰਾ।**
**ਜੋਗੀ ਗਿਆਨ ਵਿਹੂਣਿਆਂ ਨਿਸ ਦਿਨ ਅੰਗ ਲਗਾਇਨਿ ਛਾਰਾ।**
**ਬਾਝ ਗੁਰੂ ਡੁੱਬਾ ਜਗ ਸਾਰਾ।।੨੯।। (ਵਾਰ ੧**

ਹਾਂ, ਸੱਚੇ ਰਹਿਨੁਮਾ ਦੀ ਅਣਹੋਂਦ ਕਾਰਨ ਜਗ ਡੁੱਬ ਰਿਹਾ ਸੀ, ਆਪ ਨੇ ਪ੍ਰਾਪਤ ਚੰਗੇ ਪੁਰਖਾਂ ਨੂੰ ਬੀ ਸੁਸਿਖਜਤ ਕਰਕੇ ਡੁੱਬ ਰਹੇ ਜਗਤ ਨੂੰ ਬਚਾਉਣ ਤੇ ਸੁਸਾਇਟੀ ਨੂੰ ਉੱਚਾ ਚੁੱਕਣ ਦੇ ਉਪਰਾਲੇ ਕੀਤੇ ਤਾਂ ਜੋ ਨਾਂ ਨਿਰਾ ਵਿਰਲੇ ਹੀ ਹੋਰਨਾਂ ਵਲੋਂ ਨਚਿੰਤ ਰਹਿਕੇ ਨਿਰੀ ਅਪਣੀ ਆਤਮਕ ਉਚੱਤਾ ਦਾ ਸੁਖ ਮਾਣਨ ਸਗੋਂ ਸਾਰਾ ਭਾਈਚਾਰਾ ਸੁਖੀ ਹੋ ਜਾਏ ਤੇ ਜਗਤ ਦਾ ਦੁੱਖ ਘਟੇ। ਦਸੋ ਹੀ ਗੁਰੂ ਸਾਹਿਬਾਨ ਨੇ ਇਸੇ ਦਰਦ ਨੂੰ ਦਿਲ ਵਿਚ ਲੈਕੇ ਅਪਣੇ ਆਦਰਸ਼ ਦਾ ਉਚੱਾ ਭਾਈਚਾਰਾ 'ਖਾਲਸਾ' ਪੰਥ ਦੇ ਰੂਪ ਵਿੱਚ ਪੈਦਾ ਕਰ ਦਿੱਤਾ ਤੇ ਉਸ ਦੇ ਸਿਰ ਤੇ ਇਹ ਫਰਜ਼ ਰੱਖ ਦਿੱਤਾ ਕਿ ਓਹ ਅਪਣੇ ਕਰਤੱਵ ਨਾਲ, ਅਪਣੇ ਉਦੱਮ ਤੇ ਅਮਲੀ ਜੀਵਨ ਨਾਲ ਸੁਸਾਇਟੀ ਵਿੱਚ ਵੱਧ ਤੋਂ ਵੱਧ ਨੇਕੀ ਤੇ ਸੁੱਖ ਫੈਲਾਵੇ। ਅੱਜ ਜੇ ਅਸੀਂ ਆਪਣੇ ਗਿਰੇਬਾਨਾਂ ਵਿੱਚ ਝਾਤੀ ਮਾਰਕੇ ਦੇਖੀਏ ਕਿ ਅਸੀਂ ਅਪਣੇ ਆਪ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿਖ ਅਖਵਾਉਣ ਵਾਲੇ ਇਸ ਫਰਜ਼ ਦੀ ਅਦਾਇਗੀ ਕਿੰਨੀ ਕੁ ਕਰ ਰਹੇ ਹਾਂ ਤਾਂ ਸ਼ਾਇਦ ਇਸ ਪ੍ਰਸ਼ਨ ਦਾ ਉੱਤਰ ਸਾਨੂੰ ਸ਼ਰਮਿੰਦਗੀ ਵਿੱਚ ਤ੍ਰੇਲੀਓ ਤ੍ਰੇਲੀ ਕਰ ਦੇਵੇ। ਜਿਸ ਵੇਲੇ ਅਸੀਂ ਸ੍ਰੀ ਮਾਨ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੇ ਜੀਵਨ ਤੇ ਉਨ੍ਹਾਂ ਦੀ ਘਾਲ ਵੱਲ ਦੇਖਦੇ ਹਾਂ ਤਾਂ ਪਤਾ ਲਗਦਾ ਹੈ ਕਿ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਵਿਤ੍ਰ ਚਰਨਾਂ ਕਵਲਾਂ ਤੋਂ ਸਦਕੇ ਹੋਣ ਵਾਲੇ ਇਸ ਆਦਰਸ਼ਕ ਗੁਰ ਸਿਖ ਨੇ ਅਪਣੇ ਸਿਰ ਪਏ ਫਰਜ਼ ਦੀ ਅਦਾਇਗੀ ਇਸ ਖ਼ੂਬੀ, ਲਗਨ ਤੇ ਅਣਥੱਕਤਾ ਨਾਲ ਕੀਤੀ ਹੈ ਕਿ ਉਸ ਦੀ ਮਿਸਾਲ ਦੁਰਲਭ ਹੈ। ਹੋਸ਼ ਸੰਭਾਲਦਿਆਂ ਹੀ ਆਪ ਨੇ ਸਤਿਗੁਰੂ ਜੀ ਦੇ ਮਿਸ਼ਨ ਦੀ ਸੇਵਾ ਤੇ ਲੱਕ ਬੰਨ੍ਹ ਲਿਆ ਤੇ ਜੁੱਟ ਪਏ ਅਤੇ ਸਾਰੀ ਆਯੂ ਇਸੇ ਪ੍ਰਯਤਨ ਪਰ ਖਰਚ ਕਰ ਦਿੱਤੀ। ਕਲਮ ਰਾਹੀਂ ਕੀਤੀ ਸੇਵਾ ਨੂੰ ਜੇ ਗਹੁ ਨਾਲ ਤੱਕੀਏ ਤਾਂ ਦਿੱਸ ਪੈਂਦਾ ਹੈ ਕਿ ਆਪ ਦੀ ਸਾਰੀ ਰਚਨਾਂ ਵਿੱਚ ਏਹੋ ਹੁਬ ਆਪ ਦੇ ਸਾਹਮਣੇ ਰਹੀ ਹੈ ਕਿ ਭਾਈਚਾਰਾ ਉੱਚਾ ਹੋਵੇ, ਇਸ ਵਿਚੋਂ ਬਦੀਆਂ ਦੂਰ ਹੋਣ, ਦੁੱਖ ਘਟੇ, ਨੇਕੀ ਤੇ ਸੁੱਖ ਦਾ ਵੱਧ ਤੋਂ ਵੱਧ ਰਾਜ ਹੋਵੇ। ਬਾਬਾ ਨੌਧ ਸਿੰਘ ਪੁਸਤਕ ਖਾਸ ਤੌਰ ਤੇ ਇਸ

ਨਿਸ਼ਾਨੇ ਦੀ ਇਕ ਵਿਸ਼ੇਸ਼ ਰਚਨਾ ਹੈ; ਜਿਸ ਵਿੱਚ ਭਾਈਚਾਰੇ ਦੀਆਂ ਕਮਜ਼ੋਰੀਆਂ ਦਿਲਚਸਪ ਪੈਰਾਏ ਵਿਚ ਸਾਹਮਣੇ ਲਿਆਕੇ ਦਿਖਾਈਆਂ ਤੇ ਫਿਰ ਉਨ੍ਹਾਂ ਦੇ ਇਲਾਜ ਦੱਸੇ ਤੇ ਸੁਖਦਾਈ ਰਾਹ ਸੁਝਾਏ। ਬਾਕੀ ਰਚਨਾਵਾਂ ਵਿੱਚ ਬੀ ਆਪ ਦੇ ਮੁੱਖ ਕਥਨ ਦੇ ਹੇਠਾਂ ਕੇਂਦ੍ਰੀ ਖਿਆਲ ਏਹੋ ਹੀ ਪ੍ਰਵਾਹਿਤ ਦਿੱਸਦਾ ਹੈ। ਆਪ ਦੀ ਕਹਿਣੀ ਕਰਨੀ ਇਕ ਸੀ, ਇਹ ਹੁੱਬ ਨਿਰਾ ਆਪ ਦੇ ਕਲਮੀ ਕਰਤੱਵ ਵਿਚੋਂ ਹੀ ਸਫੁਟ ਨਹੀਂ ਹੁੰਦੀ ਸਗੋਂ ਉਨ੍ਹਾਂ ਦੇ ਨੇੜੇ ਰਹਿਣ ਵਾਲੇ ਜਾਣਦੇ ਹਨ ਕਿ ਉਨ੍ਹਾਂ ਦੇ ਨਿਜੀ ਜੀਵਨ ਦਾ ਹਰ ਪਲ ਛਿਨ ਇਸੇ ਦਰਦ ਵਿਚ ਦਰਦਮੰਦ ਰਹਿੰਦਾ ਤੇ ਹਰ ਪ੍ਰਕਾਰ ਦੇ ਪ੍ਰਯਤਨ ਨਾਲ ਭਾਈਚਾਰੇ ਨੂੰ ਚੁੱਕਣ ਪਰ ਤਤਪਰ ਦਿਖਾਈ ਦਿੰਦਾ ਸੀ। ਇਸ ਪੱਖ ਵਿਚ ਆਪ ਦੀ ਸੂਝ ਇਤਨੀ ਬਾਰੀਕ ਤੇ ਦੂਰ ਰਸ ਸੀ ਕਿ ਦੇਖ ਕੇ ਤੇ ਉਨ੍ਹਾਂ ਦੇ ਵੀਚਾਰ ਸੁਣ ਕੇ ਹੈਰਾਨੀ ਹੁੰਦੀ ਸੀ ਕਿ ਜੀਵਨ ਦੇ ਹਰ ਪਹਿਲੂ ਦੇ ਆਪ ਵਿਸ਼ਾਲ ਜਾਣਕਾਰ ਹਨ ਤੇ ਮਨੁੱਖਤਾ ਦੀਆਂ ਕਮਜ਼ੋਰੀਆਂ ਤੇ ਅਹੁਰਾਂ ਦੇ ਐਸੇ ਨਬਜ਼ ਸ਼ਿਨਾਸ ਹਨ ਕਿ ਆਪ ਸੁਸਾਇਟੀ ਦੇ ਮਾਨੋ ਪੂਰੇ ਮਾਹਰ ਡਾਕਟਰ ਹਨ। ਮੁੱਦਤਾਂ ਤੱਕ ਆਪ ਦੀ ਕਲਮ ਨੇ ਭਾਈਚਾਰੇ ਦੇ ਦੁਖਾਂ ਦੀ ਨਪੀੜ ਨੂੰ ਘੱਟ ਕਰਨ ਦੇ ਸਾਧਨ ਦੱਸੇ, ਦੁਖ ਘਟਾਉਣ ਵਾਲੇ ਹਮਦਰਦ ਪੈਦਾ ਕੀਤੇ ਤੇ ਇਹ ਕਾਰਜ ਆਸ ਹੈ ਕਿ ਰਹਿੰਦੀ ਦੁਨੀਆਂ ਤੋੜੀ ਆਪ ਦੀ ਰਚਨਾਂ ਕਰਦੀ ਰਹੇਗੀ। ਜੋ ਕੁਝ ਆਪ ਨੇ ਲਿਖਿਆ ਹੈ ਅਸਲੀ ਤੌਰ ਤੇ ਆਪਣੇ ਜੀਵਨ ਵਿਚ ਆਪ ਨੇ ਓਹੋ ਕੁਝ ਕਰਕੇ ਬੀ ਵਿਖਾਇਆ ਤੇ ਕਦਮ ਕਦਮ ਤੇ ਦ੍ਰਵਣਤਾ ਵਿਚ ਆਪਣੇ ਆਪ ਨੂੰ ਰਖਦੇ ਰਹੇ ਹਨ। ਆਪ ਦਾ ਕਥਨ ਹੈ:-

**ਦੁਨੀਆਂ ਦਾ ਦੁਖ ਦੇਖ ਦੇਖ ਦਿਲ ਦਬਦਾ ਦਬਦਾ ਜਾਂਦਾ,**
**ਅੰਦਰਲਾ ਪੰਘਰ ਵਗ ਟੁਰਦਾ ਨੈਣੋਂ ਨੀਰ ਵਸਾਂਦਾ,**
**ਫਿਰ ਬੀ ਦਰਦ ਨ ਘਟੇ ਜਗਤ ਦਾ ਚਾਹੇ ਆਪਾ ਵਾਰੋ,**
**ਪਰ ਪੱਥਰ ਨਹੀਂ ਬਣਿਆਂ ਜਾਂਦਾ ਦਰਦ ਦੇਖ ਦੁਖ ਆਂਦਾ।**

*(ਲਹਿਰਾਂ ਦੇ ਹਾਰ)*

ਆਏ ਦਿਨ ਐਸੇ ਵਾਕਜਾਤ ਵਰਤਦੇ ਤੱਕੀਦੇ ਸਨ, ਨਮੂਨੇ ਮਾਤ੍ਰ ਇਕ ਘਟਨਾ ਇਸ ਤਰ੍ਹਾਂ ਹੈ ਕਿ ਇਕ ਸੱਜਣ, ਜੋ ਪਹਿਲੇ ਵਾਕਫ਼ ਨਹੀਂ ਸੀ, ਆਪ ਪਾਸ ਆਇਆ। ਉਸ ਨੇ ਆਪਣੀ ਤੰਗ-ਦਸਤੀ ਦਾ ਵਰਣਨ ਕੀਤਾ, ਬੱਚਿਆਂ ਦੀ ਪੜ੍ਹਾਈ ਦੀ ਅਸਮੱਥਤਾ ਦੱਸੀ ਤੇ ਕਿਹਾ ਕਿ ਮੇਰੀ ਸਹਾਇਤਾ ਕਰੋ। ਆਪ ਨੇ ਕਿਹਾ :ਇਸ ਵੇਲੇ ਕੋਈ ਤੁਹਾਡੀ ਸਹਾਇਤਾ ਕਰ ਦੇਣ ਨਾਲ ਵਕਤੀ ਲੋੜ ਤਾਂ ਭਾਵੇਂ ਕੋਈ ਪੂਰੀ ਹੋ ਜਾਏ ਪਰ ਚਿਰਕਾਲ ਲਈ ਪਰਿਵਾਰ ਦੇ ਨਿਬਾਹ ਤੇ ਬੱਚਿਆਂ ਦੇ ਪੜ੍ਹਾਈ ਆਦਿ ਦੇ ਕੰਮ ਸਿਰੇ ਨਹੀਂ ਚੜ੍ਹਨ ਲੱਗੇ, ਚੰਗਾ ਹੋਵੇ ਕਿ ਕਿਤੇ ਤੁਸੀਂ ਸਰਵਿਸ ਕਰ ਲਓ ਤੇ ਇਸ ਸੰਬੰਧੀ ਅਸੀਂ ਕੋਈ ਪੁੱਛ ਗਿੱਛ ਕਰ ਦਿੰਦੇ ਹਾਂ। ਉਸ ਨੇ ਕਿਹਾ: ਮੇਰਾ ਖਿਆਲ ਨੌਕਰੀ ਦਾ ਨਹੀਂ ਪਰ ਕੋਈ ਵਿਹਾਰ ਕਰਨ ਦਾ ਹੈ, ਪਰ ਉਸ ਲਈ ਰਾਸ ਪੱਲੇ ਹੈ ਨਹੀਂ। ਆਪ ਨੇ ਪੁਛਿਆ :ਰਾਸ ਕਿੰਨੀ ਕੁ ਚਾਹੀਏ? ਤਾਂ ਉਸ ਨੇ ਦੱਸਿਆ ਕਿ ਹਾਲੇ ਮੇਰਾ ਛੋਟਾ ਮੋਟਾ ਕੰਮ ਹੀ ਕਰਨ

ਦਾ ਖਿਆਲ ਹੈ ਤੇ ੫੦੦) ਕਰਜ਼ਾ ਆਪ ਬੈਂਕ ਤੋਂ ਦਿਵਾ ਦਿਓ ਤਾ ਮੈਂ ਆਪਣਾ ਕਾਰ ਵਿਹਾਰ ਟੋਰ ਸਕਦਾ ਹਾਂ ਤੇ ਛੇਤੀ ਹੀ ਕਰਜ਼ਾ ਉਤਾਰ ਦਿਆਂਗਾ ਅਤੇ ਸੂਦ ਨਾਲੋ ਨਾਲ ਬੈਂਕ ਨੂੰ ਦਿੰਦਾ ਰਹਾਂਗਾ। ਭਾਈ ਸਾਹਿਬ ਜੀ ਨੇ ਇਸਦਾ ਬੰਦੋਬਸਤ ਕਰਕੇ ਉਸ ਨੂੰ ੫੦੦) ਦਿਵਾ ਦਿੱਤੇ ਤੇ ਉਸ ਦੇ ਬੱਚੇ ਦੇ ਸਕੂਲੇ ਦਾਖ਼ਲ ਕਰਾਉਣ ਤੇ ਫੀਸ ਮਾਫ ਆਦਿ ਦਾ ਬੀ ਪ੍ਰਬੰਧ ਕਰ ਕਰਾ ਦਿੱਤਾ। ਆਪ ਆਪਣੇ ਕੋਲੋਂ ਬੀ ਕੁਝ ਸਹਾਇਤਾ ਦੇ ਕੇ ਉਸ ਸੱਜਣ ਨੂੰ ਉਸ ਵੇਲੇ ਟੋਰ ਸਕਦੇ ਸਨ, ਪਰ ਦਿਲ ਵਿਚ ਉਸ ਦੇ ਦੁਖ ਨੂੰ ਸਦਾ ਲਈ ਦੂਰ ਕਰਨ ਦੀ ਚਾਹਨਾ ਸੀ। ਫੇਰ ਇਤਨੀ ਵੱਡੀ ਰਕਮ ਕੰਮ ਟੋਰਨ ਵਾਸਤੇ ਬੀ ਓਹ ਆਪ ਅਪਣੇ ਪਾਸੋਂ ਦੇ ਸਕਦੇ ਸਨ, ਪਰ ਇਸ ਨਾਲ ਉਸ ਦੀ ਸੁਰਤ ਦੇ ਡਿੱਗਣ ਦਾ ਡਰ ਸੀ ਤੇ ਇਸ ਕਰਤੱਵਜ ਵਿਚ ਉਨ੍ਹਾਂ ਦੀ ਭਾਰੀ ਦੂਰੰਦੇਸ਼ੀ ਸੀ। ਦਾਨ ਪ੍ਰਾਪਤ ਕਰਨ ਵਾਲੇ ਦੀ ਸੁਰਤ ਦਾਨ ਪ੍ਰਾਪਤ ਕਰਕੇ ਢਿੱਲੀ ਹੋ ਜਾਂਦੀ ਹੈ ਤੇ ਉਸ ਦੇ ਭੋਗ ਵਿਚ ਰੁੱਝ ਜਾਂਦੀ ਹੈ ਅਤੇ ਜਦੋਂ ਮੁੱਕ ਜਾਏ ਤਾਂ ਫਿਰ ਹੋਰ ਦਾਨੀ ਦੀ ਤਲਾਸ਼ ਵਿਚ ਟੁਰ ਪੈਂਦੀ ਹੈ, ਉਦੱਮ ਮਰ ਜਾਂਦਾ ਹੈ ਤੇ ਸੁਰਤ ਯਾਚਕਤਾ ਵਿਚ ਨਿੱਸਲ ਹੋ ਜਾਂਦੀ ਹੈ। ਸਾਡੇ ਭਾਈਚਾਰੇ ਵਿਚ ਆਮ ਤੌਰ ਤੇ ਇਹ ਯਾਚਕ ਬ੍ਰਿਤੀ ਕਿਸੇ ਹੱਦ ਤੱਕ ਫੈਲ ਰਹੀ ਹੈ। ਭਾਈ ਸਾਹਿਬ ਜੀ ਦੀ ਸਿਆਣਪ ਉਸਨੂੰ ਬੰਦੋਬਸਤ ਦੁਆਰਾ ਬੈਂਕ ਤੋਂ ਰੁਪੱਯਾ ਦਿਵਾਉਣ ਵਿਚ ਇਹ ਸੀ ਕਿ ਉਸ ਲੋੜਵੰਦ ਦਾ ਉਦੱਮ ਸ਼ਾਂਤ ਨਾ ਹੋ ਜਾਏ, ਕਰਜ਼ੇ ਦਾ ਫਿਕਰ ਤੇ ਕੰਮ ਦਾ ਰੁਝੇਵਾਂ ਉਸ ਨੂੰ ਉਦੱਮ ਵਿਚ ਲਾਈ ਰੱਖੇ ਤੇ ਉਹ ਅਵੱਸ਼ ਰੋਜ਼ੀ ਕਮਾਉਣ ਲਈ ਹੱਥ ਪੈਰ ਮਾਰਦਾ ਰਹੇ। ਅਤੇ ਦਸਾਂ ਨਹੁੰਵਾਂ ਦੀ ਸੁੱਚੀ ਕਮਾਈ ਦਾ ਕਰਨ ਵਾਲਾ ਹੋਵੇ ਤੇ ਉਧਰ ਬੈਂਕ ਦਾ ਬੀ ਕਿਸੇ ਕਿਸਮ ਦਾ ਨੁਕਸਾਨ ਨਾ ਹੋਵੇ*।

*ਇਸ ਸੱਜਣ ਨੇ ਨਾ ਵਿਆਜ ਬੈਂਕ ਨੂੰ ਦਿੱਤਾ ਤੇ ਨਾ ਹੀ ਕਰਜ਼ਾ ਮੋੜਿਆ। ਭਾਈ ਸਾਹਿਬ ਜੀ ਨੇ ਆਪਣੇ ਚੜ੍ਹਾਈ ਕਰਨ ਤੋਂ ਕੁਝ ਮਹੀਨੇ ਪਹਿਲੇ ਆਪ ਉਸਦਾ ਕਰਜ਼ਾ ਸਮੇਤ ਵਿਆਜ ਦੇ ਬੈਂਕ ਨੂੰ ਅਦਾ ਕਰਕੇ ਹਿਸਾਬ ਸਾਫ ਕਰ ਦਿੱਤਾ ਸੀ। ਸਾਡਾ ਭਾਈਚਾਰਾ, ਫੀ-ਜ਼ਮਾਨਾ ਕੈਸਾ ਹੈ? ਉਸ ਵਿਚ ਸਾਨੂੰ ਕਿਨ੍ਹਾਂ ਮੁਸ਼ਕਲਾਂ ਦਾ ਸ਼ਿਕਾਰ ਹੋਣਾ ਪੈਂਦਾ ਹੈ? ਤੇ ਉਨ੍ਹਾਂ ਦਾ ਇਲਾਜ ਕੀਹ ਹੈ? ਇਕ ਵਾਰ ਉਨ੍ਹਾਂ ਦੀ ਇਸ ਸੰਬੰਧੀ ਹੋਈ ਗਲ ਬਾਤ ਕੁਝ ਯਾਦ ਵਿਚ ਆ ਰਹੀ ਹੈ। ਆਪ ਕਿਹਾ ਕਰਦੇ ਸਨ ਕਿ ਸਾਰੀ ਦੁਨੀਆਂ ਵਿਚ ਆਮ ਕਰਕੇ ਤੇ ਸਾਡੇ ਭਾਏਚਾਰੇ ਵਿਚ ਖਾਸ ਕਰਕੇ ਸੁੱਚੇ ਤੇ ਸੱਚੇ ਮਿੱਤ੍ਰ ਦਾ ਕਾਲ ਪੈ ਰਿਹਾ ਹੈ। ਕੋਈ ਐਸਾ ਆਦਮੀ ਨਹੀਂ ਲੱਭਦਾ ਜਿਸ ਦੇ ਨਾਲ ਮਿਲ ਕੇ ਸੁੱਚੀ ਮਿੱਤ੍ਰਤਾ ਵਿਚ ਜ਼ਿੰਦਗੀ ਗੁਜ਼ਾਰੀ ਜਾ ਸਕੇ। ਜ਼ਿੰਦਗੀ ਭਰ ਦਾ ਇਹ ਤਜਰਬਾ ਹੈ ਕਿ ਸਾਰੀ ਦੁਨੀਆਂ ਦਗੋ ਫਰੇਬ ਕਰਕੇ ਦੂਸਰਿਆਂ ਨੂੰ ਹੜੱਪ ਕਰਨਾ ਹੀ ਚਾਹੁੰਦੀ ਹੈ, ਦੂਜੇ ਦੇ ਭਲਾ ਕਰਨ ਦੀ ਇੱਛਾ ਕਿਤੇ ਦਿੱਸਦੀ ਹੀ ਨਹੀਂ। ਕੀ ਸਾਕ ਸੰਬੰਧੀ, ਕੀ ਮਿੱਤ੍ਰ ਤੇ ਕੀ ਨੌਕਰ ਚਾਕਰ ਕੋਈ ਕਿਸੇ ਦਾ ਨਹੀਂ ਬਣਦਾ ਜੋ ਸਚਾਈ ਤੇ ਰਹਿਕੇ ਕਿਸੇ ਨਾਲ ਵਰਤੋਂ ਕਰੇ। ਅਜ ਕਲ ਦੀ ਵਿਦਯਾ ਵੀ ਬੁੱਧੀ ਨੂੰ ਸਾਣ ਚੜ੍ਹਾ ਕੇ ਇਹ ਸਿਖਾ ਦਿੰਦੀ ਹੈ ਕਿ ਤੁਸੀਂ ਵੱਧ ਤੋਂ ਵੱਧ ਦਗਾ (Fraud) ਕਿਵੇਂ ਕਰ ਸਕਦੇ ਹੋ। ਕਾਲਜਾਂ ਵਿਚ ਵਿਦਯਾ ਪੜ੍ਹਾਉਣ ਵਾਲੇ ਉਸਤਾਦ ਬੀ, ਸ਼ੋਕ ਹੈ ਪੜ੍ਹੇ ਲਿਖੇ ਜਗਤ (Educated World) ਨੂੰ ਬੀ ਸਚਾਈ ਦੀ

ਜ਼ਿੰਦਗੀ ਬਸਰ ਕਰਨ ਦੇ ਢੰਗ ਨਹੀਂ ਸਿਖਾਉਂਦੇ ਯਾ ਸ਼ਾਇਦ ਓਹ ਸਿਖਾ ਹੀ ਨਹੀਂ ਸਕਦੇ। ਇਹੀ ਕਾਰਨ ਹੈ ਕਿ ਪੜ੍ਹੇ ਲਿਖੇ ਅਨਪੜ੍ਹਾਂ ਨਾਲੋਂ ਜ਼ਿਆਦਾ ਦਗੋ ਫਰੇਬ ਵਿਚ ਮਾਹਰ ਹਨ। ਇਨ੍ਹਾਂ ਵਿਚ ਉਹ ਆਦਮੀ, ਜੋ ਆਪਣੀ ਜ਼ਿੰਦਗੀ ਸਚਾਈ ਦੀ ਖੰਡੇ ਧਾਰ ਤੇ ਰੱਖ ਕੇ ਟੁਰਨਾ ਚਾਹੇ, ਬੜਾ ਔਖਾ ਹੁੰਦਾ ਹੈ ਤੇ ਨਿਭ ਨਹੀਂ ਸਕਦਾ। ਕਿਸੇ ਅੰਗ੍ਰੇਜ਼ ਦਾਨੇ ਨੇ ਇਕ ਪੁਸਤਕ ਲਿਖੀ ਹੈ ਜਿਸ ਵਿੱਚ ਉਸ ਨੇ ਦੱਸਿਆ ਹੈ ਕਿ 'ਪਰਉਪਕਾਰ ਅਪਕਾਰ ਵਿੱਚ ਜਾ ਸਮਾਪਤ ਹੁੰਦਾ ਹੈ*। ਡਾਕਟਰ ਦੀਵਾਨ ਸਿੰਘ ਜੀ ਬੀ ਇਹੋ ਕਿਹਾ ਕਰਦੇ ਸਨ ਕਿ ਸਾਰੀ ਜ਼ਿੰਦਗੀ ਵਿੱਚ ਜਿਨ੍ਹਾਂ ਨਾਲ ਨੇਕੀਆਂ ਕੀਤੀਆਂ ਉਨ੍ਹਾਂ ਨੇ ਹੀ ਮੇਰੇ ਨੱਕ ਵਿਚ ਧੂੰ ਦਿੱਤਾ। ਨੇਕੀ ਦੀ ਲਗਨ ਵਾਲੇ ਤੇ ਸੱਚ ਪਰ ਟੁਰਨ ਵਾਲੇ ਜੇ ਅਪਣੇ ਸ਼ੁਭ ਗੁਣਾਂ ਤੇ ਟੁਰਦੇ ਹਨ ਤਾਂ ਥਾਂ ਥਾਂ ਤੇ ਠੁਹਕਰਾਂ ਖਾਂਦੇ ਹਨ ਤੇ ਦੁੱਖ ਉਠਾਉਂਦੇ ਹਨ। ਅੰਤ ਉਨ੍ਹਾਂ ਨੂੰ ਅਤਿ ਠੁਹਕਰਾਂ ਖਾਕੇ ਆਪਣੇ ਨੇਕੀ ਕਰਨ ਦੇ ਸੁਭਾਉ ਨੂੰ ਤਿਆਗਣਾ ਪੈਂਦਾ ਤੇ ਉਨ੍ਹਾਂ ਜੇਹੇ ਹੀ ਬਣਨਾ ਪੈਂਦਾ ਹੈ। ਜਿਨ੍ਹਾਂ ਦੀ ਟੇਕ ਗੁਰਬਾਣੀ ਤੇ ਨਾ ਹੋਵੇ ਓਹ ਤਾਂ ਠੁਹਕਰਾਂ ਖਾਕੇ ਸੰਗ-ਦਿਲ ਹੋ ਜਾਂਦੇ ਹਨ ਪਰ ਅਭਯਾਸੀ ਪੁਰਸ਼ ਗੁਰਬਾਣੀ ਦੀ ਰੋਸ਼ਨੀ ਵਿਚ ਟੁਰਦੇ ਹਨ, ਓਹ ਤਕਲੀਫਾਂ ਉਠਾਕੇ ਬੀ ਅਪਣੀ ਟੋਰੇ ਟੁਰੇ ਹੀ ਰਹਿੰਦੇ ਹਨੰ। ਦ੍ਰਿਸ਼ਟਾਂਤ ਦੇ ਤੌਰ ਤੇ ਇਕ ਮਿੱਤ੍ਰ ਨੂੰ ਸੌ ਰੁਪਏ ਦੀ ਲੋੜ ਪੈਂਦੀ ਹੈ ਉਹ ਆਣ ਕੇ ਤੁਹਾਨੂੰ ਵੰਗਾਰ ਪਾਉਂਦਾ ਹੈ, ਤੁਸਾਡੇ ਪਾਸ ਹੈ ਨਹੀਂ, ਤੁਸੀਂ ਮਿੱਤ੍ਰ ਦੀ ਵੰਗਾਰ ਦਾ ਬੀ ਤ੍ਰਿਸਕਾਰ ਨਹੀਂ ਕਰ ਸਕਦੇ ਸੋ ਔਖੇ ਹੋਕੇ ਚਾਹੇ ਕੋਈ ਘਰ ਦੀ ਚੀਜ਼ ਵੇਚਕੇ ਯਾ ਕਿਸੇ ਕੋਲੋਂ ਕਰਜ਼ਾ ਲੈ ਕੇ ਉਸ ਦੀ ਲੋੜ ਪੂਰੀ ਕਰ ਦਿੰਦੇ ਹੋ। ਤੁਹਾਡੀ ਇਸ ਕੁਰਬਾਨੀ ਦੀ ਉਸ ਦੇ ਦਿਲ ਵਿੱਚ ਕੱਖ ਜਿੰਨੀ ਬੀ ਕਦਰ ਨਹੀਂ ਹੋਵੇਗੀ। ਇਹ ਤੁਸੀਂ ਇਕ Recurring Decimal (ਨਾ ਖ਼ਤਮ ਹੋਣ ਵਾਲਾ ਦਸ਼ਮਕ ਅੰਕ) ਪੈਦਾ ਕਰ ਲਿਆ। ਇਸ ਨਾਲ ਖਹਿੜਾ ਬੀ ਨਹੀਂ ਛੁਟੱਣ ਲੱਗਾ ਕਿ ਉਹ ਅੱਗੋਂ ਨੂੰ ਆਪ ਤੋਂ ਮੰਗੇਗਾ ਨਹੀਂ, ਪਰ ਉਸ ਨੂੰ ਇਕ ਤਰ੍ਹਾਂ ਯਕੀਨ ਹੋ ਗਿਆ ਕਿ ਏਥੋਂ ਲੋੜ ਵੇਲੇ ਮਿਲ ਸਕਦਾ ਹੈ ਤੇ ਲੋੜ ਪੂਰੀ ਹੋ ਸਕਦੀ ਹੈ ਤੇ ਓਹ ਹਰ ਲੋੜ ਵੇਲੇ ਫਿਰ ਮੰਗ ਲੈਣ ਨੂੰ ਕੋਈ ਆਰ ਨਹੀਂ ਸਮਝੇਗਾ। ਫਿਰ ਜੇ ਕਦੀ ਉਸ ਨੇ ਦਸ ਮੰਗੇ ਹਨ ਪਰ ਤੁਸੀਂ ਦਸ ਨਹੀਂ ਦੇ ਸਕੇ ਤੇ ਪੰਜ ਦਿੱਤੇ ਹਨ ਤਾਂ ਉਹ ਪੰਜ ਲੈ ਕੇ ਪੰਜਾਂ ਦਾ ਸ਼ੁਕਰ ਗੁਜ਼ਾਰ ਨਹੀਂ ਹੋਵੇਗਾ ਸਗੋਂ ਪੰਜ ਜੋ ਨਹੀਂ ਦਿੱਤੇ ਉਨ੍ਹਾਂ ਦਾ ਰੋਸ ਕਰਕੇ ਤੁਹਾਡੇ ਵਿਰੁੱਧ ਹੋ ਖੜੋਵੇਗਾ। ਫਿਰ ਜੇ ਕੋਈ ਹੋਰ ਆਪ ਦਾ ਮਿੱਤ੍ਰ ਆ ਕੇ ਲੋੜ ਪ੍ਰਗਟ ਕਰਦਾ ਹੈ ਤੇ ਤੁਸੀਂ ਉਸ ਨੂੰ ਬੀ ਪੰਜ ਦੇ ਦਿੰਦੇ ਹੋ ਤਾਂ ਪਹਿਲਾ ਹੋਰ ਗੁੱਸੇ ਹੋ ਜਾਵੇਗਾ ਕਿ ਇਹੋ ਜੋ ਹੋਰ ਨੂੰ ਪੰਜ ਦਿੱਤੇ ਗਏ ਹਨ ਉਹ ਮੈਨੂੰ ਕਿਉਂ ਨਾ ਦਿੱਤੇ ਗਏ। ਉਹ ਇਸ ਗੱਲ ਦਾ ਖ਼ਿਆਲ ਨਹੀਂ ਰੱਖੇਗਾ ਕਿ ਆਖ਼ਰ ਇਸ ਨੇਂ ਬੀ ਤਾਂ ਆਪਣਾ ਚੁਫੇਰਾ ਨਿਬਾਹੁਣਾ ਹੈ, ਇਸਦੇ ਬੀ ਅਨੇਕਾਂ ਮਿੱਤ੍ਰ ਸਾਕ ਸੰਬੰਧੀ ਹਨ, ਜੇ ਕਿਸੇ ਵੰਡ ਵਿੱਚ ਉਨ੍ਹਾਂ ਦੀ ਮਦਦ ਕਰਦਾ ਹੈ ਤਾਂ ਮੈਨੂੰ ਸਾੜਾ ਕਿਉਂ, ਪਰ ਇਸ ਬੁੱਧੀ ਦਾ ਕਾਲ ਪੈ ਰਿਹਾ ਹੈ ਤੇ ਓਹੋ ਮਿੱਤ੍ਰ, ਜੋ ਅਨੇਕਾਂ ਵਾਰ ਲੈ ਲੈ ਕੇ ਲਾਭ ਉਠਾ ਚੁਕਾ ਹੈ, ਨਾਂ ਮਿਲੇ ਉਨ੍ਹਾਂ ਪੰਜਾਂ ਰੁਪਈਆਂ ਪਿਛੇ ਉਸਦਾ ਵੈਰੀ ਹੋ ਖੜੋਵੇਗਾ ਤੇ ਜਦ ਬੀ ਮੌਕਾ ਲੱਗੇਗਾ ਉਸਨੂੰ ਵੱਧ ਤੋਂ ਵੱਧ ਨੁਕਸਾਨ ਪੁਚਾਉਣੇ ਦੀ ਕਰੇਗਾ। ਜੇ

ਪਹਿਲੀ ਵਾਰ ਕਿਸੇ ਨੇ ਮੰਗਿਆ ਤੇ ਅੱਗੋਂ ਨਾਂਹ ਕਰ ਦਿੱਤੀ ਤਦ ਬੀ ਓਹ ਮਿੱਤ੍ਰ ਨਾਂ ਰਿਹਾ ਤੇ ਜੇ ਦੋ ਚਾਰ ਵਾਰ ਦੇਕੇ ਫਿਰ ਮਜਬੂਰਨ ਨਾਂਹ ਹੋਈ ਤਾਂ ਪਹਿਲੋਂ ਨਾਲੋਂ ਜ਼ਿਆਦਾ ਕੁੜੱਤਣ ਵਧੀ। ਇਸ ਕਰਕੇ ਬਹੁਤੇ ਦਾਨੇ ਤਾਂ ਕੁਝ ਤਜਰਬੇ ਕਰਕੇ ਪਹਿਲੋਂ ਹੀ ਨਾਂਹ ਕਰਨੀ ਆਰੰਭ ਦਿੰਦੇ ਹਨ, ਜਿਸਦਾ ਭਾਰੀ ਨੁਕਸਾਨ ਇਹ ਹੁੰਦਾ ਹੈ ਕਿ ਦਾਨ ਜਿਹਾ ਸ਼ੁਭ ਕਰਮ ਲੋਪ ਹੋ ਜਾਂਦਾ ਹੈ। ਕੌਮ ਦਾ ਜੋ ਲਾਭ ਇਸ ਵਿਚ ਸੀ ਉਸ ਨੂੰ ਤੇ ਵਜਕਤੀ ਗਤ ਆਰਥਕ ਪਰਮਾਰਥਕ ਲਾਭ ਨੂੰ ਭੀ ਜੰਦਰਾ ਵੱਜ ਜਾਂਦਾ ਹੈ, ਮੋਟੇ ਲਫਜ਼ਾਂ ਵਿੱਚ ਦਾਨੀ ਦਾਨ ਦਾ ਗੁਣ ਗੁਆਕੇ ਕੰਜੂਸ ਸਮਝਿਆ ਜਾਣ ਲਗ ਪੈਂਦਾ ਹੈ ਤੇ ਇਉਂ 'ਉਪਕਾਰ' 'ਅਪਕਾਰ' ਵਿੱਚ ਵੱਟ ਜਾਂਦਾ ਹੈ। ਦਾਨ ਨੂੰ ਛੋੜਕੇ ਜੇ ਕਿਸੇ ਨੂੰ ਭਲੇ ਦੀ ਮੱਤਿ ਹੀ ਦਿਓ ਜੋ ਉਸਦੇ ਲਾਭ ਦੀ ਹੋਵੇ, ਉਹ ਬੀ ਕਈ ਵਾਰ ਮੱਤ ਦੇਣ ਹਾਰ ਦੇ ਗਲੇ ਦਾ ਹਾਰ ਹੋ ਜਾਂਦੀ ਹੈ। ਮਿਸਾਲ ਦੇ ਤੌਰ ਤੇ ਇਕ ਰਿਸ਼ਤੇਦਾਰ ਦੇ ਗੁਜ਼ਰ ਗਿਆਂ ਉਸ ਦੇ ਬੱਚਿਆਂ ਨੂੰ ਆਪ ਨੇ ਸਲਾਹ ਦਿੱਤੀ ਕਿ ਕੰਮ ਤੁਹਾਡਾ ਕੁਝ ਮੰਦਾ ਹੋ ਰਿਹਾ ਹੈ, ਇਸ ਲਈ ਵਧੇ ਹੋਏ ਖਰਚ ਘਟਾ ਦਿਓ। ਮਕਾਨ ਦਾ ਕਿਰਾਯਾ ਤੁਸੀਂ ਸੌ ਰੁਪਯਾ ਦਿੰਦੇ ਹੋ, ਘੱਟ ਕਿਰਾਏ ਦਾ ਮਕਾਨ ਲੱਭੋ। ਜੇ ਤੁਸੀਂ ਹੋਰ ਮਕਾਨ ਲੱਭਣ ਦਾ ਯਤਨ ਕਰੋਗੇ ਤੇ ਮਾਲਕ ਮਕਾਨ ਨੂੰ ਪਤਾ ਲੱਗੇਗਾ ਤਾਂ ਹੋ ਸਕਦਾ ਹੈ ਕਿ ਓਹੋ ਹੀ ਤੁਹਾਡਾ ਕਿਰਾਯਾ ਕੁਝ ਘਟਾ ਦੇਵੇ। ਨਾਂ ਘਟਾਵੇ ਤਾਂ ਤੁਸੀਂ ਘੱਟ ਕਿਰਾਏ ਦਾ ਮਕਾਨ ਬਦਲ ਲੈਣਾ। ਇਸ ਸਲਾਹ ਉਪਰ ਓਹਨਾਂ ਨੇ ਆਪ ਤਾਂ ਕੋਈ ਖੇਚਲ ਨਾ ਕੀਤੀ, ਸਗੋਂ ਕੁਝ ਦਿਨਾਂ ਪਿੱਛੋਂ ਸਲਾਹ ਦੇਣਹਾਰ ਜੀ ਨੂੰ ਹੀ ਕਿਹਾ ਕਿ ਮਾਲਕ ਮਕਾਨ ਤੁਹਾਡਾ ਸਤਿਕਾਰ ਕਰਦਾ ਹੈ, ਤੁਸੀਂ ਆਪ ਉਸ ਨੂੰ ਆਖੋ ਸਾਡਾ ਕਿਰਾਯਾ ਘਟਾ ਦੇਵੇ। ਇਉਂ ਆਪਣੀ ਦਿੱਤੀ ਸਲਾਹ ਆਪਣੇ ਗਲੇ ਪੈ ਗਈ ਤੇ ਉਹ ਨੱਕ ਦੀ ਸੇਧੇ ਹੋਕੇ ਕਰਨੀ ਪਈ। ਜਿਹੜਾ ਕੰਮ ਮਾਲਕ ਮਕਾਨ ਨੇ ਆਪਣੇ ਕਿਰਾਏਦਾਰ ਜਾਂਦੇ ਤੱਕ ਕੇ ਆਪੇ ਕਰ ਦੇਣਾ ਸੀ, ਉਸ ਲਈ ਆਪਣੀ ਜ਼ਾਤੀਆਤ ਪੇਸ਼ ਕਰਨੀ ਪਈ ਤੇ ਮਿੰਨਤ ਤਰਲੇ ਨਾਲ ਮਨਾਉਣਾ ਪਿਆ। ਮਾਲਕ ਮਕਾਨ ਨੇ ਇਹ ਬੀ ਕਹਿ ਦਿੱਤਾ ਕਿ ਮੇਰਾ ਗੁਜ਼ਾਰਾ ਆਪਣਾ ਇਸੇ ਕਿਰਾਏ ਤੇ ਹੈ, ਮੈਂ ਘਟਾ ਨਹੀਂ ਸਕਦਾ ਪਰ ਆਪ ਆਏ ਹੋ ਇਸ ਲਈ ੨੦) ਘੱਟ ਲੈ ਲਵਾਂਗਾ ਇਸ ਤੋਂ ਵੱਧ ਹੋਰ ਛੋਟ ਨਹੀਂ ਕਰ ਸਕਾਂਗਾ। ਸੋ ੨੦) ਦੀ ਛੋਟ ਦਾ ਅਹਿਸਾਨ ਮਾਲਕ ਮਕਾਨ ਦਾ ਸਲਾਹ ਦੇਣਹਾਰ ਜੀ ਦੇ ਸਿਰ ਪਿਆ, ਜਿਸ ਦੀ ਕਸਰ ਉਹ ਜਦ ਮੌਕਾ ਬਣੇਗਾ ੨੦) ਦੀ ਥਾਂਵੇਂ ੨੫) ਵਿੱਚ ਕੱਢੇਗਾ, ਕਿਉਂਕਿ ਦੁਨੀਆਂ ਦੀ ਰਵਸ਼ ਹੀ ਐਸੀ ਹੈ। ਫਿਰ ਸਾਡੇ ਭਾਈਚਾਰੇ ਦੀ ਇਕ ਹੋਰ ਗਲ ਤੱਕੋ, ਇਕ ਸੱਜਣ ਦੀ ਮਾਤਾ ਕਲਕੱਤੇ ਗੁਜ਼ਰ ਜਾਂਦੀ ਹੈ, ਓਹ ਉਥੋਂ ਛਪੀ ਹੋਈ ਚਿੱਠੀ ਭੇਜ ਦਿੰਦਾ ਹੈ ਕਿ ਉਸ ਦਾ ਭੋਗ ਅਮਕੀ ਤ੍ਰੀਕ ਨੂੰ ਪੈਣਾ ਹੈ। ਇਸ ਦੇ ਅਰਥ ਹਨ ਕਿ ਓਹ ਸੱਦਾ ਦੇ ਰਿਹਾ ਹੈ ਕਿ ਕਲਕੱਤੇ ਆਓ ਭੋਗ ਪਰ, ਜੇ ਤਾਂ ਇਥੇ ਛੁਟਕਾਰਾ ਹੋ ਜਾਵੇ ਕਿ ੬੦) ਮਨੀਆਰਡਰ ਰਾਹੀਂ ਭੇਜ ਦਿੱਤੇ ਜਾਣ ਕਿ ਇਹ ਮਾਇਆ ਉਹਨਾਂ ਦੇ ਕਿਸੇ ਅਰਥ ਆਵੇ ਤੇ ਫਜ਼ੂਲ ਕਿਰਾਯਾਂ ਮੂੰਹ ਨਾਂ ਜਾਵੇ ਤਾਂ ਭੀ ਕੁਝ ਗੱਲ ਸੀ, ਪਰ ਸਾਡੀ ਸੁਸਾਇਟੀ ਇਸ ਗਲ ਨੂੰ ਚੰਗੇ ਅਰਥਾਂ ਵਿੱਚ ਨਹੀਂ ਲਵੇਗੀ ਤੇ ਨਾਂ ਜਾਣੇ ਪਰ ਗੁੱਸੇ ਨਾਰਾਜ਼ ਹੋਵੇਗੀ ਕਿ ਸਾਡੇ ਮਰਨੇ ਪਰਨੇ ਤੇ

ਓਹ ਕਿਉਂ ਨਹੀਂ ਆਏ। ਉਹਨਾਂ ਨੂੰ ਇਹ ਸੋਚ ਨਹੀਂ ਫੁਰਦੀ ਕਿ ਇਤਨੀ ਦੂਰੋਂ ਕਿਸੇ ਨੂੰ ਸੱਦਾ ਦੇਣਾ ਸਿਆਣਪ ਨਹੀਂ, ਸਿਆਣਪ ਤਦ ਹੁੰਦੀ ਜੇ ਨਾਲ ਲਿਖਿਆ ਜਾਂਦਾ ਕਿ 'ਇਹ ਕੇਵਲ ਇਤਲਾਅ ਮਾਤ੍ਰ ਹੈ, ਪਰ ਤੁਸਾਂ ਆਉਣਾ ਨਹੀਂ ਤੇ ਸਫਰ ਦੀ ਖੇਚਲ ਨਹੀਂ ਕਰਨੀ।' ਪਰ ਸਾਡੇ ਭਾਈਚਾਰੇ ਦੇ ਦਿਮਾਗ ਵਿੱਚ Fraud ਹੈ, ਚਿੱਠੀ ਭੇਜਕੇ ਆਪਣੇ ਵਲੋਂ ਸੱਚੇ ਹੋ ਜਾਂਦੇ ਹਨ ਕਿ ਅਸਾਂ ਨਿਉਤਾ ਦੇ ਦਿੱਤਾ ਹੈ, ਹੁਣ ਰਹੇ ਤਾਂ ਰਹੇ ਉਹਨਾਂ ਵਲੋਂ। ਭਾਵੇਂ ਕਈ ਹਾਲਤਾਂ ਵਿੱਚ ਇਹ ਗੱਲਾਂ ਭੁੱਲ ਨਾਲ ਬੀ ਹੋ ਜਾਂਦੀਆਂ ਹਨ ਪਰ ਸਮਝ ਵਾਲੇ ਦਿਮਾਗ ਨੂੰ ਇਤਨੀ ਸੋਚ ਜ਼ਰੂਰ ਚਾਹੀਦਾ ਹੈ ਕਿ ਸਾਡੀ ਭੁੱਲ ਕਿਸੇ ਨੂੰ ਉਚੱਡ ਚਿੱਤੀ, ਤਕਲੀਫ ਤੇ ਖਰਚ ਖੇਚਲ ਦਾ ਕਾਰਨ ਨਾਂ ਬਣੇ। ਉਹਨਾਂ ਸਾਕਾਂ ਸੰਬੰਧੀਆਂ, ਜਿਨ੍ਹਾਂ ਦਾ ਆਉਣਾ ਅਤਿ ਆਵੱਸ਼ਜਕ ਹੈ, ਕਿ ਆਉਣ ਦੀ ਖੇਚਲ ਦੇਣ ਤੋਂ ਸੰਕੋਚ ਕਰਨਾਂ ਚਾਹੀਦਾ ਹੈ ਤੇ ਲਿਖ ਦੇਣਾ ਚਾਹੀਦਾ ਹੈ ਕਿ ਇਹ ਤੁਹਾਨੂੰ ਇਤਲਾਅ ਮਾਤ੍ਰ ਖਬਰ ਹੈ, ਵੈਸੇ ਤੁਸਾਂ ਆਉਣ ਦੀ ਖੇਚਲ ਨਹੀਂ ਕਰਨੀ। ਕਿਉਂਕਿ ਕਿਸੇ ਦੇ ਆਉਣ ਨਾਲ ਸੰਵਰਦਾ ਕੁਝ ਨਹੀਂ, ਵਿਛੋੜਾ ਯਾਦ ਕਰਾਉਣ ਤੇ ਧਿਰਵਾਸ ਦੇਣ ਦਾ ਕੰਮ ਚਿੱਠੀ ਸਾਰ ਸਕਦੀ ਹੈ ਤੇ ਖਰਚ ਖੇਚਲ ਤੋਂ ਬਚਾ ਹੋ ਸਕਦਾ ਹੈ। ਇਸੇ ਤਰ੍ਹਾਂ ਹਰ ਨਿੱਕੀ ਨਿੱਕੀ ਗਲ ਵਿਚ ਮਾਨਸਕ ਚਤੁਰਤਾ ਤੇ ਸ਼ਗਚਦ ਕੰਮ ਕਰਦੇ ਦਿੱਸਦੇ ਹਨ, ਹਿਰਦੇ ਦੀ ਸਚਾਈ ਤੇ ਸਰਲਤਾ ਕਿਤੇ ਨਹੀਂ ਦਿੱਸਦੀ। ਜਗਤ ਦਾ ਤਮਾਸ਼ਾ ਤੱਕੋ ਕਿ ਸੁਸਾਇਟੀ ਦੀਆਂ ਇਸ ਕਿਸਮ ਦੀਆਂ ਔਕੜਾਂ ਸਿਰਫ ਗ੍ਰਿਹਸਤੀ ਲਈ ਹੀ ਹਨ ਤੇ ਇਨ੍ਹਾਂ ਦਾ ਇਲਾਜ ਇਕ ਟਕੇ ਦਾ ਗੇਰੂ ਲੋਕਾਂ ਨੇ ਲੱਭਿਆ ਹੋਇਆ ਹੈ। ਜੇ ਕੋਈ ਭਾਈਚਾਰੇ ਦੇ ਇਨ੍ਹਾਂ ਔਖਾਂ ਤੋਂ ਤੰਗ ਆ ਕੇ ਪਸਾਰੀ ਦੀ ਹਟੀਓਂ ਗੇਰੂ ਲੈਕੇ ਕਪੜੇ ਰੰਗ ਕੇ ਸਾਧੂ ਬਣ ਬਹੇ ਤਾਂ ਫੇਰ ਇਹੋ ਭਾਈਚਾਰਾ ਆ ਆ ਮੱਥੇ ਟੇਕਦਾ ਤੇ ਪੂਜਦਾ ਹੈ। ਅਸਾਂ ਐਸੇ ਸੰਤ ਬੀ ਡਿੱਠੇ ਹਨ ਜਿਨ੍ਹਾਂ ਨੂੰ ਪਹਿਲੋਂ ਪਿਉ, ਭਰਾ ਤੇ ਭਰਜਾਈਆਂ ਬੁਰਾ ਭਲਾ ਕਹਿੰਦੇ ਨਹੀਂ ਥੱਕਦੇ ਸੀ, ਜਦੋਂ ਗੇਰੂ ਰੰਗੇ ਕਪੜੇ ਪਾ ਬੈਠੇ ਤਾਂ ਓਹੋ ਪਿਉ, ਭਰਾ, ਭਰਜਾਈਆਂ ਬਦਾਮ, ਮਿਸਰੀ, ਰੁਪਏ ਲੈਕੇ ਜਾ ਮੱਥੇ ਟੇਕਣ ਲੱਗ ਗਏ। ਭਾਈ ਸਾਹਿਬ ਜੀ. ਇਹ ਤੇ ਇਸ ਤੇ ਇਸ ਤੋਂ ਬੀ ਵਧੀਕ ਜਾਣਦੇ ਹੋਏ ਫੇਰ ਭਾਈਚਾਰੇ ਦੇ ਸੁਧਾਰ ਵਿਚ ਸਦਾ ਕਿਉਂ ਰੁੱਝੇ ਰਹਿੰਦੇ ਸਨ ? ਇਸ ਪਰ ਢੁੱਕਦੀ ਹੈ ਇਕ ਸੰਤ ਦੀ ਪ੍ਰਸਿਧ ਕਥਾ ਕਿ ਓਹ ਨਹੀ ਕਿਨਾਰੇ ਜਾ ਰਿਹਾ ਸੀ, ਇਕ ਅਠੂਹੇਂ ਨੂੰ ਗੋਤੇ ਖਾਂਦਾ ਤੱਕ ਕੇ ਉਸ ਨੂੰ ਕੱਢਣ ਲਈ ਉਸ ਨੇ ਹੱਥ ਵਧਾਇਆ, ਅੱਗੋਂ ਅਠੂਹੇਂ ਨੇ ਡੰਗ ਮਾਰਿਆ, ਪੀੜ ਨਾਲ ਸੰਤ ਨੇ ਹੱਥ ਖਿੱਚ ਲਿਆ, ਪਰ ਫੇਰ ਉਸ ਤੇ ਤਰਸ ਆਇਆ ਤੇ ਕੱਢਣ ਨੂੰ ਹੱਥ ਫੇਰ ਅੱਗੇ ਕੀਤਾ, ਉਸ ਨੇ ਫੇਰ ਡੰਗ ਮਾਰਿਆ ਤੇ ਇਉਂ ਜਿੰਨੀ ਵਾਰ ਉਸ ਨੇ ਉਸ ਨੂੰ ਕੱਢਣ ਦਾ ਜਤਨ ਕੀਤਾ ਓਹ ਡੰਗ ਮਾਰਦਾ ਹੀ ਰਿਹਾ, ਤਾਂ ਉਸ ਸੰਤ ਨੇ ਕਿਹਾ ਕਿ ਤੂੰ ਆਪਣੀ ਡੰਗ ਮਾਰਨ ਦੀ ਬੁਰੀ ਖਸਲਤ, ਤੇਰੀ ਜਾਨ ਬਚਾਉਣ ਦੀ ਮੇਰੀ ਉਪਕਾਰ ਵਾਲੀ ਨੇਕ ਖਸਲਤ ਦੇ ਮੁਕਾਬਲੇ ਤੇ ਨਹੀਂ ਛੱਡ ਰਿਹਾ ਤਾਂ ਮੈਂ ਬੁਰੀ ਖਸਲਤ ਦੇ ਟਾਕਰੇ ਤੇ ਆਪਣੀ ਉਪਕਾਰ ਦੀ ਨੇਕ ਖਸਲਤ ਕਿਉਂ ਛੱਡ ਦਿਆਂ ! ਜਿਸ ਕੋਲ ਜੋ ਚੀਜ਼ ਹੋਵੇ ਉਸ ਤੋਂ ਓਹੋ ਮਿਲਦੀ ਹੈ, ਓਸ ਸ਼ੈ ਤੋਂ ਸਿਵਾ ਹੋਰ ਦੀ ਆਸ ਕਰਨੀ ਸਫਲ ਨਹੀਂ ਹੋ ਸਕਦੀ.

ਸੁਸਾਇਟੀ ਪਾਸ ਸਿਵਾਏ ਦੁੱਖ ਦੇਣ ਦੇ ਹੋਰ ਕੁਝ ਹੈ ਹੀ ਨਹੀਂ, ਸੋ ਨੇਕੀ ਕਰਦਿਆਂ ਸੁੱਖ ਦੀ ਆਸ ਕਰਨੀ ਹੀ ਨਹੀਂ ਚਾਹੀਦੀ, ਦੁੱਖ ਮਿਲਣ ਨੂੰ ਅਨਹੋਣੀ ਤੇ ਅਚੰਭੇ ਵਾਲੀ ਗੱਲ ਨਹੀਂ ਸਮਝਣਾ ਚਾਹੀਦਾ ਤੇ ਜਿੰਨਾਂ ਬਣੇ ਸਰੇ ਆਪੂੰ ਸਦਾ ਭਾਈਚਾਰੇ ਦੇ ਭਲੇ ਵਿੱਚ ਬੇਪ੍ਰਵਾਹ ਹੋ ਕੇ ਜੁੱਟੇ ਰਹਿਣਾ ਚਾਹੀਦਾ ਹੈ, ਤਾਕਿ ਜਿੰਨਾ ਹੋ ਸਕੇ ਦੁੱਖ ਘਟਾਕੇ ਸੁਸਾਇਟੀ ਵਿੱਚ ਅਸੀਂ ਸੁੱਖ ਵਧਾ ਸਕੀਏ ਤੇ ਹੋ ਸਕੇ ਤਾਂ ਇਸ ਨੂੰ ਉੱਚਾ ਚੁੱਕਣ ਦੀ ਕੋਈ ਸੇਵਾ ਜ਼ਰੂਰ ਸਿਰੇ ਚੜ੍ਹਾ ਸਕੀਏ।

**ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ।।**

**ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ।।੭੮।।**

---

1. *ਇਸ ਸੱਜਣ ਨੇ ਨਾ ਵਿਆਜ ਬੈਂਕ ਨੂੰ ਦਿੱਤਾ ਤੇ ਨਾ ਹੀ ਕਰਜ਼ਾ ਮੋੜਿਆ। ਭਾਈ ਸਾਹਿਬ ਜੀ ਨੇ ਆਪਣੇ ਚੜ੍ਹਾਈ ਕਰਨ ਤੋਂ ਕੁਝ ਮਹੀਨੇ ਪਹਿਲੇ ਆਪ ਉਸਦਾ ਕਰਜ਼ਾ ਸਮੇਤ ਵਿਆਜ ਦੇ ਬੈਂਕ ਨੂੰ ਅਦਾ ਕਰਕੇ ਹਿਸਾਬ ਸਾਫ ਕਰ ਦਿੱਤਾ ਸੀ।*
2. *Philanthropy ends in misanthropy.*

—o—

## ਆਤਮਕ ਵੈਦ

ਸਤਿਕਾਰ ਯੋਗ ਸ੍ਰੀ ਮਾਨ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਆਪਣਾ ਜੀਵਨ ਗੁਰੂ ਬਾਣੀ ਦੀ ਰੌਸ਼ਨੀ ਵਿੱਚ ਬਿਤਾਇਆ ਸੀ ਤੇ ਸਤਿਗੁਰਾਂ ਦੀ ਮਿਹਰ ਬੀ ਆਪ ਪਰ ਵਾਫ਼ਰ ਸੀ, ਜਿਸ ਕਰਕੇ ਅਮੁੱਲ ਆਤਮਕ ਗਿਆਨ ਦੇ ਆਪ ਭੰਡਾਰੀ ਸਨ। ਇਹ ਗੁਰੂ ਦੀ ਦਾਤ ਆਪ ਨੇ ਆਪਣੀ ਕਲਮ ਰਾਹੀਂ ਲਿਖੀ ਆਪਣੀ ਰਸਾਲ ਰਚਨਾ ਵਿੱਚ ਖੁੱਲ੍ਹੀ ਡੁੱਲ੍ਹੀ ਵੰਡੀ ਹੈ। ਆਪ ਦੀ ਆਤਮਕ ਪਾਰਦਰਸ਼ਕ ਦ੍ਰਿਸ਼ਟੀ ਇੰਨੀ ਵਿਸ਼ਾਲ ਸੀ ਕਿ ਕੋਈ ਆਵੇ, ਉਸ ਦੇ ਚਿਹਰੇ ਤੋਂ ਤੱਕ ਕੇ ਹੀ ਭਾਂਪ ਲੈਂਦੇ ਸਨ ਕਿ ਇਹ ਕਿਸ ਦਸ਼ਾ ਦਾ ਰੋਗੀ ਹੈ, ਤਨ ਦਾ ਰੋਗੀ ਹੈ ਕਿ ਮਨ ਦਾ ਤੇ ਉਹ ਰੋਗ ਕਿਸ ਹੱਦ ਤੱਕ ਪਹੁੰਚ ਚੁਕਾ ਹੈ। ਦੂਸਰੇ ਗਲ ਬਾਤ ਵੀਚਾਰ ਵਿੱਚ ਸਤਿਗੁਰੂ ਜੀ ਨੇ ਆਪ ਨੂੰ ਗੁਫਤਗੂ ਦਾ ਐਸਾ ਸੁਲਝਿਆ ਹੋਇਆ ਤੇ ਪ੍ਰਾਗੱਲਭ ਤਰੀਕਾ ਬਖਸ਼ਿਆ ਹੋਇਆ ਸੀ ਕਿ ਹਰ ਸੰਸਾ ਕਰਤਾ ਨੂੰ ਬੜੇ ਸੁਹਣੇ ਸਪਸ਼ਟ ਤੇ ਮੋਟੇ ਠੁੱਲੇ ਪ੍ਰਮਾਣ ਦ੍ਰਿਸ਼ਟਾਂਤ ਦੇ ਕੇ ਉਸ ਦੀ ਪੂਰੇ ਤੌਰ ਤੇ ਸੰਸੇ ਨਵਿਰਤੀ ਕਰ ਦਿੰਦੇ ਤੇ ਇਕ ਪੂਰਾ ਤਜਰਬਾਕਾਰ ਸਫਲ ਵੈਦ ਵਾਂਗ ਰੋਗੀ ਦਾ ਅਚੂਕ ਇਲਾਜ ਕਰਨ ਵਿਚ ਸਫਲ ਹੁੰਦੇ। ਭਾਵੇਂ ਇਸ ਪ੍ਰਕਾਰ ਦੇ ਇਲਾਜ ਆਪ ਦੀ ਸਮੁੱਚੀ ਰਚਨਾਂ ਵਿੱਚ ਥਾਂ ਥਾਂ ਦਿੱਤੇ ਆਪ ਦੇ ਪ੍ਰਸ਼ਨੋਤਰੀ ਢੰਗਾਂ ਵਿੱਚ ਲਿਖੇ ਹੋਏ ਮੌਜੂਦ ਹਨ, ਫਿਰ ਭੀ ਕੁਝ ਜ਼ਾਤੀ ਵਾਕਜਾਤ ਦਾ ਆਪਣੇ ਲਫਜ਼ਾਂ ਵਿੱਚ ਸੰਖੇਪ ਜਿਹਾ ਵਰਣਨ ਕਰਨਾ ਆਸ ਹੈ ਉਨ੍ਹਾਂ ਦੀ ਆਤਮਕ ਦੀਰਘ ਦਰਸ਼ਤਾ ਦੇ ਕੁਝ ਦਰਸ਼ਨ ਸਾਨੂੰ ਜ਼ਰੂਰ ਕਰਾ ਦੇਵੇਗਾ।

ਇਕ ਵਾਰ ਸ੍ਰੀ ਦਰਬਾਰ ਸਾਹਿਬ ਹਰੀਮੰਦਰ ਦੇ ਹਜ਼ੂਰੀ ਰਾਗੀ ਸਿੰਘ ਆਪ ਨੂੰ ਮਿਲਣ ਆਏ, ਨਾਲ ਉਨ੍ਹਾਂ ਦੇ ਇਕ ਮਾੜੂਆਂ ਜਿਹਾ ਉਨ੍ਹਾਂ ਦਾ ਜੋਟੀਦਾਰ ਨੌਜਵਾਨ ਸਿੰਘ ਸੀ, ਜਿਸ ਦੀ ਧੌਣ ਸਿੱਟੀ ਹੋਈ, ਮੁਰਦੜਾ ਜਿਹਾ ਸਰੀਰ ਤੇ ਚਿਹਰਾ ਉਤਰਿਆ ਹੋਇਆ ਸੀ। ਗੱਲ ਬਾਤ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਮਹਿਮਾ ਤੇ ਓਥੇ ਦੇ ਪ੍ਰਵਾਣ ਕੀਰਤਨ ਦੀ ਸੇਵਾ ਦੇ ਵਿਸ਼ੇ ਤੇ ਚੱਲ ਰਹੀ ਸੀ, ਜੋ ਪਿਛੇ ਇਕ ਲੇਖ ਵਿੱਚ ਆ ਚੁਕੀ ਹੈ। ਜਦ ਗਲ ਬਾਤ ਦਾ ਸਿਲਸਿਲਾ ਕਿਸੇ ਟਿਕਾਣੇ ਜਾਕੇ ਮੁੱਕਾ ਤਾਂ ਉਸ ਸਿੰਘ ਨੇ ਕਿਹਾ ਕਿ ਮੇਰਾ ਬੀ ਕੋਈ ਇਲਾਜ ਕਰੋ, ਮੇਰਾ ਚਿਤ ਸ੍ਰੀ ਹਰਿਮੰਦਰ ਸਾਹਿਬ ਵਿੱਚ ਕੀਰਤਨ ਪਰ ਹਾਜ਼ਰ ਹੋਣ ਤੇ ਬੀ ਨਹੀਂ ਲੱਗਦਾ ਤੇ ਨਾ ਹੀ ਨਾਮ ਸਿਮਰਨ ਵਿੱਚ ਉਤਸ਼ਾਹ ਫੜਦਾ ਹੈ। ਆਪ ਨੇ ਪੁੱਛਿਆ : ਅਭਯਾਸ ਕੀ ਕਰਦੇ ਹੋ? ਉਸ ਨੇ ਦੱਸਿਆ ਕਿ ਇਕ ਸੰਤ ਜੀ ਨੇ ਇਸ ਰਾਹੇ ਟੋਰਿਆ ਸੀ ਕਿ ਧਿਆਨ ਲਾਕੇ ਅੰਦਰ ਚਿਤ ਇਕਾਗਰ ਕਰਕੇ ਨਾਮ ਜਪਿਆ ਕਰੋ, ਪਰ ਜੀਭ ਨਹੀਂ ਹਿਲਾਉਣੀ। ਪਹਿਲੋਂ ਤਾਂ ਇਸਦਾ ਬੜਾ ਰਸ ਆਯਾ, ਇਕਾਗਰਤਾ ਬੀ ਬੜੀ ਪ੍ਰਾਪਤ ਹੋ ਗਈ, ਪਰ ਹੁਣ ਕੋਈ ਸੁਆਦ ਨਹੀਂ, ਚਿਤ ਉਤਸ਼ਾਹੀਨ, ਉਦਾਸ ਤੇ ਨਿਸੱਤਾ ਰਹਿੰਦਾ ਹੈ।

ਆਪ ਨੇ ਕਿਹਾ : ਚੰਗਾ ਹੋਵੇ ਕਿ ਤੁਸੀਂ ਆਪਣੇ ਉਹਨਾਂ ਸੰਤਾਂ ਨੂੰ ਇਹ ਰੋਗ ਦੱਸੋ ਤੇ ਉਹਨਾਂ ਤੋਂ ਅਗੁਵਾਈ ਲਵੋ ਤੇ ਉਹੋ ਹੀ ਇਲਾਜ ਕਰਨ। ਪਰ ਉਸ ਨੇ ਇਸਰਾਰ ਕੀਤਾ ਕਿ ਆਪ ਦੀਆਂ ਅੱਜ ਦੀਆਂ ਗੱਲਾਂ ਨੇ ਮੇਰੇ ਦਿਲ ਵਿੱਚ ਹਰਿਮੰਦਰ ਕੀਰਤਨ ਦੀ ਸੇਵਾ ਲਈ ਫਖ਼ਰ ਤੇ ਸ਼ੌਕ ਜਗਾ ਦਿੱਤਾ ਹੈ, ਚਿਤ ਸੁਖੀ ਹੋਇਆ ਹੈ, ਠੰਢ ਪਈ ਹੈ, ਇਸ ਲਈ ਆਪ ਹੀ ਰਾਹਨੁਮਾਈ ਕਰੋ। ਤਾਂ ਆਪ ਨੇ ਕਿਹਾ: ਬਰਖ਼ੁਰਦਾਰ ! ਤੁਸਾਡੀ ਦਸ਼ਾ ਉਲਟ ਰਸਤੇ ਚਲ ਰਹੀ ਹੈ। ਘੋੜਾ ਅੱਗੇ ਤੇ ਗੱਡੀ ਪਿੱਛੇ ਹੀ ਠੀਕ ਤਰੀਕਾ ਹੈ, ਜੇ ਗੱਡੀ ਅੱਗੇ ਕਰਕੇ ਘੋੜਾ ਪਿੱਛੇ ਜੋੜ ਦੇਈਏ ਤਾਂ ਉਹ ਕਿੰਨਾ ਕੁ ਚਿਰ ਚੱਲ ਸਕਦਾ ਹੈ ? ਇਕਾਗ੍ਰਤਾ ਜੋ ਤੁਸਾਂ ਪ੍ਰਾਪਤ ਕਰ ਲਈ ਹੈ, ਇਹ ਇਕ ਗੁਣ ਤਾਂ ਜ਼ਰੂਰ ਹੈ ਪਰ ਇਹ ਸਰਵ ਗੁਣ ਨਹੀਂ। ਪਹਿਲੀ ਜਮਾਤ ਦੇ ਵਿਦਯਾਰਥੀ ਨੂੰ ਅੱਠਵੀਂ ਦੀ ਇਕ ਸੰਥਾ ਕੰਠ ਕਰਾਕੇ ਅੱਠਵੀਂ ਵਿੱਚ ਬਿਠਾ ਦੇਈਏ ਤਾਂ ਉਹ ਉਸ ਜਮਾਤ ਨਾਲ ਚੱਲ ਨਹੀਂ ਸਕਦਾ। ਨਾਮ ਸਿਮਰਨ ਦੀ ਪੜਸਾਂਗ ਵਿੱਚ ਇਹ ਜੋ ਦਸ਼ਾ ਤੁਸਾਂ ਦੀ ਬੰਨ੍ਹ ਕੇ ਕਰਾਈ ਗਈ ਹੈ, ਇਹ ਕਿਸੇ ਸਟੇਜ ਤੇ ਖ਼ੁਦ ਬਖ਼ੁਦ ਪੈਦਾ ਹੋਣੀ ਚਾਹੀਦੀ ਹੈ, ਬੰਨ੍ਹ ਕੇ ਨਹੀਂ ਕਰਾਈਜਾਣੀ ਚਾਹੀਦੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੰਘ ਨੂੰ ਇਸ ਤਰ੍ਹਾਂ ਦੇ ਨਹੀਂ ਬਣਾਇਆ ਕਿ ਧੌਣ ਸਿੱਟੀ ਮੁਰਦੜੇ ਜਿਹੇ ਨਜ਼ਰੀਂ ਆਉਣ। ਉਹਨਾਂ ਨੇ ਤਾਂ ਸਿੰਘ ਐਸੇ ਬਣਾਏ ਹਨ ਕਿ ਉਹਨਾ ਦੇ ਇਕ ਹੱਥ ਸਿਮਰਨਾਂ ਹੈ ਤਾਂ ਦੂਜੇ ਹੱਥ ਸ਼ਮਸ਼ੇਰ। ਚਿਤ ਨਾਮ ਦੁਆਰਾ ਵਾਹਿਗੁਰੂ ਨਾਲ ਜੁੜਿਆ ਹੋਇਆ ਹੈ, ਚਿਹਰਾ ਦੂ ਦੂ ਕਰਦਾ ਹੈ, ਜ਼ੁਲਮ ਨੂੰ ਨਾਸ਼ ਕਰਨ ਲਈ ਕੋਹਾਂ ਤੱਕ ਕਟਾ ਵੱਢ ਕਰੀ ਜਾ ਰਹੇ ਹਨ, ਸੀਸ ਉਤਰ ਜਾਂਦਾ ਹੈ ਤਾਂ ਫਿਰ ਬੀ ਮੀਲਾਂ ਤੱਕ ਸ੍ਰੀ ਸਾਹਿਬ ਚਲਾਈ ਜਾਂਦੇ ਹਨ। ਗੁਰੂ ਗੋਬਿੰਦ ਸਿੰਘ ਦੇ ਸਿੰਘਾਂ ਦੀ ਧੌਣ ਸਿੱਧੀ, ਛਾਤੀ ਤਣੀ ਹੋਈ, ਅੰਦਰ ਨਾਮ ਰਸ ਮਖ਼ਮੂਰ, ਅੱਖਾਂ ਵਿੱਚ ਬਲਕਾਰ ਸਤਿਗੁਰੂ ਸੂਰੇ ਨੇ ਭਰਿਆ ਹੈ। ਤੁਸੀਂ ਜਿਸ ਰਸਤੇ ਟੁਰ ਰਹੇ ਹੋ ਇਹ

ਗੁਰੂ ਘਰ ਦਾ ਤਰੀਕਾ ਨਹੀਂ, ਇਹ ਤਾਂ ਸਿਆਣੇ ਲੋਕਾਂ ਦਾ ਜਗਜਾਸੂਆਂ ਦੀਆਂ ਸੁਰਤਾਂ ਨੂੰ ਆਪਣੇ ਵੱਸ ਵਿੱਚ ਕਰਕੇ ਚੇਲੇ ਬਨਾਉਣ ਦਾ ਸਾਧਨ ਹੈ।

ਗੁਰੂ ਘਰ ਦੇ ਨਾਮ ਸਿਮਰਨ ਦਾ ਤਰੀਕਾ ਇਹ ਹੈ ਕਿ ਪਹਿਲੇ ਨਾਮ ਜੀਭ ਨਾਲ ਸ਼ੁਰੂ ਕਰੋ, ਅੰਮ੍ਰਿਤ ਵੇਲੇ ਪੰਜ ਮਿੰਟ ਅਪਣੇ ਬਿਸਤਰੇ ਤੇ ਹੀ ਭਾਵੇਂ ਬੈਠ ਕੇ ਰਸਨਾਂ ਨਾਲ ਵਾਹਿਗੁਰੂ ਵਾਹਿਗੁਰੂ ਜਪੋ, ਹੌਲੇ ਹੌਲੇ ਸਮਾ ਵਧਾਓ। ਦਿਨੇ ਉਠਦੇ ਬੈਠਦਿਆਂ, ਟੁਰਦੇ ਫਿਰਦਿਆਂ ਯਤਨ ਕਰੋ ਕਿ ਜਦ ਬੀ ਕੋਈ ਵਿਹਲ ਦਾ ਸਮਾਂ ਮਿਲੇ ਖਾਲੀ ਨ ਜਾਏ, ਉਹ ਨਾਮ ਸਿਮਰਨ ਵਿੱਚ ਪੁਰੋਤਾ ਬੀਤੇ, ਧਿਆਨ ਸਿਰਫ ਇਸ ਗੱਲ ਦਾ ਰੱਖਣਾ ਹੈ ਕਿ ਦਮ ਬਿਰਥਾ ਨਾ ਜਾਏ, ਰਸਨਾਂ ਤੋਂ ਨਾਮ ਕਿਸੇ ਵੇਲੇ ਬੀ ਨਾ ਵਿਸਰੇ, ਹੋਰ ਕਿਸੇ ਸ਼ੈ ਦੇ ਧਿਆਨ ਧਰਨ ਦੀ ਲੋੜ ਨਹੀਂ। ਭਾਈ ਗੁਰਦਾਸ ਜੀ ਨੇ ਕਬਿੱਤਾਂ ਵਿੱਚ ਕਿਹਾ ਹੈ :-

**ਤੈਸੇ ਗੁਰ ਸਬਦ ਕੈ ਸਨੇਹ ਕੈ ਪਰਮਪਦ**
**ਮੂਰਤਿ ਸਮੀਪ ਸਿੰਘ ਆਪ ਕੀ ਅਖੇਟ ਹੈਂ।**

ਗੁਰ ਸ਼ਬਦ ਨਾਮ ਦੇ ਅਭਯਾਸ ਨਾਲ ਸਨੇਹ ਹੀ ਪਰਮ ਪਦ ਤੇ ਪੁਚਾਉਣ ਵਾਲਾ ਹੈ ਪਰ ਪਰਮਾਤਮਾਂ ਦੀ ਮੂਰਤ ਦਾ ਧਿਆਨ ਤਾਂ ਸ਼ੇਰ ਤੇ ਸੱਪ ਦਾ ਮਾਨੋ ਸ਼ਿਕਾਰ ਹੈ, ਇਹ ਕੋਈ ਖੇਡ ਨਹੀਂ ਤੇ ਖ਼ਤਰੇ ਤੋਂ ਖਾਲੀ ਨਹੀਂ। ਪਰਮਾਤਮਾਂ ਦਾ ਝਲਕਾ ਤਾਂ ਭਲਾ ਕਿਤੇ ਰਿਹਾ, ਅਸੀਂ ਤਾਂ ਭਾਈ ਬੁੱਢਾ ਆਦਿ ਬਖਸ਼ੇ ਹੋਏ ਮਹਾਨ ਗੁਰ ਸਿਖਾਂ ਦਾ ਬੀ ਝਲਕਾ ਨਹੀਂ ਸਹਾਰ ਸਕਦੇ। ਸੋ ਧਿਆਨ ਰੱਖਣਾ ਚਾਹੀਏ ਇਹ ਕਿ ਨਾਮ ਨਾ ਭੁੱਲੇ ਰਸਨਾਂ ਤੋਂ। ਫੇਰ ਅਪਣੇ ਆਪ ਇਹ ਨਾਮ ਦਾ ਅਰੋਗ ਸਿਮਰਣ ਤੁਹਾਡੀ ਖ਼ੁਦ ਗਰਦਨ ਸਿੱਧੀ ਕਰੇਗਾ, ਜ਼ੁਬਾਨ ਤੋਂ ਹੇਠ ਹਿਰਦੇ ਵਿੱਚ ਉਤਰੇਗਾ, ਸੁਰਤ ਵਿੱਚ ਧਸੇਗਾ, ਪ੍ਰਾਣਾਂ ਵਿੱਚ ਸਿੰਜਰੇਗਾ। ਪ੍ਰਾਣਾ ਵਿੱਚ ਜਦੋ ਸਿੰਜਰ ਗਿਆ ਫਿਰ ਤਰੱਦਦ ਦੀ ਲੋੜ ਨਹੀਂ ਰਹਿੰਦੀ, 'ਊਠਤ ਬੈਠਤ ਸੋਵਤ ਨਾਮ' ਆਪੇ ਜਾਰੀ ਹੋ ਜਾਂਦਾ ਹੈ, ਪਰ ਇਸ ਵਿੱਚ ਸਮਾਂ ਲਗਦਾ ਹੈ। ਇਹ ਸਹਿਜ ਦਾ ਮਾਰਗ ਹੈ ਕਾਹਲ ਦਾ ਨਹੀਂ। ਪਹਿਲੋਂ ਨਾਮ ਮੈਲ ਕੱਟੇਗਾ, ਮਨ ਨਿਰਮਲ ਹੋ ਜਾਣ ਤੇ ਰਸ ਬਖ਼ਸ਼ੇਗਾ। ਇਕਾਗ੍ਰਤਾ ਇਹ ਆਪ ਲਿਆਵੇਗਾ, ਫਿਰ ਗਮਰੁੱਠਤਾਈ ਨੇੜੇ ਨਹੀਂ ਆਵੇਗੀ।

ਇਹ ਗੱਲ ਦਿਲੋਂ ਕੱਢ ਦੇਣੀ ਚਾਹੀਦੀ ਹੈ ਕਿ ਰੱਬ ਕੋਈ ਵੱਖਰੀ ਸ਼ੈ ਹੈ ਤੇ ਨਾਮ ਵੱਖਰੀ ਸ਼ੈ। ਨਾਮ ਨਾਮੀ ਵਿੱਚ ਭੇਦ ਨਹੀਂ। ਅਸੀਂ ਵਾਹਿਗੁਰੂ ਨੂੰ ਸਿੱਧੇ ਨਹੀਂ ਪਰ ਨਾਮ ਦੇ ਰਸਤੇ ਟੁਰਕੇ ਹੀ ਪਾ ਸਕਦੇ ਹਾਂ, ਸਾਡੇ ਲਈ ਰਸਤਾ ਇਹੋ ਹੀ ਹੈ। ਇਸ ਰਸਤੇ ਟੁਰਿਆਂ ਚਿਤ ਉਤਸ਼ਾਹੀ ਰਹੇਗਾ, ਤਬੀਅਤ ਖਿੜੀ ਹੋਈ, ਹੌਲੀ ਫੁੱਲ ਤੇ ਸਰੀਰ ਦੇ ਰੋਮ ਕੂਪ (ਮੁਸਾਮ) ਖੁੱਲ੍ਹੇ ਹੋਏ ਜਾਪਣਗੇ। ਨਿਰਮਲਤਾ ਐਸੀ ਹੋਵੇਗੀ ਕਿ ਅਪਣੇ ਆਪ ਨੂੰ ਆਪਾ ਜਗਤ ਤੋਂ ਉੱਚਾ ਦਿੱਸੇਗਾ, ਹੋਵੇਗਾ ਸਭ ਦੀ ਰੇਣ ਵਰ੍ਹ ਫੁੱਲਾਂ ਹਾਰ ਹਲਕਾ ਤੇ ਉੱਚਾ ਉੱਠਦਾ ਦਿਸੇਗਾ। ਵਿਸ਼ੇ ਵਿਕਾਰ ਤੇ ਸੰਸਾਰਕ ਖਿੱਚਾਂ ਵੱਲ ਸੁਭਾਵਕ ਹੀ ਚਿਤ ਰੁਖ ਨਹੀਂ ਕਰੇਗਾ, ਇਥੋਂ ਤਕ ਕਿ ਵਿਸ਼ਿਆਂ ਦੇ ਖਿਆਲ ਮਾਤ੍ਰ ਨਾਲ ਹੀ

ਰੋਮ ਕੂਪ ਬੰਦ ਹੁੰਦੇ ਪ੍ਰਤੀਤ ਕਰੇਗਾ ਸੁਰਤ ਢਵੇਗੀ, ਤਬੀਅਤ ਨਾਮ ਤੋਂ ਉਟਾਟਰੀ ਹੋ ਜਾਏਗੀ, ਰਸ ਟੁੱਟੇਗਾ, ਉਸ ਵੇਲੇ ਅਭਜਾਸੀ ਪੁਰਸ਼ ਪ੍ਰਤੀਤ ਕਰੇਗਾ ਕਿ ਇਹ ਸਜ਼ਾ ਮਿਲੀ ਹੈ ਕੇਵਲ ਉਸੇ ਸੰਸਾਰਕ ਖਿੱਚ ਦਾ ਖਿਆਲ ਮਾਤ੍ਰ ਹੀ ਕਰਨ ਦੀ, ਜੋ ਹਲਕਾ-ਪਨ ਨਰਮਲਤਾ ਤੇ ਰਸ ਸੀ ਉਹ ਗੁਆਚ ਗਿਆ ਹੈ। ਇਉਂ ਉਸਦਾ ਐਸੀਆਂ ਖਿੱਚਾਂ ਤੋਂ ਬਚਣ ਦਾ ਸੁਭਾਉ ਸੁਤੇ ਹੀ ਬਣ ਜਾਏਗਾ। ਵਿਸ਼ਿਆਂ ਵਲੋਂ ਸੂਗ ਹੋਕੇ ਕੁਦਰਤ ਮਨਮੋਹਨੀ ਦਿੱਸੇਗੀ, ਕੁਦਰਤ ਨੂੰ ਤੱਕ ਕੇ ਤਬੀਅਤ ਖਿੜੇਗੀ, ਚੰਦ ਸੂਰਜ ਵਿੱਚ ਵਾਹਿਗੁਰੂ ਜੀ ਦਾ ਜਮਾਲ ਜਲਾਲ ਤੱਕੇਗਾ, ਹਰ ਸੁੰਦਰਤਾ ਵਿੱਚ ਉਸ ਸੰਦਰ ਨੂੰ ਤੱਕ ਤੱਕ ਵਾਹਿਗੁਰੂ ਦੀ ਸਿਫਤ ਸਲਾਹ ਦੇ ਰੰਗ ਵਿੱਚ ਖਿੜੇਗਾ। ਫਿਰ ਜਦ ਇਹ ਨਿਰਮਲਤਾ ਹੋਰ ਵਧੇਗੀ, ਵਾਹਿਗੁਰੂ ਨਾਲ ਇਕ ਸੁਰ ਹੋਯਾ ਆਪਾ ਇਤਨਾ ਨਿਰਮਲ ਉੱਚਾ, ਰਸ ਮਖਮੂਰ ਤੇ ਸੁੰਦਰ ਹੋ ਜਾਏਗਾ ਕਿ ਫਿਰ ਉਸ ਨੂੰ ਆਪਣੀ ਅੰਦਰਲੀ ਨਿਰਮਲਤਾ ਦੇ ਸਾਹਮਣੇ ਚੰਦ ਸੂਰਜ ਬੀ ਮੈਲੇ ਦਿੱਸਣਗੇ :-

**ਮੈਲਾ ਬ੍ਰਹਮਾ ਮੈਲਾ ਇੰਦੁ।। ਰਵਿ ਮੈਲਾ ਮੈਲਾ ਹੈ ਚੰਦੁ।।**
**ਮੈਲਾ ਮਲਤਾ ਇਹੁ ਸੰਸਾਰੁ।। ਇਕੁ ਹਰਿ ਨਿਰਮਲੁ ਜਾ ਕਾ ਅੰਤੁ ਨ ਪਾਰੁ।।**

*(ਭੈਰਉ ਕਬੀਰ ਜੀ-੩)*

ਸ੍ਰੀ ਕਬੀਰ ਜੀ ਨੇ ਇਹ ਆਪ ਪ੍ਰਤੀਤ ਕਰਕੇ ਉਚਾਰਿਆ ਹੈ। ਸੋ ਨਾਮ ਦਾ ਰਾਹ ਬਿਲਕੁਲ ਸਿੱਧਾ ਤੇ ਸਰਲ ਟੁਰਨ ਵਾਲਾ ਹੈ, ਪਰ ਹੈ ਸਹਿਜ ਦਾ ਮਾਰਗ, ਕਾਹਲ ਦਾ ਨਹੀਂ, ਹਠ ਦਾ ਨਹੀਂ। ਵਿਚਲੀਆਂ ਮਨਜ਼ਲਾਂ ਕਦਮ ਬ-ਕਦਮ ਆਪੇ ਤੈ ਹੁੰਦੀਆਂ ਜਾਣਗੀਆਂ। ਨੀਵੇਂ ਖੜੋਕੇ ਪਉੜੀ ਦੇ ਉਪਰਲੇ ਡੰਡਿਆਂ ਨੂੰ ਹੱਥ ਪਾਕੇ, ਵਿਚਲੇ ਡੰਡਿਆਂ ਦੀ ਪਰਵਾਹ ਨਾ ਕਰਕੇ ਇਕ-ਵਾਰਗੀ ਉਤੇ ਚੜ੍ਹਨ ਦਾ ਯਤਨ ਖ਼ਤਰੇ ਤੋਂ ਖਾਲੀ ਨਹੀਂ ! ਢੱਠੀ ਹੋਈ ਸੁਰਤ ਤਮੋਗੁਣੀ ਬ੍ਰਿਤੀ ਵਿੱਚ ਹੈ, ਇਸ ਨੂੰ ਰਜੋ ਗੁਣ ਵਿੱਚ ਲਿਆਉਣਾ ਹੈ, ਫਿਰ ਇਹ ਰਜੋ ਗੁਣ ਤੋਂ ਸਤੋ ਗੁਣ ਵਿਚ ਜਾਏਗੀ। ਗੁਰੂ ਗੋਬਿੰਦ ਸਿੰਘ ਜੀ ਨੇ ਰਜੋ ਤੇ ਸਤੋ ਗੁਣ ਦਾ ਮਿਲਵਾਂ ਆਦਰਸ਼ ਖਾਲਸੇ ਵਿੱਚ ਭਰਿਆ ਹੈ।

ਇਸੇ ਤਰ੍ਹਾਂ ਇਕ ਵਾਰ ਇਕ ਹੋਰ ਅਭਜਾਸੀ ਪੁਰਸ਼ ਆਪ ਨੂੰ ਮਿਲਣ ਆਇਆ, ਜੋ ਇਹ ਕਹਿੰਦਾ ਹੁੰਦਾ ਸੀ ਕਿ ਮੈਨੂੰ ਅਫੁਰ ਅਵਸਥਾ ਪ੍ਰਾਪਤ ਹੋ ਗਈ ਹੈ, ਪਰ ਸ਼ਕਲ ਸੂਰਤ ਉਸ ਦੀ ਢੱਠੀ ਹੋਈ, ਗਰਦਨ ਇਕ ਪਾਸੇ ਝੁਕੀ, ਤਬੀਅਤ ਬੱਝ ਵਿੱਚ, ਤੇ ਚਿਹਰਾ ਮੁਸਕਾਨ ਤੇ ਖੇੜੇ ਤੋਂ ਉੱਕਾ ਖਾਲੀ, ਸੁੰਞਾ। ਆਪ ਨੇ ਤੱਕਦਿਆਂ ਹੀ ਕਹਿ ਦਿੱਤਾ ਕਿ ਇਹ ਤਾਂ ਪੱਥਰ ਦਾ ਬੁੱਤ ਹੈ, ਜਿਸ ਵਿੱਚ ਨਾ ਜਿੰਦ ਹੈ ਨਾ ਸਾਹਸ। ਆਪ ਨੇ ਉਸ ਨੂੰ ਪੁੱਛਿਆ :ਅਭਜਾਸ ਲਈ ਰਾਤੀਂ ਕਿਸ ਵੇਲੇ ਉਠਦੇ ਹੋ ? ਉਸ ਨੇ ਕਿਹਾ :ਦੋ ਬਜੇ। ਆਪ ਨੇ ਕਿਹਾ :ਅੱਜ ਇਕ ਮੇਰੀ ਬੇਨਤੀ ਮੰਨੋ ਤੇ ਰਾਤੀ ਦੋ ਦੀ ਬਜਾਏ ਤਿੰਨ ਬਜੇ ਉਠੋ, ਇਕ ਘੰਟਾ ਵੱਧ ਸੌਂਵੋ, ਤੇ ਫਿਰ ਰਸਨਾ ਰੋਕ ਕੇ ਨਹੀਂ, ਪਰ ਰਸਨਾ ਹਿਲਾਕੇ ਰਸਨਾ ਨਾਲ ਨਾਮ ਜਪੋ। ਉਸ ਨੇ ਉਸੇ ਤਰ੍ਹਾਂ ਕੀਤਾ। ਸਵੇਰੇ ਆ ਕੇ ਦੱਸਿਆ ਕਿ ਕੋਈ ਖਾਸ ਫਰਕ ਤਾਂ ਮੈਨੂੰ ਪ੍ਰਤੀਤ ਨਹੀਂ ਹੋਇਆ, ਪਰ ਇਤਨਾ ਜ਼ਰੂਰ ਹੈ ਕਿ ਜੋ ਅੱਗੇ ਹਰ ਰੋਜ਼

ਸਿਮਰਨ ਭਜਨ ਤੋਂ ਉਠਦਿਆਂ ਸਰੀਰ ਭੱਜਦਾ ਟੁੱਟਦਾ ਤੇ ਖੁੱਸਦਾ ਪ੍ਰਤੀਤ ਕਰਦਾ ਹੁੰਦਾ ਸਾਂ, ਅੱਜ ਉਹ ਭੱਜ ਟੁੱਟ ਥਕਾਨ ਨਹੀਂ ਹੈ, ਕੁਝ ਤਾਜ਼ਗੀ ਹੈ। ਆਪ ਨੇ ਕਿਹਾ ਨੀਂਦ ਥੋੜੀ ਥੋੜੀ ਹੋਰ ਵਧਾਓ, ਸਿਮਰਨ ਰਸਨਾਂ ਨਾਲ ਕਰੋ, ਸਰੀਰ ਸੁਅਸਥ ਤੇ ਚੜ੍ਹਦੀਆਂ ਕਲਾਂ ਵਿਚ ਹੋ ਜਾਏਗਾ ਤਾਂ ਸਿਮਰਨ ਵਿਚ ਰਸ ਭਰ ਜਾਏਗਾ।

ਇਕ ਵਾਰ ਇਕ ਹੋਰ ਐਸਾ ਹੀ ਢੱਠੀ ਸੁਰਤ ਵਾਲਾ ਇਕ ਨੌਜਵਾਨ ਲੜਕਾ ਆਇਆ ਤਾਂ ਉਸ ਨੂੰ ਬੀ ਆਪ ਨੇ ਇਹੀ ਇਲਾਜ ਦੱਸਿਆ ਤੇ ਕਿਹਾ: ਬਰਖ਼ੁਰਦਾਰ! ਤੁਸੀਂ ਬੀ ਗਲਤ ਰਾਹੇ ਟੁਰ ਰਹੇ ਹੋ, ਜੁਆਨ ਉਮਰਾ ਹੈ ਪਰ ਸਰੀਰ ਲਿੱਸਾ ਤੇ ਚਿਹਰਾ ਪੀਲਾ ਭੂਕ; ਸਭ ਤੋਂ ਪਹਿਲੇ ਸਰੀਰ ਨੂੰ ਅਰੋਗ ਕਰੋ। ਸਾਦਾ ਖੁਰਾਕ ਤੇ ਸੈਰ ਜ਼ਰੂਰ ਕਰੋ, ਦੁੱਧ ਪੀਓ, ਮੱਖਣ ਖਾਓ, ਸਹਿਜੇ ਸਹਿਜੇ ਥੋੜਾ ਸਿਮਰਨ ਆਰੰਭ ਕਰੋ ਜੀਭ ਨਾਲ, ਫਿਰ ਜਿਵੇਂ ਜਿਵੇਂ ਸਰੀਰ ਦੀ ਦਸ਼ਾ ਚੰਗੇਰੀ ਹੁੰਦੀ ਜਾਏ ਹੌਲੇ ਹੌਲੇ ਸਿਮਰਨ ਦਾ ਸਮਾਂ ਵਧਾਉਂਦੇ ਜਾਓ; ਸਤਿਗੁਰੂ ਜੀ ਦਾ ਆਪਣਾ ਹੁਕਮ ਹੈ:

**ਨਾਨਕ ਸੋ ਪ੍ਰਭੁ ਸਿਮਰੀਐ ਤਿਸੁ ਦੇਹੀ ਕਉ ਪਾਲਿ।।**

*(ਵਾਰ ਬਿਹਾਗੜਾ ਮਹਲਾ ੫-੧੪)*

ਇਸ ਦੇਹੀ ਦੀ ਪਾਲਣਾ ਪਹਿਲੋਂ ਹੈ, ਜੇ ਇਸ ਦੇਹੀ ਵਿੱਚ ਹੀ ਕੁਝ ਨਾਂ ਹੋਵੇਗਾ ਤਾਂ ਜਪੇਗਾ ਕੌਣ? ਸਿਮਰਨ ਦਾ ਰਸ ਤਦ ਹੀ ਆ ਸਕਦਾ ਹੈ ਜੇ ਸਰੀਰ ਅਰੋਗ ਹੋਵੇ। ਸਰੀਰ ਸੁਅਸਥ ਨਾਂ ਹੋਵੇ ਤਾਂ ਅੰਦਰਲੀਆਂ ਆਤਮਕ ਤਾਕਤਾਂ ਤਾਂ ਸਰੀਰ ਨੂੰ ਚਲਾਉਣ ਵਿਚ ਖਰਚ ਹੁੰਦੀਆਂ ਰਹਿੰਦੀਆਂ ਹਨ, ਫਿਰ ਨਾਮ ਦਾ ਰਸ ਕਿੱਥੇ ਪੈਦਾ ਹੋਵੇ? ਸਗੋਂ ਸਰੀਰ ਨਿੱਘਰਦਾ ਚਲਿਆ ਜਾਂਦਾ ਹੈ, ਇਸ ਲਈ ਸਰੀਰਕ ਸਤਜਾ ਕਾਇਮ ਰੱਖਣ ਲਈ ਸਾਦਾ ਖੁਰਾਕ ਤੇ ਵਰਜ਼ਸ਼ ਦੇ ਯੋਗ ਪ੍ਰਬੰਧ ਦੀ ਲੋੜ ਹੈ। ਮਨ ਜੋ ਸਰੀਰਕ ਸੱਤਜਾ ਨੂੰ ਕਾਇਮ ਰੱਖਣ ਹਿਤ ਹੱਥ ਪੈਰ ਮਾਰ ਰਿਹਾ ਹੈ, ਉਸ ਨੂੰ ਓਧਰੋਂ ਵਿਹਲਾ ਕਰਕੇ ਨਾਮ ਵਿੱਚ ਜੋੜੋ।

ਇਕ ਹੋਰ ਸੰਤ ਪੁਰਸ਼ ਆਪ ਨੂੰ ਇਕ ਵਾਰ ਮਿਲਣ ਆਏ, ਕਹਿਣ ਲਗੇ ਨਾਮ ਦੇ ਰਸਤੇ ਪਾਓ। ਆਪ ਨੇ ਜਦੋਂ ਕਿਹਾ ਕਿ ਤੁਸੀਂ ਤਾਂ ਅੱਗੇ ਹੀ ਲੱਗੇ ਹੋਏ ਹੋ ਤਾਂ ਕਹਿਣ ਲੱਗੇ ਕਿ ਠੀਕ ਲੱਗੇ ਤਾਂ ਹੋਏ ਹਾਂ ਪਰ ਕਈ ਅਟਕਾਂ ਹਨ, ਰਸ ਨਹੀਂ, ਸੁਆਦ ਨਹੀਂ, ਘਾਲ ਕਰੀਦੀ ਹੈ ਪਰ ਪ੍ਰਾਪਤੀ ਕੁਛ ਨਹੀਂ ਪ੍ਰਤੀਤ ਹੁੰਦੀ। ਆਪ ਪੁੱਛਣ ਲੱਗੇ: ਆਪ ਦੀ ਇਸਤ੍ਰੀ ਹੈ? ਸੰਤਾਂ ਕਿਹਾ: ਨਹੀਂ, ਮੈਂ ਵਿਆਹ ਨਹੀਂ ਕਰਾਇਆ। ਫਿਰ ਕਹਿਣ ਲੱਗੇ: ਮਾਂ, ਭੈਣ ਯਾ ਤਨੀ ਸੇਵਕ ਜੋ ਤੁਸਾਂ ਦੀ ਸੇਵਾ ਕਰ ਸਕੇ? ਤਾਂ ਉਹਨਾਂ ਕਿਹਾ: ਹਾਂ, ਹੈ। ਆਪ ਨੇ ਕਿਹਾ ਅੰਮ੍ਰਿਤਸਰੋਂ ਜਾਂਦਿਆਂ ਬਦਾਮ ਰੋਗਨ ਲਈ ਜਾਣਾ, ਤੇ ਜਾਕੇ ਸਿਰ ਵਿੱਚ ਝਸਵਾਇਆ ਕਰਨਾ, ਨਾਲ ਦੁੱਧ ਪੀਓ, ਮੱਖਣ ਖਾਓ, ਸਾਦਾ ਤੇ ਹਲਕੀ ਖੁਰਾਕ ਖਾਓ, ਰਾਤ ਨੂੰ ਘੱਟੋ ਘੱਟ ਅੱਠ ਘੰਟੇ ਸਵੋਂ, ਇਕ ਮਹੀਨਾ ਇਹ ਇਲਾਜ ਕਰੋ ਫਿਰ ਨਾਮ ਦੇ ਰਸਤੇ ਪੈਣਾ।

ਇਕ ਹੋਰ ਜੁਆਨ ਪਰ ਬੀਮਾਰ ਯੋਗੀ ਪੁਰਸ਼ ਨੂੰ ਕੁਝ ਸੱਜਣ ਲੈਕੇ ਆਏ ਤੇ ਉਨ੍ਹਾਂ

ਨੇ ਉਸ ਦੇ ਸਮਾਚਾਰ ਆਪ ਨੂੰ ਸੁਨਾਉਣੇ ਸ਼ੁਰੂ ਕੀਤੇ ਕਿ ਇਨ੍ਹਾਂ ਦਾ ਨਿਵਾਸ ਗੁਜਰਾਂ ਵਾਲੇ ਦੇ ਨੇੜੇ ਇਕ ਗ੍ਰਾਮ ਵਿੱਚ ਹੈ। ਕਿੰਨੇ ਘੁਮਾਂ ਜ਼ਮੀਨ ਦੇ ਮਾਲਕ ਵੀ ਹਨ, ਪਰ ਚਿਤ ਵਿੱਚ ਸ਼ੌਕ ਜਾਗਿਆ ਤਾਂ ਸਾਧੂ ਹੋ ਗਏ,ਭਜਨ ਸਿਮਰਨ ਵਿਚ ਇਤਨੇ ਜੁਟ ਕੇ ਹਠ ਨਾਲ ਲੱਗੇ ਕਿ ਨੀਂਦ ਹਰਾਮ ਕਰ ਦਿੱਤੀ। ਪਹਿਲੋਂ ਹਠ ਨਾਲ ਨਹੀਂ ਸੀ ਸੌਂਦੇ ਹੁਣ ਉੱਕਾ ਨੀਂਦ ਨਹੀਂ ਆਉਂਦੀ, ਦਿਨ ਰਾਤ ਬੈਠੇ ਰਹਿੰਦੇ ਹਨ, ਰੋਟੀ ਕਈ ਸਾਲ ਤੋਂ ਛੱਡੀ ਹੋਈ ਹੈ, ਥੋੜਾ ਦੁੱਧ ਹੀ ਸੇਵਨ ਕਰ ਛੱਡਦੇ ਹਨ। ਕਹਿੰਦੇ ਹਨ, ਨਾਮ ਸਿਮਰਦੇ ਹਾਂ ਪਰ ਚਿਤ ਨੂੰ ਠੰਢ ਨਹੀਂ, ਚਿਹਰੇ ਤੇ ਉਦਾਸੀ ਤੇ ਕਰੁੱਝਣ ਜਿਹੀ ਛਾਈ ਰਹਿੰਦੀ ਹੈ। ਗਿਲਾ ਕਰਦੇ ਹਨ ਕਿ ਪਤਾ ਨਹੀਂ ਪਰਮਾਤਮਾ ਕਿੱਥੇ ਕੁ ਜਾ ਕੇ ਮਿਲਦਾ ਹੈ, ਇਤਨੀ ਘਾਲ ਤਪੱਸਜਾ ਦੇ ਬਾਦ ਬੀ ਕੁੱਝ ਪੱਲੇ ਨਹੀਂ ਪਿਆ। ਆਪ ਇਸ ਰੋਗ ਦੇ ਡਾਕਟਰ ਹੋ, ਇਨ੍ਹਾਂ ਦਾ ਇਲਾਜ ਕਰੋ, ਘਾਲ ਵਿੱਚ ਕੋਈ ਕਸਰ ਹੈ ਤਾਂ ਕੱਢ ਦਿਓ ਤੇ ਸਫਲਤਾ ਦੇ ਰਸਤੇ ਪਾ ਦਿਓ।

ਆਪ ਕਹਿਣ ਲੱਗੇ ਮੇਰਾ ਇਲਾਜ ਕਰੋਗੇ?

ਓਹ ਕਹਿਣ ਲੱਗੇ: ਜੀ ਹਾਂ, ਜ਼ਰੂਰ ਕਰਾਂਗੇ ਤੇ ਇਨ੍ਹਾਂ ਤੋਂ ਕਰਾਵਾਂਗੇ। ਆਪ ਕਹਿਣ ਲੱਗੇ: ਮੇਰੇ ਖਿਆਲ ਵਿੱਚ ਇਨ੍ਹਾਂ ਦਾ ਜਾਕੇ ਵਿਆਹ ਕਰ ਦਿਓ।

ਸਾਰੇ ਇਹ ਬਚਨ ਸੁਣਕੇ ਹੱਸ ਪਏ, ਯੋਗੀ ਬੀ ਸੁਣਕੇ ਮੁਸਕਰਾਇਆ ਨਾਲਦਿਆਂ ਕਿਹਾ: ਇਹ ਤਾਂ ਹੋਏ ਬਿਲਾਸ ਦੇ ਬਚਨ, ਅਸਲ ਅਹੁਰ ਦੱਸਕੇ ਇਲਾਜ ਕਰੋ।

ਆਪ ਕਹਿਣ ਲੱਗੇ: ਮੈਂ ਇਲਾਜ ਠੀਕ ਦੱਸਿਆ ਹੈ। ਇਕ ਆਦਮੀ ਦੀ ਡੇਢ ਮਣ ਭਾਰ ਚੁੱਕਣ ਦੀ ਸਤਜਾ ਹੈ, ਉਸ ਦੇ ਸਿਰ ਤੇ ਢਾਈ ਮਣ ਦੀ ਪੰਡ ਰੱਖ ਦਿਓ ਤਾਂ ਹੋ ਸਕਦਾ ਹੈ ਕਿ ਉਹ ਔਖਾ ਸੌਖਾ ਹੋਕੇ ਚੁੱਕ ਕੇ ਟੁਰ ਸਕੇ। ਉਸ ਵੇਲੇ ਜੇ ਉਸ ਨੂੰ ਕੋਈ ਸਰੀਰਕ ਆਨੰਦ ਮਾਨਣ ਦੀ ਪੇਸ਼ਕਸ਼ ਹੋਵੇ ਤਾਂ ਕੀ ਉਹ ਉਧਰ ਤੱਕ ਬੀ ਸਕੇਗਾ? ਹਰਗਿਜ਼ ਨਹੀਂ, ਇਸ ਕਰਕੇ ਕਿ ਉਸ ਦੇ ਅੰਦਰ ਜੋ Reserve Force (ਸੁਰੱਖਜਤ ਸਤਜਾ) ਹੈਸੀ ਉਹ ਤਾਂ ਵਿਤੋਂ ਵੱਧ ਭਾਰ ਚੁੱਕਣ ਵਿਚ ਰੁੱਝ ਰਹੀ ਹੈ, ਹੋਰ ਕੋਈ ਤਾਕਤ ਅੰਦਰ ਬਾਕੀ ਨਹੀਂ ਜੋ ਸੰਸਾਰਕ ਰਸ ਯਾ ਆਨੰਦ ਵਲ ਉਸਦੀ ਰੁਚੀ ਨੂੰ ਲਿਜਾ ਸਕੇ। ਜੇ ਵਿਤੋਂ ਵੱਧ ਬੋਝ ਹੇਠ ਕੋਈ ਸੰਸਾਰਕ ਰਸ ਨਹੀਂ ਮਾਣਿਆ ਜਾ ਸਕਦਾ ਤਾਂ ਆਤਮਕ ਰਸ ਕਿਥੋਂ ਮਾਣਿਆਂ ਜਾ ਸਕੇ। ਸਾਧਾਰਣ ਬੋਝ ਹੇਠ ਇਹ ਸੁਰੱਖਜਤ ਤਾਕਤ ਸੁਤੰਤਰ ਰਹਿੰਦੀ ਹੈ, ਵਿਤੋਂ ਵੱਧ ਭਾਰ ਹੇਠ ਇਹ ਬੀ ਰੁੱਝ ਜਾਂਦੀ ਹੈ; ਇਹੋ ਹਾਲ ਆਪ ਦੇ ਸਾਥੀ ਦਾ ਹੈ, ਇਨ੍ਹਾਂ ਨੇ ਆਪਣੀ ਸੁਰੱਖਜਤ ਸੱਤਜਾ ਬੀ ਆਪਣੇ ਹਠ ਤਪ ਦੇ ਹਵਾਲੇ ਕੀਤੀ ਹੋਈ ਹੈ ਤੇ ਉਸੇ ਭਾਰ ਹੇਠ ਨੱਪੀ ਹੋਈ ਹੈ, ਰਸ ਕਿਵੇਂ ਪ੍ਰਾਪਤ ਕਰਨ?

ਸਾਧਾਰਣ ਸੰਸਾਰੀ ਪੁਰਸ਼ ਜੋ ਰਬ ਦੇ ਪਾਸੇ ਨਹੀਂ ਟੁਰ ਰਿਹਾ, ਉਸ ਦੇ ੨੪ ਘੰਟੇ ਹੀ ਸਰੀਰ ਦੀ ਕ੍ਰਿਯਾ ਵਿਚ ਲੰਘਦੇ ਹਨ। ਅੱਠ ਘੰਟੇ ਸੌਣ ਵਿਚ, ਅੱਠ ਘੰਟੇ ਰੋਜ਼ੀ ਕਮਾਉਣ ਵਿਚ, ਬਾਕੀ ਅੱਠ ਘੰਟੇ ਨ੍ਹਾਉਣ ਧੋਣ, ਰੋਟੀ ਖਾਣ, ਸੈਰ ਕਰਨ, ਸਿਨਿਮਾ ਵੇਖਣ, ਯਾਰਾਂ ਦੋਸਤਾਂ ਨੂੰ ਮਿਲਣ ਗੱਪਾਂ ਮਾਰਨ ਆਦਿ ਵਿਚ ਬੀਤ ਜਾਂਦੇ ਹਨ ਤੇ ਅੱਠੇ ਪਹਿਰ ਮਨ

ਦਾ ਰੁਖ਼ ਬਾਹਰ ਮੁਖੀ ਸਰੀਰ ਵਲ ਹੀ ਰਹਿੰਦਾ ਹੈ। ਕੋਈ ਸਮਾਂ ਆਤਮ ਸੁਖ ਯਾ ਆਪਣੇ ਅੰਦਰਲੇ ਮਨ ਦੇ ਸੁਖ ਦਾ ਨਹੀਂ ਕੱਢਦੇ, ਓਹ ਇਸ ਕਰਕੇ ਬੀਮਾਰ ਹਨ। ਤੁਸਾਂ ਦੇ ਸਾਥੀ ਇਸ ਦੇ ਬਿਲਕੁਲ ਉਲਟ ਹੋ ਕੇ ਬੀਮਾਰ ਹਨ। ਇਨ੍ਹਾਂ ਨੇ ਸਰੀਰ ਨੂੰ ਉੱਕਾ ਹੀ ਭੁਲਾ ਛੱਡਿਆ ਹੈ। ਗੁਰਬਾਣੀ ਵਿਚ ਬੀ ਪ੍ਰੇਰਨਾ ਹੈ ਕਿ ਸਰੀਰ ਨੂੰ ਨਾ ਭੁਲਾਕੇ, ਇਸ ਦੀ ਪਾਲਣਾ ਕਰੋ ਤੇ ਫੇਰ ਨਾਮ ਸਿਮਰੋ। ਨਾਮ ਭੀ ਤਦੇ ਹੀ ਸੁਆਦ ਨਾਲ ਜਪਿਆ ਜਾ ਸਕਦਾ ਹੈ ਜੇ ਸਰੀਰ ਅਰੋਗ ਹੋਵੇ। ਇਨ੍ਹਾਂ ਦਾ ਮਨ ਹਠ ਤੇ ਜਬਰ ਕਰਕੇ ਅੰਦਰੋ ਅੰਦਰ ਲਗਾ ਹੋਇਆ ਹੈ, ਸਰੀਰ ਦੇ ਪਾਲਣ ਨੂੰ ੨੪ ਘੰਟੇ ਵਿਚੋਂ ਕੋਈ ਸਮਾਂ ਬੀ ਨਹੀਂ ਦਿੰਦੇ, ਇਸ ਲਈ ਇਨ੍ਹਾਂ ਦੇ ਸਰੀਰ ਦੀ ਸੁਰੱਖਜਤ ਸ਼ਕਤੀ ਦੇ ਪਾਲਣ ਵੱਲ ਲੱਗ ਲੱਗ ਹਾਰ ਹੰਭ ਚੁਕੀ ਹੈ। ਸਨਾਯੂ ਹੱਦੋਂ ਵੱਧ ਖਿੱਚੇ ਖੜੋਤੇ ਹਨ, ਜਿਨ੍ਹਾਂ ਦੇ ਟੁੱਟਣ ਦਾ ਡਰ ਹੈ। ਸਾਜ਼ ਦੀਆਂ ਤਰਬਾ ਤਾਰਾਂ ਜੇ ਠੀਕ ਖਿੱਚ ਵਿਚ ਰੱਖੀਆਂ ਜਾਣ ਤਦ ਹੀ ਸੁਖ ਤੇ ਸ਼ਾਂਤੀ ਦੇਣ ਵਾਲਾ ਰਾਗ ਅਲਾਪ ਸਕਦੀਆਂ ਹਨ ਪਰ ਜੇ ਇਸ ਦੇ ਉਲਟ ਵਧੇਰੇ ਕੱਸੀਆਂ ਜਾਣ ਤਾਂ ਟੁੱਟ ਜਾਂਦੀਆਂ ਹਨ ਤੇ ਜੇ ਢਿੱਲੀਆਂ ਹੀ ਛੱਡ ਦਿੱਤੀਆਂ ਜਾਣ ਤਾਂ ਉੱਕਾ ਹੀ ਚੁਪ ਹੋ ਜਾਂਦੀਆਂ ਹਨ। ਜਦ ਸਰੀਰ ਨੇ ਥੱਕਣਾ ਟੁੱਟਣਾ ਤੇ ਸੁੱਕਣਾ ਹੋਇਆ ਤਾਂ ਮਨ ਦਾ ਰੁਖ਼ ਬੀ ਸੁਰੱਖਜਤ ਤਾਕਤ ਦੇ ਨਾਲ ਸਰੀਰ ਵੱਲ ਬੇਵੱਸ ਹੋ ਜਾਣਾ ਹੋਇਆ, ਫਿਰ ਅੰਦਰਲਾ ਕਿਵੇਂ ਚੈਨ ਨਾਲ ਬੈਠ ਸਕਦਾ ਹੈ ਤੇ ਸੁਖ ਮਾਣ ਸਕਦਾਹੈ! ਇਸ ਦਾ ਇਲਾਜ ਮੈਂ ਇਨ੍ਹਾਂ ਦੇ ਸ਼ਾਦੀ ਇਸ ਕਰਕੇ ਦੱਸਿਆ ਹੈ ਕਿ ਘਰ ਵਾਲੀ ਆਵੇਗੀ ਤਾਂ ਇਨ੍ਹਾਂ ਦੇ ਸਰੀਰ ਦਾ ਉਹ ਫਿਕਰ ਕਰੇਗੀ ਤੇ ਅੱਠੇ ਪਹਿਰ ਇਸ ਸਰੀਰ ਦੀ ਪਾਲਣਾ ਵਿਚ ਨਰਸ ਦਾ ਕੰਮ ਕਰੇਗੀ, ਇਨ੍ਹਾਂ ਦਾ ਬੀ ਕੁਝ ਸੁਖਾਵਾਂ ਰੁਝੇਵਾਂ ਬਾਹਰਮੁਖੀ ਹੋਵੇਗਾ। ਜੇ ਇਹ ਨਹੀਂ ਹੋ ਸਕਦਾ ਤਾਂ ਹੋਰ ਕੋਈ ਐਸਾ ਹੀ ਇਨ੍ਹਾਂ ਦੀ ਸਰੀਰਕ ਦੇਖ ਭਾਲ ਤੇ ਸੁਖ ਦਾ ਪ੍ਰਬੰਧ ਕਰ ਦਿਓ। ਨੀਂਦ ਜੇ ਉੱਕਾ ਬੰਦ ਹੋ ਗਈ ਹੈ ਤਾਂ ਇਹ ਚੰਗੀ ਨਿਸ਼ਾਨੀ ਨਹੀਂ। ਇਹ ਅਗਾਂਹ ਚੱਲਕੇ ਦਿਮਾਗੀ ਦਸ਼ਾ ਨੂੰ ਪ੍ਰਾਲ ਕਰ ਦਿੰਦੀ ਹੈ। ਇਨ੍ਹਾਂ ਨੂੰ ਹਾਲੇ ਅੱਠ ਘੰਟੇ ਜ਼ਰੂਰ ਨੀਂਦ ਕਰਨੀ ਚਾਹੀਦੀ ਹੈ, ਨੀਂਦ ਨਾ ਬੀ ਆਵੇ ਤਾਂ ਬੀ ਮੰਜੇ ਤੋਂ ਨਹੀਂ ਉੱਠਣ ਦੇਣਾ ਚਾਹੀਦਾ। ਸਿਰ ਵਿਚ ਬਦਾਮ ਰੋਗਨ ਝੱਸੋ, ਖੁਰਾਕ ਦੁੱਧ ਤੋਂ ਅਨਾਜ ਵਲ ਥੋੜੀ ਥੋੜੀ ਵਧਾਓ ਤੇ ਇਸ ਦਸ਼ਾ ਵਿਚ ਭਜਨ ਤਪੱਸਜਾ ਵਲੋਂ ਹਾਲੇ ਉੱਕਾ ਹੋੜੀ ਰਖੋ, ਜਿੰਨਾ ਚਿਰ ਕਿ ਸਰੀਰ ਆਪਣੀ ਸਾਧਾਰਣ ਅਰੋਗ ਦਸ਼ਾ ਵਿਚ ਨਾ ਆ ਜਾਵੇ।

੧੯੩੩ ਦੀ ਗਲ ਹੈ ਇਕ ਹੋਰ ਯੋਗੀ ਜੋ ਅੰਮ੍ਰਿਤਸਰ ਦੇ ਨੇੜੇ ਦੇ ਇਕ ਨਗਰ ਵਿਚ ਰਹਿੰਦਾ ਸੀ ਸਤਿਕਾਰ ਯੋਗ ਭਾਈ ਸਾਹਿਬ ਜੀ ਨੂੰ ਮਿਲਣ ਆਇਆ। ਇਹ ਯੋਗੀ ਸਿੰਘ ਸੀ ਤੇ ਚੰਗਾ ਸਿਆਣਾ ਸੀ, ਜਿਸਨੇ ਕੇਵਲ ਯੋਗ ਦੇ ਗ੍ਰੰਥ ਹੀ ਨਹੀਂ ਪੜੇ ਹੋਏ ਸਨ ਸਗੋਂ ਅਮਲੀ ਤੌਰ ਤੇ ਯੋਗ ਅਭਜਾਸ ਭੀ ਕੀਤਾ ਹੋਇਆ ਸੀ। ਪਹਿਲਾਂ ਤਾਂ ਉਸਨੇ ਭਾਈ ਸਾਹਿਬ ਜੀ ਦੀ ਪ੍ਰੀਖਜਾ ਕਰਨ ਲਈ ਯੋਗ ਸੰਬੰਧੀ ਕੁਝ ਪ੍ਰਸ਼ਨ ਕੀਤੇ। ਆਪ ਨੇ ਉਸ ਨੂੰ ਕਿਹਾ ਕਿ ਇਹ ਜੋ ਕੁਝ ਆਪ ਪੁੱਛ ਰਹੇ ਹੋ ਇਹ ਫਲਾਨੀ ਫਲਾਨੀ ਯੋਗ ਦੀ ਪੁਸਤਕ ਵਿਚ ਲਿਖੇ ਹੋਏ ਹਨ। ਦੱਸਕੇ ਆਪ ਨੇ ਕਿਹਾ ਕਿ ਜੋ ਸ਼ਖਸ ਉਨ੍ਹਾਂ ਪੁਸਤਕਾਂ ਨੂੰ ਪੜ ਚੁਕਾ ਹੈ ਉਹ ਆਪਦੇ ਪ੍ਰਸ਼ਨਾਂ ਦੇ ਉਤਰ ਬਖੂਬੀ ਦੇ ਸਕਦਾ ਹੈ ਪਰ ਤੁਸੀਂ

ਮੇਰੇ ਪਾਸ ਆਏ ਹੋ, ਆਪ ਆਪਣੇ ਤਜਰਬੇ ਦੀ ਗਲ ਦੱਸੋ ਤੇ ਮੈਂ ਆਪਣੇ ਤਜਰਬੇ ਦੀ ਦੱਸਾਂ ਤਾਂ ਕਿ ਅਸੀਂ ਪਰਸਪਰ ਨਿਜ ਤਜਰਬੇ ਦੀ ਸਾਂਟ ਕਰ ਸਕੀਏ। ਤਦ ਉਸ ਨੇ ਕਿਹਾ ਕਿ ਮੈਂ ਯੋਗ ਦੇ ਸਾਰੇ ਸਾਧਨ ਕੀਤੇ ਹਨ, ਛੇ ਛੇ ਮਹੀਨੇ ਅਪਣੇ ਚੁਬਾਰਿਓਂ ਨਹੀਂ ਉਤਰਿਆ, ਥੋੜੀ ਖਿਚੜੀ ਤੇ ਗੁਜ਼ਾਰਾ ਕਰਕੇ ਯੋਗ ਅਭਯਾਸ ਕਰਦਾ ਰਿਹਾ ਹਾਂ। ਹੁਣ ਬੀ ਜਾਕੇ ਬੈਠਣਾ ਹੈ, ਮੈਂ ਕਿਸੇ ਨੂੰ ਨਹੀਂ ਮਿਲਦਾ, ਮੈਂ ਇਕ ਗਲ ਕੇਵਲ ਆਪ ਨੂੰ ਹੀ ਦੱਸਦਾ ਹਾਂ ਕਿ ਆਪ ਦੇ ਮਸਤਕ ਤੋਂ ਮੈਨੂੰ ਆਪ ਤੇ ਮਿਹਰ ਹੋਈ ਦਿੱਸਦੀ ਹੈ। ਯੋਗ ਅਭਯਾਸ ਨਾਲ ਆਖਰ ਮੇਰੇ ਤੇ ਬੀ ਮਿਹਰ ਹੋਈ, ਇਕ ਰੋਸ਼ਨੀ ਅੰਦਰ ਹੋ ਗਈ, ਜਿਸ ਨਾਲ ਮਨ ਤ੍ਰਿਪਤ ਹੋ ਗਿਆ ਤੇ ਮੈਨੂੰ ਅਤਿ ਖ਼ੁਸ਼ੀ ਪ੍ਰਾਪਤ ਹੋਈ। ਫਿਰ ਮੈਂ ਹੋਰ ਯੋਗ ਅਭਯਾਸ ਕਰਨ ਵਾਲਿਆਂ ਨੂੰ ਮਿਲਿਆ ਪਰ ਮੇਰੀ ਹੈਰਾਨੀ ਦੀ ਹੱਦ ਨਾਂ ਰਹੀ ਇਹ ਵੇਖਕੇ ਕਿ ਇਨ੍ਹਾਂ ਨੂੰ ਤਾਂ ਯੋਗ ਦਾ ਪਤਾ ਹੀ ਕੁਛ ਨਹੀਂ।

ਇਹ ਸੁਣ ਕੇ ਭਾਈ ਸਾਹਿਬ ਜੀ ਨੇ ਆਪਣਾ ਤਜਰਬਾ ਦੱਸਿਆ : ਮੈਂ ਯੋਗ ਦੇ ਸਾਰੇ ਸਾਧਨ ਕੀਤੇ ਹੋਏ ਹਨ, ਪਰ ਮੈਨੂੰ ਤਾਂ ਇਨ੍ਹਾਂ ਵਿਚ ਰਤੀ ਬੀ ਰਸ ਨਹੀਂ ਆਇਆ, ਫਿਰ ਮੈਂ ਤਾਂ ਸਭ ਕੁਛ ਛੋੜਕੇ ਸਿਮਰਨ ਵਿਚ ਲਗਾ ਹਾਂ। ਇਹ ਮੇਰਾ ਮਤ ਨਹੀਂ, ਇਹ ਗੁਰੂ ਬਾਬੇ ਨਾਨਕ ਦਾ ਮਤ ਹੈ। ਮੇਰੀ ਖ਼ਾਹਸ਼ ਸੀ ਕਿ ਜਿਵੇਂ ਗੁਲਾਬ ਦਾ ਫੁਲ ਖਿੜਿਆ ਹੁੰਦਾ ਹੈ। ਮੇਰੇ ਅੰਦਰਲਾ ਇਸੇ ਤਰ੍ਹਾਂ ਖਿੜਿਆ ਰਹੇ। ਤੇ ਅੰਤ ਇਹ ਖੇੜਾ ਮੈਨੂੰ ਇਥੋਂ ਹੀ ਪ੍ਰਾਪਤ ਹੋਇਆ। ਮੈਨੂੰ ਤਾਂ ਕਿਸੇ ਹੋਰ ਚੀਜ਼ ਦੀ ਯਾ ਸਿਧੀ ਦੀ ਖਾਹਸ਼ ਨਹੀਂ, ਕੇਵਲ ਇਸੇ ਖੇੜੇ ਦੀ ਲੋੜ ਹੈ ਤੇ ਫਿਰ ਭਾਈ ਸਾਹਿਬ ਜੀ ਨੇ ਗੁਰੂ ਸਾਹਿਬਾਂ ਦੇ ਟੋਰੇ ਭਗਤੀ ਮਾਰਗ ਤੇ ਚੋਖਾ ਸਮਾਂ ਰੋਸ਼ਨੀ ਪਾਈ।

ਇਹ ਵੀਚਾਰ ਸੁਣਕੇ ਯੋਗੀ ਕਹਿਣ ਲਗਾ ਕਿ ਜਿਸ ਮਾਰਗ ਤੇ ਆਪ ਚਲ ਰਹੇ ਹੋ ਮੈਂ ਇਸਨੂੰ ਸਮਝ ਲਿਆ ਹੈ, ਗ੍ਰੰਥਾਂ ਵਿਚ ਭਗਤੀ ਮਾਰਗ ਨਿਰਵਿਘਨ ਮਾਰਗ ਲਿਖਿਆ ਹੈ, ਇਸ ਵਿਚ ਯੋਗ ਆਦਿ ਦੀ ਲੋੜ ਨਹੀਂ, ਅਨਾਹਤ ਨਾਦ ਆਦਿ ਇਸ ਮਾਰਗ ਦੇ ਪਿਛੇ ਲਗੇ ਫਿਰਦੇ ਹਨ। ਭਾਵੇਂ ਆਪ ਦਾ ਦਸਿਆ ਮਾਰਗ ਸਰਵੋਤਮ ਹੈ ਪਰ ਇਸ ਵਿਚ ਇਕ ਕਸਰ ਹੈ ਕਿ ਇਸ ਨਾਲ ਕਾਲ ਨਹੀਂ ਜਿੱਤਿਆ ਜਾਂਦਾ। ਭਾਈ ਸਾਹਿਬ ਜੀ ਨੇ ਪੁਛਿਆ ਕਾਲ ਜਿੱਤਣ ਤੋਂ ਆਪ ਦੀ ਕੀਹ ਮੁਰਾਦ ਹੈ? ਕੀ ਆਪਦਾ ਇਹ ਭਾਵ ਹੈ ਕਿ ਸਿਮਰਨ ਮਾਰਗ ਤੇ ਟੁਰਦਿਆਂ ਜਨਮ ਮਰਨ ਨਹੀਂ ਮਿਟੇਗਾ? ਯੋਗੀ ਨੇ ਕਿਹਾ: ਨਹੀਂ, ਜਨਮ ਮਰਨ ਤਾਂ ਮਿਟ ਜਾਏਗਾ ਪਰ ਜੋ ਅੰਤ ਵੇਲੇ ਮੌਤ ਸਾਹਮਣੇ ਆਣ ਖੜੀ ਹੋਵੇ ਤਾਂ ਤੁਸੀਂ ਨਹੀਂ ਕਹਿ ਸਕਦੇ ਕਿ ਮੈਂ ਨਹੀਂ ਜਾਂਦਾ, ਪਰ ਮੈਂ ਕਹਿ ਸਕਦਾ ਹਾਂ ਕਿ ਮੈਂ ਨਹੀਂ ਜਾਂਦਾ।

ਭਾਈ ਸਾਹਿਬ ਜੀ ਨੇ ਹੱਸਕੇ ਕਿਹਾ: ਮੈਨੂੰ ਇਸ ਗਲ ਦੀ ਲੋੜ ਨਹੀਂ, ਮੈਂ ਤਾਂ ਜੇ ਮੌਤ ਆਵੇ ਤਾਂ ਉਸਨੂੰ ਪੁਛਾਂਗਾ ਕਿ ਤੂੰ ਸਤਿਗੁਰ ਦੀ ਭੇਜੀ ਆਈ ਹੈਂ ਜਾਂ ਆਪਣੇ ਆਪ? ਜੇ ਉਹ ਆਪਣੇ ਆਪ ਆਈ ਹੋਵੇਗੀ ਤਾਂ ਮੈਂ ਕਹਾਂਗਾ ਤੂੰ ਮੈਨੂੰ ਨਹੀਂ ਲਿਜਾ ਸਕਦੀ ਤੇ ਜੇ ਉਹ ਕਹੇਗੀ ਕਿ ਸਤਿਗੁਰ ਦੀ ਭੇਜੀ ਆਈ ਹਾਂ, ਤਾਂ ਕਹਾਂਗਾ, ਜੀ ਸਦਕੇ ਆਓ, ਚਲੋ ਮੈਂ ਤਿਆਰ ਬੈਠਾ ਹਾਂ, ਮੇਰੇ ਸਤਿਗੁਰ ਨੇ ਮੈਨੂੰ ਆਪਣੇ ਦਰ ਤੇ ਬੁਲਾਇਆ

ਹੈ ਮੈਂ ਨਾਂਹ ਕਿਉਂ ਕਰਾਂ। ਮੈਨੂੰ ਅਪਣੇ ਪ੍ਰੀਤਮ ਦੀ ਲੋੜ ਹੈ, ਮੈਂ ਸਤਿਗੁਰੂ ਦੇ ਬਖਸ਼ੇ ਭਗਤੀ ਮਾਰਗ ਤੇ ਟੁਰਨ ਵਾਲਾ ਹਾਂ। ਭਗਤੀ ਮਾਰਗ ਵਿਚ ਪਹਿਲਾ ਅਸੂਲ ਹੈ ਆਪਣੇ ਸਾਈਂ ਦੀ ਆਗਜਾ ਵਿਚ ਰਹਿਣਾ।

ਲੰਬੀ ਆਯੂ ਦਾ ਜ਼ਿਕਰ ਕਰਦਿਆਂ ਭਾਈ ਸਾਹਿਬ ਜੀ ਨੇ ਕਲਗੀਧਰ ਪਾਤਸ਼ਾਹ ਦੀ ਇਕ ਸਾਖੀ ਸੁਣਾਈ ਕਿ ਇਕ ਯੋਗੀ ਗੁਰੂ ਜੀ ਨੂੰ ਮਿਲਿਆ। ਪਹਿਲਾਂ ਤਾਂ ਉਹ ਗੁਰੂ ਜੀ ਦਾ ਨਾਮ ਤੇ ਯੁਵਾ ਉਮਰ ਦਾ ਪਤਾ ਪਾ ਕੇ ਨੱਕ ਚਾੜ੍ਹਕੇ ਮੁੜ ਗਿਆ ਕਿ ਇਤਨੀ ਛੋਟੀ ਅਵਸਥਾ ਵਿਚ ਕੀਹ ਸਾਧਨ ਤੇ ਸਿਧੀ ਇਨ੍ਹਾਂ ਨੂੰ ਪ੍ਰਾਪਤ ਹੋਵੇਗੀ, ਇਹਨਾਂ ਤੋਂ ਕੀਹ ਲਾਭ ਹੋ ਸਕਦਾ ਹੈ, ਪਰ ਫਿਰ ਰਹਿ ਨਾ ਸਕਿਆ ਦਰਸ਼ਨ ਕਰਨ ਆ ਹੀ ਗਿਆ। ਅਗਮ ਨਿਗਮ ਦੀਆਂ ਗਲਾਂ ਸੁਣੀਆਂ ਤਾਂ ਹੈਰਾਨ ਰਹਿ ਗਿਆ। ਪੁਛਣ ਲਗਾ ਆਪ ਤੋਂ ਪਹਿਲੇ ਸਤਿਗੁਰੂ ਕਿਉਂ ਛੋਟੀ ਛੋਟੀ ਅਵਸਥਾ ਵਿਚ ਟੁਰਦੇ ਗਏ। ਓਹ ਤਾਂ ਅਵਤਾਰ ਸਨ ਤੇ ਅਵਤਾਰ ਸਮਰੱਥ ਹੁੰਦੇ ਹਨ ਆਪਣੀ ਦੀਰਘ ਆਯੂ ਜਿੰਨੀ ਚਾਹੁਣ ਲੰਮੀ ਕਰ ਸਕਦੇ ਹਨ। ਸੰਸਾਰੀ ਜੀਵ ਬੀ ਯੋਗਾਭਜਾਸ ਰਾਹੀਂ ਸੈਂਕੜੇ ਸਾਲ ਆਯੂ ਲੰਮੇਰੀ ਕਰ ਲੈਂਦੇ ਹਨ। ਤਾਂ ਕਲਗੀਧਰ ਪਾਤਸ਼ਾਹ ਨੇ ਫੁਰਮਾਯਾ: ਜੋਗੀ ਜੀ ਜਿਸ ਹਸਤੀ ਕੋਲ ਇਕੋ ਚੋਲਾ ਹੋਵੇ ਓਹ ਓਸੇ ਨੂੰ ਟਾਕੀਆਂ ਲਾ ਲਾਕੇ ਲੀਰਾਂ ਲਮਕਾਈ ਚਿਰਕਾਲ ਰਖੀ ਰਖਦਾ ਹੈ। ਪਰ ਮੇਰਾ ਬਾਪੂ ਬੜਾ ਅਮੀਰ ਹੈ ਉਸ ਕੋਲ ਇਹੋ ਜੇਹੇ ਮੇਰੇ ਸਰੀਰ ਵਰਗੇ ਬੇਸ਼ੁਮਾਰ ਚੋਲੇ ਹਨ, ਜਿਸ ਵਲੇ ਜੀ ਕੀਤਾ ਬਦਲ ਲਿਆ। ਜਿਸ ਵੇਲੇ ਜ਼ਰਾ ਬੀ ਜੀਰਣ ਹੋਇਆ ਤੱਕਿਆ ਨਵਾਂ ਪਹਿਨ ਲਿਆ।

ਆਪ ਨੇ ਯੋਗੀ ਨੂੰ ਸੰਬੋਧਨ ਕਰਦਿਆਂ ਕਿਹਾ: ਮੈਨੂੰ ਇਸ ਚੋਲੇ ਨੂੰ ਬਹੁਤ ਲੰਮਾ ਚਿਰ ਰਖਣ ਦੀ ਲੋੜ ਨਹੀਂ, ਮੈਂ ਤਾਂ ਇਹੋ ਚਾਹੁੰਦਾ ਹਾਂ ਕਿ ਮੇਰੀ ਮੇਰੇ ਸਤਿਗੁਰੂ ਨਾਲ ਰਹਿ ਬਣ ਆਵੇ। ਉਸਦਾ ਨਾਮ ਤੇ ਉਸਦੇ ਚਰਨਾਂ ਦੀ ਪ੍ਰੀਤ ਕਦੇ ਨਾਂ ਭੁੱਲੇ ਤੇ ਓਹ ਜਿਤਨਾ ਚਿਰ ਚਾਹੇ ਤੇ ਜਿਥੇ ਮੈਨੂੰ ਚਾਹੇ ਰਖੀ ਰਖੇ, ਜੋ ਸੇਵਾ ਲੈਣੀ ਹੋਵੇ ਲਵੇ ਤੇ ਮੈਂ ਆਪਣੀ ਮਰਜ਼ੀ ਵਿਚ ਕਦੇ ਨਾਂ ਜਾਵਾਂ, ਸਦਾ ਉਸ ਦੀ ਰਜ਼ਾ ਵਿਚ ਰਹਾਂ।

ਯੋਗੀ ਜੀ ਬੜੇ ਆਨੰਦ ਤੇ ਸੰਤੁਸ਼ਟ ਹੋਕੇ ਕਹਿਣ ਲਗੇ: ਮੈਂ ਬੜੀ ਥਾਂਈਂ ਗਲਾਂ ਬਾਤਾਂ ਕੀਤੀਆਂ ਹਨ, ਪੰਜਾਂ ਮਿੰਟਾਂ ਵਿਚ ਲੋਕਾਂ ਨੂੰ ਨਿਰੁੱਤਰ ਕਰ ਕੇ ਤੇ ਅਗਲੇ ਦਾ ਹੀਜ ਪਿਆਜ ਵੇਖਕੇ ਟੁਰ ਆਉਂਦਾ ਰਿਹਾ ਹਾਂ, ਪਰ ਇਥੇ ਤ੍ਰੈ ਘੰਟੇ ਤੋਂ ਉਪਰ ਸਮਾਂ ਬੀਤਦਾ ਹੀ ਨਹੀਂ ਹੋਇਆ ਆਪ ਦੇ ਬਚਨਾਂ ਨਾਲ ਪਰਮ ਆਨੰਦ ਆਇਆ ਹੈ ਤੇ ਪੂਰੀ ਤਸੱਲੀ ਹੋਈ ਹੈ।

ਅੰਤ ਟੁਰਨ ਵੇਲੇ ਉਸ ਨੇ ਪੁਰਜ਼ੋਰ ਪ੍ਰੇਰਨਾ ਕੀਤੀ ਕਿ ਤੁਸੀਂ ਮੇਰੇ ਨਗਰ ਆਓ, ਓਥੇ ਮੇਰੇ ਗ੍ਰਿਹ ਚਰਨ ਪਾਓ। ਉਸਦੇ ਸਨੇਹ ਨੂੰ ਤੱਕਕੇ ਭਾਈ ਸਾਹਿਬ ਜੀ ਨੇ ਵਚਨ ਦੇ ਦਿਤਾ ਕਿ ਅਵਾਂਗੇ ਤੇ ਕੁਝ ਦਿਨਾਂ ਪਿਛੋਂ ਇਕ ਕਾਰ ਤੇ ਸੰਤ ਸੰਗਤ ਸਿੰਘ ਜੀ ਕਮਾਲੀਏ ਵਾਲਿਆਂ ਦੇ ਨਾਲ, ਜਦ ਕਿ ਇਹ ਦਾਸ ਬੀ ਨਾਲ ਸੀ ਉਸਦੇ ਗ੍ਰਾਮ ਗਏ, ਯੋਗੀ ਨੂੰ ਮਿਲੇ, ਘੰਟਾ ਕੁ ਭਰ ਉਸ ਪਾਸ ਬੈਠੇ ਤੇ ਨਾਮ ਸਿਮਰਨ ਤੇ ਪ੍ਰੇਮਾ ਭਗਤੀ ਦਾ ਉਸਨੂੰ ਉਪਦੇਸ਼ ਦਿਤਾ ਤੇ ਫਿਰ ਵਾਪਸ ਆ ਗਏ।

ਇਸੇ ਤਰ੍ਹਾਂ ਇਕ ਮੰਨੇ ਪ੍ਰਮੰਨੇ ਪ੍ਰਸਿਧ ਡਾਕਟਰ ਇਸ ਆਤਮਕ ਡਾਕਟਰ ਪਾਸ ਆਏ, ਇਹ ਗਲ ਬੀ ੧੯੩੩ ਦੀ ਹੈ। ਕਹਿਣ ਲਗੇ ਜਨਤਾ ਦੀਆਂ ਸਰੀਰਕ ਅਹੁਰਾਂ ਤਾਂ ਸਤਿਗੁਰੂ ਜੀ ਦੀ ਮਿਹਰ ਹੇਠ ਬੜੀਆਂ ਕੱਟੀਆਂ ਹਨ, ਪਰ ਆਪ ਰੋਗੀ ਹਾਂ। ਆਤਮਕ ਅਹੁਰ ਵਿਚ ਗ੍ਰਸਤ ਹਾਂ, ਇਲਾਜ ਕਰੋ! ਕਈ ਵਾਰ ਰਾਤ ਵੇਲੇ ਦੋ ਬਜੇ ਦੇ ਕਰੀਬ ਨੀਂਦ ਖੁੱਲ੍ਹ ਜਾਂਦੀ ਹੈ, ਸੋਚਾਂ ਦੇ ਤੰਦਣ ਤਾਣੇ ਵਿਚ ਉਲਝ ਕੇ ਤਬੀਅਤ ਬੜੀ ਬੇਚੈਨ ਹੋ ਜਾਂਦੀ ਹੈ। ਸੋਚਾਂ ਸ਼ੁਰੂ ਹੋ ਜਾਂਦੀਆਂ ਹਨ ਕਿ ਦੇਖੋ ਮੈਂ ਆਪਣੇ ਭਰਾਵਾਂ ਨਾਲ ਐਸੇ ਚੰਗੇ ਸਲੂਕ ਕੀਤੇ, ਉਹਨਾਂ ਵਲੋਂ ਮੈਨੂੰ ਇਹ ਬਦਲਾ ਮਿਲਿਆ, ਮਿਤ੍ਰਾਂ ਤੋਂ ਇਹ ਕੁਝ ਸਰਿਆ, ਪੁਤ੍ਰਾਂ ਵਲੋਂ ਮੇਰੇ ਪਿਆਰ ਦਾ ਇਹ ਇਵਜ਼ਾਨਾ ਮਿਲਿਆ, ਜਿਥੇ ਜਿਥੇ ਬੀ ਮੈਂ ਉਪਕਾਰ ਕੀਤੇ ਓਹ ਯਾਦ ਆਉਂਦੇ ਹਨ ਕਿ ਹਰ ਪਾਸਿਓਂ ਅਪਕਾਰ ਮਿਲਿਆ। ਇਉਂ ਜਾਪਦਾ ਹੈ ਕਿ ਮੈਂ ਹਰ ਥਾਂ ਆਪਣੇ ਜੀਵਨ ਕਰਤੱਵ ਵਿਚ ਫੇਲ ਹੋਇਆ ਹਾਂ, ਪਤਾ ਨਹੀਂ ਮੇਰੇ ਸਲੂਕ ਵਿਚ ਕੀਹ ਕਸਰ ਸੀ ਕਿ ਮੈਨੂੰ ਬੁਰੇ ਫਲ ਹੀ ਮਿਲਦੇ ਰਹੇ।

ਆਪ ਜੀ ਨੇ ਕਿਹਾ: ਐਸੇ ਵੇਲੇ ਤਬੀਅਤ ਨੂੰ ਸੋਚਾਂ ਦੇ ਰੋੜ੍ਹ ਵਿਚੋਂ ਕੱਢ ਲੈਣਾ ਚਾਹੀਦਾ ਹੈ, ਸੋਚਾਂ ਵਿਚੋਂ ਤਦ ਨਿਕਲ ਸਕੀਦਾ ਹੈ ਜਦ ਕਿ ਇਹ ਮਨ ਨਾਮ ਵਿਚ ਲਗੇ, ਉਸ ਵੇਲੇ ਮੱਲੋ ਮੱਲੀ, ਭਾਵੇਂ ਚਿਤ ਨਾ ਬੀ ਕਰੇ, ਜਿਵੇਂ ਕੌੜੀ ਦਵਾਈ ਪੀਵੀਦੀ ਹੈ ਉਸ ਤਰ੍ਹਾਂ ਨਾਮ ਨੂੰ ਜੱਫੀ ਪਾ ਲਵੇ, ਜੇ ਚਿਤ ਕਠਨਤਾ ਨਾਲ ਬੀ ਨਾਮ ਵਿਚ ਨਾਂ ਲੱਗੇ ਤਾਂ ਬਾਣੀ ਪੜ੍ਹਨੀ ਸ਼ੁਰੂ ਕਰ ਦੇਵੇ; ਜਪੁਜੀ ਸਾਹਿਬ ਦਾ ਪਾਠ, ਪਾਠ ਵਲ ਧਿਆਨ ਦੇ ਕੇ ਕੰਠੋਂ ਸ਼ੁਰੂ ਕਰ ਦੇਵੇ, ਆਸ ਹੈ ਜਪੁਜੀ ਦੀ ਸਮਾਪਤੀ ਤੋਂ ਪਹਿਲੇ ਹੀ ਤਬੀਅਤ ਟਿਕ ਜਾਏਗੀ। ਪਰ ਜੇ ਬਾਣੀ ਪੜ੍ਹਨ ਵਿੱਚ ਬੀ ਚਿਤ ਨਾ ਲੱਗੇ ਤਾਂ ਫਿਰ ਬਾਣੀ ਸੁਣੇ, ਕਿਸੇ ਸਾਥੀ ਪਾਸੋਂ।

ਡਾਕਟਰ ਜੀ ਨੇ ਕਿਹਾ: 'ਜੀਓ, ਇਉਂ ਸਭ ਕੁਝ ਕਰਕੇ ਡਿੱਠਾ ਹੈ, ਕੁਝ ਸੁਖ ਜ਼ਰੂਰ ਹੋ ਜਾਂਦਾ ਹੈ, ਪਰ ਉਪ੍ਰੋਕਤ ਵਿਚਾਰਾਂ ਦੀ ਚੁਭਵੀਂ ਪੀੜ ਕਾਇਮ ਹੀ ਰਹਿੰਦੀ ਹੈ ਅਤੇ ਆਪਣੀ ਚੋਭ ਮਾਰਦੀ ਹੀ ਰਹਿੰਦੀ ਹੈ। ਤਬੀਅਤ ਫਿਰ ਇਹ ਸੋਚਦੀ ਹੈ ਕਿ ਕੋਈ ਇਸ ਦਾ ਐਸਾ ਉਪਾਉ ਹੋ ਜਾਵੇ ਕਿ ਫਿਰ ਇਹੋ ਜਿਹਾ ਸਲੂਕ, ਦੋਸਤਾਂ ਮਿੱਤ੍ਰਾਂ, ਆਪਣਿਆਂ ਬਿਗਾਨਿਆਂ ਵੱਲੋਂ ਨਾ ਮਿਲੇ, ਓਹ ਦੁੱਖ ਦੇਣੋਂ ਹੀ ਹਟ ਜਾਣ।

ਆਪ ਜੀ ਨੇ ਉਤਰ ਦਿੱਤਾ: ਇਨਸਾਨ ਏਥੇ ਹੀ ਤਾਂ ਗ਼ਲਤੀ ਖਾਂਦਾ ਹੈ। ਸੋਚੋ, ਤੁਸੀਂ ਜੰਗਲ ਵਿੱਚ ਨੰਗੇ ਪੈਰੀਂ ਜਾ ਰਹੇ ਹੋ, ਓਥੇ ਤੁਹਾਡੇ ਪੈਰਾਂ ਨੂੰ ਕੰਡੇ ਚੁੱਭਦੇ ਹਨ ਤੇ ਘਰ ਆ ਕੇ ਤੁਸੀਂ ਸੋਚਦੇ ਹੋ ਕਿ ਚਲੋ ਝਾੜੂ ਲੈਕੇ ਜੰਗਲ ਸਾਫ ਕਰ ਦੇਈਏ ਤਾਂ ਕਿ ਫਿਰ ਕੰਡੇ ਨਾਂ ਚੁੱਭਣ, ਇਹ ਆਪ ਦਾ ਇਲਾਜ ਗ਼ਲਤ ਹੋਵੇਗਾ। ਜੰਗਲ ਦੇ ਸਾਰੇ ਕੰਡੇ ਤੁਸੀਂ ਨਹੀਂ ਸਾਫ ਕਰ ਸਕਦੇ। ਉਸ ਵੇਲੇ ਦਾ ਇਲਾਜ ਇਹ ਹੈ ਕਿ ਆਪਣੇ ਪੈਰਾਂ ਦੀ, ਜੋੜਾ ਪਾ ਕੇ, ਰਖਯਾ ਕਰ ਲਓ, ਕੰਡੇ ਤੁਹਾਨੂੰ ਨਹੀਂ ਚੁੱਭਣਗੇ, ਤੁਹਾਡੇ ਰੱਖਯਾ ਦੇ ਪ੍ਰਬੰਧ ਅੱਗੇ ਉਹਨਾਂ ਦੇ ਮੂੰਹ ਮੁੜ ਜਾਣਗੇ, ਜੇ ਉਹ ਚੋਭ ਮਾਰਨ ਬੀ ਤਾਂ ਤੁਹਾਡੇ ਰਖਯਾ ਦੇ ਕੋਟ ਦੇ ਦੁਸਾਰ ਪਾਰ ਜਾਕੇ ਤੁਸਾਨੂੰ ਓਹ ਪੀੜਾ ਨਹੀਂ ਦੇ ਸਕਣਗੇ। ਜੇ ਤੁਸੀਂ ਇਹ ਇਲਾਜ ਕੇਵਲ ਆਪਣੇ ਲਈ ਨਹੀਂ ਪਰ ਸਰਬੱਤ ਲਈ ਕਰਨਾ ਚਾਹੁੰਦੇ

ਹੋ ਤਾਂ ਨੰਗਿਆਂ ਨੂੰ ਪੈਰਾਂ ਦੀ ਰਖਯਾ ਦੇ ਸਾਧਨ ਦਾਨ ਕਰੋ। ਤਾਂਕਿ ਉਸ ਜੰਗਲ ਵਿੱਚ ਲੰਘਣ ਵਾਲੇ ਕੰਡਿਆਂ ਦਾ ਦੁੱਖ ਨਾ ਉਠਾਉਣ।

ਹਾਂ, ਮਨ ਨੂੰ ਚੜ੍ਹਦੀਆਂ ਕਲਾਂ ਵਿੱਚ ਲਿਆਓ, ਕਹੋ ਕਿ ਗ਼ਲਤੀ ਕੋਈ ਕਰੇ ਤੇ Suffer ਮੈਂ ਕਿਉਂ ਕਰਾਂ, ਆਪਣੇ ਮਨ ਨੂੰ ਸਮਝਾਓ ਕਿ ਮੈਂ ਗਲਤੀ ਕੋਈ ਨਹੀਂ ਕੀਤੀ ਚੰਗਾ ਕੰਮ ਕੀਤਾ ਹੈ ਜੇ ਉਸ ਦੇ ਬਦਲੇ ਵਿੱਚ ਕੋਈ ਗਲਤੀ ਕਰਦਾ ਹੈ ਤੇ ਸਮਝਾਇਆਂ ਸਮਝਦਾ ਨਹੀਂ ਅਤੇ ਖੇਚਲ ਦਿੰਦਾ ਹੈ ਤਾਂ ਇਸ ਦਾ ਦੁੱਖ ਮੈਨੂੰ ਬੇ-ਕਸੂਰ ਨੂੰ ਨਹੀਂ ਪਰ ਉਸ ਨੂੰ ਉਠਾਣਾ ਚਾਹੀਦਾ ਹੈ। ਮਨ ਨੂੰ ਇਹ ਸਮਝੌਤੀ ਦੇਕੇ ਮਿਲੀਆਂ ਚੋਭਾਂ ਦੀ ਪੀੜ ਵਿਚੋਂ ਕੱਢਕੇ ਚੜ੍ਹਦੀਆਂ ਕਲਾਂ ਦੇ ਕੋਟ ਦੀ ਸੁਰੱਖਯਾ ਵਿੱਚ ਲੈ ਜਾਣਾ ਚਾਹੀਏ, ਦੇਖੋ ਸਤਿਗੁਰੂ ਜੀ ਆਪ ਫੁਰਮਾਉਂਦੇ ਹਨ।

ਸੋ ਡਰੈ ਜਿ ਪਾਪ ਕਮਾਵਦਾ ਧਰਮੀ ਵਿਗਸੇਤੁ।।

ਧਰਮੀ ਜਿਸ ਨੇ ਪਾਪ ਯਾ ਕਸੂਰ ਨਹੀਂ ਕੀਤਾ ਪਰ ਸ਼ੁਭ ਕੰਮ ਕੀਤਾ ਹੈ, ਉਸ ਨੂੰ ਚੜ੍ਹਦੀਆਂ ਕਲਾਂ ਵਿੱਚ ਖਿੜੇ ਰਹਿਣਾ ਚਾਹੀਦਾ ਹੈ, ਜਿਸ ਨੇ ਕਸੂਰ ਕੀਤਾ ਹੈ ਡਰਨਾ ਉਸ ਲਈ ਬਣਦਾ ਹੈ। ਸ਼ੁਭ ਕੰਮ ਕਰਨ ਵਾਲੇ ਨੂੰ ਜਿੰਨੀ ਛੇਤੀ ਹੋ ਸਕੇ ਇਸ ਤਰ੍ਹਾਂ ਚੜ੍ਹਦੀਆਂ ਕਲਾਂ ਦੀ ਓਟ ਤੇ ਰਖਯਾ ਦੇ ਹੇਠ ਸਾਵਧਾਨ ਹੋਕੇ ਨਾਮ ਨੂੰ ਜੱਫਾ ਪਾ ਲੈਣਾ ਚਾਹੀਦਾ ਹੈ। ਪਰਮ ਉੱਚੇ ਦਾ ਨਾਮ ਪਰਮ ਉੱਚਾ ਹੈ, ਉਸ ਨੂੰ ਦ੍ਰਿੜਤਾ ਨਾਲ ਫੜ ਲਈਏ ਤਾਂ ਫਿਰ ਡਿਗਣੋਂ ਬੱਚ ਰਹੀਦਾ ਹੈ।

ਬਾਕੀ ਰਹੀ ਇਹ ਗੱਲ ਕਿ ਜਿਸ ਨੇ ਤੁਸਾਨੂੰ ਤਕਲੀਫ ਦਿੱਤੀ ਹੈ ਉਸ ਖੇਚਲ ਦਾ ਉਸ ਨੂੰ ਕੋਈ ਬਦਲਾ ਮਿਲਦਾ ਹੈ ਯਾ ਨਹੀਂ, ਇਹ ਖਿਆਲ ਹੀ ਭੁਲਾ ਦੇਣਾ ਚਾਹੀਦਾ ਹੈ ਤੇ ਇਹ ਸਭ ਕੁਝ ਕਰਤਾਰ ਤੇ ਛੱਡ ਦੇਣਾ ਚਾਹੀਦਾ ਹੈ, ਆਪੇ ਉਹ ਦਾਤਾ ਜਾਣੇ, ਕੋਈ ਬਦਲਾ ਦੇਣਾ ਹੋਵੇ ਤਾਂ ਦੇ ਦੇਵੇ, ਨਾਂ ਦੇਣਾ ਹੋਵੇ ਤਾਂ ਨਾਂ ਦੇਵੇ। ਪਰ ਇਹ ਬੀ ਭੁੱਲ ਨਹੀਂ ਜਾਣਾ ਚਾਹੀਦਾ ਕਿ ਉਹ ਦਰ ਇਨਸਾਫ ਵਾਲਾ ਦਰ ਹੈ। ਬੇ-ਇਨਸਾਫੀ ਨੂੰ ਉਸ ਦਰ ਥਾਂ ਨਹੀਂ। ਠੀਕ-

ਜਗ ਵਿਚ ਹੈ ਪੀੜਾ ਤੇ ਦੁਖਦੀਆਂ ਪੰਡਾਂ,
ਹਿਰਦੇ ਨੇ ਵਿਦੀਰਣ ਮਚ ਰਹੀ ਦੁਹਾਈ।
ਅੱਗ ਈਰਖਾ ਲੂਹੇ, ਪਾ ਰਹੀ ਫਲੂਹੇ,
ਇਸ ਡਾਕਟਰ ਪਧਾਰੇ ਆ ਠੰਢ ਵਰਤਾਈ।
ਕਟੂ* ਔਖਧਿ ਕੋਈ ਨਾ ਕਿਸੇ ਪਿਲਾਈ,
ਪਰ ਠੰਢੀ ਮਿੱਠੀ ਸਭ ਨੂੰ ਵਰਤਾਈ।
ਨਹੀਂ ਫੋੜੇ ਚੀਰੇ, 'ਨਾਮ' ਮੱਲ੍ਹਮ ਲਾਈ,
ਤੇ ਪੀੜ ਗਵਾਈ ਨਿਰ-ਰੋਗ ਕਰਾਈ।

—o—

# ਆਤਮਕ ਡਾਕਟਰ ਦਾ ਇਕ ਮੁਜੱਰਬ ਨੁਸਖ਼ਾ

੧. ਜੇ ਮਨ ਸੰਸਾਰਕ ਰੁਝੇਵਿਆਂ ਤੋਂ ਅੱਕ ਜਾਏ ਤਾਂ
ਗੁਰਬਾਣੀ ਦਾ ਪਾਠ, ਵੀਚਾਰ ਨਾਲ ਕੀਤਾ
ਪਾਠ, ਅਕੇਵੇਂ ਨੂੰ ਦੂਰ ਕਰ ਦੇਂਦਾ ਹੈ।

੨. ਜੇ ਮਨ ਸੰਸਾਰ ਤੇ ਸੰਸਾਰੀਆਂ ਦੇ ਕੰਮ ਯਾ
ਦਾਰੀਆਂ ਕਰਦਾ ਕਰਦਾ ਥੱਕ ਜਾਏ ਤਾਂ
ਏਕਾਂਤ ਬੈਠਕੇ ਨਾਮ ਦਾ ਸਿਮਰਣ ਸੁਆਸਾਂ
ਨਾਲ ਮੇਲਕੇ ਤੇ ਦਿਲ ਜੋੜ ਕੇ ਕੀਤਾ ਸਿਮਰਣ
ਮਨ ਦੇ ਥਕੇਵੇਂ ਨੂੰ ਦੂਰ ਕਰ ਦੇਂਦਾ ਹੈ।

੩ ਜੇ ਸਰੀਰ ਸੇਵਾ ਦਾਰੀਆਂ ਤੇ ਹੋਰ ਕੰਮਾਂ ਵਿਚ
ਥੱਕ ਜਾਏ ਤਾਂ
ਨੀਂਦ ਉਸਦਾ ਦਾਰੂ ਹੈ, ਯਾ ਆਰਾਮ ਕੁਰਸੀ ਤੇ
ਅੱਖਾਂ ਮੀਟਕੇ ਆਪਣੇ ਆਪ ਨੂੰ ਢਿੱਲਾ ਤੇ
ਨਿੱਸਲ ਛੱਡ ਦਿੱਤਾ ਜਾਏ, ਸਹਜ ਵਿਚ ਨਾਮ
ਦੀ ਰੌ ਜੋ ਪੱਕੀ ਹੋਈ ਹੈ ਟੁਰੀ ਰਹੇ ਤਾਂ
ਥਕਾਨ ਦੂਰ ਹੋ ਜਾਂਦੀ ਹੈ।

੪. ਜੇ ਸਰੀਰਕ ਕਸਰ ਵਧੇਰੇ ਹੋਵੇ ਤਾਂ
ਕਿਸੇ ਦਵਾਈ ਨਾਲ ਥਕਾਨ ਲਹਿ ਜਾਂਦੇ ਹਨ
ਤੇ ਇਉਂ ਸਰੀਰਕ ਕਸਰ ਨਿਕਲ ਜਾਂਦੀ ਹੈ
ਸਭਨਾ ਅਹੁਰਾਂ ਦਾ ਦਾਰੂ ਨਾਮ ਹੈ।
ਨਾਮ ਅਉਖਧੁ ਜਿਹ ਰਿਦੈ ਹਿਤਾਵੈ॥
ਤਾਹਿ ਰੋਗੁ ਸੁਪਨੈ ਨਹੀ ਆਵੈ॥

ਕਸੌਲੀ
੧-੧੦-੪੮

# ਰਚਨਾ ਦੀ ਰਚਨਾ

ਭਾਈ ਸਾਹਿਬ ਜੀ ਲਿਖਿਆ ਕਿਵੇਂ ਕਰਦੇ ਸਨ? ਓਹ, ਜਿਸ ਤਰ੍ਹਾਂ ਗਲਾਂ ਬਾਤਾਂ ਵਿਚ ਗੰਭੀਰ ਪਰ ਵਿਸ਼ਾਲ ਵਾਕਫੀ ਦੇ ਭੰਡਾਰ ਹੋਣ ਕਾਰਨ ਹਰ ਕਿਸੇ ਦੇ ਸੰਸੇ ਪ੍ਰਸ਼ਨ ਦਾ ਉੱਤਰ ਦੇਕੇ ਉਸ ਦੀ ਨਿਸ਼ਾ ਖਾਤਰ ਕਰ ਦਿੰਦੇ ਸਨ, ਉਸੇ ਤਰ੍ਹਾਂ ਲਿਖਣ ਵਿਚ ਬੀ ਆਪਣੇ ਨੁਕਤੇ ਦੇ ਹਰ ਪਹਿਲੂ ਤੇ ਪੂਰੀ ਰੌਸ਼ਨੀ ਪਾ ਦਿੰਦੇ ਤੇ ਕੋਈ ਲੋੜ ਉਸ ਨੁਕਤੇ ਨੂੰ ਹੋਰ ਵਧੀਕ ਸਪਸ਼ਟਾਉ ਦੀ ਬਾਕੀ ਨਹੀਂ ਸਨ ਰਹਿਣ ਦੇਂਦੇ। ਉਹਨਾਂ ਦਾ ਨਿਸ਼ਾਨਾ ਆਪਣੇ ਲੇਖਾਂ ਵਿਚ ਆਪਣੀ ਵਿਦਵਤਾ ਦਰਸਾਉਣਾ ਨਹੀਂ ਸੀ ਹੁੰਦਾ, ਸਗੋਂ ਸਾਧਾਰਣ ਤੋਂ ਸਾਧਾਰਣ ਪਾਠਕ ਦੀ ਸਮਝ ਵਿਚ, ਆਪਣੇ ਖਿਆਲ ਨੂੰ ਬੜਾ ਹੀ ਸੌਖਾ ਕਰਕੇ ਬਿਠਾਉਣਾ, ਉਨ੍ਹਾਂ ਦਾ ਆਸ਼ਾ ਹੁੰਦਾ ਸੀ। ਉਹਨਾਂ ਦੀ ਲਿਖਤ ਦਾ ਵੇਗ ਤੇ ਪ੍ਰਵਾਹ ਬੜਾ ਤੇਜ਼ ਤੇ ਫੁਰਤੀ ਵਾਲਾ ਹੁੰਦਾ ਸੀ। ਜੋ ਕੁਝ ਓਹ ਇਕ ਘੰਟੇ ਵਿਚ ਆਪਣੀ ਕਲਮ ਨਾਲ ਲਿਖ ਜਾਂਦੇ ਸਨ ਉਸ ਦੇ ਨਕਲ ਕਰਨ ਲਈ ਚੰਗੇ ਤੇਜ਼ ਲਿਖਾਰੀ ਦਾ ਦੂਣਾ ਸਮਾਂ ਖਰਚ ਹੋ ਜਾਂਦਾ ਸੀ। ਕਵਿਤਾ ਰਚਣ ਵੇਲੇ ਉਹਨਾਂ ਦੀ ਨਿਰਮਲ ਤੇ ਪ੍ਰਕਾਸ਼ਤ ਆਤਮਾ ਦੇ ਨੀਲ ਗਗਨ ਵਿਚ ਜਿਸ ਵੇਲੇ ਕੋਈ ਖਿਆਲ, ਪ੍ਰੋਫੈਸਰ ਪੂਰਨ ਸਿੰਘ ਜੀ ਦੇ ਲਿਖੇ ਅਨੁਸਾਰ ਚਿੱਟੇ ਬਾਜ਼ ਦੇ ਫੰਘਾਂ ਦੀ ਫਰਫਰਾਹਟ ਆ ਕਰਦਾ, ਤਾਂ ਇਲਾਹੀ ਸਾਜ਼ ਸੁਰ ਹੋ ਵੱਜ ਪੈਂਦੇ ਤੇ ਆਪ ਦੀ ਕਲਮ ਉਹਨਾਂ ਕਾਵਜ ਸੁੰਦਰੀਆਂ ਦੇ ਚਿਤ੍ਰ ਕਾਗਜ਼ ਦੀ ਛਾਤੀ ਤੇ ਵਾਹ ਦਿੰਦੀ।

ਆਪਣੀ ਰਚਨਾਂ ਦੇ ਰਚੇ ਜਾਣ ਪਰ ਆਪ ਕਿਹਾ ਕਰਦੇ ਸਨ ਕਿ ਤੁਕਾਂਤ ਜੋੜ ਲੈਣੇ ਹੋਰ ਗਲ ਹੈ ਪਰ ਅਸਲ ਕਵਿਤਾ ਹੋਰ। ਮੈਂ ਜਿਸ ਵੇਲੇ ਚਾਹਾਂ ਯਾ ਜਿਸ ਵੇਲੇ ਕੋਈ ਆਖੇ, ਓਸੇ ਵੇਲੇ ਬੈਠਕੇ ਕੁਝ ਨਹੀਂ ਲਿਖ ਸਕਦਾ, ਕਿਸੇ ਵੇਲੇ ਕੋਈ ਐਸਾ ਸਮਾ ਆਉਂਦਾ ਹੈ ਕਿ ਮੱਲੋ ਮੱਲੀ ਕੁਝ ਲਿਖਿਆ ਜਾਂਦਾ ਹੈ, ਉਸ ਵੇਲੇ ਕੁਝ ਪਤਾ ਨਹੀਂ ਹੁੰਦਾ ਕਿ ਛੰਦ ਕਿਹੜਾ ਹੈ ਤੇ ਅਲੰਕਾਰ ਕਿਹੜਾ; ਉਸ ਵੇਲੇ ਤਾਂ ਇਕ ਸੁਆਦ ਹੁੰਦਾ ਹੈ, ਇਕ ਰਸਾਲ ਬੇਸੁਧੀ, ਇਕ ਬੇਖੁਦੀ। ਆਪ ਨੇ ਕਵਿਤਾ ਦੇ ਰੂਪ ਧਾਰਨ ਨੂੰ ਆਪਣੇ ਲਫ਼ਜ਼ਾਂ ਵਿਚ ਐਉਂ ਚਿਤਰਿਆ ਹੈ :-

ਕਵਿਤਾ ਦੀ ਸੁੰਦ੍ਰਤਾਈ ਉੱਚੇ ਨਛੱਤ੍ਰੀਂ ਵਸਦੀ,
ਅਪਣੇ ਸੰਗੀਤ ਲਹਿਰੇ ਅਪਣੇ ਪ੍ਰਕਾਸ਼ ਲਸਦੀ,
ਇਕ ਸ਼ਾਮ ਨੂੰ ਏ ਓਥੋਂ ਹੇਠਾਂ ਪਲਮਦੀ ਆਈ
ਰਸ ਰੰਗ ਨਾਲ ਕੰਬਦੀ ਸੰਗੀਤ ਥਰਥਰਾਈ;
ਜਿਉਂ ਤ੍ਰੇਲ ਤਾਰ ਪ੍ਰੋਤੀ ਜਿਉਂ ਆਬ ਮੋਤੀਆਂ ਦੀ
ਨਜ਼ਰਾਂ ਦੀ ਤਾਰ ਪ੍ਰੋਤੀ ਨਾਜ਼ਕ ਸੁਬਕ ਸੁਹਾਈ।
ਕੋਮਲ ਗਲੇ ਦੀ ਸੁਰ ਜਿਉਂ ਝੁਨਕਾਰ ਸਾਜ਼ ਦੀ ਜਿਉਂ
ਝਰਨਾਟ ਰੂਪ ਵਾਲੀ ਤਾਰੇ ਡਲ੍ਹਕ ਜਿਉਂ ਛਾਈ।
ਜਿਉਂ ਮੀਂਡ ਥਰਕੇ ਖਿਚਿਆ ਖਿਚ ਖਾ ਮੈਂ ਰੂਹ ਜੋ ਕੰਬੀ
ਹੁਸਨਾਂ ਦੇ ਰੰਗ ਲਹਿਰੇ ਰਸ ਝੂਮ ਇਕ ਝੁਮਾਈ,
ਪੰਛੀ ਉਡਾਰ ਵਾਂਗੂ ਆਪੇ ਦੇ ਖੰਭ ਫੜਕੇ
ਇਕ ਸਰੂਰ ਸਿਰ ਨੂੰ ਆਯਾ ਇਕ ਤਾਰ ਸਿਰ ਝੁਮਾਈ।

ਤੇ ਇਉਂ ਰਚੀ ਜਾਂਦੀ ਸੀ ਭਾਈ ਸਾਹਿਬ ਜੀ ਦੀ ਕਵਿਤਾ।

ਨਵੰਬਰ ੧੯੩੧ ਦਾ ਵਾਕਯਾ ਹੈ ਕਿ ਸ਼ਾਮਾਂ ਵੇਲੇ ਸਤਿਕਾਰ ਯੋਗ ਭਾਈ ਸਾਹਿਬ ਜੀ ਮਜੀਠਾ ਹਾਊਸ ਤੋਂ ਆਕੇ, ਜਿਥੇ ਰੋਜ਼ ਸ਼ਾਮਾਂ ਨੂੰ ਜਾਇਆ ਕਰਦੇ ਸਨ, ਆਪਣੇ ਬਾਗ ਵਿਚ ਟਹਿਲ ਰਹੇ ਸਨ, ਨਾਲ ਸਨ ਪਿਛੇ ਪਿਛੇ ਭਾਈ ਸੁਧ ਸਿੰਘ ਜੀ ਰਾਗੀ ਤੇ ਇਕ ਦੋ ਬੀਬੀਆਂ। ਜਦ ਅਨ੍ਹੇਰਾ ਵਧਿਆ ਤਾਂ ਅੰਦਰ ਡਰਾਇੰਗ ਰੂਮ ਵਿਚ ਚਲੇ ਗਏ ਜਿਥੇ ਅੰਗੀਠੀ ਬਲ ਰਹੀ ਸੀ। ਅੰਗੀਠੀ ਦੇ ਮੈਂਟਲ ਪੀਸ ਤੇ ਇਕ ਫੂਲਦਾਨ ਖਾਲੀ ਪਿਆ ਸੀ, ਉਸਦੀ ਸ਼ਕਲ ਐਸੀ ਸੀ ਕਿ ਹੇਠ ਉਚੇ ਕੰਢਿਆਂ ਵਾਲੀ ਪਲੇਟ ਸੀ ਤੇ ਉਸ ਦੇ ਮੱਧ ਵਿਚ ਇਕ ਉਘੜ ਦੁਘੜਾ ਜਿਹਾ ਛੇਕਾਂ ਵਾਲਾ ਚੀਨੀ ਦਾ ਟੁਕੜਾ ਸੀ ਤੇ ਉਸ ਦੇ ਸਿਰੇ ਉਪਰ ਚੀਨੀ ਮਿੱਟੀ ਦੀ ਬਣੀ ਇਕ ਬੁਲਬੁਲ ਬੈਠੀ ਹੋਈ ਸੀ। ਹੇਠਲਾ ਚੀਨੀ ਦਾ ਟੁਕੜਾ ਦਰਖਤ ਦੇ ਮੁੱਢ ਵਰਗਾ ਸੀ ਤੇ ਉਸ ਦੇ ਛੇਕਾਂ ਵਿਚ ਆਮ ਤੌਰ ਤੇ ਫੂਲ ਲਗਾਹੇ ਜਾਂਦੇ ਸਨ ਤੇ ਪਲੇਟ ਵਿਚ ਪਾਣੀ ਭਰ ਦਿਤਾ ਜਾਂਦਾ ਸੀ ਤੇ ਫੂਲਦਾਨ ਲਗਾ ਹੋਇਆ ਹੋਵੇ ਤਾਂ ਐਉਂ ਮਾਲੂਮ ਹੁੰਦਾ ਸੀ ਕਿ ਬੁਲਬੁਲ ਆਪਣੇ ਪਿਆਰੇ ਫੂਲਾਂ ਉਪਰ ਚਹਿਕ ਰਹੀ ਹੈ। ਭਾਈ ਸਾਹਿਬ ਨੇ ਜਦ ਅੰਦਰ ਪ੍ਰਵੇਸ਼ ਕੀਤਾ, ਭਾਵੇਂ ਗਲ ਕੋਈ ਹੋਰ ਚਲ ਰਹੀ ਸੀ, ਸਿਧੀ ਨਜ਼ਰ ਉਸ ਫੂਲਦਾਨ ਤੇ ਪਈ। ਇਨ੍ਹਾਂ ਅੱਖਰਾਂ ਦਾ ਲੇਖਕ ਬੀ ਹੋਰਨਾਂ ਦੇ ਨਾਲ ਨਾਲ ਪਿਛੇ ਪਿਛੇ ਸੀ, ਆਪ ਨੇ ਇਸ ਨੂੰ ਸੰਬੋਧਨ ਕਰ ਕੇ ਕਿਹਾ, 'ਮਹਾਂ ਸਿੰਘ ! ਆਪਣੇ ਬਾਗ ਵਿਚ ਇੱਨੇ ਫੁਲਾਂ ਦੇ ਹੁੰਦਿਆਂ ਸੁੰਦਿਆਂ ਇਹ ਬੁਲਬੁਲ ਵਿਚਾਰੀ ਕੈਦ ਪਈ ਤਰਸਦੀ ਰਹਿੰਦੀ ਹੈ, ਹੋਰ ਨਹੀਂ ਤਾਂ ਇਕ ਗੁਲਾਬ ਦਾ ਫੁਲ ਹੀ ਇਸ ਵਿਚ ਲਾ ਛਡਿਆ ਕਰ।' ਇਹ ਇਸ਼ਾਰਾ ਪਾ ਕੇ ਦਾਸ ਫੂਲ ਦਾਨ ਨੂੰ ਬਾਹਰ ਲੈ ਗਿਆ ਤੇ ਰਾਤ ਦੇ ਅਨ੍ਹੇਰੇ ਵਿਚ ਹੀ ਟਾਰਚ ਨਾਲ ਅੱਠ ਦਸ ਪਾਲਨੇਰਨ ਗੁਲਾਬ ਦੇ ਖਿੜੇ ਲਾਲ ਲਾਲ ਫੁਲ ਗਿਠ ਗਿਠ ਟਹਿਣੀਆਂ ਸਮੇਤ ਰੋਜ਼ਰੀ ਵਿਚੋਂ ਕੱਟੇ ਤੇ ਨਲਕੇ ਤੇ ਧੋ ਕੇ ਸਜਾ ਦਿਤੇ ਤੇ ਪਲੇਟ ਵਿਚ ਪਾਣੀ ਭਰਕੇ ਫੂਲਦਾਨ ਡਰਾਇੰਗ ਰੂਮ ਅੰਦਰ ਲਿਜਾ ਕੇ ਸੈਂਟਰ ਟੇਬਲ ਤੇ ਸਜਾ ਦਿੱਤਾ। ਆਪ ਭਾਈ ਸੁਧ ਸਿੰਘ ਜੀ ਨਾਲ ਕੋਈ ਹੋਰ ਵਿਚਾਰ ਦੀਆਂ ਗਲਾਂ ਕਰ ਰਹੇ ਸਨ, ਪਰ ਜਦ ਫੂਲਦਾਨ ਸਾਹਮਣੇ ਰਖਿਆ ਗਿਆ ਤਾਂ ਆਪ ਚੁਪ ਹੋ ਗਏ, ਆਪ ਦੇ ਕਵੀ ਮਨ ਵਿਚ ਕਵਿਤਾ ਦੀ ਸੁੰਦਰਤਾਈ ਨੇ ਲਿਸ਼ਕਾਰ ਮਾਰਿਆ ਤੇ ਆਪ ਨੇ ਕਾਗਜ਼ ਪੈਨਸਲ ਫੜ ਕੇ ਚਾਰ ਸਤਰਾਂ ਲਿਖੀਆਂ ਜੋ ਇਹ ਸਨ :-

**ਅਜ ਮਾਲੀ ਦੇ ਦਿਲ ਵਿਚ ਸਹੀਓ ਪਤਾ ਨਹੀਂ ਕੀ ਆਇਆ**
**ਪਿੰਜਰਾ ਮੇਰਾ ਨਾਲ ਗੁਲਾਬਾਂ ਮੂੰਹੋ ਮੂੰਹ ਭਰਾਇਆ,**
**ਚਹੀਏ ਸੀ ਮੈਨੂੰ ਖੁੱਲ੍ਹ ਦੇਣੀ ਪਰ ਵਾਹ ਤੇਰੀਆਂ ਸਮਝਾਂ**
**ਪ੍ਰੀਤਮ ਨੂੰ ਬੀ ਵਿਛੋੜ ਡਾਲੀਓਂ ਆਣ ਪਿੰਜਰੇ ਪਾਇਆ।**

ਬੁਲਬੁਲ ਦੀ ਆਪਾਵਾਰ ਕੁਰਬਾਨੀ ਪ੍ਰੀਤਮ ਦਾ ਦੁਖ, ਆਪੂੰ ਕੈਦ ਵਿਚ ਹੁੰਦਿਆਂ ਬੀ ਸਹਿ ਨਾ ਸਕਣਾ ਇਕ ਕਸਕਵੀਂ ਝਰਨਾਟ, ਜੋ ਕਿਸੇ ਬੀ ਹਿਰਦੇ ਤੇ ਆਪਣਾ ਅਸਰ

ਕੀਤੇ ਬਿਨਾਂ ਨਹੀਂ ਰਹਿ ਸਕਦੀ, ਇਨ੍ਹਾਂ ਚਹੁੰ ਸਤਰਾਂ ਵਿਚ ਆਪ ਨੇ ਭਰ ਦਿੱਤੀ। ਇਸੇ ਤਰ੍ਹਾਂ ਆਪ ਦੀ ਹਰ ਇਕ ਰਚਨਾ ਪਾਠਕ ਮਨ ਤੇ ਪੂਰਾ ਅਸਰ ਕਰਦੀ ਹੈ ਤੇ ਉਸ ਦੇ ਵਿਚ ਗੁੰਦੇ ਭਾਵਾਂ ਦੀ ਝਰਨਾਟ ਛੇੜ ਹੀ ਦੇਂਦੀ ਹੈ।

—o—

## ਸਾਇੰਟਿਫਿਕ ਪਰੂਫ

ਭਾਈ ਸਾਹਿਬ ਜੀ ਦੇ ਜੀਵਨ ਕਾਲ ਵਿਚ ਅਨੇਕ ਪ੍ਰਕਾਰ ਦੇ ਖਿਆਲਾਂ ਵਾਲੇ ਸੱਜਣ ਆਪ ਜੀ ਨੂੰ ਮਿਲਣ ਆਉਂਦੇ ਤੇ ਆਪਣੇ ਦਿਲੀ ਸੰਸੇ ਤੇ ਪ੍ਰਸ਼ਨ ਆਪ ਜੀ ਦੇ ਅਗੇ ਪੇਸ਼ ਕਰਦੇ ਤੇ ਆਪ ਦੇ ਗੁਰੂ ਬਖਸ਼ੇ ਵਿਸ਼ਾਲ ਗਿਆਨ ਤੋਂ ਦਿਲੀ ਤਸੱਲੀ ਪਾਕੇ ਤੇ ਸੁਖੀ ਹੋਕੇ ਜਾਂਦੇ। ਇਕ ਵਾਕਿਆ ਅਸੀਂ ਪੇਸ਼ ਕਰਦੇ ਹਾਂ ਜੋ ਅਕਤੂਬਰ ੧੯੨੬ ਈ: ਦਾ ਹੈ। ਉਸ ਵੇਲੇ ਕੁਝ ਵਾਕਫ ਸਜਣਾਂ ਦੇ ਨਾਲ ਇਕ ਵਲੈਤ ਪੜ੍ਹੇ ਡਾਕਟਰ ਸੱਜਣ ਆਏ ਜੋ ਪੱਛਮੀ ਵਿਦਜਾ ਦੇ ਪ੍ਰਭਾਵ ਹੇਠ ਕੁਝ ਨਾਸਤਕਤਾ ਵਾਲੇ ਖਿਆਲ ਰਖਦੇ ਸਨ। ਉਨ੍ਹਾਂ ਨਾਲ ਜੋ ਗਲਾਂ ਬਾਤਾਂ ਆਤਮਕ ਜੀਵਨ ਤੇ ਨਾਮ ਬਾਰੇ ਹੋਈਆਂ ਓਹ ਆਪਣੇ ਲਿਖੇ ਕੁਝ ਨੋਟਾਂ ਤੋਂ ਆਪਣੇ ਲਫਜ਼ਾਂ ਵਿਚ ਸੰਖੇਪ ਬਿਆਨ ਕਰਨ ਦਾ ਯਤਨ ਕਰਦੇ ਹਾਂ, ਜੇ ਇਨ੍ਹਾਂ ਵਿਚ ਕੋਈ ਭੁੱਲਾਂ ਹੋਣ ਤਾਂ ਓਹ ਲੇਖਕ ਦੀਆਂ ਹੋਣਗੀਆਂ,ਭਾਈ ਸਾਹਿਬ ਜੀ ਦੇ ਬਚਨ ਬੜੇ ਅਮੁੱਲ, ਵਿਦਵਤਾ, ਤੇ ਵਾਕਫੀ ਭਰਪੂਰ ਤੇ ਦਿਲਾਂ ਨੂੰ ਪੂਰਾ ਨਿਰਸੰਸੇ ਕਰਕੇ ਤਸੱਲੀ ਬਨ੍ਹਾਉਣ ਵਾਲੇ ਹੁੰਦੇ ਸਨ।

ਸ਼ੁਰੂ ਵਿਚ ਸਹਜ ਸੁਭਾ ਨਾਮ ਪਰ ਆਪ ਜੀ ਨੇ ਕੁਝ ਗਲਾਂ ਕੀਤੀਆਂ ਤਾਂ ਉਸ ਡਾਕਟਰ ਨੇ ਇਹ ਮੰਗ ਕੀਤੀ ਕਿ ਕੋਈ ਸਾਇੰਟਿਫਿਕ ਪਰੂਫ ਮਿਲੇ ਕਿ ਮੌਤ ਤੋਂ ਬਾਦ ਬੀ ਇਹ Life Persist ਕਰਦੀ (ਆਤਮਾ ਕਾਇਮ ਰਹਿੰਦੀ) ਹੈ, ਕਿਉਂਕਿ ਪੜ੍ਹੇ ਲਿਖੇ ਇਸ ਗਲ ਨੂੰ ਨਹੀਂ ਮੰਨਦੇ, ਜਿੰਨਾ ਚਿਰ ਕਿ ਕੋਈ ਪੂਰਾ ਸਬੂਤ ਨਾਂ ਹੋਵੇ, ਤੇ ਜੇ Life ਅਗੇ Persist ਕਰਦੀ ਹੈ ਤਾਂ ਫਿਰ ਇਸ ਦਾ ਕੀ ਸਬੂਤ ਕਿ ਨਾਮ ਅਗੇ ਜਾਕੇ ਕੋਈ ਸਾਡੇ ਪਾਸ ਉਥੋਂ ਦੇ ਧਨ ਵਾਂਙ ਸਹਾਈ ਹੁੰਦਾ ਹੈ?

ਆਪ ਜੀ ਨੇ ਉੱਤਰ ਦਿੱਤਾ ਕਿ ਰੂਹਾਨੀ ਮਸਲਿਆਂ ਨੂੰ ਇਸ ਤਰ੍ਹਾਂ ਸਾਬਤ ਕਰਨਾ ਜਿਵੇਂ ਅਸੀਂ ੨+੨=੪ ਸਾਬਤ ਕਰ ਲੈਂਦੇ ਹਾਂ, ਔਖਾ ਹੈ। ਅਸੀਂ ਜਾਣਦੇ ਹਾਂ, ਸਾਡੇ ਗੁਰੂ ਸਾਹਿਬ ਸਾਥੋਂ ਕਈ ਗੁਣਾਂ ਅੱਗੇ ਸਨ, ਉਨ੍ਹਾਂ ਨਿਜੀ ਤਜਰਬੇ ਕੀਤੇ ਤੇ ਜੋ ਸਿੱਧਾਂਤ ਕੱਢੇ ਓਹ ਚਾਨਣ ਮੁਨਾਰੇ ਗੁਰਬਾਣੀ ਵਿਚ ਉਨ੍ਹਾਂ ਲਿਖੇ ਤਾਂ ਜੋ ਅਸੀਂ ਉਨ੍ਹਾਂ ਤੋਂ ਲਾਭ ਉਠਾਉਂਦੇ ਰਹੀਏ। ਬਾਕੀ ਰਿਹਾ ਰਿਲੀਜਨ, (ਧਰਮ, ਮਜ਼ਹਬ)। ਰਿਲੀਜਨ ਹੈ ਹੀ ਤਾਂ ਜੇ Life ਨੂੰ ਧਰਮੀ ਅਗੇ Persist ਕਰਦੀ ਮੰਨਦਾ ਹੈ ਤੇ ਉਸ ਦੇ ਲਈ ਤੋਸ਼ਾ ਜਾਂ ਸਫਰ ਖਰਚ ਕੱਠਾ ਕਰਦਾ ਹੈ, ਜੇ ਇਹ ਨਹੀਂ ਮੰਨਦਾ ਹੈ ਤਾਂ ਮਜ਼ਹਬ ਦੇ ਮਾਅਨੇ ਹੀ ਕੀ! ਤੁਸੀਂ ਸਾਇੰਟਿਫਿਕ ਪਰੂਫ ਮੰਗਦੇ ਹੋ, ਮੈਂ ਪੱਛਮ ਦੇ ਸਾਹਿਤਜ, ਜਿਸ ਦਾ ਵਧੇਰੇ ਕਰਕੇ ਰੁਖ਼ ਨਾਸਤਕਤਾ ਵੱਲ ਹੈ, ਵਿਚ ਬੀ ਦੇਖਿਆ ਹੈ ਕਿ ਓਹ ਹੁਣ ਇਹ

ਮੰਨਣ ਲਗ ਪਏ ਹਨ, ਕਿ Life Persist ਕਰਦੀ ਹੈ, Spiritualism (ਅਧਜਾਤਮਕਤਾ) ਦੀ ਖੋਜ ਉਨ੍ਹਾਂ ਵਿਚ ਜਾਰੀ ਹੈ, ਜਦ ਪਹਿਲੇ ਪਹਿਲ ਇਹ ਖਯਾਲ ਉਨ੍ਹਾਂ ਵਿਚ ਪੈਦਾ ਹੋਏ ਤਾਂ ਸਾਇੰਸ ਵਾਲੇ ਇਨ੍ਹਾਂ ਨੂੰ ਮਖ਼ੌਲ ਤੇ ਟਿਚਕਰਾਂ ਕੀਤਾ ਕਰਦੇ ਸਨ, ਪਰ ਫਿਰ ਸਾਇੰਸ ਵਾਲਿਆਂ ਨੇ ਕੁਝ ਆਪਣੇ ਮੈਂਬਰ ਇਸਦੀ ਖੋਜ ਵਾਸਤੇ ਕੱਢੇ, ਜਿਨ੍ਹਾਂ ਨੇ ੧੮ ਸਾਲ ਦੀ ਖੋਜ ਤੋਂ ਬਾਦ, ਕੁਛ ਚਿਰ ਹੋਯਾ, ਆਪਣੀ ਰੀਪੋਰਟ ਪ੍ਰਕਾਸ਼ਤ ਕੀਤੀ ਸੀ, ਤੇ ਇਸ ਵਿਚ ਲਿਖਿਆ ਸੀ ਕਿ ਬਹੁਤ ਸਾਰਾ ਹਿੱਸਾ ਤਾਂ ਸਾਨੂੰ ਦਿਖਾਵਾ ਹੀ ਪ੍ਰਤੀਤ ਹੁੰਦਾ ਹੈ, ਪਰ ਅਸਲੀਅਤ ਬੀ ਕੁਛ ਹੈ Human life ਅਗੇ Persist ਕਰਦੀ ਜਾਪਦੀ ਹੈ, ਪਰ ਸਾਡੀ ਖੋਜ ਓਥੋਂ ਤੱਕ ਅਜੇ ਪਹੁੰਚ ਨਹੀਂ ਸਕੀ, ਇਸ ਲਈ ਅਸੀਂ ਹੁਣ ਇਸ ਗਲ ਨੂੰ ਮੰਨਣ ਵਾਲਿਆਂ ਨੂੰ ਕੋਈ ਮਖ਼ੌਲ ਯਾ ਟਿਕਚਰ ਨਹੀਂ ਕਰ ਸਕਦੇ ਤੇ ਨਾਂ ਹੀ ਅਪਣੀ ਕੋਈ ਖੋਜ ਦਾ ਸਪਸ਼ਟ ਨਤੀਜਾ ਹਾਲੇ ਬਿਆਨ ਕਰ ਸਕਦੇ ਹਾਂ। ਇਹ ਹੈ ਉਨ੍ਹਾਂ ਦਾ ਹਾਲ ਜੋ Spiritualism ਨੂੰ ਨਹੀਂ ਮੰਨਦੇ ਪਰ ਜਿਹੜੇ ਮੰਨਦੇ ਹਨ ਉਨ੍ਹਾਂ ਦਾ ਹਾਲ ਬੀ ਸੁਣ ਲਓ।

ਸਰ ਆਲੀਵਰ ਲਾਜ ਦਾ ਨਾਮ ਤੁਸਾਂ ਸੁਣਿਆ ਹੋਣਾ ਹੈ, ਉਸਦਾ ਲੜਕਾ ਜੰਗ ਵਿਚ ਮਾਰਿਆ ਗਿਆ, ਉਸ ਦੀ ਮੌਤ ਨੇ ਉਸਨੂੰ ਇਤਨਾ ਡਾਂਵਾਂ ਡੋਲ ਕੀਤਾ ਕਿ ਬੇਹਦ। ਆਲੀਵਰ ਲਾਜ ਰੂਹਾਂ ਨਾਲ ਗਲਾਂ ਕਰਨ ਵਾਲਿਆਂ ਨਾਲ ਦਿਲਚਸਪੀ ਰਖਦਾ ਸੀ। Mayer ਨਾਲ ਉਸਦੀ ਦੋਸਤੀ ਸੀ, ਓਹ ਮਰ ਗਿਆ ਤਾਂ ਉਸਦੀ ਰੂਹ ਕਦੇ ਕਦੇ ਆਕੇ ਕੁਛ ਕਹਿ ਜਾਯਾ ਕਰਦੀ ਸੀ। ਇਹ ਆਪ ਅਜੇ ਕੁਝ ਸੰਸੇ ਵਿਚ ਸੀ ਕਿ Life ਅਗੇ Persist ਕਰਦੀ ਹੈ ਕਿ ਨਹੀਂ, ਪੱਕੇ ਸਬੂਤ ਦਾ ਉਹ ਬੀ ਖਾਹਸ਼ਮੰਦ ਸੀ। ਇਕ ਦਿਨ ਮੇਅਰ ਦੀ ਰੂਹ ਨਾਲ ਗਲਾਂ ਕਰ ਰਿਹਾ ਸੀ ਕਿ ਰੂਹ ਨੇ ਕਹਿ ਦਿੱਤਾ ਕਿ ਆਲੀਵਰ ਲਾਜ! ਤੇਰੇ ਪਰ ਇਕ ਮੁਸੀਬਤ ਆਉਣ ਵਾਲੀ ਹੈ, ਜੋ ਤੇਰੇ ਲਈ ਭਯਾਨਕ ਜਿਹੀ ਹੋਵੇਗੀ, ਪਰ ਮੈਂ ਕੋਸ਼ਿਸ਼ ਕਰਾਂਗਾ ਕਿ ਤੇਰੀ ਕੁਝ ਸਹਾਯਤਾ ਕਰਾਂ। ਇਹ ਕਹਿਕੇ ਉਹ ਰੂਹ ਚੁਪ ਹੋ ਗਈ ਤੇ ਕੁਝ ਦਿਨਾਂ ਤੋਂ ਬਾਦ ਜੰਗ ਵਿਚ ਉਸਦਾ ਪੁਤ੍ਰ ਮਾਰਿਆ ਗਿਆ ਤੇ ਇਹ ਬੜਾ ਹੀ ਦੁਖੀ ਹੋਯਾ। ਕੁਝ ਸਮਾਂ ਬੀਤੇ ਇਹ ਕੋਸ਼ਸ਼ ਕਰ ਰਿਹਾ ਸੀ ਕਿ ਮੇਅਰ ਦੀ ਰੂਹ ਮਿਲੇ ਤੇ ਉਸ ਨਾਲ ਗੱਲਾਂ ਕਰੇ ਕਿ ਝਟ ਕਿਸੇ ਰੂਹ ਨੇ ਆਕੇ ਕਿਹਾ ਕਿ 'ਔਹ ਕ੍ਰਿਸਟੋਫਰ ਆ ਗਿਆ।' ਕ੍ਰਿਸਟੋਫਰ ਆਲਵਰ ਲਾਜ ਦੇ ਪੁਤ੍ਰ ਦਾ ਨਾਮ ਸੀ, ਇਹ ਚੌਕੰਨਾ ਹੋ ਗਿਆ। ਉਸ ਰੂਹ ਨੇ ਆਕੇ ਕਿਹਾ ਕਿ ਮੈਂ ਤੇਰਾ ਪੁਤ੍ਰ ਹਾਂ, ਤੇਰਾ ਉਹ ਸੰਸਾ ਕੱਢਣ ਆਯਾ ਹਾਂ ਕਿ Life ਅਗੇ Persist ਕਰਦੀ ਹੈ ਤੇ ਮੈਂ ਜੀਉਂਦਾ ਹਾਂ, ਮੇਰੀ ਰੂਹ ਜੀਵਤ ਹੈ। ਲਾਜ ਨੇ ਪਰੂਫ ਮੰਗਿਆ ਤਾਂ ਉਸ ਰੂਹ ਨੇ ਕਿਹਾ ਕਿ ਪਰੂਫ ਬੀ ਲੈ ਲੈ, ਮੈਂ ਜਦ ਫਲਾਣੇ ਜੰਗ ਵਿਚ ਲੜਾਈ ਤੇ ਗਿਆ ਸਾਂ, ਉਥੇ ਇਕ ਫੋਟੋ ਗ੍ਰਾਫਰ ਆਯਾ ਸੀ, ਉਸਨੇ ਸਾਡੀ ਇਕ ਫੋਟੋ ਖਿੱਚੀ ਸੀ, ਮੇਰੇ ਛੇ ਅਫਸਰ ਹੋਰ ਮੇਰੇ ਨਾਲ ਸਨ, ਤੁਹਾਨੂੰ ਇਸ ਤਸਵੀਰ ਦੀ ਉੱਕੀ ਖ਼ਬਰ ਨਹੀਂ, ਨਾ ਓਹ ਤਸਵੀਰ ਮੈਂ ਲੀਤੀ ਤੇ ਨਾ ਤੁਸਾਂ ਦੇਖੀ, ਤੇ ਨਾ ਹੀ ਮੈਂ ਆਪ ਨੂੰ ਕਦੇ ਇਸ ਬਾਰੇ ਲਿਖਿਆ। ਉਸ ਤਸਵੀਰ ਦਾ ਵੇਰਵਾ ਤੇ ਹਾਲ ਹਕੀਕਤ ਕ੍ਰਿਸਟੋਫਰ ਦੀ ਰੂਹ ਨੇ ਅਪਣੇ ਪਿਤਾ ਨੂੰ ਲਿਖਾ ਦਿੱਤਾ

ਤੇ ਕਿਹਾ ਕਿ ਇਸਦੀ ਤਲਾਸ਼ ਕਰੋ ਜੇ ਮੇਰੇ ਦੱਸੇ ਹਾਲਾਤ ਨਾਲ ਫੋਟੋ ਮਿਲ ਜਾਏ ਤਾਂ ਜਾਣ ਲੈਣਾ ਕਿ ਇਹ ਮੈਂ ਹੀ ਹਾਂ ਤੇ ਮੇਰੀ ਰੂਹ ਨੇ ਹੀ ਆਪ ਨੂੰ ਲਿਖਾਇਆ ਹੈ। ਫਿਰ ਆਲੀਵਰ ਲਾਜ ਨੇ ਪੁਛਿਆ ਕਿ ਮੇਅਰ ਨੇ ਕਿਹਾ ਸੀ ਕਿ ਤੇਰੇ ਪਰ ਮੁਸੀਬਤ ਆਉਣ ਵਾਲੀ ਹੈ ਉਹ ਕਿਹੜੀ ਮੁਸੀਬਤ ਸੀ ਤੇ ਜੋ ਉਸਨੇ ਇਕਰਾਰ ਕੀਤਾ ਸੀ ਕਿ ਮੈਂ ਤੇਰੀ ਸਹਾਯਤਾ ਕਰਾਂਗਾ ਉਹ ਕੀਹ ਸਹਾਯਤਾ ਉਸਨੇ ਕੀਤੀ ਹੈ? ਕ੍ਰਿਸਟੋਫਰ ਦੀ ਰੂਹ ਨੇ ਲਾਜ ਨੂੰ ਦਸਿਆ ਕਿ ਮੇਰੀ ਮੌਤ ਹੀ ਮੁਸੀਬਤ ਆਪ ਦੇ ਸਿਰ ਆਉਣ ਵਾਲੀ ਸੀ, ਜਿਸਨੇ ਆਪ ਨੂੰ ਆ ਕੇ ਬੜਾ ਡਾਵਾਂ ਡੋਲ ਕਰ ਦਿਤਾ। ਤੇ ਮਦਦ ਉਸਨੇ ਇਹ ਕੀਤੀ ਹੈ ਕਿ ਮੈਨੂੰ ਇਥੇ ਸਿਖਾਯਾ ਹੈ ਕਿ ਕਿਸ ਤਰ੍ਹਾਂ ਮੈਂ ਤੇਰੇ ਨਾਲ ਗਲਾਂ ਕਰ ਸਕਾਂ। ਜੇ ਓਹ ਨਾਂ ਸਿਖਾਂਦਾ ਤਾਂ ਮੈਂ ਮੁੱਦਤਾਂ ਤੀਕ ਤੇਰੇ ਨਾਲ ਗੱਲ ਨਾਂ ਕਰ ਸਕਦਾ। ਇਸ ਤਰ੍ਹਾਂ ਇਨ੍ਹਾਂ ਸਾਰੇ ਹਾਲਾਤ ਦੀ ਪੁਸਤਕ ਆਲੀਵਰ ਲਾਜ ਨੇ ਲਿਖਕੇ ਛਪਵਾ ਦਿਤੀ, ਆਪਣੇ ਪੁਤ੍ਰ ਦੀ ਰੂਹ ਨਾਲ ਮਿਲਣੀਆਂ ਦਾ ਹਾਲ ਇਸ ਵਿਚ ਦਿਤਾ। ਉਸ ਕਿਤਾਬ ਦਾ ਨਾਮ ਬੀ "ਕ੍ਰਿਸਟੋਫਰ" ਹੈ। ਹਾਂ ਇਸ ਵਿਚੋਂ ਪਰੂਫ ਮਿਲ ਜਾਂਦਾ ਹੈ ਕਿ Life ਅਗੇ Persist ਕਰਦੀ ਹੈ।

ਬਾਕੀ ਰਿਹਾ ਇਹ ਕਿ ਕੀ ਨਾਮ ਅਗੇ ਜਾਕੇ ਕੋਈ ਲਾਭ ਦੇ ਸਕਦਾ ਹੈ ਕਿ ਨਹੀਂ, ਉਸ ਬਾਬਤ ਬੀ ਮੈਂ Advice ਕਰਾਂਗਾ ਕਿ ਤੁਸੀਂ After Death ਕ੍ਰਿਤ Mr. W.T. Stead ਪੜ੍ਹੋ, ਉਸ ਤੋਂ ਪਤਾ ਲਗਦਾ ਹੈ ਕਿ ਮਿਸਟਰ ਸਟੈਂਡ ਇਕ ਚੰਗਾ ਪਰਉਪਕਾਰੀ ਪੁਰਸ਼ ਸੀ, ਜਗਤ ਦੇ ਭਲੇ ਵਿਚ ਉਸਦਾ ਵਕਤ ਖਰਚ ਹੁੰਦਾ ਰਹਿੰਦਾ ਸੀ। ਉਸਦੀ ਦੋਸਤੀ ਇਕ ਇਸਤ੍ਰੀ 'ਜੂਲੀਆ' ਨਾਮੇ ਨਾਲ ਹੋ ਗਈ। ਦੋਵੇਂ ਆਪੋ ਵਿਚ ਬੈਠਕੇ ਵੀਚਾਰਾਂ ਕੀਤਾ ਕਰਦੇ ਸਨ ਕਿ ਪ੍ਰਲੋਕ ਕੀ ਤਮਾਸ਼ਾ ਹੈ, ਓਥੇ ਕੀਹ ਹੁੰਦਾ ਹੈ, ਕੀ ਇਹ Life ਓਥੇ Persist ਕਰਦੀ ਹੈ ਯਾ ਨਹੀਂ, ਇਤਯਾਦ। ਆਖ਼ਰ ਜਦ ਕੋਈ ਗੁੰਝਲ ਨਾ ਖੁੱਲ੍ਹੀ ਤਾਂ ਇਕ ਦਿਨ ਉਨ੍ਹਾਂ ਇਕਾਗਰ ਚਿਤ ਹੋ ਇਹ ਪੱਕਾ ਪ੍ਰਣ ਕੀਤਾ ਕਿ ਜਿਹੜਾ ਸਾਡੇ ਦੋਹਾਂ ਵਿਚੋਂ ਪਹਿਲੋਂ ਮਰੇ ਉਹ ਦੂਸਰੇ ਦੀ ਰੂਹ ਤੇ ਵਾਰਦ ਹੋਕੇ ਓਥੋਂ ਦਾ ਸਾਰਾ ਹਾਲ ਉਸਨੂੰ ਦੱਸੇ। ਰੱਬ ਦਾ ਕਰਨਾਂ ਜੂਲੀਆ ਪਹਿਲੋਂ ਮਰ ਗਈ। ਪੰਜ ਛੇ ਮਹੀਨੇ ਬੀਤ ਗਏ ਪਰ ਸਟੈਡ ਉਸੇ ਖਯਾਲ ਵਿਚ ਰਿਹਾ ਕਿ ਜੂਲੀਆ ਦੀ ਰੂਹ ਆਕੇ ਮੈਨੂੰ ਹਾਲ ਦੱਸੇ। ਜਦ ਲੰਮਾ ਅਰਸਾ ਉਹ ਕੋਈ ਨਾਂ ਆਈ ਤਾਂ ਉਸ ਨੇ ਅਰਦਾਸ ਕੀਤੀ ਕਿ ਹੇ ਰਬ ਜੀ! ਜੇ ਤੁਸੀਂ ਸਚ ਮੁਚ ਕੋਈ ਹੋ ਤਾਂ ਸਾਡੇ ਕੀਤੇ ਹੋਏ ਪ੍ਰਣ ਪੁਗਾਵੋ। ਇਕਾਗਰ ਚਿਤ ਅਰਦਾਸ ਦਾ ਅਸਰ ਹੋਯਾ। ਇਕ ਦਿਨ ਸਟੈਂਡ ਕੁਝ ਲਿਖ ਰਿਹਾ ਸੀ ਕਿ ਉਹ ਚਾਹੇ ਤਾਂ ਲਿਖਣਾ ਕੁਝ ਹੋਰ ਪਰ ਲਿਖਯਾ ਕੁਝ ਹੋਰ ਜਾਵੇ। ਫੇਰ ਕੋਸ਼ਸ਼ ਕੀਤੀ ਆਪਣਾ ਮਤਲਬ ਲਿਖਣ ਦੀ ਪਰ ਉਹ ਨਾਂ ਲਿਖ ਸਕਿਆ ਤੇ ਲਿਖਿਆ ਗਿਆ ਕਿ "ਮੈਂ ਜੂਲੀਆਂ ਹਾਂ ਤੇ ਤੈਨੂੰ ਮਿਲਣ ਵਾਸਤੇ ਰੂਹ ਦੇ ਭੇਸ ਵਿਚ ਆਈ ਹਾਂ।" ਇਹ ਪੜ੍ਹਕੇ ਉਸ ਨੇ ਆਪਣਾ ਹੱਥ ਢਿਲਾ ਛੱਡ ਦਿਤਾ : ਜੋ ਜੋ ਇਤਰਾਜ਼ ਉਸਨੂੰ ਚਿਤ ਵਿਚ ਫੁਰਨ ਉਨ੍ਹਾਂ ਦੇ ਜਵਾਬ ਉਸਦੇ ਹਥ ਨੂੰ Possess ਕਰਕੇ ਜੂਲੀਆ ਦੀ ਰੂਹ ਲਿਖਾ ਦੇਵੇ, ਓਹ ਲੇਖ ਮਿਸਟਰ ਸਟੈਂਡ ਨੇ ਛਪਵਾ ਦਿਤੇ ਤੇ ਨਾਮ ਰਖਿਆ "ਜੂਲੀਆ ਦੀਆਂ ਚਿਠੀਆਂ" (Letters from

Julia) ! ਪਰ ਹੁਣ ਜਦ ਉਸਦੀ ਦੂਜੀ ਐਡੀਸ਼ਨ ਨਿਕਲੀ ਹੈ ਤਾਂ ਨਾਮ ਬਦਲਕੇ After Death (ਮੌਤ ਪਿੱਛੋਂ) ਰਖਿਆ ਗਿਆ ਹੈ। ਉਸ ਵਿਚ ਉਸਨੇ "ਨਾਮ" ਦਾ ਜ਼ਿਕਰ ਕੀਤਾ* ਹੈ ਤੇ Definition ਇਹ ਦੱਸੀ ਹੈ ਕਿ Mere repertition of some name is life and that is name. ਮਿ: ਸਟੈਡ ਨੂੰ ਜੂਲੀਆ ਦੀ ਰੂਹ ਨੇ ਸਲਾਹ ਦਿਤੀ ਕਿ ਤੂੰ ਬੀ ਨਾਮ ਜਪਿਆ ਕਰ ਤੇ ਤ੍ਰੈ ਘੰਟੇ ਰੋਜ਼ ਵਕਤ ਕੱਢਕੇ ਜਪਿਆ ਕਰ। ਉਸਨੇ ਜਵਾਬ ਦਿੱਤਾ ਕਿ ਮੈ ਤਾਂ ਇਤਨੇ ਕੰਮ ਕਰਨੇ ਹਨ ਮੈਨੂੰ ਵਿਹਲ ਕਿੱਥੇ। ਫਿਰ ਉਸਨੇ ਅੱਧਾ ਘੰਟਾ ਕਿਹਾ* ਜੂਲੀਆ ਨੇ ਫਿਰ ਕਿਹਾ ਕਿ ਮਿਸਟਰ ਸਟੈਂਡ ਤੂੰ ਇਹ ਕੰਮ ਹੁਣ ਮਨੁਖ ਦੇਹ ਵਿਚ ਹੀ ਕਰ ਸਕਦਾ ਹੈਂ, ਫਿਰ ਨਹੀ ਸਮਾਂ ਮਿਲੇਗਾ* ਤੂੰ ਏਥੇ ਆਕੇ ਦੇਖੇਂਗਾ ਕਿ ਜੇਹੜੇ ਤੂੰ ਜਗਤ ਲਾਭ ਦੇ ਕੰਮ ਤੇ ਪਰਉਪਕਾਰ ਕਰ ਰਿਹਾ ਹੈਂ ਇਨ੍ਹਾਂ ਦਾ ਏਥੇ ਬਹੁਤ ਘੱਟ ਮੁੱਲ ਹੈ। ਇਹ ਤੁੱਛ ਹਨ ਪਰ ਇਸ ਪੰਜ ਮਿੰਟ ਦੇ ਜਾਪ ਨਾਲ ਤੂੰ ਦੇਖੇਂਗਾ ਕਿ What an enormous Wealth you have gained (ਕਿ ਕਿੰਨੀ ਭਾਰੀ ਦੌਲਤ ਤੂੰ ਇਕੱਠੀ ਕਰ ਲਈ ਹੈ) ਨਾਮ ਦਾ ਮਹਾਤਮ ਇਹ ਉਸਨੇ ਲਿਖਿਆ ਹੈ, ਇਸੇ ਤਰ੍ਹਾਂ ਇਕ ਹੋਰ ਪੁਸਤਕ ਵਿਚ ਬੀ ਜ਼ਿਕਰ ਆਉਂਦਾ ਹੈ, ਇਕ ਰੂਹ ਨਾਮ ਦਾ ਮਹਾਤਮ ਕਿਸੇ ਨੂੰ ਦੱਸ ਰਹੀ ਹੈ ਤਾਂ ਉਹ ਪੁੱਛਦਾ ਹੈ ਕਿ ਉਹ ਨਾਮ ਕੀ ਬਲਾ ਹੈ, ਤੇ ਕਿਹੜਾ ਨਾਮ ਹੈ? ਤਾਂ ਰੂਹ ਉਸਨੂੰ ਗਾਈਡ ਕਰਦੀ ਹੈ ਕਿ ਤੂੰ ਨਾਮ ਬਾਬਤ ਕੁਝ ਜਾਣਨਾ ਚਾਹੁੰਦਾ ਹੈਂ ਤਾਂ ਈਜਿਪਟ ਵਿਚ ਯਾ ਇੰਡੀਆ ਵਿਚ ਜਾਹ ਓਥੇ ਇਸਦੇ ਵਾਕਫ ਕੁਝ ਹੋਣਗੇ।

ਭਾਈ ਸਾਹਿਬ ਜੀ ਨੇ ਕਿਹਾ : ਡਾਕਟਰ ਜੀ! ਇਹ ਪੱਛਮੀ ਸਾਹਿਤਜ ਲਿਖ ਰਿਹਾ ਹੈ, ਸਾਡੇ ਪੜ੍ਹੇ ਲਿਖੇ ਸਜਣ ਦੋ ਚਾਰ ਕਿਤਾਬਾਂ ਪੜ੍ਹਕੇ ਨਾਸਤਕਤਾ ਨੂੰ ਦ੍ਰਿੜ ਕਰ ਲੈਂਦੇ ਹਨ ਤੇ ਵਿਦਿਆ ਦੇ ਅਭਿਮਾਨ ਵਿਚ ਉਚੇ ਉਚੇ ਹੋ ਹੋ ਟੁਰਦੇ ਹਨ ਤੇ ਕਹਿੰਦੇ ਹਨ ਕਿ ਅਸੀਂ ਸਭ ਤੋਂ ਜ਼ਿਆਦਾ ਵਾਕਫੀ ਰਖਦੇ ਹਾਂ ਤੇ ਇਹੀ ਵਾਕਫੀ ਸਾਡੀ Mental Life (ਰੂਹਾਨੀ ਜ਼ਿੰਦਗੀ) ਹੈ: ਜੋ ਅਸੀਂ ੨੪ ਘੰਟੇ ਜੀਉ ਰਹੇ ਹਾਂ। ਪਰ ਮੈਂ ਕਹਾਂਗਾ ਓਹ ਗਲਤੀ ਉਤੇ ਹਨ, ਉਨ੍ਹਾਂ ਦੀ ਸਾਰੀ ਲਾਈਫ Physical (ਸਰੀਰਕ) ਬੀਤ ਰਹੀ ਹੈ, ਮੈਂਟਲ (ਆਤਮਕ) ਇਕ ਮਿੰਟ ਬੀ ਨਹੀਂ ਗੁਜ਼ਰਦਾ। ਦਿਮਾਗ ਉਨ੍ਹਾਂ ਦਾ ਬਾਜ਼ਾਰ ਵਾਂਗ ਧੂੜ ਦਾ ਘਰ ਬਣ ਰਿਹਾ ਹੈ: ਇਸ ਵਿਚ ਮੋਟਰਾਂ, ਟਾਂਗੇ, ਕੁੱਤੇ, ਆਦਮੀ, ਪਸ਼ੂ ਦੌੜਦੇ ਫਿਰਦੇ ਹਨ ਇਸ ਤਰ੍ਹਾਂ ਸਾਰਾ ਵਕਤ ਜਗਤ ਵਿਚ ਖਚਿਤ ਹੋ ਕੇ ਹੀ ਬੀਤ ਰਿਹਾ ਹੈ। ਤੁਸੀਂ ਹਿਸਾਬ ਕਰਕੇ ਦੇਖ ਲਵੋ, ਅੱਠ ਘੰਟੇ ਸੁੱਤਿਆਂ ਲੰਘ ਜਾਂਦੇ ਹਨ, ਅੱਠ ਘੰਟੇ ਨੌਕਰੀ ਯਾ ਮਜ਼ਦੂਰੀ ਵਿਚ, ਜਿਸ ਨਾਲ ਆਪਣਾ ਤੇ ਪਰਵਾਰਦਾ ਪੇਟ ਪਾਲਣਾ ਹੈ ਉਸ ਮਾਯਾ ਦੇ ਇਕੱਠੇ ਕਰਨ ਵਿਚ ਲੱਗ ਜਾਂਦੇ ਹਨ, ਬਾਕੀ ਅੱਠ ਘੰਟੇ ਵਿਚ ਨ੍ਹਾਉਣਾ, ਧੋਣਾ, ਰੋਟੀ, ਪ੍ਰਸ਼ਾਦ, ਦੋਸਤਾਂ ਨੂੰ ਮਿਲਣਾ, ਬਾਗਾਂ ਦੀਆਂ ਸੈਰਾਂ, ਖੁਸ਼ਗੱਪੀਆਂ, ਖੇਲਾਂ, ਤਮਾਸ਼ੇ, ਸਿਨੇਮਾ ਵਿਚ ਐਸੇ ਗੂੜ੍ਹੇ ਖਚਿਤ ਲੰਘਦੇ ਹਨ ਕਿ ਕੋਈ ਮਿੰਟ ਵਿਹਲਾ ਨਹੀਂ ਮਿਲਦਾ, ੨੪ ਘੰਟੇ ਬੀਤ ਗਏ, ਕਿਹੜਾ ਵਕਤ ਆਤਮਕ ਜੀਵਨ ਵਾਸਤੇ ਆਇਆ ਜਿਸ ਵਿਚ ਇਹ ਉਪਾਉ ਵੀ ਸੋਚਿਆ ਜਾ ਸਕੇ ਕਿ ਅਸਾਂ ਕਿਸੇ ਉੱਚੇ ਪੱਧਰ ਤੇ ਪੁੱਜਣਾ ਹੈ। ਸਾਡਾ ਮੁਦਾਅ ਜ਼ਿੰਦਗੀ ਦਾ ਕੀਹ ਹੈ, ਤੇ ਸਾਨੂੰ ਕੀ ਕਰਨਾ ਚਾਹੀਦਾ ਹੈ।

ਡਾਕਟਰ ਨੇ ਇਕ ਹੋਰ ਸੰਸਾ ਕੀਤਾ ਕਿ ਅੱਜ ਕਲ ਬਹੁਤੇ ਪੜ੍ਹੇ ਲਿਖਿਆਂ ਦੇ ਖਿਆਲ ਇਸ ਤਰ੍ਹਾਂ ਦੇ ਹੋ ਗਏ ਹਨ ਕਿ ਇਨਸਾਨ ਦੀ ਰੂਹ ਨੇ ਅਗੇ ਜਾਕੇ ਨੀਵੀਂ ਦਸ਼ਾ ਵਿਚ ਜਾਣਾ ਹੀ ਨਹੀਂ, ਭਾਵੇਂ ਕੋਈ ਕਰਮ ਭੈੜੇ ਕਰੇ ਤੇ ਭਾਵੇਂ ਚੰਗੇ, ਇਹ ਜੂਨਾਂ ਭੋਗ ਕੇ ਉਚਾ ਹੋ ਆਯਾ ਹੈ ਤੇ ਮਾਨਸ ਦੇਹੀ ਪਾਈ ਹੈ, ਹੁਣ ਇਸਦਾ ਗਿਰਾਉ ਨਹੀਂ ਹੋਣਾ, ਇਸ ਨੇ ਉਚੇ ਹੀ ਚੜ੍ਹਦੇ ਜਾਣਾ ਹੈ, ਭਾਵੇਂ ਮੈਂ ਆਪ ਇਸ ਨਾਲ ਸਹਿਮਤ ਨਹੀਂ, ਕਿਉਂਕਿ ਮੈਨੂੰ ਆਪੂੰ ਇਸ ਪਰ ਇਤਰਾਜ਼ ਹਨ ਪਰ ਮੈਂ ਕੁਝ ਸਮਝਣਾ ਚਾਹੁੰਦਾ ਹਾਂ। ਆਪ ਜੀ ਨੇ ਉਤਰ ਦਿੱਤਾ ਕਿ ਮਿਸ ਐਨੀਬੀਸੰਟ ਨੇ ਇਹ ਖਿਆਲ ਦਿੱਤਾ ਹੈ, ਜਿਸ ਤੋਂ ਪੜ੍ਹਿਆਂ ਲਿਖਿਆਂ ਦਾ ਵਧੇਰੇ ਰੁਜੂਅ ਉਧਰ ਹੋ ਗਿਆ ਹੈ, ਪਰ ਇਸਦਾ ਪਰੂਫ ਤੁਹਾਡੇ ਕਹਿਣ ਵਾਂਗ ਉਸਨੇ ਕੋਈ ਨਹੀਂ ਦਿੱਤਾ। ਮੇਰੇ ਖਯਾਲ ਵਿਚ ਉਹ ਗਲਤ ਹੈ। ਨੇਕ ਤੇ ਬਦ ਕਰਮਾਂ ਵਾਲੀਆਂ ਰੂਹਾਂ ਇਕੋ ਛਾਬੇ ਨਹੀਂ ਤੁਲ ਸਕਦੀਆਂ। ਤੁਸੀਂ ਜ਼ਾਹਰਾ ਦੇਖ ਲਓ ਇਕ ਆਦਮੀ ਨੂੰ ਸ਼ਰਾਬ ਪੀਣ ਦੀ ਆਦਤ ਹੈ, ਉਸਨੂੰ ਜਦ ਛੁੱਟੀ ਮਿਲੇਗੀ ਤਾਂ ਦੱਸੋ ਕਿੱਥੇ ਜਾਏਗਾ? ਕਲਾਲ ਖਾਨੇ। ਇਹ ਸੰਤ ਸੰਗਤ ਸਿੰਘ ਜੀ ਬੈਠੇ ਹੋਏ ਹਨ, ਇਨ੍ਹਾਂ ਨੂੰ ਘਰੋਂ ਬਾਲ ਬੱਚਿਆਂ ਕੋਲੋਂ ਛੁੱਟੀ ਮਿਲ ਜਾਏ ਕਿ ਜਾਕੇ ਜਿੱਥੇ ਜੀ ਚਾਹੇ ਵਿਚਰੋ, ਤਾਂ ਦੱਸੋ ਇਹ ਕਲਾਲ ਖਾਨੇ ਜਾਣਗੇ? ਨਹੀਂ, ਇਹ ਸ੍ਰੀ ਦਰਬਾਰ ਸਾਹਿਬ ਜਾਣਗੇ। ਰੂਹਾਂ ਨੇ ਜਿਸ ਤਰ੍ਹਾਂ ਦੇ ਆਪਣੇ ਰੁਖ ਬਣਾ ਲਏ ਹਨ ਉਹ ਮਰਕੇ ਬੀ ਉਨ੍ਹਾਂ ਹੀ ਅਪਣੇ ਕੇਂਦਰਾਂ ਦੇ ਦੁਆਲੇ ਭਉਣਗੀਆਂ। ਮੰਨ ਲਿਆ ਕਿ ਜੋ ਸੱਪ ਜੇਹੇ ਇਥੇ ਕੰਮ ਕਰਦਾ ਹੈ ਓਹ ਸੱਪ ਦੀ ਜੂਨ ਫਿਰ ਨਹੀਂ ਪਾਏਗਾ ਤੇ ਆਦਮੀ ਦੀ ਜੂਨ ਵਿਚ ਹੀ ਹੋਵੇਗਾ, ਪਰ ਖ਼ਸਲਤਾਂ, ਆਦਤਾਂ ਉਸਦੀਆਂ ਤੇ ਜ਼ਹਿਰ ਉਗਲਨਾ ਸੱਪ ਤੋਂ ਕਿਸੇ ਹਾਲਤ ਵਿਚ ਬੀ ਘੱਟ ਨਹੀਂ ਹੋਵੇਗਾ। ਵਾਹਿਗੁਰੂ ਨੇ ਬੜੀ ਮਿਹਰ ਕੀਤੀ ਹੈ ਕਿ ਮਾਨੁਖਾ ਜਨਮ ਦੇ ਕੇ ਇਕ Chance (ਅਵਸਰ) ਸਾਡੇ ਵਾਸਤੇ ਸਾਨੂੰ ਰੂਹਾਂ ਨੂੰ ਉੱਚਾ ਲਿਜਾਣ ਦਾ ਬਖ਼ਸ਼ਿਆ ਹੈ। ਹੋਰ ਕਿਸੇ ਜੂਨ ਵਿਚ ਨਹੀਂ। ਜੂਨਾਂ ਦੇ ਦਰਜੇ ਜ਼ਰੂਰ ਹਨ, ਨਬਾਤਾਤ ਤੋਂ ਲੈ ਕੇ ਦੇਵਤਾ ਤਕ ਦਰਜੇ ਹਨ। ਬਨਸਪਤੀ ਤੋਂ ਜਾਨਵਰਾਂ ਦੇ ਵਿਚਕਾਰ ਬੀ ਐਸੀ ਚੀਜ਼ ਮਿਲਦੀ ਹੈ ਜਿਸਨੂੰ ਤੁਸੀਂ ਦੇਖੋ ਤਾਂ ਬਨਸਪਤੀ ਬੀ ਮੰਨੋ ਤੇ ਜਾਨਦਾਰ ਬੀ। ਸਮੁੰਦਰ ਦੇ ਕੰਢੇ ਪਹਾੜਾਂ ਦੇ ਨਾਲ ਬੂਟੇ ਦੀ ਸ਼ਕਲ ਦੀ ਇਕ ਚੀਜ਼ ਪਾਣੀ ਦੇ ਤਲ ਤੇ ਹਿਲਦੀ ਤੈਰਦੀ ਰਹਿੰਦੀ ਹੈ, ਪਰ ਜਦ ਕੋਈ ਜਾਨਵਰ ਕੋਲ ਆਵੇ ਤਾਂ ਲਪਕ ਕੇ ਪੜਛ ਲੈਂਦੀ ਤੇ ਖਾ ਜਾਂਦੀ ਹੈ। ਇਸੇ ਤਰ੍ਹਾਂ ਜਾਨਵਰਾਂ ਤੇ ਇਨਸਾਨ ਦੇ ਵਿਚ ਬੀ ਮੇਲ ਦੀ ਪਉੜੀ ਹੈ ਪਰ ਇਹ ਚਾਨਸ ਕਿ ਅਸੀਂ ਸੋਚਕੇ ਆਪਣਾ ਕੁਝ ਭਲਾ ਕਰ ਸਕੀਏ, ਇਹ ਕੇਵਲ ਇਨਸਾਨ ਵਿਚ ਹੀ ਹੈ। ਹੁਣ ਇਹ ਚਾਨਸ ਮਿਲਿਆ ਹੈ, ਇਸ ਤੋਂ ਲਾਭ ਉਠਾਉਣਾ ਚਾਹੀਦਾ ਹੈ। ਇਨ੍ਹਾਂ ਜੂਨਾਂ ਤੋਂ ਛੁਟਕਾਰਾ ਪਾਉਣਾ ਚਾਹੀਦਾ ਹੈ; ਜੇ ਇਹ ਨਾਂ ਕਰੀਏ ਤਾਂ ਸਾਡੇ ਤੇ ਹੇਠਲੇ ਦਰਜੇ ਦੇ ਪਸ਼ੂ ਜਨੌਰਾਂ ਆਦਿਕਾਂ ਵਿਚ ਕੀ ਫ਼ਰਕ ਹੋਇਆ? ਹਾਂ ਜੇ ਇਤਨੀ ਸੋਚ ਬੀ ਨਹੀਂ ਹੈ ਤਾਂ ਇਕ ਅਨਪੜ੍ਹ ਰੂਡ (rude) ਵਿਚ ਤੇ ਇਕ ਪੜੇ ਲਿਖੇ ਸਭ੍ਯ ਵਿਚ ਕੀ ਫਰਕ ਹੋਯਾ? ਚਾਹੀਦਾ ਤਾਂ ਇਹ ਸੀ ਕਿ ਪੜ੍ਹਕੇ ਖ਼ੁਦ ਇਨਸਾਨ ਬਣਦਾ, ਅਨਪੜ੍ਹ ਮੂਰਖਾਂ ਨੂੰ ਇਨਸਾਨ ਬਣਾਉਂਦਾ, ਸਗੋਂ ਪੜ੍ਹਿਆ ਲਿਖਿਆ ਅਨਪੜ੍ਹਾਂ

ਨਾਲੋਂ ਕਈ ਗੁਣਾਂ ਵੱਧ ਰੂਡ (rude) ਤੇ ਬਰੂਟ (brute) ਹੋ ਗਿਆ ਹੈ, ਉਸ ਦੀ ਬੁੱਧੀ ਵਿਦਜਾ ਦੀ ਸਾਣ ਤੇ ਚੜ੍ਹ ਗਈ ਹੈ। ਉਸਨੂੰ ਵਲ ਛਲ ਵਧੇਰੇ ਆਉਂਦੇ ਹਨ ਤੇ ਝੂਠ ਤੇ ਪਾਪ ਕਰਮਾਂ ਨੂੰ ਖੰਡ ਵਿਚ ਗਲੇਫਣ ਦੀ ਚੰਗੀ ਜਾਚ ਆ ਗਈ ਹੈ, ਉਹ ਹੁਣ ਮਾੜੇ ਕਰਮ ਕਰਦਾ ਹੋਯਾ ਬੀ ਨੇਕ ਪਾਰਸਾ ਅਪਣੇ ਆਪ ਨੂੰ ਜ਼ਾਹਰ ਕਰਨ ਦਾ ਵੱਲ ਜਾਣਦਾ ਹੈ। ਰੂਹ ਜੋ ਮਰਦੀ ਨਹੀਂ, ਉਸਨੂੰ ਉਚੇਰੇ ਮੰਡਲ ਵਿਚ ਲਿਜਾਣ ਦਾ ਉਹ ਯਤਨ ਨਹੀਂ ਕਰਦਾ।

---

1. Now my darling, hold fast this central doctrine. Love is God. God is Love. The more you love, the more you are like God.
   Love is God, God is Love. If you wish to be with God-Love. If you wish to be in heaven-love. *(After Death. page 14)*
   Love ਦਾ ਅਰਥ ਇਥੇ ਨਾਮ ਸਿਮਰਨ ਹੈ।)
2. I do not want you to Give up any of your work, That is your first duty. But I think that if you tried, you might get half an hour always before starting work. *(After Death Page 66)*
3. If there were but five minutes daily for the soul for quiet thinking on the relations between you and love-which is God manifest in life-would it not be better for you? Would you have not more chance of the open vision that you have lost. *(Page 58)*
4. You may sum up what I have to say in one or two words, what I wish you to do is to make the soul the centre, and make time to use the soul which alone can do all things. Make time to save Eternity, nay, to possess it Now and to know God. Julia. *(Page 103)*
   Humanity is the gate in to Love. *(Page 148)*

—o—

## ਪੰਜਾਂ ਪਿਆਰਿਆਂ ਦੇ ਛਾਂਦੇ ਦਾ ਅਧਿਕਾਰੀ ਕੌਣ?

ਇਕ ਵਾਰ ਕੋਈ ਸਜਣ ਆਏ, ਆਪ ਜੀ ਨੂੰ ਮਿਲੇ, ਕਈ ਪ੍ਰਕਾਰ ਦੀਆਂ ਗਲਾਂ ਬਾਤਾਂ ਹੋਈਆਂ ਫਿਰ ਉਨ੍ਹਾਂ ਨੇ ਇਕ ਪੁੱਛ ਕਰ ਦਿਤੀ ਕਿ ਕੜਾਹ ਪ੍ਰਸ਼ਾਦ ਵਰਤਾਉਣ ਵੇਲੇ ਪੰਜਾਂ ਪਿਆਰਿਆਂ ਦਾ ਛਾਂਦਾ ਬੀਬੀਆਂ ਨੂੰ ਦੇਣਾ ਚਾਹੀਦਾ ਹੈ ਕਿ ਨਹੀਂ? ਵੈਸੇ ਸਿੰਘਾਂ ਤੇ ਸਿੰਘਣੀਆਂ ਦਾ ਅੰਮ੍ਰਿਤ ਸੰਸਕਾਰ ਇਕੱਠਾ ਕੀਤਾ ਜਾਂਦਾ ਹੈ ਤੇ ਦੋਹਾਂ ਦਾ ਅੰਮ੍ਰਿਤ ਛਕਿਆ ਹੋਣ ਤੇ ਦਰਜਾ ਬੀ ਸਮਾਨਤਾ ਵਾਲਾ ਗਿਣਿਆ ਜਾਂਦਾ ਹੈ ਪਰ ਸਿੰਘਣੀਆਂ ਵਿਚ ਛਾਂਦਾ ਵਰਤਾਇਆ ਨਹੀਂ ਜਾਂਦਾ। ਭਾਈ ਸਾਹਿਬ ਜੀ ਨੇ ਉਤਰ ਵਿਚ ਕਿਹਾ ਕਿ ਪੰਜਾਂ ਪਿਆਰਿਆਂ ਦਾ ਛਾਂਦਾ ਕੇਵਲ ਅੰਮ੍ਰਿਤਧਾਰੀ ਪੰਜ ਸਿੰਘਾਂ ਵਿਚ ਹੀ ਵਰਤਾਉਣਾ ਉਚਿਤ ਹੈ, ਸਿੰਘਣੀਆਂ ਵਿਚ ਨਹੀਂ। ਕਿਉਂਕਿ ਜਦ ਸ੍ਰੀ ਕੇਸ ਗੜ੍ਹ ਸਾਹਿਬ ਵਿਖੇ ਕਲਗੀਧਰ ਪਾਤਸ਼ਾਹ ਨੇ ਸ੍ਰੀ ਸਾਹਿਬ ਸੂਤਕੇ ਸਿਰਾਂ ਦੀ ਮੰਗ ਕੀਤੀ ਸੀ ਤਦੋਂ ਕੇਵਲ ਪੰਜ ਸਿੰਘ

ਹੀ ਨਿਤਰੇ ਸਨ। ਸਿੰਘਣੀ ਕੋਈ ਬੀ ਇਸ ਵੰਗਾਰ ਅੱਗੇ ਸੀਸ ਭੇਟ ਕਰਨ ਲਈ ਸਾਹਮਣੇ ਨਹੀਂ ਸੀ ਆਈ। ਸਿਰਾਂ ਦੀ ਮੰਗ ਵੇਲੇ ਇਹ ਨਿਖੇੜਾ ਨਹੀਂ ਸੀ ਸਤਿਗੁਰਾਂ ਨੇ ਕੀਤਾ ਕਿ ਕੇਵਲ ਮਰਦਾਂ ਦੇ ਸੀਸ ਹੀ ਚਾਹੀਦੇ ਹਨ ਤੇ ਇਸਤ੍ਰੀ ਦੇ ਨਹੀਂ। ਸੰਗਤ ਮਰਦਾਂ ਇਸਤ੍ਰੀਆਂ ਦੀ ਰਲਵੀਂ ਬੈਠੀ ਸੀ। ਆਪ ਨੇ ਦੱਸਿਆ ਕਿ ਇਹ ਮਾਮਲਾ ਅੱਗੇ ਇਕ ਵਾਰ ਪੰਥ ਦੇ ਵਿਦਵਾਨਾਂ ਦੀ ਵੀਚਾਰ ਹੇਠ ਆ ਚੁਕਾ ਹੈ। ਸਿੰਘ ਸਭਾ ਲਹਿਰ ਦੇ ਪ੍ਰਚਾਰ ਸਮੇਂ ਮਹਾਰਾਜਾ ਸਾਹਿਬ ਪਟਿਆਲਾ ਨੇ ਹਰ ਸਾਲ ਆਪਣੇ ਪਹਾੜੀ ਮੁਕਾਮ ਤੇ ਪੰਥਕ ਇਕੱਠ ਕਰਨ ਤੇ ਦੀਵਾਨ ਸਜਾਉਣ ਦਾ ਉਦਮ ਜਾਰੀ ਕੀਤਾ ਹੋਇਆ ਸੀ, ਕੁਝ ਸਾਲ ਇਹ ਸਮਾਗਮ ਹੁੰਦਾ ਰਿਹਾ। ਇਕ ਸਮਾਗਮ ਦੀ ਸਮਾਪਤੀ ਵੇਲੇ ਬਾਬੂ ਤੇਜਾ ਸਿੰਘ ਭਸੌੜ ਵਾਲਿਆਂ ਨੇ ਅਰਦਾਸਾ ਸੋਧ ਕੇ ਕੜਾਹ ਪ੍ਰਸ਼ਾਦ ਵਰਤਾਉਣਾ ਸ਼ੁਰੂ ਕੀਤਾ, ਇਕ ਪਾਸੇ ਮਹਾਰਾਜਾ ਤੇ ਨਾਲ ਹੋਰ ਸਿੰਘ ਬੈਠੇ ਸਨ, ਦੂਜੇ ਪਾਸੇ ਬੀਬੀਆਂ ਤੇ ਉਨ੍ਹਾਂ ਦੇ ਅਗੇ ਭਸੌੜ ਦੇ ਸਕੂਲ ਦੀਆਂ ਵਿਦਜਾਰਥਣਾਂ ਬੈਠੀਆਂ ਸਨ। ਬਾਬੂ ਤੇਜਾ ਸਿੰਘ ਜੀ ਨੇ ਪੰਜਾਂ ਪਿਆਰਿਆਂ ਦਾ ਛਾਂਦਾ ਉਨ੍ਹਾਂ ਲੜਕੀਆਂ ਨੂੰ ਵਰਤਾ ਦਿਤਾ ਤੇ ਫੇਰ ਬਾਕੀ ਸੰਗਤ ਵਿਚ ਵਰਤਾਉਣਾ ਸ਼ੁਰੂ ਕੀਤਾ।

ਮਹਾਰਾਜਾ ਤੇ ਵਿਦਵਾਨ ਸੱਜਣ ਜੋ ਬੈਠੇ ਸਨ ਉਨ੍ਹਾਂ ਨੇ ਇਸ ਗਲ ਦਾ ਬੁਰਾ ਮਨਾਇਆ। ਮਹਾਰਾਜਾ ਸਾਹਿਬ ਤਾਂ ਪ੍ਰਸ਼ਾਦ ਲੀਤੇ ਬਗੈਰ ਹੀ ਉਠ ਕੇ ਚਲੇ ਗਏ ਤੇ ਮਗਰੋਂ ਸੰਗਤ ਵਿਚ ਚਰਚਾ ਹੋਈ ਤੇ ਗਲ ਇਹੋ ਹੀ ਨਿਬੜੀ ਕਿ ਜਦ ਸੀਸ ਪਰਖਣ ਵੇਲੇ ਕੋਈ ਸਿੰਘਣੀ ਸੀਸ ਅਰਪਣ ਲਈ ਸਾਹਮਣੇ ਨਹੀਂ ਸੀ ਆਈ ਤੇ ਕੇਵਲ ਪੰਜ ਸਿੰਘ ਹੀ ਸੀਸ ਭੇਟ ਕਰਨ ਹਿਤ ਖੜੇ ਹੋਏ ਸਨ ਤਦ ਪੰਜਾਂ ਪਿਆਰਿਆਂ ਦਾ ਛਾਂਦਾ ਕੇਵਲ ਪੰਜਾਂ ਅੰਮ੍ਰਿਤਧਾਰੀ ਸਿੰਘਾਂ ਨੂੰ ਹੀ ਦੇਣਾ ਦਰੁਸਤ ਹੈ। ਬਾਬੂ ਤੇਜਾ ਸਿੰਘ ਜੀ ਨੇ ਜੋ ਕੁਝ ਕੀਤਾ ਹੈ ਲਾਜਵਾਬ ਕੀਤਾ ਹੈ। ਇਸ ਦਾ ਅਸਰ ਇਹ ਹੋਇਆ ਕਿ ਮਹਾਰਾਜਾ ਸਾਹਿਬ ਨੇ ਅਗੋਂ ਤੋਂ ਵਾਰਸਕ ਸਮਾਗਮ ਅਪਣੇ ਪਹਾੜੀ ਨਿਵਾਸ ਤੇ ਸੱਦਣਾ ਹੀ ਬੰਦ ਕਰ ਦਿਤਾ।

—o—

## ਕੁਝ ਵਜਕਤਿਕ ਝਲਕਾਂ

Personal Glimpses

ਸਮੇਂ ਦਾ ਚੱਕਰ ਅਨੰਤ ਚਾਲੇ ਚਲ ਰਿਹਾ ਹੈ, ਇਹ ਭਾਵੇਂ ਕਿਸੇ ਚਾਲ ਤੇ ਕਿਸੇ ਰੰਗ ਵਿਚ ਚਲੇ ਇਸ ਦੇ ਨਕਸ਼ ਜੀਵਨਾਂ ਉਪਰ ਸਦਾ ਪੈਂਦੇ ਆਏ ਤੇ ਮਿਟਦੇ ਰਹੇ। ਪਰ ਅਤਿ ਤੀਬਰ ਪਿਆਰਾਂ ਦੇ ਨਕਸ਼ ਜਿਥੇ ਪਏ ਓਹ ਓਥੇ ਆਪਣਾ ਖੇੜਾ ਅਮਰ ਕਰ ਗਏ, ਸਮੇਂ ਦੀ ਚਾਲ ਉਨ੍ਹਾਂ ਨੂੰ ਕਦੇ ਨਾ ਮੁਰਝਾ ਸਕੀ। ਭਾਈ ਸਾਹਿਬ ਜੀ ਆਪ ਇਕ ਥਾਵੇਂ ਲਿਖਦੇ ਹਨ :-

**ਜੋ ਜੋ ਚੋਜ ਸਮੇਂ ਨੇ ਕੀਤੇ, ਜੋ ਜੋ ਰੰਗ ਦਿਖਾਏ,**
**ਆਪੇ ਲਏ ਲੁਕਾ ਤਮਾਸ਼ੇ, ਮੋਟੇ ਰੰਗ ਖਿੜਾਏ,**

ਐਪਰ ਨਕਸ਼ ਪਿਆਰਾਂ ਵਾਲੇ ਦਿਲ ਡੂੰਘਾਣ ਜੁ ਲੱਥੇ,
ਸਦਾ ਖਿੜੇ ਜਿਉਂ ਚਮਨ ਸੁਹਾਵੇ ਓ ਸਮਾ ਨ ਸਕੇ ਮਿਟਾਏ।

*(ਸਿੱਕਾਂ ਸੱਧਰਾਂ-੫੨)*

ਪਰਮ ਸਤਿਕਾਰ ਯੋਗ ਭਾਈ ਸਾਹਿਬ ਜੀ ਦੇ ਜੀਵਨ ਵਿਚ ਸਮੇਂ ਦੇ ਚੋਜ ਅਨੇਕਾਂ ਹੋਏ, ਪਿਆਰਾਂ ਦੇ, ਹਾਂ ਦੈਵੀ ਪਿਆਰਾਂ ਦੇ ਨਕਸ਼ ਬੀ ਖਿੜੇ, ਇਸ ਲੇਖ ਵਿਚ ਅਸੀਂ ਦੇਖਾਂਗੇ ਕਿ ਉਨ੍ਹਾਂ ਨੇ ਸਮੇਂ ਦੇ ਚੱਕ੍ਰਾਂ ਵਿਚ ਕਿਵੇਂ ਆਪਣਾ ਜੀਵਨ ਜੀਵਿਆ। ਦੁਖ ਸੁਖ ਸਰੀਰਾਂ ਦੇ ਨਾਲ ਹੁੰਦੇ ਹਨ, ਉਨ੍ਹਾਂ ਦੀ ਨੈਂ ਹਰ ਕਿਸੇ ਨੂੰ ਤਰਨੀ ਪੈਂਦੀ ਹੈ; ਭਾਈ ਸਾਹਿਬ ਜੀ ਉਸ ਨੈ ਨੂੰ ਕਿਵੇਂ ਕੰਵਲ ਵਤ ਅਲੇਪ ਤੇ ਹੰਸ ਵਤ ਉੱਜਲ ਅਛੋਹ ਰਹਿਕੇ ਤਰਦੇ ਰਹੇ। ਦੁਖ ਸੁਖ ਦੇ ਪਲੜੇ ਕਿਵੇਂ ਸਾਵੇਂ ਕਰਦੇ ਰਹੇ। ਪਿਆਰਿਆਂ ਸਜਣਾ ਦੇ ਵਿਛੋੜਿਆਂ ਦੇ ਸਦਮਿਆਂ ਦੀ ਚੋਭ ਕਿੰਨੀ ਕੁ ਤੇ ਕਿਸ ਰੰਗ ਵਿਚ ਸਹਾਰਦੇ ਰਹੇ। ਜੇ ਕੋਈ ਹਸਤੀ ਕਿਸੇ ਮੁਸ਼ਕਲ ਵਿਚ ਫਸਾਉਣ ਲਈ ਆਈ ਤਾਂ ਆਪ ਕਿਵੇਂ ਅਛੋਹ ਅਡੋਲ ਨਿਕਲ ਗਏ। ਨਾਮ ਮਾਤ੍ਰ ਕੁਝਕੁ ਝਲਕਾਂ ਇਸ ਪ੍ਰਕਾਰ ਹਨ:-

੧. ਸਤਿਕਾਰ ਯੋਗ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੂੰ ਆਪਣੀ ਦੀਰਘ ਆਯੂ ਵਿਚ ਬਹੁਤ ਸਾਰੇ ਸੰਬੰਧੀਆਂ ਤੇ ਪਿਆਰਿਆਂ ਦੇ ਵਿਛੋੜਿਆਂ ਦੇ ਸਦਮੇ ਸਹਾਰਨੇ ਪਏ। ਦੋ ਸਮੇਂ ਖ਼ਾਸ ਤੌਰ ਤੇ ਐਸੇ ਹਨ ਜਿਨ੍ਹਾਂ ਵਿਚ ਇਹ ਸਟਾਂ ਬੜੀਆਂ ਕਰਾਰੀਆਂ ਹੋਕੇ ਲੱਗੀਆਂ। ਪਹਿਲਾਂ ੧੯੦੫ ਵਿਚ ਮਾਮਾ ਆਇਆ ਸਿੰਘ ਜੀ ਚੜਾਈ ਕਰ ਗਏ ਫਿਰ ੧੯੦੮ ਦੇ ਅਗਸਤ ਮਹੀਨੇ ਦੀ ੧੧ ਤ੍ਰੀਕ ਨੂੰ ਆਪਣੇ ਪ੍ਰੈਸ ਦੇ ਸਾਥੀ ਤੇ ਭਾਈਵਾਲ ਸਰਦਾਰ ਵਜ਼ੀਰ ਸਿੰਘ ਜੀ ਚੜਾਈ ਕਰ ਗਏ। ਡੇਢ ਕੁ ਮਹੀਨੇ ਬਾਦ ੨੭ ਸਤੰਬਰ ੧੯੦੮ ਨੂੰ ਆਪਦੇ ਨਾਨਾ, ਗਜਾਨੀ ਹਜ਼ਾਰਾ ਸਿੰਘ ਜੀ, ਤੇ ਉਨ੍ਹਾਂ ਤੋਂ ਦੋ ਕੁ ਮਹੀਨੇ ਬਾਦ ੧੪-੧੧-੧੯੦੮ ਨੂੰ ਆਪ ਜੀ ਦੇ ਪੂਜਨੀਕ ਪਿਤਾ, ਡਾ: ਚਰਨ ਸਿੰਘ ਜੀ ਵਿਛੋੜੇ ਦੇ ਦਾਗ ਦੇ ਗਏ। ੭-੧੨-੧੯੧੨ ਨੂੰ ਆਪਦੇ ਪਿਆਰੇ ਛੋਟੇ ਵੀਰ ਭਾਈ ਜੈਰਾਜ ਸਿੰਘ ਦਾ ਦੇਹਾਂਤ ਹੋ ਗਿਆ। ਏਹ ਸਦਮੇ ਆਪ ਨੇ ਕਿਵੇਂ ਝੱਲੇ? ਕੋਈ ਲਿਖਤੀ ਸਾਖ ਦੀ ਪ੍ਰਾਪਤੀ ਵਿਚ ਸਫਲਤਾ ਨਹੀਂ ਹੋ ਸਕੀ। ੨੪ ਅਗਤੂਬਰ ੧੯੫੦ ਨੂੰ ਸ੍ਰੀ ਮਾਨ ਸੰਤ ਸੰਗਤ ਸਿੰਘ ਜੀ ਕਮਾਲੀਏ ਵਾਲੇ ਚੜਾਈ ਕਰ ਗਏ। ਫੇਰ ਸੰਨ ੧੯੫੨-੫੩ ਤਾਂ ਬੜੇ ਭਾਰੀ ਵਿਛੋੜਿਆਂ ਦੇ ਸਾਲ ਆਏ। ੬ ਜਨਵਰੀ ੧੯੫੨ ਨੂੰ ਆਪ ਜੀ ਦੇ ਵਡੇ ਦਾਮਾਦ ਸਰਦਾਰ ਬਹਾਦਰ ਸਰਦਾਰ ਸੁੰਦਰ ਸਿੰਘ ਜੀ ਧੂਪੀਆ ਚੜਾਈ ਕਰ ਗਏ, ਛੇ ਦਿਨਾਂ ਬਾਦ ੧੩ ਨੂੰ ਆਪ ਦੇ ਬਾਲ ਸਖਾਈ ਮਿਤ੍ਰ ਸਰਦਾਰ ਪ੍ਰਤਾਪ ਸਿੰਘ ਜੀ ਤਸੀਲਦਾਰ ਚੂੰਗੀ ਲਾਹੌਰ ਫਤਹ ਗਜਾ ਗਏ। ਸਤੰਬਰ ਦੀ ੨੮ ਨੂੰ ਸ: ਭੁਪਿੰਦਰ ਸਿੰਘ ਮਾਲਕ ਵਜ਼ੀਰ ਹਿੰਦ ਪ੍ਰੈਸ, ਜੋ ਆਪ ਜੀ ਦੇ ਛੋਟੇ ਵੀਰ ਭਾਈ ਲਖਬੀਰ ਸਿੰਘ ਜੀ ਦੇ ਵਡੇ ਸਪੁਤ੍ਰ ਸਨ, ਪ੍ਰਲੋਕ ਪਧਾਰ ਗਏ। ਸਾਲ ੫੩ ਚੜਿਆ ਤਾਂ ਫਰਵਰੀ ਦੀ ੩ ਨੂੰ ਆਪ ਦੇ ਪਰਮ ਪਿਆਰ ਵਾਲੇ, ਦਿਲੀ ਕਦਰਦਾਨ ਸ. ਬ. ਸਰ ਤੇਜਾ ਸਿੰਘ ਜੀ ਮਲਕ, ਚੀਫ ਇੰਜਨੀਅਰ, ਗੁਰ ਪੁਰੀ ਪਿਆਨੇ ਕਰ ਗਏ; ਮਹੀਨੇ ਕੁ ਬਾਦ ਆਪ ਦੇ ਛੋਟੇ ਦਾਮਾਦ ਸਰਦਾਰ ਗੁਰਬਖਸ਼ ਸਿੰਘ ਜੀ ਘ੍ਰਜਾਖੀਏ ਅਚਾਨਕ ਦੁਰਘਟਨਾ ਵਸ਼ (੧੫-

੪-੫੩ ਨੂੰ) ਸਤਿਗੁਰ ਦੇ ਦੇਸ਼ ਚਲੇ ਗਏ! ਏਨ੍ਹਾਂ ਉੱਤੋੜੁੱਤੀ ਸਦਮਿਆਂ ਦਾ ਚਿਤ੍ਰ ਇਕ ਕੇਰੂ ਪਹਾੜ ਦੇ ਹੇਠ ਦੇ ਵਾਸ ਦੇ ਨਕਸ਼ੇ ਵਿਚ ਆਪ ਨੇ ਇਕ ਰੁਬਾਈ ਵਿਚ ਖਿੱਚਿਆ ਹੈ, ਜਿਸਦੇ ਅੰਤ ਵਿਚ ਆਪਣੀ ਪੀੜਾ ਦਾ ਕੋਈ ਰੋਸ ਉਲਾਂਭਾ ਸ਼ਹੁ ਨੂੰ ਨਹੀਂ ਦਿੱਤਾ, ਪਰ ਰਜ਼ਾ ਵਿਚ ਮਰਜ਼ੀ ਮੇਲ ਕੇ ਭਾਣਾ ਮਿੱਠਾ ਕਰਕੇ ਮੰਨਣ ਲਈ ਤਾਣ ਦੀ ਮੰਗ ਦੀ ਅਰਦਾਸ ਇਕ ਅਨੂਠੇ ਢੰਗ ਨਾਲ ਕੀਤੀ ਹੈ :-

ਸਬਰਾਂ ਦੇ ਹੁਜਰੇ* (ਹੁਜਰਾ= ਨਿਰਮਾਣ ਤੇ ਏਕਾਂਤ ਕੁਟੀਆ।) 'ਚ ਵਾਸਾ ਮਿਲਿਆ ਕੇਰੂ* (ਕੇਰੂ ਉਹ ਪਹਾੜ ਹੁੰਦਾ ਹੈ ਜਿਸ ਤੋਂ ਮਾਮੂਲੀ ਝੱਖੜ ਯਾ ਮੀਂਹ ਪਏ ਤੇ ਵਡੇ ਵਡੇ ਪੱਥਰ ਟੁੱਟ ਟੁੱਟ ਕੇ ਉਖੜ ਉਖੜ ਕੇ ਰਿੜਦੇ ਹੇਠਾਂ ਡਿਗਦੇ ਤੇ ਹੇਠਾਂ ਵਸਦੇ ਲੋਕਾਂ ਦੇ ਘਰਾਂ ਤੇ ਜਾਨ ਮਾਲ ਦਾ ਨੁਕਸਾਨ ਕਰਦੇ ਰਹਿੰਦੇ ਹਨ।) ਪਹਾੜ ਦੇ ਲਾਗੇ,

**ਸਬਰਾਂ ਦੇ *ਹੁਜਰੇ 'ਚ ਵਾਸਾ ਮਿਲਿਆ ਕੇਰੂ ਪਹਾੜ ਦੇ ਲਾਗੇ**
**ਪੱਥਰ ਤੇ ਪੱਥਰ ਆ ਹੁਜਰੇ ਤੇ ਪੈਂਦੇ ਕੜਕਣ ਤੇ ਦੇਵਣ ਧਮਾਕੇ।**
**ਇਕ ਦੀ ਸੱਟ ਤੇ ਸੱਦ ਨ ਮੁਕਦੀ ਹੋਰ ਨਵੇਂ ਆ ਆ ਪੈਂਦੇ,**
**ਬੰਦੀ ਤੁਸਾਡੀ ਦਾ ਵਿੱਤ ਨਿਤਾਣਾ, ਜਾਣੋਂ ਤੁਸੀਂ ਸ਼ਹੁ ਜੀ ਆਪੇ।**

*(ਮੇਰੇ ਸਾਂਈਆਂ ਜੀਓ-੫੪)*

੨. ਪ੍ਰੋਫੈਸਰ ਪੂਰਨ ਸਿੰਘ ਜੀ, ਜਿਨ੍ਹਾਂ ਨਾਲ ਆਪ ਦਾ ਪਿਆਰ ਆਪਣੇ ਬਚਿਆਂ ਜੇਹਾ ਸੀ, ਉਨ੍ਹਾਂ ਸੰਬੰਧੀ ਕੁਝ ਸਮਾਚਾਰ ਪਿਛੇ ਆ ਚੁਕੇ ਹਨ, ਉਨ੍ਹਾਂ ਦੀ ਲਾਡਲੀ ਬੱਚੀ ਗਾਰਗੀ ਦਾ ਸ਼ੁਭ ਵਿਵਾਹ ਪ੍ਰੋਫੈਸਰ ਸ: ਅਮਰ ਸਿੰਘ ਜੀ ਮਲਕ (ਹੁਣ ਪ੍ਰਿੰਸੀਪਲ ਰੀਟਾਇਰਡ) ਨਾਲ ਹੋਇਆ। ਵਿਆਹ ਤੋਂ ੮ ਸਾਲ ਬਾਦ ਉਸ ਦੀ ਗੋਦ ਵਿਚ ਸਤਿਗੁਰੂ ਨੇ ਇਕ ਬੱਚੀ ਦੀ ਦਾਤ ਭੇਜੀ, ਪਰ ਇਹ ਦਾਤ ਪ੍ਰਾਪਤ ਕਰਨ ਲਈ ਗਾਰਗੀ ਸਤਿਗੁਰ ਦੇ ਦੇਸ਼ ਟੁਰ ਗਈ, ਇਸ ਹੋਣੀ ਪਰ ਆਪ ਜੀ ਨੇ ਚਾਰ ਸਤਰਾਂ ਦੇ ਇਕ ਕਬਿਤ ਵਿਚ ਲਿਖਿਆ:-

**ਝਾਤ ਪਾਈ ਹੇਠਾਂ ਮਾਈ ਕੁਦਰਤ ਨੇ ਅਰਸ਼ਾਂ ਉਤੋਂ,**
**ਸੁਹਣੀ ਇਕ 'ਲਾਲੀ'* ਨਾਲ ਹੇਠਾਂ ਪਲਮਾਂਵਦੀ।**
**ਦੇਖਕੇ ਉਹ 'ਲਾਲੀ' ਤੈਨੂੰ ਫੁਰੀ ਮਮਤਾ ਮਾਉਂ ਵਾਲੀ,**
**ਲੈਣ ਗਈ, ਗਾਰਗੀ! ਤੂੰ ਹੱਥ ਉਚਿਆਂਵਦੀ।**
**ਤੇਰਾ ਸੁਹਣਾ ਹੱਥ ਵੇਖ ਕੁਦਰਤ ਲੁਭਾਈ ਐਸੀ,**
**ਹੱਥ ਵਿਚ ਹੱਥ ਤੇਰਾ ਆਪਣੇ ਫੜਾਂਵਦੀ[2]।**
**ਸੱਟ ਓਸ ਲਾਲੀ ਤਾਈਂ, ਤੈਨੂੰ ਲਾਕੇ ਹਿੱਕ ਨਾਲ,**
**ਕੁਦਰਤ ਮਾਈ ਅਰਸ਼ਾਂ 'ਚ ਝੱਟ ਛੁਪ ਜਾਂਵਦੀ।**

੩. ਪੰਥ ਸੇਵਾ ਦੇ ਮੈਦਾਨ ਵਿਚ ਜੋ ਘਾਲਣਾ ਪੰਥ ਉੱਨਤੀ ਦੀ ਹੋਈ ਉਸ ਵਿਚ ਇਸ ਤ੍ਰੈਮੂਰਤੀ ਦਾ ਵਿਸ਼ੇਸ਼ ਪ੍ਰਯਤਨ ਸੀ; ਸਰ ਸਰਦਾਰ ਸੁੰਦਰ ਸਿੰਘ ਜੀ ਮਜੀਠੀਏ, ਸਰਦਾਰ ਤ੍ਰਿਲੋਚਨ ਸਿੰਘ ਜੀ ਅਤੇ ਭਾਈ ਸਾਹਿਬ ਜੀ ਆਪ। ਇਨ੍ਹਾਂ ਹਸਤੀਆਂ ਨੇ ਹੋਰ ਬੀ ਮਾਨਯੋਗ ਹਸਤੀਆਂ ਨੂੰ ਆਪਣੇ ਨਾਲ ਇਸ ਸੇਵਾ ਵਿਚ ਜੋੜਿਆ, ਜਿਨ੍ਹਾਂ ਵਿਚੋਂ ਇਕ ਬੜੇ ਮਿੱਠੇ ਦੀਦਾਰੀ ਪੰਥ ਸੇਵਕ ਸਨ ਸਰਦਾਰ ਹਰਬੰਸ ਸਿੰਘ ਜੀ ਅਟਾਰੀ ਵਾਲੇ। ਆਪ ਬੜੇ ਹਸਮੁਖ, ਅਤਿ ਮਿਲਾਪੜੇ ਤੇ ਸਦਾ ਖਿੜੇ ਮੱਥੇ ਰਹਿੰਦੇ ਸਨ। ਯਤੀਮ ਖਾਨੇ ਦੇ ਪ੍ਰਬੰਧ ਦੀ ਸੇਵਾ ਆਪ ਨੇ ਬੜੀ ਲਗਨ ਤੇ ਪਿਆਰ ਨਾਲ ਕੀਤੀ ਸੀ। ਯਤੀਮ ਬੱਚਿਆਂ ਨੂੰ ਆਪਣੇ ਬੱਚਿਆਂ ਵਾਂਗ ਪਿਆਰਨਾ, ਉਹਨਾਂ ਦੇ ਦੁਖ ਸੁਖ ਵਿਚ ਦਿਲ ਦੇ ਕੇ ਸਾਂਝੀਵਾਲ ਬਣਨਾ, ਉਨ੍ਹਾਂ ਦੇ ਪਿਆਰ ਭਿੰਨੇ ਨਿਰਮਲ ਤੇ ਹਮਦਰਦ ਹਿਰਦੇ ਦਾ ਖਾਸਾ ਸੀ। ੧੯੨੬ ਵਿਚ ਉਹਨਾਂ ਨੂੰ ਧੁਰੋਂ ਸੱਦਾ ਆ ਗਿਆ। ਉਹਨਾਂ ਦੇ ਵਿਛੋੜੇ ਉਤੇ ਆਪ ਨੇ ਕਲਗੀਆਂ ਵਾਲੇ ਦੇ ਬਾਗ ਦੀ ਮਹਿਕ ਵਿਚ ਮੋਹਿਤ ਹੋਈ ਆਪਣੇ ਪਿਆਰੇ ਸਾਥੀ ਦੀ ਆਤਮਾ ਦੀ ਤਸਵੀਰ ਇਕ ਕਬਿਤ ਵਿਚ ਐਉਂ ਚਿੱਤ੍ਰੀ ਹੈ:-

**ਬਾਜਾਂ ਅਣਦਿਸਦਿਆਂ ਦੇ ਛੰਗਾਂ ਦੀ ਛਨਕਾਰ ਆਈ,**
**ਸੁਣੀ ਝੁਨਕਾਰ 'ਸੱਦ ਮਾਹੀ ਦੀ ਬੁਲਾਂਵਦੀ'।**
**ਕੰਮ ਕਾਜ ਵਿੱਚੇ ਰਹੇ, ਸਟੀ ਪਟੀ ਭੁੱਲ ਸਾਰੀ,**
**ਸੁਰਤ ਸੱਦ ਪਿਛੇ ਮਾਨੋ ਉੱਡੀ ਪਈ ਜਾਂਵਦੀ।**
**ਲੰਘ ਗਈ ਅੰਤ ਹੱਦ ਏਸ ਓਸ ਜੱਗ ਵਾਲੀ,**
**ਗੰਧਿ ਰੱਬੀ ਬਾਗ਼ ਵਾਲੀ ਜਿੱਥੇ ਪਈ ਆਂਵਦੀ।**
**ਖਿੱਚ ਖੁਸ਼ਬੋਈ ਤੈਨੂੰ ਲੀਤਾ ਓਸ ਬੂ ਵਿਚ,**
**ਓਥੇ ਖੁਸ਼ਬੋਈ ਹੁਣ ਬੰਨ੍ਹ ਹੈ ਬਹਾਂਵਦੀ।**

੪. ਸਰ ਸਰਦਾਰ ਸੁੰਦਰ ਸਿੰਘ ਜੀ ਮਜੀਠੀਆ ਦੀ ਹਸਤੀ ਪਰਮ ਪ੍ਰਸਿੱਧ ਰਾਜ ਯੋਗੀ ਹਸਤੀ ਸੀ, ਜਿਨ੍ਹਾਂ ਨੂੰ ਪੰਥ ਵਿਚ ਤੇ ਪੰਥ ਤੋਂ ਬਾਹਰ, ਸਰਕਾਰੇ ਦਰਬਾਰੇ, ਇਕੋ ਜਿਹਾ ਸਤਿਕਾਰ ਪ੍ਰਾਪਤ ਸੀ ਤੇ ਆਪ ਦੀ ਦਾਨਸ਼ਮੰਦੀ ਦਾ ਲੋਹਾ ਹਰ ਕੋਈ ਮੰਨਦਾ ਸੀ; ਕਾਰਨ ਇਹ ਸੀ ਕਿ ਉਹਨਾਂ ਨੇ ਕੀ ਪੰਥ ਦੀ ਤੇ ਕੀ ਦੇਸ਼ ਦੀ, ਜੋ ਬੀ ਸੇਵਾ ਕੀਤੀ ਸੱਚੇ ਦਿਲੋਂ, ਅਣਥੱਕ ਹੋਕੇ ਦਿਲੀ ਲਗਨ ਤੇ ਪੂਰੀ ਹਮਦਰਦੀ ਨਾਲ ਕੀਤੀ। ਈਰਖਾਲੂ ਮੁਖ਼ਾਲਫ਼ਾਂ ਦੇ ਕਰੜੇ ਵਾਰ ਬੜੀ ਬਹਾਦਰੀ ਨਾਲ ਸਹੇ ਤੇ ਆਪਣੀ ਮਿਥੀ ਸੇਵਾ ਦੀ ਸੇਧ ਤੋਂ ਕਿਸੇ ਬੀ ਝੱਖੜ ਤੋਂ ਕਦੇ ਬੀ ਨਾਂ ਥਿੜਕੇ; ਤੇ ਇਸ ਤ੍ਰਿਕਲ ਮੂਰਤੀ ਦੇ ਉੱਦਮ ਦਾ ਸਦਕਾ ਜੋ ਉੱਨਤੀ ਸਾਡੀ ਕੌਮ ਨੇ ਉਸ ਸਮੇਂ ਵਿਚ ਕੀਤੀ ਉਸ ਨੂੰ ਪੰਥਕ ਉੱਨਤੀ ਦੇ ਇਤਿਹਾਸ ਦਾ ਸੁਨਹਿਰੀ ਪੱਤ੍ਰਾ ਗਿਣਿਆ ਜਾਏਗਾ। ਆਪ ੧ ਅਪਰੈਲ ੧੯੪੧ ਨੂੰ ਅਕਾਲ ਪੁਰਖ ਦੇ ਹੁਕਮ ਵਿਚ ਚੜ੍ਹਾਈਆਂ ਕਰ ਗਏ। ਆਪ ਦਾ ਵਿਛੋੜਾ ਬੜਾ ਹੀ ਦੁਖਦਾਈ ਸੀ ਦੇਸ਼ ਲਈ ਤੇ ਪੰਥ ਲਈ। ਟੁਰ ਗਈਆਂ ਹਸਤੀਆਂ ਦੇ ਗੁਣਾਂ

ਦੀ ਕਦਰ ਉਨ੍ਹਾਂ ਤੋਂ ਮਗਰੋਂ ਉੱਘੜਦੀ ਤੇ ਓਹ ਬਹੁਤ ਕਰਕੇ ਯਾਦ ਆਉਂਦੇ ਹਨ। ਸੋ ਉਹਨਾਂ ਦੇ ਚੜ੍ਹਾਈ ਕਰ ਜਾਣ ਪਿਛੋਂ ਉਹਨਾਂ ਦੇ ਵਿਰੋਧੀਆਂ ਨੇ ਵੀ ਉਹਨਾਂ ਦੀ ਪ੍ਰਸੰਸਾ ਮੁਕਤ ਕੰਠ ਕੀਤੀ; ਸਤਿਕਾਰ ਯੋਗ ਭਾਈ ਸਾਹਿਬ ਜੀ ਨੇ ਇਸ ਵਿਯੋਗ ਨੂੰ ਕਿਨ੍ਹਾਂ ਅੱਖਰਾਂ ਵਿਚ ਚਿੱਤ੍ਰਿਆ ਹੈ, ਲਓ ਪੜ੍ਹੋ:-

ਨੀਲੇ ਅੱਜ ਅਸਮਾਨ ਤੋਂ ਇਕ ਤਾਰਾ ਟੁੱਟਾ;
ਗਗਨਾਂ ਦੇ ਸ਼ਿੰਗਾਰ ਨੂੰ ਉਹ ਕਰ ਗਿਆ ਬੁੱਟਾ।
'ਅੱਖ ਚੁੰਧਿਆਵੀਂ' ਲਿਸ਼ਕ ਇਕ ਇਸ ਟੁਟਦਿਆਂ ਪਾਈ,
ਵੱਲ ਅਕਾਸ਼ਾਂ ਤੱਕਦੀ ਤਦ ਵਿਸਮ ਲੁਕਾਈ।
ਅਚਰਜ਼ ਹੁੰਦੇ ਜਾਂਵਦੇ ਸਭ ਦੇਖਣਹਾਰੇ,
ਮਗਰੇ ਨਜ਼ਰ ਦੁੜਾਂਵਦੇ ਉਸ ਨੂਰ ਨਜ਼ਾਰੇ।
ਵਾਹ ਵਾਹ! ਮੂੰਹੋਂ ਆਖਦੇ ਤੇ ਸਿਫਤਾਂ ਕਰਦੇ,
ਇਕ ਦੂਏ ਨੂੰ ਦੱਸਦੇ, ਦਮ ਗੁਣ ਦਾ ਭਰਦੇ।
ਰਸਨਾ ਕਰਨ ਸਲਾਹੁਤਾਂ ਨੈਂ ਵਗਦੇ ਨਾਲੇ।
ਹਨ ਗੁਣ-ਹਾਰ ਪੁਰੋਂਦੀਆਂ ਬੀ ਕਲਮਾਂ ਨਾਲੇ।
ਪਰ ਉਹ ਤਾਰਾ ਕਰ ਗਿਆ ਹੁਣ ਧਾਈ ਲੰਮੀ,
ਓਸ ਲਈ ਇਹ ਗੁਣ-ਕਥਾ ਹੁਣ ਹਈਂ ਨਿਕੰਮੀ।
ਰਸਨਾਂ ਕਿਉਂ ਤਦ ਸ਼ੂਮ ਸਨ ਜਦ ਸੀ ਓ ਜੀਂਦਾ?
ਕਲਮਾਂ ਸਨ ਕਿਉਂ ਸੁੱਤੀਆਂ ਜਦ ਸੀ ਓ ਥੀਂਦਾ?
ਕਦਰ ਕੀਤਿਆਂ ਜਦੋਂ ਸੀ ਦਿਲ ਉਸ ਦੇ ਖਿੜਨਾ,
'ਖੂਹ-ਸਲਾਹੁਤ' ਨੇ ਤਦੋਂ ਕਿਉਂ ਨਾਂ ਸੀ ਗਿੜਨਾ?
ਵਧਣਾ ਸੀ ਗੁਣ ਓਸਦੇ ਜਦ ਕਦਰ ਪੁਆਕੇ;
ਗੁਣ ਦੇਣਾ ਸੀ ਅਸਾਂ ਨੂੰ ਕੁਛ ਹੋਰ ਵਧਾਕੇ;
ਵਾਹਵਾ ਦੀ ਜਦ ਤੰਦ ਸਿਉਂ 'ਗੁਣ-ਚੰਦ' ਵਧੀਜੇ
ਤਦੋਂ 'ਸਲਾਹੁਤ ਸੰਘ' ਸਨ ਕਿਉਂ ਰਹੇ ਘੁਟੀਜੇ?
ਟੁਟਦੇ ਤਾਰੇ ਦੀ ਲਸ਼ਕ ਦੀ ਦੇਖੋ ਕਰਨੀ,
ਕਰਾਮਾਤ ਵਿਚ ਏਸ ਦੇ ਇਹ ਜਾਦੂਗਰਨੀ:
ਸੀਤੇ ਮੂੰਹਾਂ ਖੋਲ੍ਹਦੀ ਮੂੰਹ ਸੀਵੇਂ ਪਾਟੇ,
ਸਥਲੇ ਕਰਦੀ ਥਥਲਿਆਂ ਜੋ ਸਨ ਅਧਵਾਟੇ।

ਸੁੱਕੇ ਸੰਘੇ ਤਰ ਕਰੇ, ਸੰਗੀਤ ਲਗਾਂਦੀ,
ਰਸਨਾ ਗੁੰਗੇ ਲਾਂਵਦੀ ਗੁਣਹਾਰ ਗਵਾਂਦੀ।
ਕਲਮਦਾਨ ਤੋਂ ਕਲਮ ਨੂੰ ਫੜ ਬਾਹਰ ਲਿਆਵੇ,
ਬਸਤੇ ਖੋਲ੍ਹੇ ਕਾਗਤਾਂ, ਗੁਣ ਗੀਤ ਲਿਖਾਵੇ।
ਵੈਰੀ ਸਜਣ ਸਭ ਨੂੰ ਇਕ ਰੰਗ ਚੜ੍ਹਾਵੇ,
ਅਪਣੀ ਮਹਿਮਾ ਵਿੱਚ ਹੈ ਸਭ ਜੋਗ ਲਗਾਵੇ।
ਚਕਾਚੂੰਧ ਜੋ ਛਾ ਰਹੀ ਲਸ ਟੁਟਦੇ ਤਾਰਿਓਂ
ਸਿਫਤ ਸਲਾਹ ਦੀ ਭੇਟ ਹੈ ਲੈ ਰਹੀ ਓ ਸਾਰਿਓਂ।
ਹੱਕਦਾਰ ਨੂੰ ਹੱਕ ਹੈ ਹੁਣ ਰੱਜ ਰੱਜ ਮਿਲਿਆ,
ਪਰ ਉਹ ਲੈਣੇ ਹਾਰ ਹੈ, ਜਾ ਅਰਸ਼ੀਂ ਰਲਿਆ।
ਗਗਨਾਂ ਨੂੰ ਬੀ ਲੰਘਕੇ ਵਿਚ 'ਚਰਨ' ਨਿਵਾਸਾ
ਤੇਰਾ ਹੋਵੇ ਸੋਹਣਿਆਂ! ਦਏ ਰੱਬ ਦਿਲਾਸਾ।

ਇਸੇ ਤਰ੍ਹਾਂ ਆਪ ਦੇ ਅਤਿ ਨਿੱਘੇ ਜਿਗਰੀ ਸਾਥੀ ਸਰਦਾਰ ਤ੍ਰਿਲੋਚਨ ਸਿੰਘ ਜੀ ਦੇ ਵਿਛੋੜੇ ਤੇ ਆਪ ਜੀ ਦੀ ਕਲਮ ਨੇ ਉਨ੍ਹਾਂ ਦੇ ਬਿਰਹੋ ਵਿਚ ਇਹ ਗੁਣਹਾਰ ਪਰੋਏ:-

ਰਤੂ ਦੇ ਹੰਝ ਇਹ ਦਿਲ, ਹਾ, ਅੱਜ ਰੋ ਰਿਹਾ ਏ।
ਬਿਰਹੋਂ ਦੇ ਘਾਉ ਅੱਲੇ ਛਿਲ ਛਿਲ ਕੇ ਧੋ ਰਿਹਾ ਏ।
ਤੁਰ ਜਾਵਣਾ ਸੀ ਤਜਕੇ ਸਾਨੂੰ ਇੱਕਲਿਆਂ ਜੇ,
ਬਿਰਹਾ ਕਿਉਂ ਯਾਦ ਦੇ ਦੇ ਦਿਲ ਨੂੰ ਪੁਰੋ ਰਿਹਾ ਏ।
ਅੱਧੀ ਸਦੀ ਤੋਂ ਵਧ ਦਿਨ ਰਹਿ ਰਹਿ ਕੇ ਨਾਲ ਪਜਾਰੇ,
ਰੂਹ ਵਿੱਥ ਤੇ ਤੁਸਾਡਾ ਕਿੰਞ ਜਾ ਖਲੋ ਰਿਹਾ ਏ?
ਸਾਡਾ ਬੀ ਤਨ ਏ ਖ਼ਾਕੀ ਰੂਹ ਨੂੰ ਸੰਭਾਲ ਕੇ ਹੈ,
ਕਿੰਞ ਵਿੱਥ ਤੇ ਖਲੋਤਾ ਸਬਰਾਂ ਨੂੰ ਖੋ ਰਿਹਾ ਏ।

ਪਹਿਚਾਣਦਾ ਦਿਲਾਂ ਨੂੰ ਓਹ ਰਚਣੇ-ਹਾਰ ਆਪੇ,
ਮਿਲਣੇ ਜੋ ਹਾਰ ਜਾਣੇ ਕਰ ਇੱਕ ਦੋ ਰਿਹਾ ਏ?
ਦੋ ਇਕ ਕਰਕੇ ਸਾਂਈਆਂ! ਫਿਰ ਕਿਵ ਵਿਛੋੜਨਾ ਏਂ
ਦਿਲ ਸਮਝ ਹੈ ਨਾ ਸੱਕੇ ਥਰ ਥਰਰ ਹੋ ਰਿਹਾ ਏ।
ਚਹੀਏ ਹੈ ਸ਼ੁਕਰ ਕਰਨਾ, ਤੈਂ ਕਰਨੀਆਂ ਤੇ ਸਾਂਈਆਂ!

ਲਾਂਦਾ ਹੈ ਜ਼ੋਰ ਸਾਰਾ, ਕਿਉਂ ਫੇਰ ਰੋ ਰਿਹਾ ਏ?
ਨੈਣਾਂ ਦੇ ਸੁੱਕੇ ਸੋਮੇ, ਦਿਲ ਦੇ ਨਾ ਹੰਝ ਸੁਕਦੇ,
ਦਿਲ ਵਾਂਙ ਚਸ਼ਮੇ ਨਿੱਕੇ ਟੇਪੇ ਕਿਉਂ ਚੋ ਰਿਹਾ ਏ।
ਅਖਾਂ ਤੈਂ ਵਲ ਉਠਾਈਆਂ, ਰਸਨਾ ਸ਼ੁਕਰ ਉਚਾਰੇ,
ਦਿਲ ਵਿਚ ਰਜ਼ਾ ਦੇ ਕਿਉਂ ਨਾ ਸਾਰਾ ਹੀ ਹੋ ਰਿਹਾ ਏ?
ਦੇਂਦਾ ਹੈਂ ਦਾਤ ਤੂੰਹੇਂ, ਤੂੰਹੇਂ ਹੀ ਫੇਰ ਲੈਨੇਂ,
ਦਿਲ ਲੈਕੇ ਹੋਂਦਾ ਖੁਸ਼ ਹੈਂ, ਦੇਂਦਿਆਂ ਝੁਖ ਝੋ ਰਿਹਾ ਏ।
ਤਨ ਹੈ ਨਹੀਂ ਅਸਾਡਾ, ਮਨ ਬੀ ਅਸਾਂ ਨ ਘੜਿਆ,
ਸਭ ਕੁਛ ਰਚਨ ਹੈ ਤੇਰੀ ਸਭ ਦਾਤ ਹੋ ਰਿਹਾ ਏ।
ਮਿਤਰ ਬੀ ਦਾਤ ਤੇਰੀ, ਸਭ ਸਾਕ ਤੈਂ ਬਨਾਏ,
ਫਿਰ ਆਪਣੇ ਸਮਝ ਕੇ, ਮਨ ਆਪਾ ਖੋ ਰਿਹਾ ਏ।
ਹੁੰਦਜਾਂ ਏ ਸਮਝ ਸਾਰੀ, ਹਨ ਪ੍ਰੀਤ ਦੀਆਂ ਜੁ ਤਾਰਾਂ,
ਉਹ ਸਹਿ ਸਕਣ ਨ ਤੁੱਟਨ ਧੁਰ ਤੋਂ ਇਹ ਹੋ ਰਿਹਾ ਏ।

ਹੇ ਪ੍ਰੇਮ ਸੱਚਿਆ ਵੇ! ਹੇ ਅਰਸ਼ ਦੇ ਤੂੰ ਜਾਇਆ!
ਧਰਤੀ ਦੇ ਆਕੇ ਕਾਹਨੂੰ ਦਿਲ ਨਰਮ ਪ੍ਰੋ ਰਿਹਾ ਏਂ,
ਤੇਰਾ ਬੀ ਨਰਮ ਦਿਲ ਹੈ, ਸੁਣ ਪ੍ਰੇਮ ਦੇਵਤੇ ਤੂੰ!
ਇਨਸਾਨ ਨਰਮ ਨੂੰ ਕਿਉਂ ਬਿਰਹਾ ਚੁਭੋ ਰਿਹਾ ਏਂ?
ਵਾਹ ਵਾਹ ਹੇ ਕਾਲ ਤੈਨੂੰ, ਗੁਣ ਦੇ ਬਣਾਕੇ ਗੁਥਲੇ,
ਬਰਸਾਂ ਪ੍ਰਬੀਨ ਹੋਏ ਛਿਨ ਵਿੱਚ ਖੋ ਰਿਹਾ ਏਂ?
ਬਚੇ ਦੀ ਖੇਲ ਵਾਂਹੂ ਪੰਡਤ ਤੇ ਮੂੜ੍ਹ ਤਾਂਈਂ,
ਇਸ ਮੌਤ ਦੇ ਹਵਾਲੇ ਇਕ ਤੁਲ ਕਰੋ ਰਿਹਾ ਏਂ।
ਕੋਈ ਨ ਤਰਸੁ ਤੈਨੂੰ ਚੱਕਰ ਚਲੇ ਹੈ ਤੇਰਾ,
ਰੋਂਦੇ ਨ ਤਕ ਪਸੀਜੇਂ ਪੱਥਰ ਕਿਉਂ ਹੋ ਰਿਹਾ ਏਂ?

ਛਡ ਦੇ ਮਨਾ ਨਜ਼ਰ ਤੂੰ, ਇਸ ਕਾਲ ਤੋਂ ਉਠਾ ਲੈ,
ਤਕ ਤੂੰ ਅਕਾਲ ਤਾਂਈਂ, ਪਿਛੇ ਖੜੋ ਰਿਹਾ ਏ,
ਹਾਂ ਹੇ ਅਕਾਲ ਪਿਆਰੇ! ਹੇ ਪੁਰਖ ਜੀ ਨਿਰੰਜਨ!

ਹੇ ਪਜਾਰ ਦੇ ਸਰੂਪੰ, ਤੂੰ ਪਜਾਰ ਕਰ ਰਿਹਾ ਏਂ,
ਪਰ ਸਮਝ ਹੈ ਨ ਸਾਡੀ, ਜੋ ਏਸ ਪਜਾਰ ਸਮਝੇ,
ਪਜਾਰੇ ਵਿਛੋੜਨੇ ਵਿਚ ਜੋ ਕਰ ਧੁਰੋਂ ਰਿਹਾ ਏਂ?
ਹੈ ਇਹ ਬੀ ਪਜਾਰ ਤੇਰਾ, (ਪਰ) ਸਾਨੂੰ ਲਗੇ ਨ ਪਜਾਰਾ,
ਹਾਂ ਸਮਝ ਬੁੱਝ ਸਭ ਕੁਛ, ਮਨ ਸਬਰ ਖੋ ਰਿਹਾ ਏ:
ਟਿਕਦਾ ਰਜ਼ਾ ਤੇ ਹੈ ਵੇ, ਤੇਰਾ ਪਿਆਰ ਸਮਝੇ,
ਪਰ ਤਰਬ ਠਾਠ ਮੇਰਾ, ਨਹੀਂ ਦ੍ਰਵਣ ਤੋਂ ਰਿਹਾ ਏ।
ਇਸ ਦ੍ਰਵਣਹਾਰ ਨਜਾਣੇ, ਵਿਚ ਪ੍ਰੇਮ ਗੋਦ ਅਪਨੀ,
ਲਾਡੀ ਕੁਈ ਲਡਾਦੇ, ਜਲਹਾਰ ਹੋ ਰਿਹਾ ਏ।
ਚਾਹੋ ਬਿਰਹੋਂ ਦੇ ਤੀਰੀਂ ਵਿੰਨ੍ਹੇਂ ਅਸੀਂ ਰਹਾਈਏ,
ਓ ਰਹਣ ਸੁਖ ਸੁਖਾਲੇ ਦਿਲ ਮੰਗ ਮੰਗੋ ਰਿਹਾ ਏ।

੫. ਤੇ ਆਪ ਜੀ ਦੇ ਕਿਸੀ ਅਤਿ ਪਿਆਰੇ ਦੇ ਵਿਛੋੜੇ ਦੇ ਅਸਹਿ ਸਦਮੇ ਦੀ, ਆਪ ਜੀ ਦੀਆਂ ਇਹ ਚਾਰ ਸਤਰਾਂ ਸਾਖ ਹਨ:-

ਖਿਉਂ ਗਿਓਂ ਬਿਜਲੀ ਵਾਂਗ ਸੁਹਣਿਆਂ! ਛਿਨ ਇਕ ਦਰਸ ਦਿਖਾਕੇ,
ਆਪ ਪਿਓਂ ਉਠ ਰਾਹੀਂ ਸਦਕੇ ਚਿਣੰਗ ਇਕ ਦਿਲੇ ਛੁਹਾਕੇ।
ਬੇਗਮ ਸੁਤਿਆਂ ਉਮਰਾ ਬੀਤੀ ਹੁਣ ਕਿਉਂ ਟੁੰਬ ਜਗਾਇਓ ਈ?
ਲੁਕ ਗਿਓਂ ਅੱਖ ਮਟੱਕੇ ਅੰਦਰ ਤੜਫ ਅਮੁੱਕਵੀਂ ਲਾਕੇ।

(ਸਿੱਕਾਂ ਸੱਧਰਾਂ–੫੨)

ਸੁਣੀ ਅਨਸੁਣੀ ਕਰ ਗਏ, ਗਏ ਛੁੜਾ ਲੜ ਮੀਤ।
ਹੱਥ ਸਿਮਰਨੀ ਦੇ ਗਏ ਸਿਮਰਨ ਦੇ ਗਈ ਚੀਤ।

*(ਸਿੱਕਾਂ ਸੱਧਰਾਂ–੫੩)*

ਇਸੇ ਤਰ੍ਹਾਂ ਸਿੱਕਾਂ ਸੱਧਰਾਂ ਪੁਸਤਕ ਵਿਚ ਜੋ ਬਿਰਹੇ ਆਪ ਜੀ ਦੀ ਰਚਨਾਂ ਦੇ ਦਿੱਤੇ ਗਏ ਹਨ, ਓਹ ਬੀ ਆਪ ਜੀ ਦੇ ਐਸੇ ਹੀ ਅਤਿ ਪਿਆਰਿਆਂ ਦੇ ਵਿਛੋੜਿਆਂ ਪਰ ਰੂਪਮਾਨ ਹੋ ਆਏ ਸਹੀ ਹੁੰਦੇ ਹਨ।

੬. ਅਗਸਤ ਦੀ ੧੫ ਸੰਨ ੧੯੪੭ ਨੂੰ ਆਜ਼ਾਦੀ ਆਈ, ਪੰਜਾਬ ਦੇ ਦੋ ਟੁਕੜੇ ਹੋ ਗਏ: ਪੂਰਬੀ ਤੇ ਪੱਛਮੀ। ਪੱਛਮੀ ਪੰਜਾਬ ਪਾਕਿਸਤਾਨ ਬਣ ਗਿਆ ਤੇ ਪੂਰਬੀ ਭਾਰਤ ਦਾ ਅੰਗ ਰਹਿ ਗਿਆ। ਪੰਜਾਬ ਦੀ ਯੂਨੀਵਰਸਿਟੀ ਲਾਹੌਰ ਵਿਚ ਪੱਛਮੀ ਪੰਜਾਬ ਕੋਲ ਰਹਿ ਗਈ ਤੇ ਪੂਰਬੀ ਪੰਜਾਬ ਨੂੰ ਆਪਣੀ ਨਵੀਂ ਬਨਾਉਣੀ ਪਈ। ਇਸ ਦੀ ਪਹਿਲੀ ਕਾਨਵੋਕੇਸ਼ਨ ੧੯੪੭ ਵਿਚ ਅੰਬਾਲੇ ਹੋਣੀ ਸੀ, ਨਵੀਂ ਬਣੀ ਯੂਨੀਵਰਸਿਟੀ ਦੀ ਸਿੰਡੀਕੇਟ

ਨੇ ਫੈਸਲਾ ਕੀਤਾ ਕਿ ਇਸ ਪਹਿਲੀ ਕਾਨਵੋਕੇਸ਼ਨ ਵਿਚ ਭਾਈ ਸਾਹਿਬ ਜੀ ਨੂੰ ਸਨਮਾਨਿਆ ਜਾਏ, ਜਿਨ੍ਹਾਂ ਨੇ ਮਾਤਭਾਸ਼ਾ ਦੀ ਸੇਵਾ ਵਿਚ ਅਣਥੱਕ ਤੇ ਚੋਟੀ ਦੀ ਘਾਲ ਕੀਤੀ ਹੈ ਤੇ 'ਡਾਕਟਰ ਆਫ ਓਰੀਐਂਟਲ ਲਰਨਿੰਗ ਦੀ ਸਨਮਾਨੀ ਡਿਗਰੀ ਦਿੱਤੇ ਜਾਣ ਦਾ ਫੈਸਲਾ ਕੀਤਾ। ਆਪ ਨੂੰ ਸੱਦਾ ਬੀ ਆਇਆ ਕਿ ਕਾਨਵੋਕੇਸ਼ਨ ਤੇ ਪੁੱਜਕੇ ਇਹ ਸਨਮਾਨ ਪ੍ਰਾਪਤ ਕਰਨ, ਪਰ ਆਪ ਨਾ ਜਾ ਸਕੇ, ਤੇ ਉਹ ਡਿਗਰੀ 'ਇਨ ਅਬਸੈਨਸ਼ੀਆ' ਭੇਟ ਹੋਕੇ ਆਪ ਜੀ ਨੂੰ ਕੁਝ ਦਿਨਾਂ ਬਾਦ ਯੂਨੀਵਰਸਿਟੀ ਦੇ ਰਜਿਸਟਰਾਰ ਤੇ ਪ੍ਰਿੰਸੀਪਲ ਜੋਧ ਸਿੰਘ ਜੀ ਨੇ ਆਪ ਦੇ ਗ੍ਰਹਿ ਆਕੇ ਅਰਪਨ ਕੀਤੀ। ਇਹ ਸਮਾਚਾਰ ਪਿਛੇ ਆ ਚੁਕੇ ਹਨ। ਯੂਨੀਵਰਸਿਟੀ ਦੇ ਇਸ ਸਨਮਾਨ ਪਰ ਲੋਕਾ ਦੀਆਂ ਵਧਾਈਆਂ ਆਉਣ ਲਗ ਪਈਆਂ ਇਸ ਪਰ ਆਪ ਨੇ ਚਾਰ ਸਤਰਾਂ ਲਿਖੀਆਂ ਹਨ :-

**ਸੰਗ ਰਹੀ ਸੰਗਜਾ[1] ਵਿਦਤਾਂਦਿਆਂ, ਆਣ ਵਿਸ਼ੇਸ਼ਨ[2] ਮਗਰ ਪਿਆ।**
**ਕਿਸ ਦੇ ਨਾਲ ਲਗਾਈਏ ਤੈਨੂੰ, ਮੂਲ ਨਹੀਂ ਤਾਂ ਵਜਾਜ ਕੇਹਾ?**
**ਵਜਾਜ ਮਿਲਣ ਤੇ ਮਿਲਣ ਵਧਾਈਆਂ, ਕਉਣ ਕਰੇ ਸ਼ੁਕਰਾਨੇ ਹੁਣ,**
**ਵਜਾਜ ਕਰੇ ਕਿ ਮੂਲ ਕਰੇ, ਜੋ ਸੰਗ ਸੰਗਦਾ ਸਦਾ ਰਿਹਾ?**

ਵਿਲਾਸ ਦੇ ਰੰਗ ਵਿਚ 'ਡਾਕਟਰ' ਪਦ ਤੇ ਇਕ ਯੁਕਤੀ ਬੀ ਚਾਰ ਸਤਰਾਂ ਵਿਚ ਆਪ ਨੇ ਕਹੀ ਹੈ:-

**ਦਾਦਾ ਪਿਉ ਸਨ ਵੈਦ ਡਾਕਟਰ, ਸ਼ਫਾ[1] ਜਿਨ੍ਹਾਂ ਦੇ ਚੁੰਮਦੀ ਪੈਰ,**
**ਪਾਣੀਹਾਰ ਓਹ ਵਿਦਜਾ ਸੰਦੇ ਮਨਿ ਬੁਧਿ ਵਸੇ ਜਿਨ੍ਹਾਂ ਦੇ ਖ਼ੈਰ[2]**
**ਅਸੀਂ ਅਨਾੜੀ ਰਹੇ ਉਮਰ ਭਰ, ਨਾਂ ਹੀ ਵੈਦ ਨ ਬਣੇ ਹਕੀਮ,**
**ਹੁਣ ਜੇ 'ਡਾਕਟਰ' ਪਦ ਆ ਚੰਬੜੇ ਤਾ ਇਹ ਲਗਸੀ ਬੜਾ ਹੀ ਗ਼ੈਰ**

ਯਾਦ ਰਹੇ ਕਿ ਆਪ ਜੀ ਦੇ ਦਾਦਾ, ਬਾਬਾ ਕਾਹਨ ਸਿੰਘ ਜੀ ਭਾਵੇਂ ਸਾਧੂ ਰਹੇ ਪਰ ਓਹ ਬੜੇ ਸਫਲ ਹਕੀਮ ਤੇ ਵੈਦ ਬੀ ਸਨ। ਆਪ ਜੀ ਦੇ ਪਿਤਾ ਡਾਕਟਰ ਚਰਨ ਸਿੰਘ ਜੀ ਵੈਦ ਬੀ ਸਨ ਤੇ ਐਲੋਪੈਥੀ ਦੇ ਡਾਕਟਰ ਬੀ। ਆਪ ਅਪਣੇ ਆਪ ਨੂੰ 'ਅਨਾੜੀ' ਦੱਸਦੇ ਹਨ, 'ਅਨਾੜੀ' ਦਾ ਮਤਲਬ ਹੈ ਉਹ ਜੋ ਨਾੜੀ (ਨਬਜ਼) ਦੀ ਪੂਰੀ ਪਛਾਣ ਨਾਂ ਜਾਣਦਾ ਹੋਵੇ, ਇਹ ਕਮਾਲ ਦੀ ਨੰਮ੍ਰਤਾ ਹੈ। ਨਿਰਾ ਸਰੀਰ ਹੀ ਨਹੀਂ ਓਹ ਤਾਂ ਆਪ ਹਰ ਪ੍ਰਕਾਰ ਦੇ ਮਨਾਂ ਦੀਆਂ ਨਬਜ਼ਾਂ ਪਛਾਣਦੇ ਸਨ, ਜਿਨ੍ਹਾਂ ਦੀਆਂ ਮੂਰਤਾਂ ਬੜੀ ਕਮਾਲ ਦੀ ਖ਼ੂਬਸੂਰਤ ਚਿਤ੍ਰਕਾਰੀ ਨਾਲ ਆਪ ਨੇ ਆਪਣੀਆਂ ਰਚਨਾਵਾਂ ਵਿਚ ਚਿਤ੍ਰੀਆਂ ਹਨ, ਹਾਂ ਆਪ ਹਰ ਮਰਹਲੇ, ਹਰ ਮਰਜ਼, ਹਰ ਹੁਨਰ ਤੇ ਹਰ ਪੱਖ ਦੇ ਪੂਰੇ ਨਬਜ਼ ਸ਼ਨਾਸ ਸਨ।

੭. ਚੰਦਨ ਭਾਵੇਂ ਕਿੰਨਾ ਹੀ ਲੁਕ ਲੁਕਕੇ ਬਹੇ ਪਰ ਉਸਦੀ ਮਹਿਕ ਉਸਨੂੰ ਗੁੱਝਾ ਨਹੀਂ ਰਹਿਣ ਦਿੰਦੀ। ਆਪ ਭਾਵੇਂ ਆਪਣੀ ਪ੍ਰਸਿੱਧੀ ਤੋਂ ਆਯੂ ਭਰ ਸੰਕੁਚਦੇ ਹੋਏ ਆਪਣੇ ਸੇਵਾ ਦੇ ਸੇਧੇ ਹੋਏ ਨਿਸ਼ਾਨੇ ਪਰ ਸਦਾ ਤਤਪਰ ਰਹੇ, ਪਰ ਆਪ ਜੀ ਦੀਆਂ ਰਚਨਾਵਾਂ

ਤੋਂ ਜੀਵਨ ਦੀਆਂ ਰਮਜ਼ਾਂ ਪ੍ਰਾਪਤ ਕਰਨ ਵਾਲੇ ਡੂੰਘੇ ਖੋਜੀਆਂ ਨੇ ਆਪ ਜੀ ਦੀ ਛੁਪੇ ਰਹਿਣ ਦੀ ਚਾਹ ਪੂਰੀ ਨਾ ਹੋਣ ਦਿੱਤੀ। ਹਾਂ, ਲੱਭਣ ਵਾਲਿਆਂ ਨੇ ਆਪ ਨੂੰ ਆਖ਼ਰ ਲੱਭ ਹੀ ਲਿਆ ਤੇ ਆਪ ਜੀ ਦੇ ਸੋਭਾਗ ਜਨਮ ਦੀ ਮਿਤੀ ਤਿਥੀ ਦੀ ਬੀ ਟੋਹ ਲਾ ਲਈ। ਪੰਜਾਬੀ ਮਾਂ ਦੇ ਦੁਲਾਰਿਆਂ ਨੇ, ਜਿਨ੍ਹਾਂ ਆਪ ਦੇ ਮਧੁਰ ਸਹਿਤਜ ਦੇ ਸੋਮਿਆਂ ਤੋਂ ਅੰਮ੍ਰਿਤ ਰਸ ਪੀਤਾ ਸੀ, ਓਹ ਆਪਣੀ ਮਾਤ ਭਾਸ਼ਾ ਦੇ ਇਸ ਛੁਪੇ ਤੇ ਅਣਥੱਕ ਸੇਵਕ ਦਾ ਜਨਮ ਦਿਨ ਮਨਾਉਣ ਲਗ ਪਏ। ਲਾਹੌਰ ਵਿਚ ਸਟਡੀ ਸਰਕਲ ਕਾਇਮ ਹੋ ਗਿਆ, ਜਿਸ ਵਿਚ ਆਪ ਜੀ ਦੀਆਂ ਰਚਨਾਵਾਂ ਪਰ ਵਿਦਵਾਨਾਂ ਦੇ ਭਾਸ਼ਨ ਹੋਣ ਲਗ ਪਏ। ਖਾਲਸਾ ਸਮਾਚਾਰ ਆਪ ਦਾ ਜਾਰੀ ਕੀਤਾ ਸਪਤਾਹਕ ਪੱਤ੍ਰ ਹੈ, ਇਸ ਵਿਚ ਆਪ ਜੀ ਬਾਰੇ ਕੋਈ ਪ੍ਰਸੰਸਾ ਯਾ ਮਹਿਮਾ ਦਾ ਲੇਖ ਛਾਪਣਾ ਉੱਕਾ ਵਿਵਰਜਿਤ ਸੀ। ਪਰ ਪਿਆਰ ਵਾਲਿਆਂ ਦੀ ਪੁਰ-ਜ਼ੋਰ ਪ੍ਰੇਰਨਾ ਨੇ ਇਸ ਦੇ ਸੰਪਾਦਕ ਨੂੰ ਮਜਬੂਰ ਕਰਕੇ ਕੁਝਕ ਬਾਗੀ ਬਣਾ ਦਿੱਤਾ, ਤੇ ਥਾਂ ਥਾਂ ਜੋ ਜਨਮ ਦਿਵਸ ਸਮਾਰੋਹ ਯਾ ਸਟੱਡੀ ਸਰਕਲ ਸਮਾਗਮਾਂ ਵਿਚ ਭਾਸ਼ਨ ਯਾ ਸ਼ਰਧਾਂਜਲੀਆਂ ਭੇਟ ਹੋਣ ਉਨ੍ਹਾਂ ਬਾਰੇ ਸੰਕੁਚਦਿਆਂ ਸੰਖੇਪ ਸਮਾਚਾਰ ਛਾਪੇ ਜਾਣ ਲਗੇ ਤਾਂ ਜੋ ਇਹ ਇਤਿਹਾਸਕ ਸਚਾਈ ਲੋਪ ਨਾ ਹੋ ਜਾਏ। ਫਿਰ ਉਧਰ ਦਿੱਲੀ ਵਿਚ ਬੀ ਪੰਥ ਪ੍ਰੇਮੀਆਂ ਤੇ ਪੰਜਾਬੀ ਪਿਆਰਿਆਂ ਨੇ ਸਟੱਡੀ ਸਰਕਲ ਦੀ ਨੀਂਹ ਰੱਖ ਦਿੱਤੀ ਤੇ ਹਰ ਮਹੀਨੇ ਸਮਾਗਮ ਸ਼ੁਰੂ ਕਰ ਦਿੱਤੇ; ਜਿਨ੍ਹਾਂ ਵਿਚ ਆਪ ਜੀ ਦੀਆਂ ਰਚਨਾਵਾਂ, ਜੋ ਇਕ ਪਾਸੇ ਗੁਰੂ ਚਰਨਾਂ ਦਾ ਪ੍ਰੇਮ ਪੈਦਾ ਕਰਨ ਵਾਲੀਆਂ ਹਨ ਤੇ ਦੂਜੇ ਪਾਸੇ ਮਾਤਭਾਸ਼ਾ ਦਾ ਚੋਟੀ ਦਾ ਅਮੀਰ ਸਾਹਿਤਜ ਹਨ, ਉਨ੍ਹਾਂ ਨੂੰ ਉਥੇ ਪੇਸ਼ ਕਰਨਾ ਸ਼ੁਰੂ ਕਰ ਦਿੱਤਾ ਤਾਂ ਜੋ ਇਸ ਤੋਂ ਘੱਟ ਸਮੇਂ ਵਿਚ ਬਹੁਤੇ ਲਾਭ ਉਠਾ ਸਕਣ। ਇਸ ਨਾਲ ਹੋਰ ਉਤਸ਼ਾਹ ਵਧਿਆ ਤਾਂ ਪਿਆਰ ਵਾਲਿਆਂ ਨੇ ਇਹ ਫੈਸਲਾ ਕੀਤਾ ਕਿ ਆਪ ਜੀ ਦੀ ਘਾਲ ਦਾ ਤਿਲ ਮਾਤਰ ਰਿਣ ਚੁਕਾਣ ਹਿਤ ਇਕ ਅਭਿਨੰਦਨ ਗ੍ਰੰਥ ਆਪ ਜੀ ਨੂੰ ਭੇਟਾ ਕੀਤਾ ਜਾਏ। ਜਿਸ ਦੀ ਤਿਆਰੀ ਵਿਚ ਸਜਣ ਜਨ ਦੋ ਸਾਲ ਜੁੱਟੇ ਰਹੇ ਤੇ ਆਖ਼ਰ ਸਰਦਾਰ ਹਰਬੰਸ ਸਿੰਘ ਜੀ, ਤਦੋਂ ਭਾਰਤ ਸਰਕਾਰ ਦੇ ਐਨੀਮਲ ਹਸਬੈਂਡਰੀ ਦੇ ਸਪੈਸ਼ਲਿਸਟ ਦੇ ਸੰਪਾਦਨ ਹੇਠ ਇਹ ਗ੍ਰੰਥ ੧੯੫੪ ਵਿਚ ਮੁਕੰਮਲ ਤਿਆਰ ਹੋ ਗਿਆ ਤੇ ਓਸ ਸਾਲ ਹੋਈ ਸਰਵ ਹਿੰਦ ਸਿਖ ਵਿਦਜਕ ਕਾਨਫ੍ਰੰਸ ਬੰਬਈ ਦੇ ਪਹਿਲੇ ਦਿਨ ਦੇ ਸਮਾਗਮ ਵਿਚ ੨੪-੧੨-੧੯੫੪ ਨੂੰ ਕਾਨਫ੍ਰੰਸ ਦੇ ਪ੍ਰਧਾਨ ਸਰਦਾਰ ਹਰਦਿੱਤ ਸਿੰਘ ਜੀ ਮਲਕ ਦੀ ਹੱਥੀਂ ਆਪ ਜੀ ਨੂੰ ਭੇਟਾ ਕੀਤਾ ਗਿਆ। ਇਸ ਅਭਿਨੰਦਨ ਦਾ ਉਤਰ ਭਾਵੇਂ ਬੜਾ ਸੰਖੇਪ ਸੀ ਪਰ ਬੜਾ ਗੌਰਵ ਭਰਿਆ ਤੇ ਆਪ ਜੀ ਦੀ ਕਮਾਲ ਦੀ ਨੰਮ੍ਰਤਾ ਦਾ ਸੂਚਕ। ਉਹ ਸੀ ਇਕੋ ਤੁਕ ਚਉਥੇ ਪਾਤਸ਼ਾਹ ਜੀ ਦੀ:-

"ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ,
ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ।"

ਜ਼ਰੂਰੀ ਸੀ ਕਿ ਇਸ ਦੇ ਸਮਾਚਾਰ ਬੀ ਖਾਲਸਾ ਸਮਾਚਾਰ ਵਿਚ ਛਪਦੇ ਤੇ ਜੋ ਸ਼ਰਧਾਂਜਲੀਆਂ ਓਥੇ ਤੇ ਹੋਰਨੀ ਥਾਂਈਂ ਆਪ ਜੀ ਦੀ ਅਣਥੱਕ ਘਾਲ ਨੂੰ ਭੇਟ ਹੋਈਆਂ, ਉਨ੍ਹਾਂ ਦਾ ਜ਼ਿਕਰ ਬੀ ਸਮਾਚਾਰ ਵਿਚ ਛਪਦਾ। ਏਹ ਸਮਾਚਾਰ ਅਜੇ ਉੱਤੋੜੁੱਤੀ ਛਪ

ਹੀ ਰਹੇ ਸਨ ਕਿ ਖਾਲਸਾ ਸਮਾਚਾਰ ਦੇ ਸੰਪਾਦਕ ਇਨ੍ਹਾਂ ਅਖਰਾਂ ਦੇ ਲੇਖਕ ਨੂੰ ਉਸਦੀ ਬ੍ਰਾਵਤ ਪਰ ਕੁਝ ਮਿੱਠੀ ਜਿਹੀ ਝਾੜ ਤੇ ਸੁਸਿਖਜਾ, ਸੁਮਤਿ ਇਨ੍ਹਾਂ ਅਖਰਾਂ ਵਿਚ ਪਹੁੰਚੀ:-

**ਰੱਜ ਰੱਜ ਕੇ ਭੰਡ ਲਿਆ ਜੇ, ਹੁਣ ਤਾਂ ਆਖੋ ਬੱਸ!**
**ਕੱਜੀ ਰਿੱਝੇ ਕੋਈ ਨ ਬੁੱਝੇ, ਤਦ ਤਾਂ ਭਰਦਾ ਰੱਸ।**
**ਨਿੰਦਾ ਉਸਤੁਤਿ ਦੋਊ ਬਿਵਰਜਿਤ, ਨਾ ਰੋ, ਨਾਂ ਪਿਆ ਹੱਸ।**
**ਦ੍ਵੰ ਦਾਤੀਤ ਸੁੱਖ ਦਾ ਡੇਰਾ, ਉਹ ਥਾਂ ਕੋਈ ਦੱਸ।**

ਨਿਰਸੰਸੇ ਆਪ ਨਿੰਦਾ ਉਸਤੁਤਿ ਦ੍ਵੰਦਾ ਤੋਂ ਸਦਾ ਅਤੀਤ ਰਹਿੰਦੇ ਸਨ, ਇਸੇ ਪਰ ਇਕ ਵਾਕਜਾ ਯਾਦ ਆ ਗਿਆ ਹੈ। ਇਕ ਮੰਨੇ ਪ੍ਰਮੰਨੇ ਵਿਦਵਾਨ ਸੱਜਣ ਆਪ ਜੀ ਦੇ ਖ਼ਿਲਾਫ਼ ਰਿਹਾ ਕਰਦੇ ਤੇ ਐਸੀਆਂ ਚਾਲਾਂ ਚਲਦੇ ਜੋ ਆਪ ਜੀ ਲਈ ਖੇਚਲ ਦਾ ਕਾਰਨ ਹੋਣ। ਕਿਸੇ ਸੱਜਣ ਨੇ ਉਸ ਸੱਜਣ ਦੀ ਦੋ ਰੰਗੀ ਚਾਲ ਤੇ ਰੌਸ਼ਨੀ ਪਾਉਂਦਿਆਂ ਇਕ ਪੁਸਤਕ ਛਾਪ ਛੱਡੀ। ਕੋਈ ਦਰਦੀ ਜੋ ਜਾਣਦਾ ਸੀ ਕਿ ਉਹ ਸੱਜਣ ਭਾਈ ਸਾਹਿਬ ਜੀ ਦਾ ਦੋਖੀ ਹੈ, ਉਸਨੇ ਉਹ ਪੁਸਤਕ ਕਿਤੋਂ ਪ੍ਰਾਪਤ ਕਰਕੇ ਆਪ ਜੀ ਦੇ ਲਿਆ ਪੇਸ਼ ਕੀਤੀ। ਉਸ ਦਾ ਖਿਆਲ ਸੀ ਕਿ ਭਾਈ ਸਾਹਿਬ ਜੀ ਆਪਣੇ ਦੋਖੀ ਦੀ ਕਲੀ ਖੋਲ੍ਹਣ ਵਾਲੀ ਪੁਸਤਕ ਪੜ੍ਹ ਕੇ ਖੁਸ਼ ਹੋਣਗੇ ਪਰ ਉਨ੍ਹਾਂ ਨੇ ਪੁਸਤਕ ਦੇਖੀ ਤੇ ਕਹਿਣ ਲਗੇ:-

**ਪਾਰੋਸੀ ਕੇ ਜੋ ਹੂਆ ਤੂ ਅਪਨੇ ਬੀ ਜਾਨ॥**

*(ਸਲੋਕ ਕਬੀਰ-੧੬੭)*

---

1 *(ਅਰੋਗਤਾ।) (ਨਾਮ, ਭਾਵ ਨਾਮ ਨੂੰ ਪ੍ਰਗਟ ਕਰਨ ਤੋਂ ਸਾਰੀ ਉਮਰ ਸੰਕੋਚ ਰਿਹਾ।)*
*(ਸੁਖ, ਸਰਬੱਤ ਦਾ ਭਲਾ, ਨੇਕੀ, ਭਲਾਈ।)*

2. *(ਅਰੋਗਤਾ।)*

3. *(ਨਾ ਮੁਨਾਸਿਬ, ਭਾਵ ਸ਼ੋਭਾ ਨਹੀਂ ਦੇਣ ਲਗਾ। ਕਥਨ ਆਪਦਾ ਠੀਕ ਹੈ 'ਭਾਈ ਸਾਹਿਬ' ਦੀ ਪਦਵੀ ਨਾਲ 'ਡਾਕਟਰ' ਪਦ ਕੁਝ ਅਟਪਟਾ ਹੀ ਲਗਦਾ ਹੈ।)*

—o—

## ਕੁਝ ਹੋਰ ਅੰਦਰੂਨੀ ਝਲਕਾਂ

ਇਨ੍ਹਾਂ ਅਖਰਾਂ ਦਾ ਲੇਖਕ ਪਰਮ ਸਤਿਕਾਰ ਯੋਗ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀ ਮੁਲਾਜ਼ਮਤ ਵਿਚ ਜੂਨ ੧੯੨੬ ਈ: ਨੂੰ ਆਇਆ ਤੇ ਭਾਈ ਸਾਹਿਬ ਆਪ ਦੇਸ਼, ਕੌਮ ਤੇ ਮਾਤ ਭਾਸ਼ਾ ਦੀ ਅਣਥੱਕ ਸੇਵਾ ਕਰਕੇ ਜੂਨ ੧੯੫੭ ਵਿਚ ਚੜ੍ਹਾਈਆਂ ਕਰ ਗਏ। ਤੇ ਇਉਂ ਇਸ ਲੇਖਕ ਦੀ ਇਹ ਲੰਮੀ (੩੧ ਸਾਲ ਦੀ) ਜੂਨ ਭਾਈ ਸਾਹਿਬ ਜੀ ਦੀ ਠੰਢੀ ਮਿੱਠੀ ਪਿਦਰੀ ਛਾਂ ਹੇਠ ਹੀ ਸੁਖਾਂ ਭਰੀ ਬੀਤ ਗਈ। ਸ਼ਾਇਦ ਇਹੀ ਕਾਰਨ ਹੈ ਕਿ ਪ੍ਰੋਫੈਸਰ ਪ੍ਰੀਤਮ ਸਿੰਘ ਜੀ, ਮੁਖੀ, ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ

ਨਾਨਕ ਯੂਨੀਵਰਸਿਟੀ, ਅੰਮ੍ਰਿਤਸਰ ਨੇ ਯੂਨੀਵਰਸਿਟੀ ਦੇ ਭਾਈ ਵੀਰ ਸਿੰਘ ਜੀ ਦੇ ਸੈਮੀਨਾਰ ਵਿਚ ਪੜ੍ਹੇ ਜਾਣ ਲਈ ਆਪਣੇ ਇਕ ਪੱਤ੍ਰ ਰਾਹੀਂ ਇਸ ਸੇਵਕ ਤੋਂ ਮੰਗ ਕੀਤੀ ਕਿ "ਤੁਸੀਂ ਭਾਈ ਵੀਰ ਸਿੰਘ ਜੀ ਦੇ ਨਿਜੀ ਜੀਵਨ ਦੀਆਂ ਅੰਦਰੂਨੀ ਝਲਕਾਂ ਬਾਰੇ ਕੁਝ ਲਿਖੋ: ਓਹ ਕਿੰਨੇ ਵਜੇ ਉਠਦੇ ਸਨ? ਕਿੰਨੇ ਵਜੇ ਨਾਸ਼ਤਾ ਲੈਂਦੇ ਸਨ? ਇਸ਼ਨਾਨ ਉਤੇ ਕਿੰਨੀ ਦੇਰ ਲਾਉਂਦੇ ਸਨ? ਕਿਹੜਾ ਸਾਬਣ ਪਸੰਦ ਕਰਦੇ ਸਨ? ਕਿੰਨੇ ਵਜੇ ਆਪਣੇ ਲਿਖਣ ਪੜ੍ਹਨ ਦੇ ਕੰਮ ਵਿਚ ਰੁੱਝ ਜਾਂਦੇ ਸਨ? ਮਿਲਣ ਆਏ ਪ੍ਰਾਹੁਣਿਆਂ ਨੂੰ ਕਿੰਨਾ ਸਮਾਂ ਦਿੰਦੇ ਸਨ? ਪਾਠ ਉੱਤੇ ਕਿੰਨਾ ਚਿਰ ਲਾਉਂਦੇ ਸਨ? ਕਿਸ ਤਰ੍ਹਾਂ ਦੇ ਕਪੜੇ ਪਸੰਦ ਕਰਦੇ ਸਨ? ਸਵਾਰੀ ਕਿਹੜੀ ਚੰਗੀ ਲਗਦੀ ਸੀ? ਕਿੰਨੇ ਨੌਕਰ ਰਖੇ ਹੋਏ ਸਨ? ਉਨ੍ਹਾਂ ਨਾਲ ਕੈਸਾ ਸਲੂਕ ਕਰਦੇ ਸਨ? ਲੋਕਾਂ ਦੀਆਂ ਚਿੱਠੀਆਂ ਦਾ ਉਤਰ ਆਪ ਲਿਖਦੇ ਸਨ ਯਾ ਲਿਖਵਾਉਂਦੇ ਸਨ? ਖੋਜ ਬਾਰੇ ਓਹ ਕਿਸ ਦੀ ਸਹਾਇਤਾ ਲੈਂਦੇ ਸਨ? ਤੇ ਕਿਵੇਂ ਲੈਂਦੇ ਸਨ? ਰਾਤ ਨੂੰ ਕਿੰਨੇ ਵਜੇ ਸੌਂਦੇ ਸਨ? ਸਾਰੇ ਦਿਨ ਨੂੰ ਕਿਸ ਤਰ੍ਹਾਂ ਆਪਣੇ ਕੰਮਾਂ ਵਿਚ ਵੰਡਿਆ ਹੋਇਆ ਸੀ? ਉਨ੍ਹਾਂ ਨੂੰ ਖਾਸ ਕਿਸ ਕਿਸ ਬੰਦੇ ਨਾਲ ਸਨੇਹ ਸੀ? ਵਗੈਰਾ ਵਗੈਰਾ।

ਪ੍ਰੋਫੈਸਰ ਸਾਹਿਬ ਜੀ ਨੇ ਇਕੋ ਸਾਹ ਬੜੇ ਪ੍ਰਸ਼ਨ ਕਰ ਦਿੱਤੇ ਹਨ, ਕੁਝ ਯਤਨ ਕਰਦਾ ਹਾਂ ਕਿ ਦੇਖੇ ਸੁਣੇ ਦੇ ਆਧਾਰ ਤੇ ਜਿੰਨਿਆਂ ਕੁ ਦੇ ਹੋ ਸਕਣ ਉੱਤਰ ਦੇ ਸਕਾਂ:-

*੧. ਧਾਰਮਕ ਪੱਖ :*

ਛੋਟੀ ਉਮਰੇ ਵਿਦਿਆਰਥੀ ਜੀਵਨ ਬਾਰੇ ਸੁਣਿਆ ਸੀ ਕਿ ਆਪ ਦਾ ਜਿਥੇ ਜਨਮ ਹੋਇਆ ਸੀ, ਕਟੜਾ ਗਰਬਾ ਸਿੰਘ, ਗਲੀ ਦੇਵੀ ਵਾਲੀ ਵਿਖੇ, ਉਸ ਦੇ ਚੁਬਾਰੇ ਵਿਚ, ਜਾਂ ਜਦ ਆਪਣੇ ਨਾਨਾ ਗਿਆਨੀ ਹਜ਼ਾਰਾ ਸਿੰਘ ਜੀ ਦੇ ਪਾਸ ਕਟੜਾ ਕਨ੍ਹੱਯਾਂ ਵਿਚ ਰਹਿੰਦੇ ਹੁੰਦੇ ਸਨ ਤਾਂ ਸਦਾ ਆਪ ਅੰਮ੍ਰਿਤ ਵੇਲੇ ਉਠਦੇ, ਹੁਨਾਲ ਹੋਵੇ ਜਾਂ ਸਿਆਲ ਇਸ਼ਨਾਨ ਕਰਦੇ; ਸਿਆਲਾਂ ਵਿਚ ਰਾਤੀ ਪਾਣੀ ਦੀ ਗਾਗਰ ਭਰਕੇ ਉੱਤੇ ਕੰਬਲ ਵਲ੍ਹੇਟ ਕੇ ਰਖ ਲੈਂਦੇ ਕਿ ਬਹੁਤ ਠੰਢਾ ਨਾ ਹੋ ਜਾਏ ਤੇ ਉਸੇ ਨਾਲ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਕੰਠੋ ਬਾਣੀ ਦਾ ਪਾਠ ਕਰਦੇ ਸ੍ਰੀ ਦਰਬਾਰ ਸਾਹਿਬ ਨੂੰ ਚਲੇ ਜਾਂਦੇ। ਅੰਮ੍ਰਿਤ ਤਾਲ ਵਿਚ ਇਸ਼ਨਾਨ ਕਰਕੇ ਕੁਝ ਸਮਾਂ ਪਾਠ ਕਰਦਿਆਂ ਪ੍ਰਕਰਮਾਂ ਵਿਚ ਬੁਹਾਰੀ ਦੀ ਸੇਵਾ ਕਰਨੀ ਤੇ ਫਿਰ ਅੰਦਰ ਸ੍ਰੀ ਹਰਿਮੰਦਰ ਸਾਹਿਬ ਵਿਚ ਪਹੁੰਚ ਸੀਸ ਨਿਵਾ ਕਿਸੇ ਖੂੰਜੇ ਟਿਕ ਜਾਂਦੇ ਤੇ ਇਕਾਗ੍ਰ ਚਿਤ ਕੀਰਤਨ ਦਾ ਰਸ ਮਾਣਦੇ। ਦਿਨ ਚੜ੍ਹੇ ਵਾਪਸ ਘਰ ਆ ਕੁਝ ਨਾਸ਼ਤਾ ਕਰ ਕਿਤਾਬਾਂ ਦਾ ਬਸਤਾ ਫੜ ਸਕੂਲੇ ਚਲੇ ਜਾਂਦੇ। ਸ਼ਾਮ ਵੇਲੇ ਫਿਰ ਸ੍ਰੀ ਦਰਬਾਰ ਸਾਹਿਬ ਹਾਜ਼ਰੀ ਭਰਨੀ ਤੇ ਗੁਰੂ ਮਹਾਰਾਜ ਦੀ ਪਾਲਕੀ ਦੀ ਅਸਵਾਰੀ ਦੇ ਦਰਸ਼ਨ ਕਰਕੇ ਘਰ ਮੁੜਨਾ ਤੇ ਪ੍ਰਸ਼ਾਦ ਛਕ ਕੇ ਵਿਰਾਜ ਜਾਣਾ।

ਸਹੀ ਹੁੰਦਾ ਹੈ ਕਿ ਭਗਵੰਤ ਭਗਤੀ-ਭਾਵਨਾ ਜਨਮ ਤੋਂ ਹੀ ਆਪ ਦੇ ਖ਼ੂਨ ਵਿਚ ਸੀ ਤੇ ਇਸ ਦੀ ਲਗਨ ਦਿਨੋ ਦਿਨ ਵਧਦੀ ਗਈ। ਕਿਸ਼ੋਰ ਅਵਸਥਾ ਵਿਚ ਪਹੁੰਚੇ ਤਾਂ ਪਰਮਾਤਮ ਪ੍ਰੇਮ ਦੀ ਲਗਨ ਹੋਰ ਤੇਜ਼ ਹੋ ਗਈ। ਵਿਦਿਆ ਪ੍ਰਾਪਤੀ ਦੇ ਨਾਲ ਨਾਲ ਪਰਮਾਰਥ ਦਾ ਸ਼ੌਕ ਵੀ ਵਾਧੇ ਵਿਚ ਪੈਂਦਾ ਰਿਹਾ। ਪਿਤਾ ਡਾਕਟਰ ਚਰਨ ਸਿੰਘ ਜੀ

ਪਰਮ ਵਿਦਵਾਨ ਤੇ ਫਕੀਰ ਦੋਸਤ ਸਨ। ਸੰਤ ਸਾਧ, ਚੰਗੇ ਚੰਗੇ ਘਾਲੀ ਤੇ ਅਭਿਆਸੀ ਪੁਰਸ਼ ਬਹੁਤ ਮਿਲਣ ਗਿਲਣ ਆਉਂਦੇ ਤੇ ਉਨ੍ਹਾਂ ਦੇ ਬਚਨ ਬਿਲਾਸ ਸੁਣਨ ਦਾ ਅਵਸਰ ਆਪ ਨੂੰ ਵੀ ਮਿਲ ਜਾਂਦਾ। ਇਉਂ ਪਰਮਾਰਥ ਦਿਨੋ ਦਿਨ ਆਤਮਕ ਉੱਚਤਾ ਦੀਆਂ ਪਉੜੀਆਂ ਚੜ੍ਹਦਾ ਰਿਹਾ। ਗੁਰਬਾਣੀ ਦਾ ਪਾਠ, ਹਜ਼ੂਰੀ ਦਾ ਪਾਠ, ਸਮਝ ਸਮਝ ਕੇ ਕੀਤਾ ਪਾਠ ਜੀਵਨ ਦਾ ਰਸਤਾ ਰੁਸ਼ਨਾਉਣ ਲਗਾ। ਇਹ ਵੀ ਪਤਾ ਲਗਾ ਸੀ ਕਿ ਕੁਝ ਸਮਾਂ ਆਪਣੇ ਘਰ ਹੀ ਏਕਾਂਤ ਵਿਚ ਤਪ ਸਾਧਨ ਵੀ ਕੀਤਾ ਸੀ, ਜਿਸ ਨਾਲ ਸਰੀਰ ਚੋਖਾ ਲਿੱਸਾ ਹੋ ਗਿਆ ਸੀ, ਪਰ ਪਿਤਾ ਜੀ ਦੀ ਸਹਾਇਤਾ ਤੇ ਇਕ ਹੋਰ ਮਹਾਂ ਪੁਰਸ਼, ਜਿਨ੍ਹਾਂ ਦੇ ਆਪ ਬੜੇ ਸਤਿਕਾਰ ਵਿਚ ਰਹਿੰਦੇ ਸਨ ਤੇ ਆਪ ਨੇ ਕਦੇ ਉਨ੍ਹਾਂ ਦਾ ਨਾਮ ਨਹੀਂ ਸੀ ਲਿਆ, ਨੇ ਗੁਰੂ ਸਾਹਿਬਾਂ ਦੇ ਗੁਰਬਾਣੀ ਵਿਚ ਦੱਸੇ ਪ੍ਰੇਮਾ ਭਗਤੀ ਦੇ ਆਦਰਸ਼ਕ ਗੁਰਸਿਖੀ ਜੀਵਨ ਦੇ ਮਾਰਗ ਤੇ ਟੁਰਾਉਣ ਦੀ ਅਗਵਾਈ ਕੀਤੀ ਤੇ ਗੁਰੂ ਚਰਨਾਂ ਨਾਲ ਪ੍ਰੇਮ ਦੀ ਉਹ ਦਸ਼ਾ ਪ੍ਰਾਪਤ ਹੋ ਗਈ ਜੋ ਦਸਮ ਪਾਤਸ਼ਾਹ ਜੀ ਨੇ ਬਚਿਤ੍ਰ ਨਾਟਕ ਵਿਚ ਆਪਣੀ ਤੁਕ 'ਚੁਭੀ ਰਹੀ ਸ੍ਰੁਤ ਪ੍ਰਭ ਚਰਨਨ ਮਹਿ' ਵਿਚ ਮੂਰਤੀਮਾਨ ਕੀਤੀ ਹੈ। ਸਿਮਰਨ ਆਪ ਦਾ ਅੱਠੇ ਪਹਿਰ ਜਾਰੀ ਸੀ।

ਉਮਰਾ ਦੇ ਮਾਰਗ ਵਿਚ ਹੋਰ ਅਗੇਰੇ ਕਦਮ ਧਰਨ ਨਾਲ ਮੈਟ੍ਰਿਕ ਦੀ ਪ੍ਰੀਖਯਾ ੧੯੯੧ ਈ: ਵਿਚ ਪਾਸ ਕਰਨ ਪਿਛੋਂ ਨਿਜੀ ਕਾਰ ਵਿਹਾਰ ਵਿਚ ਉੱਦਮ ਆਰੰਭਿਆ ਤਾਂ ਉਹ ਪਹਿਲੀ ਲਗਨ ਗੁਰੂ ਰਾਮਦਾਸ ਜੀ ਦੇ ਦਰਬਾਰ ਦੀ ਹਾਜ਼ਰੀ ਭਰਨ ਦੀ ਢਿੱਲੀ ਨਹੀਂ ਪਈ। ਸੰਤਾਂ, ਸਾਧਾਂ, ਫਕੀਰਾਂ ਦੇ ਮੇਲ ਵੀ ਜਾਰੀ ਰਹੇ। ਪਰ ਹੁਣ ਇਕ ਪਾਸਾ ਹੋਰ ਪਰਤਿਆ ਕਿ ਆਪ ਦੇ ਪਰਮਾਰਥੀ ਜੀਵਨ ਦੇ ਪ੍ਰਕਾਸ਼ ਨੇ, ਚਾਹੇ ਆਪ ਦੀ ਉਮਰਾ ਜਵਾਨੀ ਦੀ ਸੀ, ਆਪ ਨੇ ਆਪਣੇ ਤੋਂ ਵਡੇਰੀ ਉਮਰਾ ਦੇ ਮਾਨਯੋਗ ਅਨੇਕਾਂ ਸੰਤਾਂ ਮਹਾਤਮਾਂ ਨੂੰ ਵੇਦਾਂਤ ਤੇ ਖਰੜ ਗਿਆਨ ਦੀ ਖੁੱਭਣ ਵਿਚੋਂ ਕੱਢਕੇ ਗੁਰਬਾਣੀ ਦੇ ਲੜ ਲਾਕੇ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਦਾ ਭੌਰਾ ਬਨਾਉਣਾ ਸ਼ੁਰੂ ਕਰ ਦਿਤਾ। ਤਰਨ ਤਾਰਨ ਸਾਹਿਬ ਦੇ ਬੁੰਗਾ ਭੰਗਾਲੇ ਵਾਲਿਆਂ ਦੇ ਸ੍ਰੀ ਮਹੰਤ ਭੋਲਾ ਸਿੰਘ ਜੀ ਨੂੰ ਸੁਖਮਨੀ ਸਾਹਿਬ ਦਾ ਆਸ਼ਕ ਬਣਾ ਦਿੱਤਾ। ਬੁੰਦਿਆਂ ਵਾਲੇ ਕ੍ਰਿਸ਼ਨ ਭਗਤ ਘਾਲੀ ਸੰਤਾਂ ਨੂੰ ਕ੍ਰਿਸ਼ਨ ਲੀਲਾ ਤੇ ਰਾਸਾਂ ਦੇ ਸ਼ੌਕ ਤੋਂ ਚੁੱਕ ਕੇ ਗੁਰੂ ਰਾਮਦਾਸ ਜੀ ਦੇ ਦਰਬਾਰ ਲਿਆ ਬਿਠਾਇਆ। ਪ੍ਰੋਫੈਸਰ ਪੂਰਨ ਸਿੰਘ ਜੀ, ਸੰਤ ਸੰਗਤ ਸਿੰਘ ਜੀ ਤੇ ਹੋਰ ਅਨੇਕਾਂ ਸੰਤ ਤੇ ਵਿਦਵਾਨ ਹੋਏ ਹਨ ਜਿਨ੍ਹਾਂ ਨੇ ਆਪ ਤੋਂ ਗੁਰਸਿਖੀ ਦੇ ਆਦਰਸ਼ਕ ਪ੍ਰੇਮਾ ਭਗਤੀ ਜੀਵਨ ਦੀ ਰਾਹ ਰੁਸ਼ਨਾਈ।

ਉਮਰਾ ਦੀ ਪਉੜੀ ਹੋਰ ਚੜ੍ਹਦਿਆਂ ਸਰੀਰਕ ਕ੍ਰਿਆਵਾਂ ਵਿਚ ਲੋੜ ਅਨੁਸਾਰ ਅਦਲਾ ਬਦਲੀਆਂ ਹੁੰਦੀਆਂ ਰਹੀਆਂ, ਜੈਸੇ ਕਿ ਇਸ਼ਨਾਨ ਦਾ ਤੇ ਪ੍ਰਸ਼ਾਦ ਆਦਿ ਦਾ ਸਮਾਂ ਅਗੜ ਪਿਛੜ ਹੋ ਜਾਣਾ, ਪਰ ਧਾਰਮਕ ਲਗਨ ਇਕ ਰਸ ਮੁੱਢਾਂ ਵਾਲੀ ਤਣੀ ਰਹੀ। ਆਪਣੇ ਗ੍ਰਿਹਿ ਅਪਣੀ ਕੋਠੀ ਦੀ ਪਲਿੰਥ ਤੋਂ ਉਚੀ ਪਲਿੰਥ ਪਰ ਗੁਰਦੁਆਰਾ ਬਣਵਾਇਆ ਜਿਥੇ ਬੜੀ ਸੁੰਦਰ ਪਾਲਕੀ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਨਮੂਨੇ ਤੇ ਬਣਵਾਕੇ ਸਜਾਈ।

ਗੁਰੂ ਮਹਾਰਾਜ ਜੀ ਦਾ ਪ੍ਰਕਾਸ਼ ਓਥੇ ਬੜੇ ਠਾਠ ਤੇ ਪ੍ਰਭਾਵ ਵਾਲਾ ਰੋਜ਼ ਸਵੇਰੇ ਹੋ ਜਾਂਦਾ ਸੀ। ਆਪ ਜਦ ਵੀ ਅਪਣੇ ਕਮਰੇ ਵਿਚੋਂ ਬਾਹਰ ਆਉਂਦੇ ਪਹਿਲਾ ਕੰਮ ਜਾਗਤ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰ ਤੇ ਹਾਜ਼ਰ ਹੋ ਕੇ ਮੱਥਾ ਟੇਕਦੇ ਤੇ ਅੰਤਰ ਆਤਮੇ ਅਰਦਾਸਾਂ ਜੋਦੜੀਆਂ ਕਰਦੇ ਤੇ ਫੇਰ ਕਿਸੇ ਹੋਰ ਕੰਮ ਵਲ ਧਿਆਨ ਦਿੰਦੇ।

ਸ੍ਰੀ ਗੁਰੂ ਰਾਮ ਦਾਸ ਜੀ ਦੇ ਦਰਬਾਰ ਦੀ ਯਾਤਰਾ ਰੋਜ਼ ਨਹੀਂ ਪਰ ਜਦ ਤੇ ਜਿਸ ਵੇਲੇ ਮਨ ਦੀ ਮੌਜ ਆਵੇ ਕਰਦੇ ਸਨ। ਕਦੇ ਅੰਮ੍ਰਿਤ ਵੇਲੇ, ਕਦੇ ਰਾਤ ਨੂੰ ਤੇ ਕਦੀ ਦੁਪਹਿਰੇ ਵੀ। ਇਕ ਵਾਰ ਦੀ ਗਲ ਯਾਦ ਹੈ ਕਿ ਸਵੇਰੇ ਕੋਠੀ ਤੋਂ ਤਸ਼ਰੀਫ ਲਿਆਏ ਤਾਂ ਤੌਲੀਆਂ ਬੁਨੈਣ ਤੇ ਕਛਹਿਰਾ ਨਾਲ ਲੈ ਆਏ। ਗਿਆਰਾਂ ਬਜੇ ਦੇ ਆਨਮਾਨ ਗਡੀ ਮੰਗਾਈ ਤੇ ਇਨ੍ਹਾਂ ਅਖਰਾਂ ਦੇ ਲੇਖਕ ਨੂੰ ਬੀ ਨਾਲ ਲਿਆ ਤੇ ਸ੍ਰੀ ਦਰਬਾਰ ਸਾਹਿਬ ਪਹੁੰਚੇ। ਘੰਟਾ ਘਰ ਵਾਲੀਆਂ ਪਉੜੀਆਂ ਉਤਰ ਮੱਥਾ ਟੇਕਿਆ, ਪ੍ਰਕਰਮਾ ਕਰਦਿਆਂ ਦੁਖ ਭੰਜਨੀ ਸਾਹਿਬ ਪਹੁੰਚੇ, ਬਸਤਰ ਉਤਾਰ ਕੇ ਫੜਾਏ ਤੇ ਇਸ਼ਨਾਨ ਕੀਤਾ। ਇਸ਼ਨਾਨ ਕਰਕੇ ਕਪੜੇ ਪਹਿਨ ਸ੍ਰੀ ਹਰਿਮੰਦਰ ਸਾਹਿਬ ਹਾਜ਼ਰੀ ਭਰੀ ਤੇ ਵਾਪਸ ਆ ਗਏ। ਹਰ ਸਾਲ ਗੁਰਪੁਰਬਾਂ ਦੇ ਸਮਿਆਂ ਤੇ ਪਹਿਲੇ ਅਪਣੇ ਘਰ ਗੁਰਪੁਰਬ ਮਨਾਏ ਜਾਂਦੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਹਜ ਜਾਂ ਅਖੰਡ ਪਾਠ, ਜੋ ਘਰ ਦੇ ਮੈਂਬਰ ਹੀ ਪਿਆਰ ਨਾਲ ਕੀਤਾ ਕਰਦੇ ਸਨ, ਦੇ ਭੋਗ ਪਾਏ ਜਾਂਦੇ, ਆਈ ਸੰਗਤ ਵਿਚ ਲੰਗਰ ਵਰਤਦਾ ਤੇ ਫਿਰ ਮਾਤਾ ਜੀ ਆਪ ਕੜਾਹ ਪ੍ਰਸ਼ਾਦ ਤਿਆਰ ਕਰਦੇ, ਆਪ ਉਨ੍ਹਾਂ ਨੂੰ ਨਾਲ ਲੈਕੇ ਗੁਰੂ ਰਾਮਦਾਸ ਜੀ ਦੇ ਦਰਬਾਰ ਪਹੁੰਚ, ਆਪ ਕੜਾਹ ਪ੍ਰਸ਼ਾਦ ਦਾ ਥਾਲ ਚੁੱਕ ਕੇ ਲਿਜਾ ਕੇ ਭੇਟ ਕਰਦੇ। ਇਸੇ ਤਰ੍ਹਾਂ ਜਦ ਗਰਮੀਆਂ ਵਿਚ ਹੁੰਮਸ ਦੇ ਦਿਨਾਂ ਵਿਚ ਪਹਾੜ ਜਾਣ ਦੀ ਤਿਆਰੀ ਕਰਦੇ ਤਾਂ ਤੁਰਨ ਤੋਂ ਪਹਿਲੇ ਕੜਾਹ ਪ੍ਰਸ਼ਾਦ ਲੈ ਕੇ ਸ੍ਰੀ ਹਰਿਮੰਦਰ ਸਾਹਿਬ ਭੇਟਾ ਕਰਦੇ ਤੇ ਜਦ ਪਹਾੜ ਤੋਂ ਵਾਪਸ ਘਰ ਆਉਂਦੇ ਤਦ ਵੀ ਗੁਰੂ ਦਰਬਾਰ ਦੀ ਪ੍ਰਸ਼ਾਦ ਲੈਕੇ ਓਸੇ ਤਰ੍ਹਾਂ ਹਾਜ਼ਰੀ ਭਰਦੇ। ਲਗ ਪਗ ੧੯੩੦ ਈ: ਤੋਂ ਜਦੋਂ ਕਿ ਆਪ ਨੇ ਸ਼ਹਿਰ ਹਾਲ ਬਾਜ਼ਾਰ ਦਾ ਵਾਸ ਛੱਡਕੇ ਬਾਹਰ ਲਾਰੰਸ ਰੋਡ ਕੋਠੀ ਵਿਚ ਵਾਸ ਗ੍ਰਹਣ ਕੀਤਾ ਤਦੋਂ ਤੋਂ ਹਰ ਰੋਜ਼ ਆਪ ਦੇ ਬਾਗ ਵਿਚੋਂ ਇਕ ਵੱਡਾ ਫੂਲਦਾਨ ਬੜੇ ਸੁੰਦਰ ਤੇ ਮਹਿਕਦੇ ਫੁੱਲਾਂ ਨਾਲ ਭਰਪੂਰ ਸਜਾਕੇ ਗੁਰੂ ਰਾਮਦਾਸ ਜੀ ਦੇ ਦਰਬਾਰ ਅੰਮ੍ਰਿਤ ਵੇਲੇ ਪਹੁੰਚਾਇਆ ਜਾਂਦਾ, ਜੋ ਆਪ ਦੇ ਚੜ੍ਹਾਈ ਕਰ ਜਾਣ ਪਿਛੋਂ ਵੀ ਕੁਝ ਸਮਾਂ ਲਗਾਤਾਰ ਜਾਂਦਾ ਰਿਹਾ।

ਜਗਤ ਦੇ ਝਮੇਲੇ ਸਾਂਈਂ ਨਾਲ ਜੁੜੇ ਰਸੀਆਂ ਦੀਆਂ ਸੁਰਤਾਂ ਨੂੰ ਵੀ ਝੰਜੋੜ ਜਾਂਦੇ ਹਨ। ਗੁਰੂ ਰਾਮਦਾਸ ਜੀ ਦਾ ਦਰਬਾਰ ਐਸਾ ਪਾਵਨ ਧਾਮ ਹੈ ਜੋ ਟੁੱਟੀਆਂ ਸੁਰਤਾਂ ਦੀ ਡੋਰ ਗੰਢ ਕੇ ਸਾਂਈਂ ਨਾਲ ਜੋੜ ਦਿੰਦਾ ਹੈ। ਇਹ ਉਨ੍ਹਾਂ ਦਾ ਨਿਜੀ ਤਜਰਬਾ ਸੀ। ਇਸੇ ਕਰਕੇ ਉਨ੍ਹਾਂ ਨੇ ਇਕ ਕਵਿਤਾ ਵਿਚ ਕਿਹਾ ਹੈ:-

**ਮਣੀ ਗਵਾਚਿਆਂ ਸੱਪ ਜਿਉਂ ਦੁਖ ਪਾਂਵਦਾ, ਪੁੱਤ ਗਵਾਚਿਆਂ ਮਾਂ ਜਗ ਨਹੀਂ ਭਾਂਵਦਾ।**
**ਹਰਿ ਰਸ ਦੀ ਜਦ ਟੋਟ ਪਵੇ ਫਕੀਰ ਨੂੰ, ਪਰਲੋ ਮਚੇ ਚੁਫੇਰ ਤਿਉਂ ਘਬਰਾਂਵਦਾ।**
**ਟੁੱਟੀ ਡੋਰ ਜਿ ਦ੍ਵਾਰ ਤੇਰੇ ਆਂਵਦਾ, ਲਹਿਰ ਛਿੜੇ ਇਕ ਵਾਰ ਹੈ ਮੁੜ ਧਾਂਵਦਾ।**

ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ'। ਹਰ ਕੋਈ ਰੁਚੀ ਅਨੁਸਾਰ ਖਾ ਯਾ ਛੱਡ ਸਕਦਾ ਹੈ।" ਉਸ ਨੇ ਫੇਰ ਕਿਹਾ ਕਿ ਆਪ ਛਕਦੇ ਨਹੀਂ ਹੋ ਤੇ ਜੇ ਕੋਈ ਆਪ ਦੇ ਖਾਣੇ ਵਿਚ ਦੀ ਕਿਸੇ ਸਬਜ਼ੀ ਵਿਚ ਮਹਾਂ ਪ੍ਰਸ਼ਾਦ ਦੀ ਤਰੀ ਦਾ ਚਮਚਾ ਪਾ ਦੇਵੇ ਤਾਂ ਫਿਰ ਕੀਹ ਹੋਵੇ? ਆਪ ਨੂੰ ਤਾਂ ਪਤਾ ਨਹੀਂ ਲਗਣ ਲਗਾ। ਆਪ ਨੇ ਹੱਸਕੇ ਕਿਹਾ "ਮੈਨੂੰ ਪਤਾ ਲਗ ਜਾਏਗਾ ਕਿਉਂਕਿ ਛੋਟੇ ਹੁੰਦਿਆਂ ਮੈਂ ਸੁਆਦ ਚੱਖਿਆ ਹੋਇਆ ਹੈ, ਪਰ ਜੇ ਐਸਾ ਹੋ ਜਾਵੇ ਤਾ ਮੈਂ ਜੈਨੀ ਨਹੀਂ ਕਿ ਪਤਾ ਲਗ ਜਾਣ ਤੇ ਕੈ ਕਰਨ ਬੈਠ ਜਾਵਾਂਗਾ, ਮੈਂ ਗੁਰੂ ਗੋਬਿੰਦ ਸਿੰਘ ਜੀ ਦਾ ਸਿੰਘ ਹਾਂ, ਜਿਨ੍ਹਾਂ ਨੇ ਸੰਤ ਸਿਪਾਹੀ ਪੈਦਾ ਕੀਤੇ ਹਨ ਤੇ ਇਤਿਹਾਸ ਦੱਸਦਾ ਹੈ ਕਿ ਉਨ੍ਹਾਂ ਨੇ ਆਪ ਵੀ ਕਿਸੇ ਸਮੇਂ ਮਹਾਂ ਪ੍ਰਸ਼ਾਦ ਵਰਤਿਆ ਹੈ।" ਬੀ ਨਹੀਂ ਸਨ ਵਰਤਦੇ ਹੁੰਦੇ ਪਰ ਅਖੀਰਲੇ ਦਿਨਾਂ ਵਿਚ ਡਾਕਟਰਾਂ ਦੇ ਪੁਰਜ਼ੋਰ ਬਿਨਯ ਕਰਨ ਤੇ ਸਰੀਰਕ ਲੋੜ ਲਈ ਦਵਾਈ ਵਾਂਗ ਵਰਤਣ ਲਗ ਪਏ ਸਨ।

*੪. ਨਸ਼ਾ :*

ਨਸ਼ੇ ਵਾਲੀ ਕੋਈ ਚੀਜ਼ ਨਹੀਂ ਸਨ ਵਰਤਦੇ, ਨਸ਼ਾ ਸਦਾ ਨਾਮ ਦਾ ਚੜ੍ਹਿਆ ਰਹਿੰਦਾ ਸੀ। ਚਿਹਰਾ ਸੁਰਖ ਸਦਾ ਖਿੜਿਆ ਜਾਹੋ ਜਲਾਲ ਵਿਚ ਤੱਕੀਦਾ ਸੀ। ਪਰ ਕਿਸੇ ਵੇਲੇ ਜੇ ਡਾਕਟਰ ਨੇ ਸਰੀਰਕ ਖੇਚਲ ਨੂੰ ਮੁੱਖ ਰਖਕੇ ਕਿਸੇ ਮਿਕਸਚਰ ਵਿਚ ਕੁਝ ਬੂੰਦਾਂ ਬਰਾਂਡੀ ਦੀਆਂ ਪਾ ਦਿਤੀਆਂ ਹਨ ਤਾਂ ਉਨ੍ਹਾਂ ਤੋਂ ਪ੍ਰਹੇਜ਼ ਨਹੀਂ ਸੀ।

*੫. ਕਸਰਤ :*

ਸਵੇਰੇ ਰੋਜ਼ ਆਮ ਤੌਰ ਤੇ ਆਪ ਕੁਝ ਮੀਲਾਂ ਦੀ ਸੈਰ ਕੀਤਾ ਕਰਦੇ ਸਨ। ਆਪਣੀ ਕੋਠੀ ਵਿਚ ਵੀ ਬਾਗ ਦੇ ਫਾਟਕ ਤੱਕ ਕੋਠੀ ਦੀ ਪ੍ਰਕਰਮਾ ਮਾਪ ਕੇ ਦੇਖ ਲਿਆ ਸੀ ਕਿ ੭ ਪ੍ਰਕਰਮਾਂ ਨਾਲ ਇਕ ਮੀਲ ਹੋ ਜਾਂਦਾ ਹੈ। ਇਸ ਹਿਸਾਬ ਨਾਲ ਸਵੇਰੇ ਸ਼ਾਮ ਦੀ ਮਿਲਾਕੇ ਤ੍ਰੈ ਚਾਰ ਮੀਲ ਦੀ ਸੈਰ ਰੋਜ਼ ਕਰ ਲੈਂਦੇ ਹੁੰਦੇ ਸਨ। ਬਹੁਤ ਵੇਰਾਂ ਸਵੇਰੇ ਪੈਦਲ ਹੀ ਰਾਮ ਬਾਗ ਵਿਚ ਦੀ ਦਫਤਰ ਹਾਲ ਬਾਜ਼ਾਰ ਪੁੱਜ ਜਾਂਦੇ ਹੁੰਦੇ ਸਨ, ਦਫਤਰ ਦੇ ਟਾਈਮ ਤੋਂ ਕਾਫੀ ਚਿਰ ਪਹਿਲੋਂ ਤੇ ਦਫਤਰ ਖੁਲ੍ਹਵਾ ਕੇ ਆਪਣੇ ਕੰਮ ਤੇ ਜੁੱਟ ਜਾਇਆ ਕਰਦੇ ਸਨ।

ਸ਼ਾਮ ਦੀ ਚਾਹ ਤੋਂ ਪਿਛੋਂ ਆਪਣੀ ਗੱਡੀ ਤੇ ਬੈਠਕੇ ਸਰਦਾਰ ਸੁੰਦਰ ਸਿੰਘ ਜੀ ਮਜੀਠੀਆ ਦੀ ਕੋਠੀ 'ਮਜੀਠਾ ਹਾਊਸ' ਚਲੇ ਜਾਂਦੇ, ਜਿਥੇ ਨਾਲ ਦੀ ਕੋਠੀ ਤੋਂ ਸਰਦਾਰ ਤ੍ਰਿਲੋਚਨ ਸਿੰਘ ਜੀ ਮੈਨੇਜਿੰਗ ਡਾਇਰੈਕਟਰ ਪੰਜਾਬ ਐਂਡ ਸਿੰਧ ਬੈਂਕ, ਵੀ ਆ ਜਾਂਦੇ। ਇਨ੍ਹਾਂ ਤ੍ਰੈ ਹਸਤੀਆਂ ਦਾ ਆਪੋ ਵਿਚ ਪਿਆਰ ਅਤਿ ਡੂੰਘਾ ਸੀ। ਪੰਥਕ ਉਸਾਰੀ ਦੇ ਕੰਮਾਂ ਵਿਚ ਤਿੰਨਾਂ ਦੀ ਦਾਨਸ਼ਮੰਦੀ ਤੇ ਉੱਦਮ ਇਕੱਠੇ ਕੰਮ ਕਰਦੇ ਰਹੇ ਹਨ। ਉਥੇ ਦੇਸ਼ ਕੌਮ ਦੇ ਭਲੇ ਦੀਆਂ ਤੇ ਪੰਥਕ ਉੱਨਤੀ ਦੀਆਂ ਸੋਚਾਂ ਸੋਚਦੇ ਤੇ ਫੈਸਲੇ ਕਰਦੇ ਤੇ ਉਨ੍ਹਾਂ ਤੇ ਅਮਲ-ਕਰਨ ਦੇ ਤਰਦੱਦ ਵਿਉਂਤਦੇ ਰਹਿੰਦੇ ਤੇ ਫਿਰ ਕੁਝ ਸਮਾਂ ਬੈਡਮਿੰਟਨ (ਚਿੜੀ ਛਿੱਕਾ) ਵੀ ਖੇਡਦੇ ਤੇ ਰਾਤ ਪਈ ਵਾਪਸ ਘਰ ਆਉਂਦੇ। ਦਸ ਬਜੇ ਦੇ ਆਨਮਾਨ ਪ੍ਰਸ਼ਾਦ ਛਕਦੇ ਤੇ ਫਿਰ ਬਿਰਾਜ ਜਾਂਦੇ।

੬. ਪੋਸ਼ਾਕ :

ਕਪੜੇ ਬਹੁਤ ਕਰਕੇ ਸਾਦਾ ਸੁੱਛ ਤੇ ਉਜਲ ਪਹਿਨਦੇ ਸਨ। ਹੁਨਾਲੇ ਘਰ ਵਿਚ ਖੁਲ੍ਹਾ ਪਜਾਮਾ, ਲੱਠੇ ਜਾਂ ਪਾਪਲੀਨ ਦਾ, ਖੁੱਲੀ ਕਮੀਜ਼ ਸਫੈਦ ਗਾੜ੍ਹੀ ਮਲਮਲ ਜਾਂ ਪਾਪਲੀਨ ਦੀ ਜਾਂ ਕਿਸੇ ਹੋਰ ਐਸੇ ਕਪੜੇ ਦੀ, ਅੰਦਰਲੀ ਬੁਨੈਣ ਬ੍ਰੀਕ ਖੱਦਰ ਦੀ, ਦਸਤਾਰ ਸੁਫੈਦ ਬ੍ਰੀਕ ਮਲਮਲ ਦੀ। ਬਾਹਰ ਜਾਣ ਵੇਲੇ ਹਲਕਾ ਕੋਟ ਜਾਂ ਅਚਕਨ ਕਰੀਮ ਰੰਗ ਦੀ ਬੋਸਕੀ ਜਾਂ ਕਰੰਡੀ ਦਾ, ਕਦੇ ਕਦੇ ਵਾਸਕਟ ਵੀ ਪਹਿਨਦੇ ਸਨ। ਬਾਹਰ ਜਾਣ ਵੇਲੇ ਕਦੇ ਚੂੜੀਦਾਰ ਪਜਾਮਾ ਵੀ ਵਰਤ ਲੈਂਦੇ ਸਨ। ਛੋਟੀ ਦਸਤਾਰ ਘਰ ਵਿਚ ਤਾਂ ਭਾਵੇਂ ਕਦੇ ਸਜਾ ਲੈਂਦੇ ਸਨ ਪਰ ਦਸਤਾਰ ਹੇਠ ਫਿਫਟੀ ਵਾਂਗ ਕੋਈ ਕਪੜਾ ਨਹੀਂ ਸੀ ਵਰਤਦੇ ਹੁੰਦੇ। ਸੀਸ ਤੋਂ ਨੰਗੇ ਘਰ ਵੀ ਘੱਟ ਹੀ ਬੈਠਦੇ ਸਨ, ਸਿਵਾਏ ਕੇਸ਼ੀ ਇਸ਼ਨਾਨ ਦੇ; ਰਾਤੀ ਬਿਰਾਜਣ ਵੇਲੇ ਬੀ ਛੋਟਾ ਦੁਪੱਟਾ ਕੇਸਾਂ ਤੇ ਬੰਨ੍ਹਦੇ ਸਨ। ਸਿਆਲਾਂ ਵਿਚ ਕੇਸ਼ੀ ਇਸ਼ਨਾਨ ਪਿਛੋਂ ਕੇਸ਼ ਹਰੇ ਕਰਨ ਲਈ ਬਿਜਲੀ ਦੀ ਮਸ਼ੀਨ ਵੀ ਵਰਤ ਲੈਂਦੇ ਸਨ।

ਸਿਆਲਾਂ ਵਿਚ ਪੋਸ਼ਾਕ ਆਮ ਤੌਰ ਤੇ ਚੂੜੀਦਾਰ ਗਰਮ ਕਰੀਮ ਰੰਗ ਦਾ ਪਜਾਮਾ ਤੇ ਨਿੱਘੀ ਕਮੀਜ਼, ਜ਼ਿਆਦਾ ਠੰਢ ਹੋਵੇ ਤਾਂ ਕਮੀਜ਼ ਹੇਠ ਮੁਲਾਇਮ ਉੱਨ ਦੀ ਬੁਨੈਣ, ਨਹੀਂ ਤਾਂ ਖੱਦਰ ਦੀ ਵਰਤਦੇ ਸਨ। ਕਮੀਜ਼ ਪਰ ਵਾਸਕਟ, ਉਪਰ ਗਰਮ ਕੋਟ ਤੇ ਬਹੁਤੀ ਵਾਰ ਗਰਮ ਅਚਕਨ ਪਹਿਨਦੇ ਸਨ। ਦਸਤਾਰ ਓਹੋ ਸੁਫੈਦ ਸ੍ਰੀਕ ਮਲਮਲ ਦੀ। ਗਰਮ ਜ਼ੁਰਾਬਾਂ ਤੇ ਜੋੜੇ: ਫੁਲ ਸਲੀਪਰ, ਬੂਟ, ਨਿਊ ਕੱਟ ਆਦਿ ਹਰ ਤਰ੍ਹਾਂ ਦੇ ਪਹਿਨ ਲੈਂਦੇ ਸਨ।

੭. ਪ੍ਰਾਹੁਣੇ :

ਸ਼ੁਰੂ ਸ਼ੁਰੂ ਵਿਚ ਤਾਂ ਆਪ ਦਾ ਸ਼ੁਭ ਨਾਮ ਆਪ ਦੀਆਂ ਰਚਨਾਵਾਂ ਪਰ ਨਾਂ ਛਪਿਆ ਹੋਣ ਕਰਕੇ ਆਪ ਦੇ ਸ਼ੁਭ ਨਾਮ ਤੋਂ ਆਪ ਦੀਆਂ ਸਰਵ ਪ੍ਰਿਯ ਰਚਨਾਵਾਂ ਦੇ ਆਮ ਪਾਠਕ ਆਪ ਦੇ ਜਾਣੂ ਨਾ ਹੋਏ ਤੇ ਆਪ ਦਾ ਸਮਾਂ ਦੇਸ਼ ਕੌਮ ਤੇ ਮਾਤ ਭਾਸ਼ਾ ਦੀ ਸੇਵਾ ਵਿਚ ਜੁੱਟ ਕੇ ਸਫਲ ਹੁੰਦਾ ਰਿਹਾ। ਉਸ ਸਮੇਂ ਦੀ ਆਪ ਦੀ ਰਚਨਾ ਦੀ ਮਾਤ੍ਰਾ ਵੀ ਵਿਸ਼ਾਲ ਹੈ ਪਰ ਮਗਰੋਂ ਆਪ ਦੀ ਪਰਮਲ ਸੁਗੰਧੀ ਦੂਰ ਦੂਰ ਤਕ ਮਹਿਕ ਉਠੀ, ਜਿਸ ਲਈ ਮਿਲਣ ਵਾਲੇ ਬਹੁਤ ਆਉਣ ਲਗ ਪਏ, ਵਾਕਫੀ ਦਾ ਘੇਰਾ ਚੌੜਾ ਹੁੰਦਾ ਗਿਆ ਤੇ ਪ੍ਰਾਹੁਣਿਆਂ ਦੀ ਗਿਣਤੀ ਵਧਣੀ ਸ਼ੁਰੂ ਹੋ ਗਈ ਤੇ ਆਪ ਦੇ ਸਾਹਿਤ ਰਚਨਾਂ ਦੇ ਕੰਮਾਂ ਵਿਚ ਵਿਘਨ ਪੈਣ ਲਗ ਪਏ। ਕਈ ਸਜਣ ਦਫਤਰ ਵਿਚ ਆ ਮਿਲਦੇ ਤੇ ਕਈ ਕੋਠੀ। ਜਿਨ੍ਹਾਂ ਲਈ ਕੋਈ ਸਮਾਂ ਨਿਯਤ ਨਹੀਂ ਸੀ। ਤੇ ਕਈ ਵਧੇਰੇ ਜਾਣੂ ਕਈ ਕਈ ਦਿਨ ਆ ਕੇ ਕੋਲ ਹੀ ਰਹਿ ਜਾਂਦੇ। ਮਿਲਣ ਵਾਲਿਆਂ ਦਾ ਇਹ ਹਾਲ ਸੀ ਕਿ ਕਈ ਵਾਰ ਦਫਤਰੋਂ ਇਕ ਬਜੇ ਦੇ ਕਰੀਬ ਕੋਠੀ ਜਾਣ ਲਈ ਉਠਦੇ ਤਾਂ ਮਿਲਣ ਵਾਲੇ ਆ ਜਾਂਦੇ ਤੇ ਘੰਟਾ ਦੋ ਘੰਟੇ ਗਲਾਂ ਬਾਤਾਂ ਵਿਚ ਹੀ ਲਗਾਈ ਰਖਦੇ। ਆਪਦਾ ਕੋਠੀ ਜਾਣਾ, ਜਾਕੇ ਇਸ਼ਨਾਨ ਕਰਨਾ, ਪ੍ਰਸ਼ਾਦ ਛਕਣਾ, ਸਾਰਾ ਸਮਾਂ ਲੰਘ ਜਾਂਦਾ ਪਰ ਓਹ ਉਠਣ ਦਾ ਨਾਮ ਨਾਂ ਲੈਂਦੇ, ਪਰ ਆਪ ਕਦੇ ਨਾ ਕਹਿੰਦੇ ਕਿ ਹੁਣ ਛੁਟੀ ਦਿਓ ਅਸਾਂ ਜਾਣਾ ਹੈ। ਸਗੋਂ ਕਈ ਵਾਰ ਉਡੀਕ ਉਡੀਕ ਕੇ ਕੋਠੀਓਂ ਕੋਈ ਆਦਮੀ ਆਉਂਦਾ ਜੋ

ਆਕੇ ਕਹਿੰਦਾ ਕਿ 'ਜੀਓ ਪ੍ਰਸ਼ਾਦ ਨੂੰ ਬਹੁਤ ਦੇਰ ਹੋ ਗਈ ਹੈ ਤੇ ਕੋਠੀ ਸਭੋ ਬੈਠੇ ਆਪ ਨੂੰ ਉਡੀਕ ਰਹੇ ਹਨ'। ਤਦ ਕਿਤੇ ਓਹ ਮਿਲਣ ਵਾਲੇ ਉਠਦੇ ਤੇ ਆਪ ਕੋਠੀ ਪਧਾਰਦੇ। ਕਈ ਦਫਾ ਐਸਾ ਵੀ ਹੋਇਆ ਹੈ ਕਿ ਸਵੇਰ ਤੋਂ ਲੈਕੇ ਰਾਤ ਦੇ ਦਸ ਵਜੇ ਤਕ ਵਾਰੀ ਵਾਰੀ, ਦਫਤਰ ਵੀ ਤੇ ਕੋਠੀ ਵੀ ਮਿਲਣ ਵਾਲਿਆਂ ਦੀ ਆਵਾਜਾਈ ਟੁਰੀ ਹੀ ਰਹਿੰਦੀ ਤੇ ਆਪ ਸਭ ਦੇ ਦੁਖ ਸੁਖ ਸੁਣਦੇ, ਗਰਜ਼ਾਂ ਲੋੜਾਂ ਪੂਰਦੇ, ਗੁੰਝਲਾਂ ਸੁਲਝਾਉਂਦੇ, ਲੋੜਵੰਦਾਂ ਦੀ ਯਥਾ ਯੋਗ ਸਹਾਇਤਾ ਕਰਦੇ ਰਹਿੰਦੇ ਤੇ ਮਾਨਸਕ ਤੌਰ ਤੇ ਥੱਕ ਜਾਂਦੇ, ਪਰ ਕਦੇ ਕਿਸੇ ਨੂੰ ਮੱਥੇ ਵੱਟ ਪਾਕੇ ਨਾ ਮਿਲਦੇ। ਜਿਸ ਤਰ੍ਹਾਂ ਸਵੇਰ ਦੇ ਪਹਿਲੇ ਮਿਲਣ ਵਾਲੇ ਨੂੰ ਖਿੜੇ ਮੱਥੇ ਮਿਲਦੇ ਸਨ, ਓਸੇ ਤਰ੍ਹਾਂ ਖਿੜੇ ਮੱਥੇ ਰਾਤ ਦੇ ਦਸ ਵਜੇ ਆਕੇ ਮਿਲਣ ਵਾਲੇ ਨੂੰ ਮਿਲਦੇ। ਉਂਝ ਅੰਦਰ ਆਕੇ ਕਹਿ ਦਿੰਦੇ ਕਿ ਅੱਜ ਬਹੁਤ ਥੱਕ ਗਿਆ ਹਾਂ ਤੇ ਪ੍ਰਸ਼ਾਦ ਛਕ ਕੇ ਆਰਾਮ ਕਰਦੇ। ਸਵੇਰ ਨੂੰ ਫੇਰ ਖਿੜੇ ਕੰਵਲ ਵਾਂਗ ਖਿੜੇ ਖੁਸ਼ ਤੇ ਤਾਜ਼ਾ ਬਤਾਜ਼ਾ ਹੁੰਦੇ।

## ੮. ਨੌਕਰ :

ਘਰ ਵਿਚ ਨੌਕਰ ਤਿੰਨ ਚਾਰ ਰਹਿੰਦੇ ਹੀ ਸਨ। ਘਰ ਦੀ ਸਫਾਈ, ਆਏ ਗਏ ਦੀ ਸੰਭਾਲ, ਸਭਨਾਂ ਦੇ ਇਸ਼ਨਾਨ ਪਾਣੀ ਦਾ ਪ੍ਰਬੰਧ ਤੇ ਹੋਰ ਅਨੇਕ ਪ੍ਰਕਾਰ ਦੇ ਕੰਮ ਹੁੰਦੇ ਸਨ। ਇਕ ਨੌਕਰ ਰਸੋਈ ਦਾ ਪੂਰਾ ਜੁੰਮੇਵਾਰ ਹੁੰਦਾ ਸੀ। ਸਾਡੇ ਪੂਜਨੀਕ ਮਾਤਾ (ਸ੍ਰੀ ਮਤੀ ਚਤੁਰ ਕੌਰ) ਜੀ ਉਸਦੇ ਸਹਾਇਕ ਤੇ ਨਿਗਰਾਨ ਤੇ ਲੰਗਰ ਦੀ ਸੇਵਾ ਵਿਚ ਹੱਥ ਵਟਾਉਣ ਵਾਲੇ ਹੁੰਦੇ ਸਨ । ਨੌਕਰਾਂ ਨੂੰ ਨੌਕਰ ਨਹੀਂ ਪਰ ਪਰਿਵਾਰ ਦੇ ਮੈਂਬਰ ਹੀ ਸਮਝਿਆ ਜਾਂਦਾ ਸੀ। ਉਨ੍ਹਾਂ ਦੇ ਦੁਖ ਸੁਖ ਵਿਚ ਪੂਰੀ ਦਿਲਚਸਪੀ ਲਈ ਜਾਂਦੀ ਸੀ। ਬੀਮਾਰੀ ਵੇਲੇ ਡਾਕਟਰ ਘਰ ਸੱਦਕੇ ਇਲਾਜ ਕਰਾਏ ਜਾਂਦੇ ਤੇ ਪੂਰੀ ਰੱਖ ਪੋਖ ਕੀਤੀ ਜਾਂਦੀ। ਖੁਸ਼ੀਆਂ ਤਿਉਹਾਰਾਂ ਵੇਲੇ ਇਨਾਮ, ਇਕਰਾਮ, ਬਸਤਰ ਬਖਸ਼ੀਸ਼ਾਂ, ਉਨ੍ਹਾਂ ਦੇ ਬਚਿਆਂ ਦੇ ਢੰਗ ਸੁਆਰਥ ਵੇਲੇ ਗਹਿਣੇ ਕਪੜੇ ਤੇ ਨਕਦ ਸਹਾਇਤਾ ਦਿਤੀ ਜਾਂਦੀ ਸੀ। ਆਏ ਪ੍ਰਾਹੁਣਿਆਂ ਦੇ ਨੌਕਰਾਂ ਦਾ ਵੀ ਖਾਸ ਖਿਆਲ ਰਖਿਆ ਜਾਂਦਾ ਕਿ ਕਿਸੇ ਗਲੋਂ ਔਖੇ ਨਾਂ ਹੋਣ ਤੇ ਜਿੰਨੇ ਦਿਨ ਉਨ੍ਹਾਂ ਪਾਸ ਰਹਿਣ ਉਨ੍ਹਾਂ ਦੀ ਸੰਭਾਲ ਵੀ ਪ੍ਰਾਹੁਣਿਆਂ ਵਾਂਗ ਹੀ ਹੋਵੇ। ਜਦ ਪ੍ਰਾਹੁਣੇ ਵਿਦਾ ਹੁੰਦੇ ਤਾਂ ਉਨ੍ਹਾਂ ਦੇ ਨੌਕਰਾਂ ਨੂੰ ਇਨਾਮ ਤੇ ਮਿਠਾਈਆਂ ਦੇ ਕੇ ਟੋਰਨਾ।

ਇਹ ਗਲ ਸ਼ਾਇਦ ਅਚੰਭੇ ਨਾਲ ਸੁਣੀ ਪੜੀ ਜਾਵੇ ਕਿ ਭਾਈ ਸਾਹਿਬ ਜੀ ਨੇ ਆਪਣੀ ਅੰਤਮ ਵਸੀਅਤ ਵਿਚ ਜਿਥੇ ਆਪਣੇ ਅਤੀ ਨਜ਼ਦੀਕੀ ਰਿਸ਼ਤੇਦਾਰਾਂ ਨੂੰ ਰਕਮਾਂ ਵੰਡਣੀਆਂ ਲਿਖੀਆਂ ਓਥੇ ਨੌਕਰ ਨਹੀਂ ਭੁਲਾਏ। ਕੁਝ ਰਿਸ਼ਤੇਦਾਰਾਂ ਨੂੰ ਕੇਵਲ ਪੰਜ ਪੰਜ ਸੌ ਰੁਪਏ ਦੀ ਰਕਮ ਦੇਣੀ ਲਿਖੀ ਪਰ ਘਰੋਗੀ ਤੇ ਦਫਤਰ ਦੇ ਮੁਲਾਜ਼ਮਾਂ ਲਈ ਵਡੀਆਂ ਵਡੀਆਂ ਰਕਮਾਂ ਲਿਖੀਆਂ। ਆਪਣੇ ਇਕ ਘਰੋਗੀ ਨੌਕਰ ਨੂੰ ਹਜ਼ਾਰ ਤੇ ਦਫਤਰ ਦੇ ਤ੍ਰੈ ਕਰਮਚਾਰੀਆਂ ਵਿਚੋਂ ਇਕ ਨੂੰ ਡੇਢ ਹਜ਼ਾਰ, ਦੂਜੇ ਨੂੰ ਤਿੰਨ ਹਜ਼ਾਰ ਤੇ ਤੀਜੇ ਨੂੰ ਪੰਜ ਹਜ਼ਾਰ ਦੇਣੀ ਲਿਖੀ; ਜੋ ਰਕਮਾਂ ਉਨ੍ਹਾਂ ਦੇ ਚੜ੍ਹਾਈ ਕਰ ਜਾਣ ਪਿਛੋਂ ਉਨ੍ਹਾਂ ਦੀ ਵਸੀਅਤ ਤੇ ਫੁੱਲ ਚੜ੍ਹਾਉਂਦਿਆਂ ਆਪ ਦੇ ਛੋਟੇ ਵੀਰ ਡਾਕਟਰ ਬਲਬੀਰ ਸਿੰਘ ਜੀ ਨੇ ਵੰਡੀਆਂ।

*੯. ਮਿੱਤ੍ਰ ਘੇਰਾ :*

ਕਿਸ ਕਿਸ ਦਾ ਨਾਮ ਲਿਆ ਜਾਏ, ਜੋ ਵੀ ਕੌਮ ਦੀ ਸੇਵਾ ਕਰਨ ਵਾਲਾ ਤੇ ਧਰਮ ਪ੍ਰਚਾਰ ਵਿਚ ਉਤਸ਼ਾਹ ਰਖਣ ਵਾਲਾ ਉਸ ਵੇਲੇ ਸਜਣ ਸੀ, ਓਹ ਓਨ੍ਹਾਂ ਦੀ ਮਿਤ੍ਰਤਾ ਦੇ ਘੇਰੇ ਵਿਚ ਸ਼ਾਮਲ ਸੀ ਤੇ ਘੇਰਾ ਬਹੁਤ ਵੱਡਾ ਸੀ। ਗਰੀਬ ਅਮੀਰ ਵਿਚਾਲੇ ਕਈਆਂ ਨੂੰ ਇਹ ਮਾਣ ਪ੍ਰਾਪਤ ਸੀ।

*੧੦. ਪੱਤ੍ਰ ਵਿਵਹਾਰ :*

ਭਾਈ ਸਾਹਿਬ ਜੀ ਦੇ ਨਾਮ ਬਾਹਰੋਂ ਆਏ ਪੱਤਰਾਂ ਦੇ ਉੱਤਰ ਓਹ ਆਪ ਹੀ ਆਪਣੀ ਕਲਮ ਨਾਲ ਦਿੱਤਾ ਕਰਦੇ ਸਨ। ਜੇ ਕਿਸੇ ਨੇ ਕੋਈ ਗੁੰਝਲਦਾਰ ਸੁਆਲ ਪੁੱਛ ਭੇਜੇ ਹਨ ਤੇ ਉਨ੍ਹਾਂ ਦੇ ਉੱਤਰ ਜ਼ਰਾ ਵਿਸਥਾਰ ਵਿਚ ਦੇਣੇ ਹਨ ਤਾਂ ਉਨ੍ਹਾਂ ਦਾ ਮਸੌਦਾ ਓਹ ਲਿਖ ਦਿੰਦੇ ਸਨ ਤੇ ਉਹ ਫਿਰ ਨਕਲ ਕਰਕੇ ਆਪ ਦੇ ਦਸਖਤ ਕਰਵਾਕੇ ਭੇਜ ਦਿਤਾ ਜਾਂਦਾ ਸੀ। ਇਸੇ ਤਰ੍ਹਾਂ ਜੇ ਕਿਸੇ ਨੇ ਕਿਸੇ ਵਿਸ਼ੇ ਤੇ ਕੋਈ ਲੇਖ ਮੰਗ ਭੇਜਿਆ ਹੈ ਤਾਂ ਉਹ ਵੀ ਪਹਿਲੋਂ ਉਹ ਆਪ ਹੀ ਲਿਖਦੇ ਸਨ ਤੇ ਉਸਦੀ ਨਕਲ ਭੇਜੀ ਜਾਂਦੀ ਤੇ ਅਸਲ ਰਖ ਲਈ ਜਾਂਦੀ ਸੀ। ਉਨ੍ਹਾਂ ਦੀਆਂ ਕਰੀਬਨ ਸਾਰੀਆਂ ਰਚਨਾਵਾਂ ਦੀਆਂ ਅਸਲ ਲਿਖਤਾਂ ਘਰ ਸਾਂਭੀਆਂ ਜਾਂਦੀਆਂ ਸਨ ਤੇ ਨਕਲਾਂ ਹੀ ਪ੍ਰੈਸ ਵਿਚ ਛਪਣ ਲਈ ਦਿੱਤੀਆਂ ਜਾਂਦੀਆਂ ਸਨ। ਚਿਠੀਆਂ ਬਹੁਤ ਆਉਂਦੀਆਂ ਸਨ, ਜਿਸਦਾ ਉੱਤਰ ਦਫਤਰ ਵਲੋਂ ਜਾਣਾ ਹੁੰਦਾ ਸੀ ਉਹ ਸਾਡੇ ਹਵਾਲੇ ਹੋ ਜਾਂਦੀ ਸੀ ਤੇ ਬਾਕੀਆਂ ਦੇ ਉਤਰ ਓਹ ਆਪ ਦਿੰਦੇ ਸਨ। ਲਿਖਾਉਂਦੇ ਕਿਸੇ ਕੋਲੋਂ ਬਹੁਤ ਘੱਟ ਸਨ: ਕਿਸੇ ਵੇਲੇ ਜੇ ਆਰਾਮ ਕਰ ਰਹੇ ਹਨ ਜਾਂ ਕਿਸੇ ਹੋਰ ਕੰਮੇ ਰੁਝੇ ਹਨ ਤੇ ਯਾਦ ਆਇਆ ਹੈ ਕਿ ਕਿਸੇ ਨੂੰ ਉੱਤਰ ਜ਼ਰੂਰੀ ਦੇਣਾ ਸੀ ਪਰ ਦਿੱਤਾ ਨਹੀਂ ਗਿਆ ਤਦ ਭਾਵੇਂ ਕਿਸੇ ਨੂੰ ਮਤਲਬ ਦੱਸ ਕੇ ਕਹਿ ਦਿੰਦੇ ਕਿ ਇਹ ਗਲ ਲਿਖ ਲਿਆਓ ਤੇ ਆਪ ਫਿਰ ਸੋਧ ਕੇ, ਸੰਬੋਧਨ ਲਿਖਕੇ ਤੇ ਸਹੀ ਪਾਕੇ ਪੋਸਟ ਕਰਨ ਲਈ ਦੇ ਦਿੰਦੇ।

*੧੧. ਦਿਨ ਚਰਿਯਾ ਆਦਿ :*

ਇਸ਼ਨਾਨ ਹੁਨਾਲ ਵਿਚ ਆਪ ਸਵੇਰੇ ਤੇ ਸਿਆਲ ਵਿਚ ਦੁਪਹਿਰੇ ਪ੍ਰਸ਼ਾਦ ਛਕਣ ਤੋਂ ਪਹਿਲੇ ਕੀਤਾ ਕਰਦੇ ਸਨ। ਨੀਂਦ ਆਪ ਬੜੀ ਥੋੜੀ ਕੀਤਾ ਕਰਦੇ ਸਨ। 'ਅਲਪ ਅਹਾਰ ਸੁਲਪਸੀ ਨਿੰਦ੍ਰਾ' ਤੇ ਪੂਰੇ ਕਾਰਬੰਦ ਸਨ। ਰਾਤੀਂ ਲਗਭਗ ਸਾਢੇ ਦਸ ਜਾਂ ਗਿਆਰਾਂ ਬਜੇ ਵਿਰਾਜਦੇ ਸਨ ਤੇ ਲੋੜ ਅਨੁਸਾਰ ਨੀਂਦ ਕਰਕੇ ਤ੍ਰਿਪਹਿਰੇ ਵੇਲੇ, ਦੋ ਤਿੰਨ ਬਜੇ ਪਲੰਘ ਤੋਂ ਉਠ ਬੈਠਦੇ ਤੇ ਨਾਲ ਪਈ ਅਰਾਮ ਕੁਰਸੀ ਪਰ ਸਜ ਜਾਂਦੇ ਤੇ ਆਪਣੇ ਪ੍ਰੀਤਮ ਦੀ ਪਿਆਰ ਯਾਦ ਵਿਚ ਕੰਠੋਂ ਪਾਠ ਕਰਦੇ, ਸਿਮਰਨ ਵਿਚ ਜੁੜਦੇ ਲਿਵਲੀਨ ਹੋ ਜਾਂਦੇ। ਥੋੜੀ ਨੀਂਦ ਦੁਪਹਿਰਾਂ ਵੇਲੇ ਵੀ ਕਰ ਲੈਂਦੇ ਸਨ ਪ੍ਰਸ਼ਾਦ ਛਕੰਣ ਪਿਛੋਂ। ਸਵੇਰੇ ਨਾਸ਼ਤੇ ਤੋਂ ਪਿਛੋਂ ਦਫਤਰ ਵਿਚ ਪੁੱਜਕੇ ਦੁਪਹਿਰ ਤਕ ਕੰਮ ਕਰਦੇ ਫਿਰ ਕੋਠੀ ਆ ਕੇ ਪ੍ਰਸ਼ਾਦ ਛਕਕੇ ਆਰਾਮ ਕਰਦੇ ਤੇ ਕੁਝ ਸਮਾਂ ਆਰਾਮ ਕਰਕੇ ਫਿਰ ਕੋਠੀ ਹੀ ਅਪਣੀ ਮੇਜ਼ ਤੇ ਚਲੇ ਜਾਂਦੇ ਤੇ ਸ਼ਾਮ ਤੱਕ ਜੁੱਟ ਕੇ ਕੰਮ ਕਰਦੇ। ਸ਼ਾਮ ਦੀ ਚਾਹ, ਜਿਸ ਵੇਲੇ

ਹੋਰ ਵੀ ਅਨੇਕਾਂ ਸੱਜਣ ਆਪੋ ਆਪਣੇ ਦਫਤਰਾਂ ਤੋਂ ਛੁਟੀ ਕਰਕੇ ਕੋਠੀ ਪਹੁੰਚ ਜਾਂਦੇ, ਉਨ੍ਹਾਂ ਨਾਲ ਰਲਕੇ ਛਕਦੇ। ਆਪ ਤਾਂ ਉਬਲਿਆ ਪਾਣੀ ਪਾਕੇ ਪਤਲਾ ਕੀਤਾ ਦੁੱਧ ਹੀ ਬਹੁਤ ਕਰਕੇ ਛਕਦੇ ਸਨ ਪਰ ਬਾਕੀ ਸਭੇ ਆਪਣੀ ਲੋੜ ਅਨੁਸਾਰ ਦੁੱਧ ਚਾਹ ਵਰਤਦੇ ਸਨ। ਇਹ ਸਮਾਂ ਬੜਾ ਖੇੜਿਆਂ ਵਾਲਾ ਹੁੰਦਾ ਸੀ। ਆਪ ਦਾ ਸੁਭਾਵ ਬੜਾ ਹੀ ਹਸਾਉਣਾ ਸੀ। ਆਪ ਆਪਣੀ ਲਿਖਤ ਵਿਚ ਬੜੇ ਗੰਭੀਰ ਰਹੇ ਹਨ ਪਰ ਬੋਲ ਚਾਲ ਵਿਚ ਬੜੀ ਹਸਾਉਣੀ ਤਬੀਅਤ ਦੇ ਮਾਲਕ ਸਨ। ਆਪ ਸੁਭਾਵਕ ਕੋਈ ਗਲ ਕਰਕੇ ਯਾ ਚੱਲ ਰਹੀ ਗਲ ਵਿਚ ਕੋਈ ਉਕਤੀ ਯਾ ਕਿਸੇ ਲਫਜ਼ ਪਰ ਪੰਨ ਕਰਕੇ ਹਾਸਾ ਖਿਲੇਰ ਦਿੰਦੇ। ਇਸੇ ਤਰ੍ਹਾਂ ਪ੍ਰਸ਼ਾਦ ਛਕਣ ਵੇਲੇ ਖਾਣੇ ਦੀ ਮੇਜ਼ ਤੇ ਹੰਸੀ ਖੁਸ਼ੀ ਦਾ ਮੰਡਲ ਛਾਇਆ ਰਹਿੰਦਾ, ਕੋਈ ਗਲ ਚਿੰਤਾ ਸੋਚ ਵਾਲੀ ਨਹੀਂ ਸੀ ਕਦੇ ਸੁਣੀ ਗਈ। ਸਵਾਰੀ ਆਪ ਨੇ ਬਹੁਤ ਕਰਕੇ ਵਿਕਟੋਰੀਆ ਗੱਡੀ ਦੀ ਕੀਤੀ ਹੈ।

ਸਾਹਿਤਯਕ ਕੰਮ ਬਹੁਤ ਕਰਕੇ ਆਪ ਜੀ ਨੇ ਇਕੱਲਿਆਂ ਹੀ ਕੀਤਾ ਹੈ। ਤੇ ਆਮ ਤੌਰ ਤੇ ਆਪ ਦੇ ਕੰਮ ਕਰਨ ਵੇਲੇ ਕੋਈ ਇਕ ਕੋਲ ਹੁੰਦਾ ਸੀ ਜੋ ਆਪ ਦੀ ਲੋੜ ਜਾਂ ਮੰਗ ਅਨੁਸਾਰ ਰੈਫਰੈਂਸ ਬੁਕਸ ਸ਼ੈਲਫਾਂ ਵਿਚੋਂ ਕੱਢਕੇ ਲੋੜੀਂਦੇ ਸਫੇ ਖੋਲ੍ਹ ਖੋਲ੍ਹ ਪੇਸ਼ ਕਰਦਾ ਰਹਿੰਦਾ ਤੇ ਫਿਰ ਪੁਸਤਕਾਂ ਨੂੰ ਥਾਂ ਟਿਕਾਣੇ ਰਖਦਾ ਤੇ ਉਨ੍ਹਾਂ ਦੀ ਲਿਖਤ ਦੇ ਉਤਾਰੇ ਕਰਦਾ ਰਹਿੰਦਾ ਸੀ। ਦਫਤਰ ਵਿਚ ਇਹ ਸੇਵਾ ਇਸ ਸੇਵਕ ਨੂੰ ਪ੍ਰਾਪਤ ਸੀ। ਕੋਠੀ ਕੋਈ ਬੀਬੀ ਯਾ ਆਪ ਇਕੱਲੇ ਹੀ ਕੰਮ ਸਾਰ ਲੈਂਦੇ ਸਨ। ਕੋਠੀ ਦੇ ਦਫਤਰ ਵਾਲੀ ਮੇਜ਼ ਬੜੀ ਵਡੀ ਹੈ ਜਿਸ ਉਤੇ ਲੋੜ ਅਨੁਸਾਰ ਪੁਸਤਕਾਂ ਕਾਫੀ ਖੋਲ੍ਹਕੇ ਰਖੀਆਂ ਜਾ ਸਕਦੀਆਂ ਹਨ। ਆਪ ਦਾ ਮੁਤਾਲਿਆ ਬੜਾ ਵਿਸ਼ਾਲ ਸੀ। ਅੰਗ੍ਰੇਜ਼ੀ, ਸੰਸਕ੍ਰਿਤ, ਫਾਰਸੀ ਦੇ ਚੰਗੇ ਵਿਦਵਾਨ ਤੇ ਹੋਰ ਕਈ ਭਾਸ਼ਾਵਾਂ ਦੀ ਚੋਖੀ ਜਾਣਕਾਰੀ ਰਖਦੇ ਸਨ। ਭਾਰਤ ਦਾ ਅਧਯਾਤਮਕ ਗਿਆਨ ਤੇ ਹਰ ਮਜ਼ਹਬ ਦੇ ਪ੍ਰਮਾਣੀਕ ਗ੍ਰੰਥਾਂ ਦੀ ਫਿਲਾਸਫੀ ਹਸਤਾਮਲ ਵਤ ਸੀ। ਇਤਨਾ ਕੁਛ ਹੋਣ ਤੇ ਵੀ ਆਪ ਨੇ ਜੋ ਕੁਝ ਲਿਖਿਆ ਉਹ ਆਪਣੀ ਵਿਦਵਤਾ ਦਰਸਾਉਣ ਲਈ ਨਹੀਂ ਲਿਖਿਆ ਪਰ ਸਰਲ ਸਪਸ਼ਟ ਤੇ ਸੌਖਾ ਲਿਖਿਆ ਤਾਂ ਕਿ ਘੱਟ ਤੋਂ ਘੱਟ ਪੜ੍ਹੇ ਪਾਠਕ ਵੀ ਸਮਝ ਸਕਣ। ਹਰ ਗਿਆਨ, ਹਰ ਹੁਨਰ, ਹਰ ਫਨ ਦੀ ਮਾਹਰਾਂ ਵਾਲੀ ਜਾਣਕਾਰੀ ਦੇ ਆਪ ਪੁੰਜ ਸਨ। ਉਨ੍ਹਾਂ ਦੀ ਰਚਨਾਂ ਹੀ ਦੱਸ ਦਿੰਦੀ ਹੈ ਕਿ ਕਿਸੇ ਨੁਕਤੇ ਤੇ ਵੀ ਕੋਈ ਜ਼ਿਕਰ ਕਿਤੇ ਚਲਿਆ ਹੈ ਤਾਂ ਉਸ ਪਾਸੇ ਦੀ ਜਾਣਕਾਰੀ ਆਪ ਨੇ ਕਮਾਲ ਦੀ ਦਰਸਾਈ ਹੈ। ਇਤਿਹਾਸਿਕ ਰਵਾਇਤਾਂ ਤੇ ਲਿਖਤਾਂ ਵਿਚੋਂ ਸੱਚ ਦੀ ਸੋਧ ਲੱਭਣ ਲਈ ਸੁਲਭ ਇਤਿਹਾਸ ਦਾ ਮੁਤਾਲਿਆ ਕਰਦੇ ਤੇ ਉਨ੍ਹਾਂ ਦੇ ਆਧਾਰ ਤੇ ਐਸਾ ਲੇਖ ਲਿਖਦੇ ਕਿ ਸੱਚ ਆਪੇ ਨਿਤਰ ਆਉਂਦਾ। ਆਪ ਦੇ ਖੋਜ ਵਿਚਾਰ ਦੇ ਕੰਮਾਂ ਵਿਚ ਆਪ ਦੇ ਛੋਟੇ ਵੀਰ ਡਾਕਟਰ ਬਲਬੀਰ ਸਿੰਘ ਜੀ, ਜਦੋਂ ਸ੍ਰੀ ਅੰਮ੍ਰਿਤਸਰ ਆ ਰਹੇ ਸਨ, ਬੜੇ ਸਹਾਈ ਰਹੇ ਹਨ। ਡਾਕਟਰ ਸਾਹਿਬ ਜੀ ਦਾ ਮੁਤਾਲਿਆ ਬੜਾ ਵਸੀਹ ਹੈ ਸੀ। ਉਨ੍ਹਾਂ ਨੇ ਆਪਣੀ ਤੀਖਣ ਤਰਕ ਬੁੱਧੀ ਨਾਲ ਸਾਰੇ ਮਜ਼ਹਬਾਂ ਦੀਆਂ ਫਿਲਾਸਫੀਆਂ ਰਿੜਕ ਛਡੀਆਂ ਸਨ, ਤੇ ਉਨ੍ਹਾਂ ਦੇ ਕੱਢੇ ਨਤੀਜੇ ਭਾਈ ਸਾਹਿਬ ਜੀ ਦੇ ਟੀਕਿਆਂ ਤੇ ਇਤਿਹਾਸਿਕ ਖੋਜ ਦੇ ਕੰਮਾਂ ਵਿਚ ਬੜੇ ਸਹਾਇਕ ਰਹੇ ਹਨ।

੧੨. ਬਾਗਬਾਨੀ :

ਆਪ ਨੂੰ ਬਾਗਬਾਨੀ ਦਾ ਬੜਾ ਸ਼ੌਕ ਸੀ। ਹੈਰਾਨੀ ਹੁੰਦੀ ਹੈ ਕਿ ਇਤਨੇ ਸਖਤ ਰੁੱਝੇ ਹੋਏ ਹੋਣ ਦੇ ਬਾਵਜੂਦ ਓਹ ਬਾਗਬਾਨੀ ਲਈ ਵੀ ਰੋਜ਼ ਸਮਾਂ ਕੱਢ ਲੈਂਦੇ ਸਨ। ਬਾਗ ਦੇ ਤ੍ਰੈ ਮੁਲਾਜ਼ਮ ਹੁੰਦੇ ਸਨ, ਇਕ ਮਾਲੀ ਤੇ ਦੋ ਬੇਲਦਾਰ। ਸਵੇਰੇ ਸ਼ਾਮ ਮਾਲੀਆਂ ਤੋਂ ਖਾਸ ਖਾਸ ਕੰਮ ਕਰਾਉਣੇ ਤੇ ਦਿਨ ਲਈ ਕੰਮਾਂ ਦੀਆਂ ਹਦਾਇਤਾਂ ਦੇ ਦੇਣੀਆਂ। ਐਤਵਾਰ ਛੁੱਟੀ ਵਾਲੇ ਦਿਨ ਸਵੇਰੇ ਤੇ ਸ਼ਾਮ ਆਪ ਦਾ ਬਹੁਤ ਸਮਾਂ ਬਾਗਬਾਨੀ ਪਰ ਹੀ ਖਰਚ ਹੁੰਦਾ। ਹਰ ਮੌਸਮ ਦੇ ਅੱਡ ਅੱਡ ਤਰ੍ਹਾਂ ਦੇ ਦੇਸੀ ਤੇ ਵਲੈਤੀ ਫੁੱਲਾਂ ਦੇ ਬੀਜ ਤੇ ਬਲਬਾਂ ਦੂਰ ਦੂਰ ਤੋਂ ਮੰਗਵਾਈਆਂ ਜਾਂਦੀਆਂ ਸਨ। ਹਰ ਇਕ ਲਈ ਅੱਡ ਅੱਡ ਭਾਂਤ ਦੀਆਂ ਖਾਦਾਂ ਵਾਲੀਆਂ ਮਿਟੀਆਂ ਤਿਆਰ ਕੀਤੀਆਂ ਜਾਂਦੀਆਂ। ਪਨੀਰੀਆਂ ਲਗਾਉਣੀਆਂ, ਪਨੀਰੀਆਂ ਤਿਆਰ ਹੋਣ ਤੇ ਗਮਲੇ ਅਤੇ ਵਾੜੀਆਂ ਤਿਆਰ ਕਰਕੇ ਬੂਟੇ ਲਗਵਾਣੇ। ਫੁਲਾਂ ਦੇ, ਖਾਸ ਕਰ ਗੁਲਦਾਊਦੀ, ਨਰਗਸ ਦੇ ਲੌ ਤਿਆਰ ਹੋਣ ਤੇ ਉਨ੍ਹਾਂ ਦੇ ਗਮਲਿਆਂ ਨੂੰ ਪ੍ਰਭਾਵ ਭਰੇ ਢੰਗ ਨਾਲ ਸਜਾਉਣਾ ਤੇ ਕੁਦਰਤ ਦੇ ਖੇੜੇ ਵਿਚੋਂ ਕਾਦਰ ਦੇ ਦਰਸ਼ਨ ਕਰ ਕਰ ਰਸ ਮਗਨ ਹੋ ਹੋ ਜਾਣਾ।

ਫਲਦਾਰ ਬੂਟਿਆਂ ਦੇ ਬੱਚੇ ਤਿਆਰ ਕਰਕੇ, ਪੇਉਂਦਾਂ ਲਗਾਉਣੀਆਂ, ਅੱਖਾਂ ਚੜ੍ਹਾਉਣੀਆਂ। ਆਪ ਨੇ ਆਪਣੇ ਬਾਗ ਵਿਚ ਇਕ ਐਸਾ ਤਜਰਬਾ ਵੀ ਕੀਤਾ ਸੀ ਕਿ ਇਕ ਖੱਟੇ ਜਾਂ ਕਿੰਬ ਦੇ ਬੂਟੇ ਦੀ ਇਕ ਇਕ ਟਹਿਣੀ ਤੇ ਸੰਤ੦. ਮਾਲਟਾ, ਮਿੱਠਾ, ਮੁਸੰਮੀ, ਗ੍ਰੇਪ ਫਰੂਟ ਆਦਿ ਦੀਆਂ ਪੇਉਂਦਾਂ ਲਗਾ ਕੇ ਇਕੋ ਬੂਟੇ ਤੋਂ ਚਾਰ ਪੰਜ ਭਾਂਤ ਦਾ ਫਲ ਪ੍ਰਾਪਤ ਕੀਤਾ। ਇਹ ਬੂਟਾ ਹੁਣ ਮਰ ਚੁੱਕਾ ਹੈ। ਗੁਲਾਬ, ਗੁਲਦਾਊਦੀ, ਨਰਗਸ ਆਪ ਨੂੰ ਖਾਸ ਕਰਕੇ ਬਹੁਤ ਪਿਆਰੇ ਸਨ। ਇਕ ਖਾਸ ਕਿਸਮ ਦੀ ਨਰਗਸ Water Narcissus ਚੀਨ ਤੋਂ ਮੰਗਾਈ ਜਾਂਦੀ ਸੀ; ਜਿਸ ਦੀਆਂ ਗੰਢੀਆਂ ਬੰਦ ਛੇਕ ਵਾਲੇ ਖਾਸ ਬਣਵਾਏ ਗਮਲਿਆਂ ਵਿਚ ਪੱਥਰ ਗੀਟਿਆਂ ਵਿਚ ਬੀੜਕੇ ਰਖੀਆਂ ਜਾਂਦੀਆਂ ਤੇ ਗਮਲੇ ਪਾਣੀ ਨਾਲ ਭਰ ਦਿਤੇ ਜਾਂਦੇ। ਇਨ੍ਹਾਂ ਵਿਚ ਖਾਦ ਜਾਂ ਮਿੱਟੀ ਨਹੀਂ ਸੀ ਪਾਈ ਜਾਂਦੀ। ਹੋਰ ਵੀ ਕਈ ਪ੍ਰਕਾਰ ਦੀਆਂ ਗੰਢੀਆਂ ਆਇਰਿਸ, ਹਾਈਸਿੰਥ, ਟਿਊਲਿਪ, ਟਿਊਬਰੋਜ਼, ਅਮਰੈਲਿਸ, ਹਮੈਂਥਿਸ, ਕਈ ਭਾਂਤ ਦੀ ਲਿਲੀ ਆਦਿ ਮੰਗਾਈਆਂ ਤੇ ਲਗਾਈਆਂ ਜਾਂਦੀਆਂ। ਅਨੇਕ ਸਬਜ਼ੀਆਂ ਦੇ ਬੀਜ ਲੰਡਨ ਤੋਂ ਵੀ ਮੰਗਾਏ ਜਾਂਦੇ ਸਨ। ਬੜੀਆਂ ਅਜੀਬ ਅਜੀਬ ਸਬਜ਼ੀਆਂ, ਉਨ੍ਹਾਂ ਵਿਚੋਂ ਅਜੇ ਵੀ ਕਈ ਸਾਡੇ ਦੇਸ਼ ਵਿਚ ਨਹੀਂ ਦੇਖੀਦੀਆਂ। ਜਿਵੇਂ ਕਿ ਕੇਲ, ਰੈੱਡ ਕੈਬੇਜ, ਆਰਟੀਚੋਕ ਦੋ ਪ੍ਰਕਾਰ ਦਾ, ਬਰੂਸਲ ਸਪ੍ਰਾਊਟ ਆਦਿ। ਲਿਚੀ ਫਲ ਅੰਮ੍ਰਿਤਸਰ ਵਿਚ ਸਭ ਤੋਂ ਪਹਿਲੇ ਆਪ ਨੇ ਹੀ ਕਈ ਤਜਰਬੇ ਕਰ ਕਰਕੇ ਸਫਲ ਕੀਤਾ। ਫੇਰ ਚਿਕੂ, ਕਟਹਰ, ਬੜਹਲ, ਜਪਾਨੀ ਫਲ, ਕਈ ਭਾਂਤ ਦਾ ਨਿੰਬੂ, ਰੀਠਾ, ਗਲਗਲ, ਸੰਗਤਰਾ, ਮਾਲਟਾ, ਮੁਸੰਮੀ, ਚਕੋਧਰਾ, ਗ੍ਰੇਪ ਫਰੂਟ ਕਈ ਕਿਸਮ ਦਾ, ਅੰਬ ਲੰਗੜਾ, ਦੁਸਹਿਰੀ, ਮਾਲਦਾ ਆਦਿ ਲਗਾਏ। ਇਨ੍ਹਾਂ ਬਾਰੇ ਆਪ ਦੀ ਵਾਕਫੀ ਇੰਨੀ ਵਿਸ਼ਾਲ ਸੀ ਕਿ ਫਰੂਟ ਸਪੈਸ਼ਲਿਸਟ ਆਪ ਦੇ ਨਿਜੀ ਤਜਰਬੇ ਤੋਂ ਜਾਣਕਾਰੀ ਤੇ ਸਿਖਯਾ ਲੈਕੇ ਜਾਂਦੇ ਸਨ।

### ੧੩. ਅੰਮ੍ਰਿਤ ਛਕਣਾ :

ਮੈਟ੍ਰਿਕ ਪਾਸ ਕਰਨ ਪਿਛੋਂ ੧੮-੨੦ ਸਾਲ ਦੀ ਉਮਰ ਵਿਚ ਆਪ ਨੇ ਅੰਮ੍ਰਿਤ ਛਕਿਆ। ਪੰਜਾਂ ਪਿਆਰਿਆਂ ਦੇ ਜਥੇਦਾਰ ਸ੍ਰੀ ਮਾਨ ਸੰਤ ਸ਼ਾਮ ਸਿੰਘ ਜੀ ਸਨ ਜੋ ਸ੍ਰੀ ਦਰਬਾਰ ਸਾਹਿਬ ਬੜਾ ਚਿਰ ਕੀਰਤਨ ਕਰਦੇ ਰਹੇ ਤੇ ਉਨ੍ਹਾਂ ਦਾ ਡੇਰਾ ਆਟਾ ਮੰਡੀ ਵਿਚ ਸਥਿਤ ਹੈ।

### ੧੪. ਆਪਣੇ ਨੁਕਤਾ ਚੀਨ ਨੂੰ :

ਭਾਈ ਸਾਹਿਬ ਜੀ ਨੇ ਜਦ ਤੋਂ ਕਲਮ ਫੜੀ ਉਨ੍ਹਾਂ ਦੀ ਰਚਨਾਂ ਦੇ ਪ੍ਰਸੰਸਕ ਤੇ ਅਪ੍ਰਸੰਸਕ ਨਾਲੋ ਨਾਲ ਚਲਦੇ ਰਹੇ। ਪਸੰਦ ਕਰਨ ਵਾਲਿਆਂ ਦੀ ਗਿਣਤੀ ਬਹੁਤੀ ਸੀ ਤੇ ਨੁਕਤਾ ਚੀਨਾਂ ਯਾ ਛਿੱਦ੍ਰ ਢੂੰਡਣ ਵਾਲਿਆਂ ਦੀ ਥੋੜੀ। ਲੇਖਕ ਲਈ ਪ੍ਰਸੰਸਾ ਦਿਲ ਵਧਾਊ ਹੋਇਆ ਕਰਦੀ ਹੈ ਤੇ ਨੁਕਤਾ ਚੀਨੀ ਹੌਸਲਾ ਢਾਊ। ਪਰ ਆਪ ਨੁਕਤਾ ਚੀਨ ਦੀ ਨੁਕਤਾ ਚੀਨੀ ਤੋਂ ਆਪਣੀ ਆਯੂ ਵਿਚ ਸਦਾ ਅਛੋਹ ਤੇ ਅਛਿੜ ਰਹੇ ਹਨ। ਹੈ ਬੜਾ ਅਉਖਾ ਪਰ ਆਪ ਨੇ ਆਪਣੇ ਜੀਵਨ ਵਿਚ ਇਹ ਪ੍ਰਤੱਖ ਵਰਤਕੇ ਵਿਖਾ ਦਿੱਤਾ ਹੈ। ਆਪ ਦੀ ਸੁਰਤ ਐਸੇ ਹਮਲਿਆਂ ਵੇਲੇ ਕਿਸ ਲਾ-ਪ੍ਰਵਾਹੀ ਦੇ ਉਚੇ ਘਰ ਵਿਚ ਰਹਿੰਦੀ ਸੀ? ਇਹ ਉਨ੍ਹਾਂ ਦੀ ਇਕ ਕਵਿਤਾ ਪ੍ਰਗਟ ਕਰਦੀ ਹੈ। ਇਸ ਵਿਚ ਉਨ੍ਹਾਂ ਨੇ ਆਪਣੇ ਨੁਕਤਾ ਚੀਨ ਨੂੰ ਕਿਸੇ ਘ੍ਰਿਣਤ ਪਦ ਨਾਲ ਨਹੀਂ ਪਰ ਮਾਣ ਵਾਲੇ 'ਜੌਹਰੀ' ਪਦ ਨਾਲ ਯਾਦ ਕੀਤਾ ਹੈ। ਆਪ ਲਿਖਦੇ ਹਨ:-

**ਸ਼ਹੁ ਦਰਿਯਾਵੇ ਖੇਡੰਦੜੀ ਨੂੰ ਗੀਟੜੀਆਂ ਲਭ ਪਈਆਂ।**<br>
**ਨਵੇਂ ਰੰਗ ਤੇ ਨਵੇਂ ਵੰਨ ਤੇ ਨਵੇਂ ਸੁਹਜ ਫਬ ਰਹੀਆਂ।**<br>
**ਪਰ ਮੈਂ ਗੀਟਿਆਂ ਵਾਂਗ ਉਛਾਲਾਂ ਬਾਲਾਂ ਵਾਂਙੂ ਖੇਡਾਂ,**<br>
**ਉੱਤੋਂ ਆ ਨਿਕਲਿਆ ਇਕ ਜੌਹਰੀ, ਉਨ ਗੀਟੀਆਂ ਚਾ ਲਈਆਂ**<br>
**ਦੇਖ ਪਰਖ, ਸਿਰ ਫੇਰ ਆਖਦਾ: "ਕੀ ਇਨ੍ਹ ਨਾਉਂ ਧਰਾਵੀਂ?**<br>
**"ਨਾ ਨੌਂ ਰਤਨ, ਚੁਰਾਸੀ ਸੰਗ ਨ, ਕੀਮਤ ਕਿਵੇਂ ਜਚਾਵੀਂ?"**<br>
**ਅਸਾਂ ਕਿਹਾ: 'ਛਡ ਖਹਿੜਾ ਹਾਲੇ ਖੇਡਣ ਦੇਹ ਖਾਂ. ਸਾਨੂੰ**<br>
**ਗਿਣਤੀ ਜਦੋਂ ਤ੍ਰਿਆਨਵਿਓਂ ਤੇਰੀ ਵਧੂ ਮੁੱਲ ਆ ਪਾਵੀਂ।'**

ਜਦ ਬੀ ਕਿਸੇ ਨ ਕਿਸੇ ਨੁਕਤਾਚੀਨ, ਘੁੰਤਰੀ, ਪੜਚੋਲੀਏ ਯਾ ਛਿਦਰ ਢੂੰਡਣਹਾਰ ਵਲੋਂ ਆਪ ਜੀ ਦੀ ਕਵਿਤਾ ਦੇ ਯਾ ਆਪ ਜੀ ਦੀ ਪਵਿਤ੍ਰ ਜ਼ਾਤ ਦੇ ਬਰਖਿਲਾਫ ਕੋਈ ਮਜ਼ਮੂਨ ਅਖਬਾਰ ਯਾ ਰਸਾਲੇ ਵਿਚ ਨਿਕਲਦਾ ਤੇ ਆਪ ਨੂੰ ਇਤਲਾਹ ਦਿਤੀ ਜਾਂਦੀ ਅਤੇ ਮੰਗ ਕੀਤੀ ਜਾਂਦੀ ਕਿ ਆਪ ਇਸ ਦਾ ਉਤਰ ਲਿਖੋ, ਤਾਂ ਆਪ ਸਾਫ ਨਾਂਹ ਕਰ ਦਿੰਦੇ ਸਨ। ਤੇ ਓਹੋ ਕੁਝ ਕਹਿੰਦੇ ਸਨ ਜੋ ਪਿਛੇ ਜਿਹੇ 'ਬਾਲਾ ਪ੍ਰੀਤਮ' ਪਦ ਪਰ ਵਿਚਾਰ ਵਾਲੇ ਲੇਖ ਸਮੇਂ, ਜਦ ਆਪ ਜੀ ਨੂੰ ਉਤਰ ਦੇਣ ਹਿਤ ਅਤਿ ਮਜਬੂਰ ਕੀਤਾ ਗਿਆ ਸੀ, ਤਾਂ ਆਪ ਨੇ ਉਸ ਲੇਖ ਦੇ ਆਰੰਭ ਵਿਚ ਲਿਖਿਆ ਸੀ:-

"ਮੈਂ ਜੋ ਕੁਝ ਲਿਖਿਆ ਹੈ ਓਹ ਜੋ ਕੁਝ ਮੈਂ ਸਤਿਗੁਰਾਂ ਦੀ ਮਹਾਨ ਪਵਿਤ੍ਰ ਬਾਣੀ ਤੋਂ ਸਮਝਿਆ ਹੈ ਸੱਚਾ ਤੇ ਸਿਧਾ ਰਸਤਾ ਜੀਵਨ ਪੱਧਰ ਦਾ ਉਸੇ ਨੂੰ ਦੁਖੀ ਜਗਤ ਲਈ ਪੇਸ਼ ਕਰਨ ਦਾ ਜਤਨ ਕਰਦਾ ਰਿਹਾ ਹਾਂ। ਮੇਰੀ ਕੋਈ ਮਨਮਤਿ ਇਸ ਵਿਚ ਨਹੀਂ, ਦੂਜੇ ਲਫਜ਼ਾਂ ਵਿਚ ਇਕ ਤਰ੍ਹਾਂ ਨਾਲ ਮੇਰੀ ਰਚਨਾ ਗੁਰਬਾਣੀ ਦਾ ਟੀਕਾ ਯਾ ਵਿਸਥਾਰ ਹੈ। ਇਹ ਜੋ ਕੁਝ ਲਿਖਿਆ ਗਿਆ ਹੈ ਇਸ ਨੇ ਰਹਿਣਾ ਹੈ ਪਰ ਮੈਂ ਹਮੇਸ਼ਾ ਨਹੀਂ ਰਹਿਣਾ, ਨੁਕਤਾ ਚੀਨ ਸਦਾ ਹੁੰਦੇ ਰਹਿਣਗੇ, ਮੈਂ ਕਦ ਤਕ ਇਨ੍ਹਾਂ ਨਾਲ ਨਿਭ ਸਕਾਂਗਾ। ਹੁਣ ਤਾਂ ਭਲਾ ਮੈਂ ਜ਼ਿੰਦਾ ਹੋਯਾ ਤੇ ਮੈਂ ਜਵਾਬ ਲਿਖਦਾ ਰਹਾਂ, ਪਰ ਜੇ ਇਹ ਸਰੀਰ ਏਥੇ ਨਾ ਹੋਇਆ ਤਾਂ ਫਿਰ ਕਿਸ ਤਰ੍ਹਾਂ ਮੈਂ ਉਤਰ ਦੇਣ ਦਾ ਜ਼ੰਮਾ ਨਿਬਾਹ ਸਕਾਂਗਾ? ਇਸ ਵਾਸਤੇ ਜੋ ਲਿਖ ਦਿਤਾ ਹੈ ਜਗਤ ਦੇ ਕੁਝ ਦੁਖ ਦੂਰ ਕਰਨ ਦੇ ਯਤਨ ਵਿਚ ਲਿਖ ਦਿਤਾ ਹੈ, ਅਗੋਂ ਜੇ ਜਗਤ ਨੂੰ ਉਹ ਨਹੀਂ ਰੁਚਦਾ ਤਾਂ ਜੋ ਚਿਤ ਆਵੇ ਕਰੇ, ਇਸ ਦਾ ਆਦਰ ਕਰੇ ਯਾ ਅਨਾਦਰ, ਮੈਨੂੰ ਕੋਈ ਹਰਖ ਸੋਗ ਨਹੀਂ। ਜਦ ਮੈਂ ਇਸ ਦੇਹੀ ਦੇ ਵਿਨਸਣ ਤੋਂ ਬਾਦ ਜਵਾਬ ਨਹੀਂ ਦੇ ਸਕਣੇ ਤਾਂ ਹੁਣ ਬੀ ਕਿਉਂ ਵਕਤ ਜ਼ਾਇਆ ਕਰਾਂ, ਜੋ ਥੋੜਾ ਬਹੁਤ ਵਕਤ ਨਿਕਲ ਸਕੇ ਮੈਂ ਏਸੇ ਜਗਤ ਲਈ ਕੋਈ ਹੋਰ ਕਾਰਜ ਕਰਾਂ, ਖਬਰੇ ਓਹ ਕਿਸੇ ਨਾ ਕਿਸੇ ਨੂੰ ਲਾਭ ਦੇ ਜਾਏ।

"ਗੁਰੂ ਸਾਹਿਬਾਨ ਦੀ ਬਖਸ਼ੀ ਰੌਸ਼ਨੀ ਵਿਚ ਮੈਂ ਆਪਣੇ ਜੀਵਨ ਨੂੰ ਬੀ ਢਾਲਣ ਦਾ ਤੇ ਨਿਰੋਲ ਸੱਚ ਤੇ ਟੁਰਨ ਦਾ ਮੁੱਢ ਤੋਂ ਯਤਨ ਕਰਦਾ ਰਿਹਾ ਹਾਂ। ਵਾਹਿਗੁਰੂ ਜੀ ਦੀ ਮਿਹਰ ਹੈ ਕਿ ਭਾਵੇਂ ਮੈਨੂੰ ਇਸ ਰਸਤੇ ਵਿਚ ਦੁਖ ਤਕਲੀਫਾਂ ਵਧੇਰੇ ਸਹਿਣੀਆਂ ਪਈਆਂ ਹਨ ਕਿਉਂਕਿ ਜਗਤ 'ਵਲ ਛਲ ਦਾ ਹੈ ਤੇ ਸੱਚ ਦੇ ਰਸਤੇ ਤੇ ਟੁਰਨ ਵਾਲਿਆਂ ਦੇ ਰਾਹ ਵਿਚ ਰੋੜੇ ਅਟਕਾਉਂਦਾ ਹੈ। ਪਰ ਫਿਰ ਬੀ ਮੈਨੂੰ ਇਸ ਰਸਤੇ ਦੇ ਆਤਮਕ ਸੁਖ ਨੇ ਆਏ ਦੁਖਾਂ ਸੁਖਾਂ ਦੇ ਰੋੜਿਆਂ ਤੋਂ ਸਦਾ ਹੀ ਬਚਾਈ ਰਖਿਆ ਹੈ ਤੇ ਗਿਰਾਉ ਨਹੀਂ ਹੋਣ ਦਿੱਤਾ।

"ਜਗਤ ਨਾਲ ਜੋ ਗਲ ਕਰੋ, ਇਹ ਉਸਦੇ ਅਬਿਧਾ ਬ੍ਰਿਤੀ ਵਿਚ ਅਰਥ ਨਹੀਂ ਕੱਢਦਾ, ਪਰ ਵਯੰਜਨਾਂ ਵਿਚ ਚਲਾ ਜਾਂਦਾ ਤੇ ਧੁਨੀਆਂ ਕੱਢ ਕੇ ਹੀ ਆਪਣੇ ਨਤੀਜੇ ਅਟਕਲਣ ਲਗ ਜਾਂਦਾ ਹੈ। ਚੂੰਕਿ ਸਾਰੇ ਜਗਤ ਦਾ ਹੀ ਆਪੋ ਵਿਚ ਦੀ ਇਹੀ ਸਲੂਕ ਹੋ ਗਿਆ ਹੈ ਤਦ ਨਿਰੋਲ ਸੱਚ ਤੇ ਟੁਰਨ ਵਾਲੇ ਤੇ ਅਬਿਧਾ ਵਿਚ ਵਿਚਰਣ ਵਾਲੇ ਦਾ ਨਿਬਾਹ ਬੜਾ ਔਖਾ ਹੈ। ਸੁਣਨ ਵਾਲਾ ਜੋ ਸਲੂਕ ਹੋਰਨਾਂ ਨਾਲ ਕਰਦਾ ਹੈ, ਕਿ ਅਬਿਧਾ ਦੇ ਲਫਜ਼ਾਂ ਨੂੰ ਸੁਣ ਵਯੰਜਨਾਂ ਦੇ ਅਰਥ ਕੱਢ ਲੈਂਦਾ ਹੈ, ਓਹੋ ਇਸ ਨਾਲ ਬੀ ਕਰਦਾ ਹੈ ਤਾਂ ਮਲੋ ਮਲੀ ਨਾਰਾਜ਼ਗੀ ਕਰ ਬੈਠਦਾ, ਤੇ ਕਲੇਸ਼ ਵਧਾ ਬੈਠਦਾ ਹੈ। ਜਿਵੇਂ ਕਿ ਕਿਸੇ ਨੇ ਮੈਨੂੰ ਆਖਿਆ ਕਿ ਮੇਰਾ ਇਹ ਕੰਮ ਕਰ ਦੇਹ ਤੇ ਮੈਂ ਜੇ ਅਗੋਂ ਇਹ ਕਹਿ ਦਿਤਾ ਹੈ ਕਿ ਕਰ ਤਾਂ ਦਿਆਂਗਾ ਪਰ ਹਾਲੇ ਮੇਰੇ ਕੋਲ ਹਥਲਾ ਕੰਮ ਜ਼ਰੂਰੀ ਹੈ ਤੇ ਛੇਤੀ ਮੁਕਾਉਣ ਵਾਲਾ ਪਿਆ ਹੈ, ਅੱਠ ਦੱਸ ਦਿਨ ਤੋਂ ਬਾਦ ਆਪ ਦਾ ਕੰਮ ਸ਼ੁਰੂ ਹੋ ਸਕੇਗਾ। ਪਰ ਸੁਣਨ ਵਾਲਾ ਇਸ ਦੇ ਅਰਥ ਵਯੰਜਨਾਂ ਵਿਚ ਇਹ ਕੱਢ ਲੈਂਦਾ

ਹੈ ਕਿ ਮਾਨੋ ਮੈਂ ਟਾਲ ਰਿਹਾ ਹਾਂ ਤੇ ਉਸ ਦਾ ਕੰਮ ਕਰਨਾ ਨਹੀਂ ਚਾਹੁੰਦਾ। ਮੈਂ ਅਭੁੱਲ ਨਹੀਂ, ਅਭੁੱਲ ਤਾਂ ਸਤਿਗੁਰੂ ਸਚਾ ਪਾਤਸ਼ਾਹ ਹੈ, ਮੈਂ ਤਾਂ ਖਿਨ ਖਿਨ ਭੁੱਲਣਹਾਰ ਹਾਂ। ਪਰ ਮੇਰੀ ਜ਼ਾਤ ਸੰਬੰਧੀ ਜੋ ਸੱਜਣ ਕੁਝ ਹੋਰਵੇਂ ਸਮਝਕੇ ਲਿਖਦੇ ਹਨ, ਓਹ ਵਿਸ਼ੇਸ਼ ਕਰ ਕੇ ਮੇਰੇ ਕਹੇ ਲਫਜ਼ਾਂ ਦੇ ਵਯੰਜਨਾਂ ਵਿਚ ਅਰਥ ਸਮਝਕੇ ਗ਼ਲਤ ਪਾਸੇ ਟੁਰ ਪੈਂਦੇ ਰਹੇ ਹਨ। ਮੈਂ ਆਪਣੇ ਵਲੋਂ ਸਚੇ ਦਿਲੋਂ (ਤੇ ਈਮਾਨਦਾਰੀ ਨਾਲ) ਯਤਨ ਕੀਤਾ ਹੈ ਕਿ ਆਪਣੇ ਜੀਵਨ ਨੂੰ ਗੁਰਬਾਣੀ ਦੀ ਵਾਕਫੀ ਵਿਚ ਸਦਾ ਤੋਰਾਂ ਤੇ ਗੁਰੂ ਜੀ ਦੀ ਮਿਹਰ ਮੈਨੂੰ ਇਸ ਰਸਤੇ ਟੁਰਦਿਆਂ ਸਦਾ ਆਪਣੇ ਸੀਸ ਤੇ ਸਹਾਯਕ ਰਹੀ ਹੈ। ਜੋ ਕੁਝ ਮੈਂ ਅਨੁਭਵ ਕੀਤਾ ਹੈ, ਜੋ ਕੁਛ ਬਾਣੀ ਤੋਂ ਪ੍ਰਾਪਤ ਕੀਤਾ ਹੈ, ਓਹੋ ਕੁਛ ਹੀ ਲਿਖਿਆ ਅਤੇ ਉਸੇ ਤੇ ਆਪ ਟੁਰਿਆ ਹਾਂ, ਮੈਨੂੰ ਫਖਰ ਹੈ ਕਿ ਮੇਰਾ ਜੀਵਨ ਤੇ ਮੇਰੀ ਲਿਖਤ ਵਾਹਿਗੁਰੂ ਮਿਹਰ ਹੇਠ ਇਕੋ ਜੇਹੇ ਨਿਭੇ ਹਨ।"

*੧੫. ਜੀਵਨ ਨਿਸ਼ਾਨਾਂ :*

ਭਾਈ ਸਾਹਿਬ ਜੀ ਦਾ ਜੀਵਨ ਨਿਸ਼ਾਨਾ ਕੁਝ ਓਸੇ ਤਰ੍ਹਾਂ ਦਾ ਸਹੀ ਹੁੰਦਾ ਹੈ ਜਿਸ ਤਰ੍ਹਾਂ ਦਾ ਭਾਈ ਨੰਦ ਲਾਲ ਜੀ ਨੇ ਆਪਣਾ ਲਿਖਿਆ ਹੈ। ਉਨ੍ਹਾਂ ਦੇ ਲਫਜ਼ ਹਨ:-

**ਹਵਾਏ ਬੰਦਗੀ ਆਵੁਰਦ ਦਰ ਵਜੂਦ ਮਰਾ**
**ਵਗਰਨਾ ਜ਼ੌਕੇ ਚੁਨੀਂ ਆਮਦਨ ਨ-ਬੂਦ ਮਰਾ।**

ਬੰਦਗੀ ਯਾ ਭਗਤੀ ਦੀ ਲਾਲਸਾ ਹੀ ਮੈਨੂੰ ਇਸ ਸਰੀਰ ਵਿਚ ਲਿਆਈ ਹੈ, ਨਹੀਂ ਤਾਂ ਐਵੇਂ ਸੰਸਾਰ ਤੇ ਆਉਣ ਦਾ ਮੈਨੂੰ ਕੋਈ ਚਾਉ ਨਹੀਂ ਸੀ।

ਭਾਈ ਸਾਹਿਬ ਨੇ ਵੀ ਇਕ ਵਾਰ ਇਕ ਸੱਜਣ ਨਾਲ ਗਲ ਬਾਤ ਕਰਦਿਆਂ, ਉਸਦੀ ਪੁੱਛ ਦੇ ਉੱਤਰ ਵਿਚ ਕਿਹਾ ਸੀ:-

I have come here to sing songs of Guru Nanak and not to present myself to the world.

ਮੈਂ ਤਾਂ ਗੁਰੂ ਨਾਨਕ ਦੀ ਸਿਫਤ ਸਲਾਹ ਹੀ ਗਾਉਣ ਆਇਆ ਹਾਂ। ਆਪਣੇ ਨਾਮਣੇ ਜਾਂ ਪ੍ਰਸਿੱਧੀ ਲਈ ਨਹੀਂ ਆਇਆ।

ਇਕ ਕਵਿਤਾ ਹੋਰ ਹੈ ਜਿਸ ਵਿਚ ਭਾਈ ਸਾਹਿਬ ਜੀ ਨੇ ਆਪਣੇ ਜੀਵਨ ਦਾ ਨਿਸ਼ਾਨਾ ਦੱਸਿਆ ਹੈ।

ਗਲ ਇਸ ਤਰ੍ਹਾਂ ਹੈ ਕਿ ਇਕ ਵਾਰ ਲਾਲਾ ਧਨੀ ਰਾਮ ਚਾਤ੍ਰਿਕ ਨੇ ਆਪ ਨੂੰ ਇਕ ਚਿੱਠੀ ਲਿਖੀ ਕਿ ਮੇਰਾ ਇਕ ਸੱਜਣ ਆਪਣਾ ਮਾਸਕ ਪੱਤ੍ਰ ਨਵਾਂ ਸ਼ੁਰੂ ਕਰਨ ਲਗਾ ਹੈ ਤੇ ਉਸ ਨੇ ਮੈਨੂੰ ਕਿਹਾ ਹੈ ਕਿ ਪਹਿਲਾ ਅੰਕ ਆਪਣੇ ਮਾਸਕ ਪੱਤ੍ਰ ਦਾ "ਭਾਈ ਵੀਰ ਸਿੰਘ ਅੰਕ" ਕੱਢਣਾ ਹੈ ਤੇ ਤੂੰ ਭਾਈ ਸਾਹਿਬ ਦੇ ਜੀਵਨ ਪਰ ਇਕ ਲੇਖ ਲਿਖ ਦੇਹ। ਚਾਤ੍ਰਿਕ ਜੀ ਨੇ ਭਾਈ ਸਾਹਿਬ ਜੀ ਤੋਂ ਆਗਿਆ ਮੰਗ ਭੇਜੀ ਕਿ ਮੈਨੂੰ ਕੋਈ ਸਮਾਂ ਦਿਓ ਤਾਂ ਜੋ ਮੈਂ ਆਪ ਪਾਸ ਆਕੇ ਆਪ ਦੇ ਜੀਵਨ ਬਾਰੇ ਕੁਝ ਪੁੱਛ ਜਾਵਾਂ

ਤੇ ਆਪਣੇ ਮਿੱਤ੍ਰ ਦੀ ਇੱਛਾ ਪੂਰੀ ਕਰ ਦਿਆਂ, ਚਾਤ੍ਰਿਕ ਜੀ ਦਾ ਪੱਤ੍ਰ ਪੜ੍ਹਕੇ ਆਪ ਦੇ ਦਿਲ ਪਰ ਜੋ ਗੁਜ਼ਰਿਆ ਆਪ ਨੇ ਓਸੇ ਵੇਲੇ ਇਕ ਗਜ਼ਲ ਵਿਚ ਅੰਕਤ ਕਰ ਦਿੱਤਾ। ਮਾਨੋ ਇਹ ਚਾਤ੍ਰਿਕ ਜੀ ਦੇ ਪੱਤ੍ਰ ਦਾ ਉੱਤਰ ਹੈ:-

ਕੁਈ ਹੈ ਦਰਦ ਅੰਦਰ ਦਿਲ — ਕਿ ਜਿਸਨੂੰ ਰੋ ਰਹੀ ਬੁਲਬੁਲ,
ਕੁਈ ਹੈ ਗ਼ਮ ਅਸਹਿ ਲੁਕਿਆ — ਫੁਗਾਂ[1] ਬਣਕੇ ਰਿਹਾ ਡੁਲ੍ਹ ਡੁਲ੍ਹ।
ਕਲੇਜਾ ਰਾਜ਼ ਭਰਿਆ ਹੈ ਕਿ — ਟੀਕਾ ਹੋ ਨਹੀਂ, ਸਕਦੀ,
ਪੰਘ੍ਰ ਕੇ ਸੋਜ਼[2] ਦਿਲ ਤੋਂ ਉਹ — ਨਿਕਲਦਾ ਹੈ ਪਿਆ ਘੁਲ ਘੁਲ।
ਕਈ ਖਾਰਾਂ[3] ਨੇ ਚੁਭ ਚੁਭ ਕੇ — ਸੈ ਕਤਰੇ ਖ਼ੂਨ ਦੇ ਡੋਗੇ
ਇਹੋ ਕਤਰੇ ਜ਼ਿਮੀ ਤੋਂ ਉਠ — ਚੜ੍ਹੇ ਸ਼ਾਖਾਂ ਤੇ ਹੋ ਗੁਲ ਗੁਲ।[4]
ਹੈ ਖ਼ੂੰ ਬੁਲਬੁਲ ਤੋਂ ਖ਼ੂੰ ਬਣਿਆਂ — ਹੈ ਦਿਲ ਬੁਲਬੁਲ ਦਾ ਖ਼ੂੰ ਹੋਇਆ
ਸਦਾ[5] ਬੁਲਬੁਲ ਤੋਂ ਖ਼ੂੰ ਟਪਕੇ — ਸੁਰਾਹੀ ਖ਼ੂੰ ਦੀ ਇਹ ਕੁਲਕੁਲ।
ਨ ਜਾਲੀ, ਬਾਗਬਾਨਾਂ ਲਾ — ਸਦਾ ਬੁਲਬੁਲ ਨਹੀਂ ਗਾਣਾ
ਨ ਇਸਤੇ ਰੀਝ ਤੂੰ ਭੋਲੇ ! — ਨ ਖੁਸ਼ ਹੋ ਇਸ ਤੇ ਤੂੰ ਭੁਲਭੁਲ।
ਫਿਰਨ ਦੇਹ ਕੂਕਦੀ ਬਨ ਬਨ — ਸਦਾ ਮੁਹਮਲ ਲਗਾਵਨ ਦੇਹ
ਤ੍ਰੈ-ਸੁਰ ਵਿਚ ਰੋਣ ਦੇਹ ਬੁਲਬੁਲ — ਵਹਿਣ ਦੇਹ ਜਿਗਰ ਨੂੰ ਧੁਲ ਧੁਲ।
ਨ ਭਿੱਤੀ-ਲਾ, ਨ ਜਾਲੀ ਪਾ, — ਨ ਸੋਨੇ ਦੀ ਘੜਾ ਝਾਂਜਰ,
ਨ ਦੀਵਾਨੀ ਬਨਾਂ ਦੀ ਨੂੰ — ਤੂੰ ਉਂਗਲ ਤੇ ਬਹਾ ਫੁਲ ਫੁਲ
ਜਿ ਗ਼ਮ ਦੀ ਕਸਕ ਸਾਂਈਂ ਨੇ — ਤੇਰੇ ਸੀਨੇ 'ਚ ਪਾਈ ਹੈ
ਸਦਾ ਬੁਲਬੁਲ ਫੁਗਾਂ ਸਮਝੀਂ — ਫੁਗਾਂ ਮੁਹਮਲ, ਫੁਗਾਂ ਗੁਲ ਗੁਲ।
ਹਜ਼ਾਰਾਂ ਬਾਗ ਵਿਚ, ਭੋਲੇ ! — ਕਲੋਲਾਂ ਕਰ ਰਹੇ ਪੰਛੀ
ਰਹਿਣ ਦੇਹ ਇਕ ਬੇ-ਗੌਲੀ — ਗ਼ਮ ਅਪਣੇ ਰੋਂਵਦੀ ਬੁਲਬੁਲ।

(ਆਵਾਜ਼ ਆਈ ੭੩)

1. ਵਿਰਲਾਪ, 2. ਸੜਕਨ, 3. ਕੰਡਿਆਂ ਨੇ। 4. ਫੁੱਲ ਹੀ ਫੁੱਲ, 5. ਆਵਾਜ਼। ਸੱਦ।

ਇਕ ਕਵਿਤਾ ਹੋਰ ਹੈ ਜੋ ਉਨ੍ਹਾਂ ਨੇ ਲਿਖਾਰੀ ਨੂੰ ਸੰਬੋਧਨ ਕਰਦਿਆਂ ਲਿਖੀ ਹੈ, ਉਸ ਵਿਚ ਲਿਖਾਰੀ ਦਾ ਆਦਰਸ਼ ਦੱਸਦਿਆਂ ਇਕ ਤਰ੍ਹਾਂ ਆਪਣਾ ਜੀਵਨ ਨਿਸ਼ਾਨਾ ਚਿਤ੍ਰ ਦਿਤਾ ਹੈ:-

ਸੁਣ ਤੂੰ ਲਿਖਣਹਾਰਿਆ ! — ਐਸਾ ਕੁਝ ਨਾ ਲਿੱਖ,
ਜਿਸਨੂੰ ਪੜ੍ਹ ਤੇ ਜਗਤ — ਵਧੇ ਪਾਪ ਅਰ ਦੁੱਖ।
ਲਿਖਣ ਚਾਉ ਜਿ ਉਮਗਿਆ — ਅਪਣੇ ਅੰਦਰ ਵੇਖ:

ਹੈ ਓਥੇ ਸੰਦੇਸ਼ ਜੋ ਮੇਟੇ ਮਨ ਦੀ ਧੁੱਖ?
ਜਿਸਨੂੰ ਪੜ੍ਹਕੇ ਪੜ੍ਹਨਹਾਰ ਪੜ੍ਹਨ ਪਹਿਲਿਓਂ ਹਾਲ
ਨਾਲੋਂ ਉੱਚਾ ਹੋ ਜਏ ਸੁਖ ਵਿਚ, ਭਾਵੇਂ ਦੁੱਖ।*
ਦ੍ਰਵ ਜਾਵੇ, ਚਹਿ ਅਕਲ ਵਿਚ ਕੁਛ ਕੁ ਸੁਖੀਆ ਹੋਇ
ਸੁਹਣੇ ਸ੍ਵਾਦੀ ਰੰਗ ਵਿਚ ਪਲਟ ਜਾਸੁ ਕੁਛ ਰੁੱਖ।
ਨੀਵੀਆਂ ਰੁਚੀਆਂ ਜਗਤ ਵਿਚ ਨੀਵੇਂ ਕਰਮ ਸੁਭਾਉ
ਅਗੇ ਫੈਲੇ ਹਨ ਬੜੇ ਕਾਹਿ ਵਧਾਵੇਂ ਲਿੱਖ।

* *ਥੋੜਾ ਜਿਹਾ* *(ਆਵਾਜ਼ ਆਈ 40)*

ਉਨ੍ਹਾਂ ਦੀਆਂ ਰਚਨਾਵਾਂ ਤੇ ਕਵਿਤਾਵਾਂ ਤੋਂ ਜੋ ਉਨ੍ਹਾਂ ਦੇ ਨਿਰਮਾਣ ਜੀਵਨ ਦਾ ਨਿਸ਼ਾਨਾ ਸਿੱਧ ਹੁੰਦਾ ਹੈ ਸਾਨੂੰ ਸਭਨਾਂ ਨੂੰ ਉਸਨੂੰ ਧਿਆਨ ਵਿਚ ਰੱਖ ਕੇ ਉਸ ਪੱਧਰ ਤੇ ਖਲੋਕੇ ਹੀ ਕੋਈ ਆਲੋਚਨਾ ਤੇ ਵਿਵੇਚਨਾ ਕਰਨੀ ਯੋਗ ਹੈ।

ਇਸ ਲੇਖ ਦੇ ਪੜ੍ਹੇ ਜਾਣ ਪਿਛੋਂ ਕੁਝ ਸੱਜਣਾਂ ਨੇ ਵਾਰੀ ਵਾਰੀ ਕੁਝ ਪ੍ਰਸ਼ਨ ਕੀਤੇ ਜਿਨ੍ਹਾਂ ਦੇ ਉੱਤਰ ਕੁਝ ਕੁ ਵਿਸਤਾਰ ਵਿਚ ਅੱਗੇ ਦਿਤੇ ਜਾਂਦੇ ਹਨ:-

ਸਵਾਲ : ਤੁਸੀਂ ਆਪਣੇ ਲੇਖ ਵਿਚ ਦੋ ਕਵਿਤਾਵਾਂ ਸੁਣਾਈਆਂ ਹਨ ਜੋ ਭਾਈ ਸਾਹਿਬ ਜੀ ਦੀ ਕਿਸੇ ਪੁਸਤਕ ਵਿਚ ਅਜੇ ਨਹੀਂ ਛਪੀਆਂ, ਐਸੀਆਂ ਕਵਿਤਾਵਾਂ ਨੂੰ ਕਿਸੇ ਸੰਗ੍ਰਹਿ ਵਿਚ ਕਿਉਂ ਨਹੀਂ ਛਾਪਿਆ ਜਾਂਦਾ?

ਉੱਤਰ : ਯਤਨ ਹੋ ਰਿਹਾ ਹੈ ਤੇ ਏਹ ਕਵਿਤਾਵਾਂ ਇਕ ਤੋਂ ਵਧੀਕ ਸੰਚਿਆਂ ਵਿਚ ਪ੍ਰਕਾਸ਼ਤ ਹੋ ਜਾਣਗੀਆਂ। (ਤੇ ਹੁਣ ਓਹ ਛਪ ਚੁਕੀਆਂ ਹਨ)।

ਸਵਾਲ : ਭਾਈ ਸਾਹਿਬ ਕਿਹੜੀ ਕਿਹੜੀ ਭਾਸ਼ਾ ਜਾਣਦੇ ਸਨ?

ਉੱਤਰ : ਮੇਰੇ ਲੇਖ ਵਿਖੇ ਕੁਝ ਉੱਤਰ ਆ ਚੁੱਕਾ ਹੈ ਕਿ ਆਪ ਅੰਗ੍ਰੇਜ਼ੀ, ਫਾਰਸੀ, ਬ੍ਰਜ, ਸੰਸਕ੍ਰਿਤ ਦੇ ਚੰਗੇ ਵਿਦਵਾਨ ਸਨ। ਅਰਬੀ, ਸਿੰਧੀ, ਮਰਾਠੀ, ਡਿੰਗਲ ਆਦਿ ਭਾਸ਼ਾਵਾਂ ਦਾ ਬੀ ਚੰਗਾ ਗਿਆਨ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਾਰਤ ਪ੍ਰਵਿਰਤ ਅਨੇਕ ਬੋਲੀਆਂ ਦੇ ਸ਼ਬਦ ਆਏ ਹਨ ਤੇ ਸ੍ਰੀ ਗੁਰੂ ਗ੍ਰੰਥ ਕੋਸ਼ ਰਚਨ ਵੇਲੇ ਆਪ ਨੇ ਉਨ੍ਹਾਂ ਲਫਜ਼ਾਂ ਦੇ ਧਾਤੂ ਲੱਭ ਲੱਭ ਕੇ ਬੜੀ ਖੋਜ ਤੇ ਯੋਗਤਾ ਨਾਲ ਦਿੱਤੇ ਹਨ।

ਸਵਾਲ : ਭਾਈ ਸਾਹਿਬ ਕਿਥੋਂ ਪੜ੍ਹੇ? ਉਨ੍ਹਾਂ ਦੀਆਂ ਲਿਖਤਾਂ ਤੋਂ ਪਤਾ ਲੱਗਦਾ ਹੈ ਕਿ ਓਹ ਈਸਾਈ ਮਤ ਦੇ ਬੜੀ ਹੀ ਵਾਕਫ ਸਨ। ਈਸਾਈ ਮਤ ਦੀ ਵਾਕਫੀ ਕਿਥੋਂ ਪ੍ਰਾਪਤ ਕੀਤੀ?

ਉੱਤਰ : ਭਾਈ ਸਾਹਿਬ ਜੀ ਨੇ ਚਰਚ ਮਿਸ਼ਨ ਹਾਈ ਸਕੂਲ, ਅੰਮ੍ਰਿਤਸਰ, ਜੋ ਕਸੇਰਿਆਂ ਵਾਲੇ ਬਾਜ਼ਾਰ ਵਿਚ ਹੁੰਦਾ ਸੀ, ਵਿਚ ਮੈਟ੍ਰਿਕ ਤਕ ਵਿਦਯਾ ਪ੍ਰਾਪਤ ਕੀਤੀ

ਸੀ। ਉਸ ਸਕੂਲ ਦਾ ਪ੍ਰਿੰਸੀਪਲ ਆਮ ਤੌਰ ਤੇ ਪਾਦਰੀ ਹੁੰਦਾ ਸੀ ਤੇ ਉਸ ਦੀ ਮੇਮ ਬਾਈਬਲ ਪੜ੍ਹਾਇਆ ਕਰਦੀ ਸੀ। ਈਸਾਈ ਮਤ ਦੀ ਬਹੁਤੀ ਵਾਕਫੀ ਉਥੋਂ ਮਿਲੀ। ਓਹ ਨਿਰੇ ਈਸਾਈ ਮਤ ਦੇ ਹੀ ਵਾਕਫ ਨਹੀਂ ਸਗੋਂ ਸਾਰੇ ਮਤਾਂ ਦੇ ਡੂੰਘੇ ਗਿਆਤਾ ਸਨ। ਜੋ ਉਨ੍ਹਾਂ ਨੇ ਨਿਜੀ ਮੁਤਾਲਿਆ ਨਾਲ ਵਾਕਫੀ ਪ੍ਰਾਪਤ ਕੀਤੀ ਉਨ੍ਹਾਂ ਨੇ ਆਪਣੇ ਇਸ ਮੁਤਾਲਿਆ ਵਿਚ ਇਹ ਸਹੀ ਕਰ ਲਿਆ ਸੀ ਕਿ ਹੋਰਨਾ ਮਤਾਂ ਦੇ ਉੱਚੇ ਤੋਂ ਉੱਚੇ ਅਸੂਲਾਂ ਦੇ ਟਾਕਰੇ ਤੇ ਗੁਰਮਤ ਦੇ ਅਸੂਲ ਤੇ ਆਦਰਸ਼ ਗੌਰਵਤਾ ਭਰਪੂਰ ਸ਼੍ਰੋਮਣੀ ਤੇ ਮਹਾਨ ਹਨ। ਭਾਈ ਸਾਹਿਬ ਦੇ ਗੁਰਸਿੱਖੀ ਜੀਵਨ ਤੋਂ ਸਕੂਲ ਦੇ ਪ੍ਰਿੰਸੀਪਲ (ਡਾਨਲਡ ਜੇ.ਮਕੈਨਜ਼ੀ) ਤੇ ਉਸਦੀ ਮੇਮ ਬੀ ਪ੍ਰਭਾਵਿਤ ਹੋਏ ਤੇ ਜਦ ਓਹ ਰੀਟਾਇਰ ਹੋ ਕੇ ਵਾਪਸ ਇੰਗਲੈਂਡ ਜਾਣ ਲੱਗੇ ਤਦੋਂ ਭਾਈ ਸਾਹਿਬ, ਜੋ ਐਂਟ੍ਰੈਨਸ ਪਾਸ ਕਰ ਚੁਕੇ ਸਨ, ਨੂੰ ਆਪਣੀ ਕੋਠੀ ਸੱਦਿਆ ਪਰ ਇਸ ਲਈ ਖੇਚਲ ਦਿਤੀ ਹੈ ਕਿ ਤੁਸਾਂ ਵਿਚ ਅਸਾਂ ਦੋਹਾਂ ਨੇ ਕੋਈ ਖਾਸ ਗੱਲ ਤੱਕੀ ਹੈ। ਆਪਣੇ ਇਸ਼ਟ ਦੇ ਫਖਰ ਵਿਚ ਸਦਾ ਖੁਸ਼ ਤੇ ਖਿੜਿਆ ਤੁਸਾਨੂੰ ਤੱਕ ਕੇ ਅਸੀਂ ਰਸ਼ਕ ਕਰਦੇ ਰਹੇ ਹਾਂ ਕਿ ਸਾਡੇ ਵਿਚ ਬੀ ਤੁਸਾਂ ਵਰਗੀ ਆਪਣੇ ਇਸ਼ਟ ਈਸਾ ਜੀ ਲਈ ਪ੍ਰੇਮ ਭਾਵਨਾ ਲਹਿਰੇ ਲਵੇ। ਅਸੀਂ ਜਾਣਨਾ ਚਾਹੁੰਦੇ ਹਾਂ ਕਿ ਉਹ ਕੀਹ ਭੇਦ ਦੀ ਗੱਲ ਹੈ। ਭਾਈ ਸਾਹਿਬ ਨੇ ਗੁਰਮਤ ਦਾ ਨਾਮ ਸਿਮਰਨ ਤੇ ਨਾਮ ਦਾ ਰਹੱਸ ਖੋਲ੍ਹ ਕੇ ਬਿਆਨ ਕੀਤਾ ਕਿ ਜੇ ਹਿਰਦੇ ਵਿਚ ਹਰ ਵੇਲੇ ਆਪਣੇ ਇਸ਼ਟ ਦੀ ਪ੍ਰੇਮ ਭਰੀ ਯਾਦ ਤਣੀ ਰਹੇ ਤੇ ਅਪਣੱਤ ਦਾ ਫਖਰ ਭਰਿਆ ਰਹੇ ਤਾਂ ਸਦਾ ਉਸਦੇ ਪ੍ਰੇਮ ਰਸ ਨੂੰ ਮਾਣਦੇ ਖਿੜੇ ਰਹੀਦਾ ਹੈ। ਪ੍ਰਿੰਸੀਪਲ ਨੇ ਫਿਰ ਇਕ ਬੜੀ ਸੁੰਦਰ ਜਿਲਦ ਬਾਈਬਲ ਦੀ ਆਪਣੇ ਵਲੋਂ ਕੁਝ ਅਖਰ ਲਿਖ ਕੇ ਭਾਈ ਸਾਹਿਬ ਨੂੰ ਭੇਟਾ ਕੀਤੀ ਤੇ ਕਿਹਾ ਕਿ ਸਾਡੇ ਲਈ ਸਭ ਤੋਂ ਪਿਆਰੀ ਸ਼ੈ ਇਹ ਪਵਿਤ੍ਰ ਪੁਸਤਕ ਹੈ ਤੇ ਇਹ ਮੈਂ ਇਸ ਲਈ ਨਹੀਂ ਭੇਟ ਕਰ ਰਿਹਾ ਕਿ ਤੁਸੀਂ ਇਸ ਨੂੰ ਪੜ੍ਹਕੇ ਈਸਾਈ ਬਣੋਗੇ ਪਰ ਇਸ ਲਈ ਕਿ ਜੇ ਇਹ ਤੁਸਾਂ ਦੀ ਲਾਇਬ੍ਰੇਰੀ ਵਿਚ ਹੋਵੇਗੀ ਤਾਂ ਕਦੇ ਕਦੇ ਤੁਹਾਡੀ ਨਜ਼ਰ ਇਸ ਤੇ ਪਵੇਗੀ ਤਾਂ ਅਸੀਂ ਯਾਦ ਆ ਜਾਇਆ ਕਰਾਂਗੇ। ਭਾਈ ਸਾਹਿਬ ਨੇ ਜਦੋਂ ਐਂਟ੍ਰੈਨਸ ਪਾਸ ਕੀਤੀ ਸੀ ਤਦੋਂ ਇਸੇ ਪ੍ਰਿੰਸੀਪਲ ਨੇ ਆਪ ਨੂੰ Character certificate ਦੇਂਦਿਆਂ ਲਿਖਿਆ ਸੀ:-

During the time he was with us, he was always one of the examplary boys of his class, and it is with the greatest pleasure and confidence that I give him this certificate of good conduct. He is a strictly honest upright lad, comes from a very good family, and gives evidence of usefulness in this world. I trust that Gods blessings will follow him in all he does.

ਮੁੱਢ ਵਿਚ ਪੰਜਾਬੀ ਆਪਣੇ ਘਰੋਂ ਪੜ੍ਹੀ, ਫਿਰ ਇਕ ਸੰਤ ਜੀ ਪਾਸੋਂ ਗੁਰਬਾਣੀ ਦਾ ਅਧਯੈਨ ਕੀਤਾ। ਆਪ ਦੇ ਨਾਨਾ ਗਿਆਨੀ ਹਜ਼ਾਰਾ ਸਿੰਘ ਜੀ ਗੁਰਮਤ ਦੇ ਚੰਗੇ ਵਿਦਵਾਨ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕੋਸ਼ ਕਰਤਾ ਤੇ ਸੰਪ੍ਰਦਾਈ ਗਿਆਨੀ ਸਨ। ਬਚਪਨ ਵਿਚ ਸਕੂਲੀ ਪੜ੍ਹਾਈ ਵੇਲੇ ਬਹੁਤਾ ਸਮਾਂ ਆਪ ਉਨ੍ਹਾਂ ਪਾਸ ਹੀ ਰਹਿੰਦੇ ਰਹੇ ਤੇ ਗੁਰਬਾਣੀ ਦੇ ਅਰਥ ਭਾਵਾਂ ਦਾ ਉਨ੍ਹਾਂ ਨਾਲ ਵੀਚਾਰ ਵਟਾਂਦਰਾ ਕਰਦੇ ਰਹੇ।

ਸਵਾਲ : ਕੀ ਭਾਈ ਸਾਹਿਬ ਜੀ ਦੀਆਂ ਫੋਟੋ ਤੇ ਆਵਾਜ਼ ਦੇ ਰੀਕਾਰਡ ਰਖੇ ਹੋਏ ਹਨ?

ਉੱਤਰ : ਭਾਈ ਸਾਹਿਬ ਜੀ ਨੇ ਆਪਣਾ ਜੀਵਨ ਬਹੁਤ ਕਰਕੇ 'ਛੁਪੇ ਰਹਿਣ ਦੀ ਚਾਹ' ਵਿਚ ਹੀ ਬਿਤਾਇਆ ਹੈ। ਫੋਟੋ ਖਿਚਵਾਉਣ ਦਾ ਸ਼ੌਕ ਨਹੀਂ ਸੀ, ਫੋਟੋ ਗ੍ਰਾਫਰ ਦੇ ਜਾਣਾ ਤਾਂ ਕਿਤੇ ਰਿਹਾ, ਕਿਸੇ ਨੂੰ ਖਿੱਚਣ ਦੀ ਆਗਿਆ ਬੀ ਨਹੀਂ ਸੀ। ਇਸੇ ਕਾਰਨ ਉਨ੍ਹਾਂ ਦੀਆਂ ਫੋਟੋਜ਼ ਘੱਟ ਮਿਲਦੀਆਂ ਹਨ ਤੇ ਉਹ ਬੀ ਕਿਸੇ Amature (ਸਿਖਾਂਦਰੂ) ਨੇ ਸਹਿਜ ਸੁਭਾ ਬਿਨਾਂ ਪੁੱਛੇ ਬੈਠੇ ਖੜਿਆਂ ਦੀ ਕਿਤੇ ਖਿਚ ਲਈ ਯਾ ਇਨ੍ਹਾਂ ਅਖਰਾਂ ਦੇ ਲੇਖਕ ਨੇ ਕਦੇ ਆਜ਼ਾਦੀ ਲੈ ਲਈ ਯਾ ਕਿਸੇ ਹੋਰ ਨੇ ਕਦੇ ਆਗਿਆ ਲੈ ਲਈ ਯਾ ਫਿਰ ਵਿਦਯਕ ਕਾਨਫ੍ਰੰਸਾਂ ਦੇ ਸਮਾਗਮਾਂ ਵਿਚ ਕੋਈ Snap ਲੈ ਜਾਂਦਾ ਸੀ। ਜੋ ਆਪ ਦੀ ਫੋਟੋ ਇਉਂ ਖਿੱਚ ਬੀ ਲੈਂਦਾ ਸੀ ਉਸਨੂੰ ਹਦਾਇਤ ਕੀਤੀ ਜਾਂਦੀ ਸੀ ਕਿ ਅਗੋਂ ਕਿਸੇ ਨੂੰ ਪ੍ਰਿੰਟ ਨਹੀਂ ਦੇਣਾ। ਹੁਣ ਭਾਈ ਵੀਰ ਸਿੰਘ ਜਨਮ ਸ਼ਤਾਬਦੀ ਸੰਮਤੀ ਨੇ ਥਾਂ ਥਾਂ ਤੋਂ ਤਲਾਸ਼ ਕਰ ਕਰਾ ਕੇ ਲੋਕਾਂ ਦੇ ਘਰਾਂ ਤੋਂ ਫੋਟੋਜ਼ ਇਕੱਤ੍ਰ ਕੀਤੀਆਂ ਤੇ ਉਨ੍ਹਾਂ ਵਿਚੋਂ ੫੨ ਫੋਟੋਜ਼ ਚੁਣ ਕੇ ਇਕ ਐਲਬਮ ੨੦ ਸਫੇ ਦੀ ਤਿਆਰ ਕਰਾਈ ਹੈ, ਜਿਸ ਪਰ ਪ੍ਰਤੀ ਐਲਬਮ ੧੫੦ ਖਰਚ ਆਇਆ ਹੈ। ਗੁਰੂ ਨਾਨਕ ਯੂਨੀਵਰਸਿਟੀ ਦੀ ਲਾਇਬ੍ਰੇਰੀ ਵਿਚ ਦੋ ਐਲਬਮਾਂ ਆ ਚੁਕੀਆਂ ਹਨ।

ਜਿਵੇਂ ਫੋਟੋ ਖਿਚਵਾਉਣ ਦਾ ਸ਼ੌਕ ਨਹੀਂ ਸੀ ਤਿਵੇਂ ਆਵਾਜ਼ ਰੀਕਾਰਡ ਕਰਾਉਣ ਦੀ ਬੀ ਉਨ੍ਹਾਂ ਨੂੰ ਕੋਈ ਚਾਹ ਨਹੀਂ ਸੀ ਤੇ ਨਾਂ ਹੀ ਆਪਣੀ ਰਜ਼ਾਮੰਦੀ ਦਿੰਦੇ ਸਨ। ਇਕ ਵਾਰ ਅਸਾਂ ਬਿਨਾਂ ਪੁੱਛੇ ਆਵਾਜ਼ ਰੀਕਾਰਡ ਕੀਤੀ। ਡਾਕਟਰ ਮਨਮੋਹਨ ਸਿੰਘ ਜੀ ਵਲਾਇਤ ਗਏ ਤਾਂ ਉਥੋਂ ਟੇਪ ਰੀਕਾਰਡਰ ਲੈ ਆਏ। ਉਨ੍ਹਾਂ ਨੇ ਉਸਦੇ ਟੇਪ ਵਿਚ ਕੁਝ ਆਪ ਗਾ ਕੇ ਭਾਈ ਸਾਹਿਬ ਦੀਆਂ ਕਵਿਤਾਵਾਂ ਰੀਕਾਰਡ ਕੀਤੀਆਂ। ਇਕ ਦਿਨ ਉਹ ਆਪਣਾ ਰੀਕਾਰਡਰ ਭਾਈ ਸਾਹਿਬ ਦੀ ਕੋਠੀ ਲੈ ਆਏ। ਡਰਾਇੰਗ ਰੂਮ ਵਿਚ ਲਗਾ ਕੇ ਤਿਆਰ ਕਰ ਰਖਿਆ। ਭਾਈ ਸਾਹਿਬ ਜਦ ਉਥੇ ਆਏ ਤਾਂ ਡਾਕਟਰ ਜੀ ਨੇ ਆਪਣੇ ਗਾਣੇ ਰੀਕਾਰਡਰ ਤੋਂ ਸੁਣਾਏ। ਫਿਰ ਹੋਰ ਗਲਾਂ ਬਾਤਾਂ ਹੁੰਦੀਆਂ ਰਹੀਆਂ ਤੇ ਮਗਰੋਂ ਉਨ੍ਹਾਂ ਨੂੰ ਬਿਨੈ ਕੀਤੀ ਗਈ ਕਿ ਆਪ ਆਪਣੀ ਕੋਈ ਕਵਿਤਾ ਸੁਣਾਓ। ਉਨ੍ਹਾਂ ਨੇ ਮੇਰੇ ਸਾਈਆਂ ਜੀਓ ਪੁਸਤਕ ਅੰਦਰੋਂ ਮੰਗਾਈ ਤੇ ਠਟ ਠੜਤ ਠੜਤ ਵਾਲੀ ਕਵਿਤਾ ਪੜ੍ਹਨੀ ਸ਼ੁਰੂ ਕਰ ਦਿਤੀ। ਡਾਕਟਰ ਸਾਹਿਬ ਨੇ ਬਿਨਾਂ ਦੱਸੇ ਰੀਕਾਰਡਰ ਚਲਾ ਦਿੱਤਾ ਤੇ ਉਸਦਾ

ਮਾਈਕ ਕੋਲ ਬੈਠਿਆਂ ਆਪਣੇ ਹੱਥ ਵਿਚ ਰਖਿਆ। ਕਵਿਤਾ ਖਤਮ ਹੋ ਗਈ ਤਾਂ ਇਕ ਬੀਬੀ ਜੋ ਕੋਲ ਬੈਠੀ ਸੀ, ਜਿਸ ਨੂੰ ਪਤਾ ਸੀ ਕਿ ਆਵਾਜ਼ ਰੀਕਾਰਡ ਹੋ ਰਹੀ ਹੈ, ਉਸਨੇ ਕਿਹਾ: ਡਾਕਟਰ ਜੀ ਹੁਣ ਸਾਨੂੰ ਸੁਣਾਓ ਕੈਸੀ ਆਵਾਜ਼ ਰੀਕਾਰਡ ਹੋਈ ਹੈ? ਭਾਈ ਸਾਹਿਬ ਜੀ ਨੇ ਅਚੰਭੇ ਨਾਲ ਪੁਛਿਆ: ਕੀ ਮੇਰਾ ਸੁਨਾਉਣਾ ਰੀਕਾਰਡ ਕਰ ਲਿਆ ਹੈ? ਜੀ ਹਾਂ।

ਇਕ ਵੇਰਾਂ ਦਿੱਲੀ ਰੇਡੀਓ ਸਟੇਸ਼ਨ ਦੇ ਸਰਕਾਰੀ ਕਰਮਚਾਰੀ ਆਪ ਦੀ ਕੋਈ ਕਵਿਤਾ ਆਪ ਤੋਂ ਰੀਕਾਰਡ ਕਰਾਉਣ ਲਈ ਡਿਹਰਾਦੂਨ ਗਏ। ਬੜੀ ਮੁਸ਼ਕਲ ਨਾਲ ਡਾਕਟਰ ਬਲਬੀਰ ਸਿੰਘ ਜੀ ਨੇ ਆਪ ਨੂੰ ਰਾਜ਼ੀ ਕੀਤਾ। ਏਕਾਂਤ ਕਮਰੇ ਵਿਚ ਬੈਠ ਕੇ ਸਹਿਜ ਸੁਭਾ ਕੁਝ ਕਵਿਤਾਵਾਂ ਪੜ੍ਹ ਦਿਤੀਆਂ।

ਸਵਾਲ : ਕੀ ਭਾਈ ਸਾਹਿਬ ਜੀ ਨੂੰ ਕੋਈ ਅੰਗ੍ਰੇਜ਼ ਜਾਂ ਸਰਕਾਰੀ ਕਰਮਚਾਰੀ ਬੀ ਮਿਲਣ ਆਉਂਦੇ ਰਹਿੰਦੇ ਸਨ?

ਉੱਤਰ : ਇੰਗਲੈਂਡ ਅਮਰੀਕਾ ਤੋਂ ਕਦੇ ਕੋਈ ਅੰਗ੍ਰੇਜ਼ ਤਾਂ ਆ ਕੇ ਮਿਲਦੇ ਹੁੰਦੇ ਸਨ ਤੇ ਉਹ ਆਪ ਨੂੰ ਇਕ ਸਾਹਿਤਯਕ ਮੰਨੀ ਪ੍ਰਮੰਨੀ ਹਸਤੀ ਹੋਣੇ ਦੇ ਨਾਤੇ ਵੀਚਾਰ ਵਟਾਂਦਰੇ ਕਰਨ ਲਈ ਆ ਕੇ ਮਿਲਦੇ ਸਨ। ਕੋਈ ਸਰਕਾਰੀ ਅਧਿਕਾਰੀ ਅੰਗ੍ਰੇਜ਼ ਆਇਆ ਹੋਵੇ ਯਾਦ ਨਹੀਂ। ਆਪ ਦਾ ਰੁਜੂਅ ਬਹੁਤ ਕਰਕੇ ਧਾਰਮਕ ਤੇ ਵਿਦਯਕ ਪੱਖ ਵਲ ਵਿਸ਼ੇਸ਼ ਹੋਣ ਕਰਕੇ ਯੂਨੀਵਰਸਿਟੀ ਲਾਹੌਰ ਦੇ ਰਜਿਸਟਰਾਰ ਜਾਂ ਫੈਲੋ ਆਦਿ ਤਾਂ ਕਦੇ ਕਦੇ ਮਿਲਦੇ ਹੀ ਰਹਿੰਦੇ ਸਨ। ਵੈਸੇ ਅੰਗ੍ਰੇਜ਼ ਸਰਕਾਰ ਦੀ ਸੀ, ਆਈ.ਡੀ.ਨੇ ਤਾਂ ੧੯੧੧ ਵਿਚ ਉਨ੍ਹਾਂ ਨੂੰ ਅੰਗ੍ਰੇਜ਼ੀ ਰਾਜ ਦਾ ਬਾਗ਼ੀ, ਅੰਗ੍ਰੇਜ਼ ਵਿਰੋਧੀ ਗਰਦਾਨਿਆਂ ਸੀ।

*(ਖਾ: ਸਮਾ: ਜਨਮ ਸ਼ਤਾਬਦੀ ਅੰਕ ਪੰਨਾ ੧੬)*

ਸਵਾਲ : ਘਰ ਬਾਹਰ ਯਾ ਦਫਤਰ ਵਿਚ ਲੋਕਾਂ ਨੂੰ ਕਿਵੇਂ ਮਿਲਦੇ ਸਨ?

ਉੱਤਰ : ਘਰ ਵਿਚ ਯਾ ਬਾਹਰ ਲੋਕਾਂ ਦੇ ਮਿਲਣ ਵੇਲੇ ਆਪ ਬੜੇ ਸਨੇਹ ਨਾਲ ਹੱਥ ਜੋੜ "ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ" ਬੁਲਾਂਦੇ ਸਨ। ਦਫਤਰ ਵਿਚ ਦੀ ਲੰਘ ਕੇ ਜਦ ਆਪ ਅੱਗੇ ਆਪਣੇ ਦਫਤਰ ਵਿਚ ਜਾਂਦੇ ਸਨ ਤਾਂ ਅਸੀਂ ਸਤਿਕਾਰ ਵਿਚ ਆਪਣੀਆਂ ਕੁਰਸੀਆਂ ਤੋਂ ਉਠ ਕੇ ਹੱਥ ਜੋੜ ਸੀਸ ਨਿਵਾ ਫਤਹ ਗਜਾਂਦੇ ਸਾਂ। ਉਹ ਹੱਥ ਜੋੜ ਫਤਹ ਗਜਾ ਕੇ ਆਪਣੇ ਦਫਤਰ ਜਾ ਸਜਦੇ ਸਨ। ਸਾਡੇ ਹਿਰਦਿਆਂ ਵਿਚ ਉਨ੍ਹਾਂ ਲਈ ਦੂਹਰਾ ਸਤਿਕਾਰ ਲਹਿਰੇ ਲੈ ਰਿਹਾ ਸੀ। ਇਕ ਤਾਂ ਉਹ ਸਾਡੇ ਸੁਆਮੀ ਸਨ ਤੇ ਦੂਸਰੇ ਸਾਡੇ ਦਿਲਾਂ ਵਿਚ ਉਨ੍ਹਾਂ ਲਈ ਪਿਤਾ ਵਾਲਾ ਪਿਆਰ ਵਸਦਾ ਸੀ ਤੇ ਉਹ ਸਾਨੂੰ ਨਿਜੀ ਬੱਚਿਆਂ ਵਾਂਗ ਪਿਆਰ ਕਰਦੇ ਸਨ। ਸੋ ਜੋ ਸਤਿਕਾਰ ਬਰਖੁਰਦਾਰ ਬੱਚਿਆਂ ਦੇ ਹਿਰਦਿਆਂ ਵਿਚ ਆਪਣੇ ਪਿਆਰੇ ਪਿਤਾ ਲਈ ਹੋਣਾ ਚਾਹੀਦਾ ਹੈ ਅਸੀਂ ਉਸਦੇ ਫਖਰ ਵਿਚ ਰਹਿੰਦੇ ਸਾਂ।

ਪ੍ਰਸ਼ਨ : ਕੀ ਭਾਈ ਸਾਹਿਬ ਨੇ ਯਾਤ੍ਰਾ ਸਫਰ ਬੀ ਕੀਤੇ ਹਨ ਜਾਂ ਘਰੇ ਹੀ ਰਹੇ ਹਨ? ਜੇ ਸਫਰ ਕਰਦੇ ਸਨ ਤਾਂ ਰੇਲ ਤੇ, ਕਾਰ ਤੇ ਯਾ ਬੱਸ ਤੇ ਕਰਦੇ ਸਨ?

ਉੱਤਰ : ਭਾਈ ਸਾਹਿਬ ਜੀ ਨੇ ਅਨੇਕ ਸਫਰ ਕੀਤੇ ਹਨ, ਗੁਰਧਾਮਾਂ ਦੀ ਯਾਤਰਾ। ਖਾਸ ਤੌਰ ਤੇ ਸ੍ਰੀ ਅੰਮ੍ਰਿਤਸਰ ਦੇ ਨੇੜੇ ਦੇ ਸਾਰੇ ਗੁਰਧਾਮਾਂ ਤੇ ਆਪ ਕਈ ਵਾਰ ਪਧਾਰੇ ਹਨ, ਫੇਰ ਸ੍ਰੀ ਫਤਹਗੜ੍ਹ ਸਾਹਿਬ ਸਰਹਿੰਦ, ਸ੍ਰੀ ਕੀਰਤਪੁਰ, ਸ੍ਰੀ ਅਨੰਦਪੁਰ, ਭੰਗਾਣੀ, ਚਮਕੌਰ ਸਾਹਿਬ, ਧਾਮਾਂ ਦੀ ਆਪ ਨੇ ਯਾਤਰਾ ਕੀਤੀ ਹੈ। ਅਨੇਕ ਗੁਰਧਾਮਾਂ ਦੇ ਦਰਸ਼ਨਾਂ ਵੇਲੇ ਆਪਣੇ ਦਿਲੀ ਜਜ਼ਬਾਤ ਸ਼ਰਧਾ ਭਰੇ ਕਵਿਤਾਵਾਂ ਵਿਚ ਗੁੰਦੇ ਬੀ ਹਨ ਜੋ ਉਨ੍ਹਾਂ ਦੀਆਂ ਰਚਨਾਵਾਂ ਵਿਚ ਛਪੇ ਹੋਏ ਹਨ। ਵਿਦਿਅਕ ਕਾਨਫ੍ਰੰਸਾਂ, ਜਿਥੇ ਜਿਥੇ ਵੀ ਹੁੰਦੀਆਂ ਸੀ, ਆਪ ਅਕਸਰ ਪਧਾਰਦੇ ਰਹੇ; ਗਰਮੀਆਂ ਵਿਚ ਪਹਾੜਾਂ ਤੇ ਜਾਂਦੇ ਹੁੰਦੇ ਸਨ। ਸਿਰੀ ਨਗਰ (ਕਸ਼ਮੀਰ), ਗੁਲਮਰਗ, ਬਾਰਾ ਮੂਲਾ, ਮਹੋਰਾ, ਸ਼ਿਮਲਾ, ਕਸੌਲੀ, ਮਸੂਰੀ, ਮਾਊਂਟ ਆਬੂ ਆਦਿ ਥਾਂਈਂ ਜਾਂਦੇ ਰਹੇ ਹਨ। ਬੰਬਈ ਬੀ ਕਈ ਬਾਰ ਗਏ ਹਨ। ਲੰਮੇ ਸਫਰ ਆਪ ਨੇ ਰੇਲ ਤੇ ਹੀ ਕੀਤੇ ਹਨ, ਨੇੜੇ ਦੇ ਟੈਕਸੀ ਜਾਂ ਕਾਰ ਤੇ, ਬੱਸ ਪਰ ਸ਼ਾਇਦ ਕਦੇ ਬੀ ਨਹੀਂ ਚੜ੍ਹੇ, ਸ਼ਹਿਰ ਵਿਚ ਆਪਣੀ ਵਿਕਟੋਰੀਆ ਗੱਡੀ ਤੇ ਯਾ ਆਪਣੇ ਪ੍ਰਾਈਵੇਟ ਟਾਂਗੇ ਤੇ ਜਾਂਦੇ ਆਉਂਦੇ ਸਨ।

ਸਵਾਲ : ਮਸ਼ਹੂਰ ਹੈ ਕਿ ਭਾਈ ਸਾਹਿਬ ਮੱਥਾ ਟਿਕਾਉਂਦੇ ਸਨ ਤੇ ਕਈ ਉਨ੍ਹਾਂ ਨੂੰ ਗੁਰੂਡਮ ਦਾ ਪ੍ਰਚਾਰ ਕਰਨ ਵਾਲੇ ਬੀ ਕਹਿੰਦੇ ਹਨ?

ਉੱਤਰ : ਭਾਈ ਸਾਹਿਬ ਧਾਰਮਕ ਭਾਵਾਂ ਦੇ ਵਿਆਖਿਆਕਾਰ, ਗੁਰਮਤ ਦੀਆਂ ਗੁਹਜ ਰਮਜ਼ਾਂ ਦੇ ਖੋਲ੍ਹਣਹਾਰ ਆਤਮ ਰਸੀਆ ਹਸਤੀ ਸਨ, ਇਸ ਲਈ ਵੱਡੇ ਵੱਡੇ ਸੰਤ ਮਹਾਤਮਾ ਬੀ ਆਪ ਨੂੰ ਮਿਲਣ ਆਉਂਦੇ ਸਨ ਤੇ ਓਹ ਜਿਵੇਂ ਆਪੋ ਵਿਚ ਇਕ ਦੂਜੇ ਸੰਤ ਨੂੰ ਮੱਥਾ ਟੇਕਦੇ ਹਨ, ਗੁਰੂ ਭਾਵਨਾ ਵਿਚ ਨਹੀਂ ਪਰ ਸਤਿਕਾਰ ਵਿਚ ਤੇ ਪੰਚਮ ਪਾਤਸ਼ਾਹ ਜੀ ਦੇ ਇਸ ਹੁਕਮ ਅਨੁਸਾਰ "ਜੋ ਦੀਸੈ ਗੁਰ ਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ" ਜੇ ਉਹ ਆਪ ਵੱਲ ਆਪਣਾ ਸੀਸ ਝੁਕਾਉਂਦੇ ਤਾਂ ਆਪ ਅੱਗੋਂ ਆਪਣੇ ਹੱਥਾਂ ਤੇ ਉਨ੍ਹਾਂ ਦਾ ਸੀਸ ਥੰਮ ਕੇ ਫਤਹ ਗਜਾਉਂਦੇ ਤੇ ਕਹਿੰਦੇ ਕਲਗੀਧਰ ਪਾਤਸ਼ਾਹ ਦਾ ਹੁਕਮ ਖਾਲਸੇ ਨੂੰ ਫਤਹ ਹੀ ਗਜਾਉਣਾ ਹੈ, ਕਲਗੀਧਰ ਜੀ ਨੇ ਫਤਹ ਵਿਚ ਤੇਜ ਭਰਿਆ ਹੈ, ਖਾਲਸਾ ਜੀ ਆਪਣਾ ਤੇਜ ਸੰਭਾਲੋ। ਚਰਣਾਮ੍ਰਿਤ ਤੇ 'ਪੈਰੀ ਪਵਣਾ ਜਗ ਵਰਤਾਇਆ' ਦੀ ਰਹਿਰਾਸ ਨੂੰ ਉਨ੍ਹਾਂ ਨੇ ਅੰਮ੍ਰਿਤ ਤੇ ਫਤਹ ਬੁਲਾਉਣ ਵਿਚ ਬਦਲ ਦਿੱਤਾ ਹੈ। ਸਾਨੂੰ ਉਨ੍ਹਾਂ ਹੁਕਮਾਂ ਤੇ ਹੀ ਟੁਰਨਾ ਚਾਹੀਦਾ ਹੈ। ਮੱਥਾ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ, ਜੋ ਜਾਗਤ ਜੋਤ ਸਾਡੇ ਇਸ਼ਟ ਗੁਰੂ ਹਨ, ਉਨ੍ਹਾਂ ਨੂੰ ਹੀ ਟੇਕਣਾ ਹੈ।

ਆਪ ਗੁਰੂ ਡਮ ਦੇ ਪ੍ਰਚਾਰਕ ਨਹੀਂ ਸਨ, ਉਹ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਨਾਲ ਹਰ ਇਕ ਨੂੰ ਜੋੜਦੇ ਸਨ, ਅਪਣਾ ਚੇਲਾ ਕਿਸੇ

ਨੂੰ ਨਹੀਂ ਬਣਾਉਂਦੇ ਸਨ। ਗੁਰੂ ਭਾਵਨਾ ਆਪ ਦੀ ਕੀਹ ਸੀ? ਨਾਮਧਾਰੀਆਂ ਨਾਲ ਚਲੇ ਚਰਚਾਵਾਦ ਵਿਚ 'ਗੁਰੂ ਪਦ ਨਿਰਣਯ' ਆਪ ਦੀ ਰਹਨੁਮਾਈ ਹੇਠ ਲਿਖੀ ਗਈ ਪੁਸਤਕ ਸਪਸ਼ਟ ਕਰ ਦਿੰਦੀ ਹੈ। ਗੁਰੂ ਭਾਵਨਾ, ਇਸ਼ਟ ਭਾਵਨਾ ਉਨ੍ਹਾਂ ਦੀ ਦਸੋ ਗੁਰੂ ਸਾਹਿਬਾਂ, ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਪਰ ਅਤੀ ਪਿਆਰ ਗੁੱਧੀ ਤੇ ਅਨੰਨ ਸੀ। ਇਹ ਉਨ੍ਹਾਂ ਦੇ ਅਮਲ ਤੇ ਉਨ੍ਹਾਂ ਦੀਆਂ ਲਿਖਤਾਂ ਤੋਂ ਸਪਸ਼ਟ ਹੈ। ਇਕ ਵਾਰ ਕੋਈ ਸੱਜਣ ਆਪਣੇ ਬੱਚੇ ਦਾ ਵਿਆਹ ਕਰਕੇ ਆਇਆ ਤੇ ਨਾਲ ਬੂੰਦੀ ਦਾ ਥਾਲ ਲੈ ਆਇਆ। ਆਪ ਦੇ ਅੱਗੇ ਧਰਕੇ ਕਹਿਣ ਲਗਾ ਕਿ ਸਾਰੇ ਸੱਜਣਾਂ ਨੂੰ ਆਪਣੀ ਹੱਥੀਂ ਪ੍ਰਸ਼ਾਦ ਬਖਸ਼ੋ। ਆਪ ਨੇ ਕਿਹਾ: ਇਹ ਤਾਂ ਮਿਠਾਈ ਹੈ ਪ੍ਰਸ਼ਾਦ ਨਹੀਂ, ਪ੍ਰਸ਼ਾਦ ਤਦ ਬਣੇਗਾ ਜੇ ਇਹ ਜਾਗਤ ਜੋਤ ਸਤਿਗੁਰੂ ਦੇ ਹਜ਼ੂਰ ਅਰਦਾਸਾ ਸੋਧ ਕੇ ਭੇਟ ਹੋਵੇਗਾ, ਨਹੀਂ ਤਾਂ ਇਹ ਪ੍ਰਸ਼ਾਦ ਨਹੀਂ। ਸੋ ਉਸੇ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਥਾਲ ਲਿਜਾ ਕੇ ਅਰਦਾਸਾ ਸੋਧਿਆ ਗਿਆ ਤੇ ਸੰਗਤ ਵਿਚ ਗੁਰੂ ਕਾ ਪ੍ਰਸ਼ਾਦ ਹੋ ਕੇ ਵਰਤਾਇਆ ਗਿਆ। ਇਸੇ ਤਰ੍ਹਾਂ ਪੰਜਾਬ ਯੂਨੀਵਰਸਿਟੀ ਨੇ ਆਪ ਨੂੰ ਡਾਕਟਰੀ ਡਿਗਰੀ ਤੇ ਚੋਗਾ (Robe) ਰਜਿਸਟਰਾਰ ਹੱਥੀਂ ਆਪ ਪਾਸ ਆਪ ਦੀ ਕੋਠੀ ਭੇਜ ਕੇ ਭੇਟ ਕੀਤਾ ਤਾਂ ਆਪ ਨੇ ਤਦ ਤਕ ਅੰਗ ਨਹੀਂ ਲਗਾਇਆ ਜਦ ਤਕ ਉਹ ਗੁਰੂ ਬਾਬਾ ਜੀ ਦੇ ਹਜ਼ੂਰ ਪੇਸ਼ ਕਰਕੇ ਅਰਦਾਸਾ ਨਹੀਂ ਸੋਧਿਆ ਗਿਆ। ਫਿਰ ਉਹ ਗੁਰੂ ਮਹਾਰਾਜ ਦੀ ਬਖਸ਼ੀ ਦਾਤ ਸਮਝ ਕੇ ਝੋਲੀ ਪੁਆਇਆ ਗਿਆ।

ਮੱਥਾ ਟੇਕਣ ਬਾਰੇ ਮੈਂ ਦੱਸ ਹੀ ਆਇਆ ਹਾਂ ਕਿ ਆਪ ਨਹੀਂ ਸੀ ਟਿਕਾਉਂਦੇ ਪਰ ਜੋ ਕਿਸੇ ਵੇਲੇ ਆਪ ਕਿਸੇ ਨਾਲ ਖਾਸ ਗੂੜ੍ਹੇ ਵਿਸ਼ੇ ਤੇ ਕੋਈ ਗੱਲ ਕਰ ਰਹੇ ਹਨ ਤੇ ਸਮੁੱਚਾ ਧਿਆਨ ਉਸ ਗੱਲ ਵੱਲ ਲਗਾ ਹੋਇਆ ਹੈ ਤੇ ਉਸ ਵੇਲੇ ਕੋਈ ਅਚਾਨਕ ਆ ਕੇ ਚਰਨਾਂ ਤੇ ਡਿਗ ਪਿਆ ਹੈ ਤੇ ਆਪ ਨੇ ਮਗਰੋਂ ਉਠਾਇਆ ਹੈ ਤਾਂ ਇਹ ਮਜਬੂਰੀ ਸੀ। ਬਾਕੀ ਇਸ ਸਮਾਗਮ ਦੇ ਪ੍ਰਧਾਨ ਡਾਕਟਰ ਗੰਡਾ ਸਿੰਘ ਜੀ ਬੈਠੇ ਹਨ, ਭਾਈ ਸਾਹਿਬ ਨਾਲ ਇਨ੍ਹਾਂ ਦਾ ਸੰਬੰਧ ਬੜਾ ਲੰਮਾ ਅਰਸਾ ਗੂੜ੍ਹਾ ਰਿਹਾ ਹੈ, ਇਨ੍ਹਾਂ ਤੋਂ ਪੁੱਛ ਲਓ ਕਿ ਇਨ੍ਹਾਂ ਨੇ ਕਿੰਨੀ ਵਾਰ ਮੱਥਾ ਟੇਕਿਆ ਹੈ।

ਸਵਾਲ : ਗਿਆਨੀ ਗਿਆਨ ਸਿੰਘ ਨੇ ਆਪਣੇ ਰਿਪੁਦਮਨ ਖਾਲਸਾ ਟ੍ਰੈਕਟ ਵਿਚ ਭਾਈ ਸਾਹਿਬ ਦੇ ਵਿਰੁੱਧ ਲਿਖਿਆ ਹੈ, ਉਹ ਕੀਹ ਮਾਮਲਾ ਹੈ?

ਉੱਤਰ : ਗਿਆਨੀ ਜੀ ਦਾ ਮਾਮਲਾ ਮੇਰੇ ਆਉਣ ਤੋਂ ਪਹਿਲੇ ਦਾ ਹੈ। ਜੋ ਮੈਂ ਸੁਣਿਆ ਹੈ ਉਹ ਇਹ ਹੈ ਕਿ ਗਿਆਨੀ ਜੀ ਦਾ ਸੁਭਾਉ ਬੜਾ ਗੁੱਸੇ ਵਾਲਾ ਸੀ। ਇਕ ਥਾਂ ਜੋ ਇਕਰਾਰ ਕਰਦੇ, ਮਾਮੂਲੀ ਗੱਲ ਤੇ ਵਿਗਾੜ ਕੇ ਸੰਬੰਧ ਤੋੜ ਦਿੰਦੇ। ਖਾਲਸਾ ਟ੍ਰੈਕਟ ਸੁਸਾਇਟੀ ਨੂੰ ਆਪ ਨੇ ਆਪਣੀ ਤਵਾਰੀਖ ਖਾਲਸਾ ਦਾ ਕਾਪੀ ਰਾਈਟ ਦੇ ਦਿਤਾ ਤੇ ਸੁਸਾਇਟੀ ਨੇ ਆਪ ਦੀ ਪੈਨਸ਼ਨ ਮੁਕਰਰ

ਕਰ ਦਿਤੀ ਜੋ ਕੁਝ ਸਮਾਂ ਦਿੱਤੀ ਜਾਂਦੀ ਰਹੀ। ਫਿਰ ਕਿਸੇ ਗੱਲ ਤੇ ਨਾਰਾਜ਼ ਹੋ ਗਏ, ਸੁਸਾਇਟੀ ਨੂੰ ਬਹੁਤ ਬੁਰਾ ਭਲਾ ਕਿਹਾ, ਪੈਨਸ਼ਨ ਮੋੜ ਦਿਤੀ ਯਾ ਬੰਦ ਕਰ ਦਿਤੀ ਗਈ (ਵਿਚੋਂ ਹੀ ਡਾਕਟਰ ਗੰਡਾ ਸਿੰਘ ਜੀ ਬੋਲ ਪਏ ਕਿ ਇਸ ਬਾਰੇ ਮੈਂ ਦੱਸਾਂਗਾ, ਮੈਂ ਆਪ ਸੁਸਾਇਟੀ ਦਾ ਸਕੱਤ੍ਰ ਰਹਿ ਚੁਕਾ ਹਾਂ)।

ਸਵਾਲ : ਭਾਈ ਸਾਹਿਬ ਦਾ ਮੇਲ ਗੇਲ ਰਾਜਿਆਂ ਅਮੀਰਾਂ ਨਾਲ ਰਿਹਾ ਹੈ, ਓਹ ਸਰ ਸੁੰਦਰ ਜੀ ਦੇ ਤਾਂ ਮਿਤਰ ਰਹੇ ਪਰ ਗ਼ਰੀਬਾਂ ਨੂੰ ਕਿਉਂ ਨਹੀਂ ਸਨ ਮਿਲਦੇ। ਗਰੀਬਾਂ ਵਿਚ ਜਾ ਕੇ ਉਨ੍ਹਾਂ ਨੇ ਕਿਉਂ ਪ੍ਰਚਾਰ ਨਹੀਂ ਕੀਤਾ?

ਉੱਤਰ : ਭਾਈ ਸਾਹਿਬ ਅਮੀਰਾਂ ਗਰੀਬਾਂ ਸਭ ਨੂੰ ਮਿਲਦੇ ਸਨ। ਇਹ ਗ਼ਲਤ ਹੈ ਕਿ ਓਹ ਗ਼ਰੀਬਾਂ ਨੂੰ ਨਹੀਂ ਸੀ ਮਿਲਦੇ, ਉਨ੍ਹਾਂ ਵਲੋਂ ਕਿਸੇ ਨੂੰ ਮਿਲਣ ਨਾ ਮਿਲਣ ਦੀ ਵਰਜਣਾ ਨਹੀਂ ਸੀ। ਅਮੀਰਾਂ ਦਾ ਉਸ ਵੇਲੇ ਕੀਹ ਹਾਲ ਸੀ? ਉਨ੍ਹਾਂ ਦੀ ਦਸ਼ਾ ਆਪ ਦੇ ਰਚੇ ਨਾਟਕ ਰਾਜਾ ਲਖਦਾਤਾ ਸਿੰਘ ਵਿਚੋਂ ਵੇਖੀ ਜਾ ਸਕਦੀ ਹੈ ਕਿ ਕਿਵੇਂ ਓਹ ਐਸ਼ੋ ਇਸ਼ਰਤ ਦੇ ਵਿਚ ਡੁੱਬੇ ਮਦ ਮਦਰਾ ਦੇ ਹੱਥ ਵਿਕ ਰਹੇ ਸਨ। ਸਰਦਾਰ ਸੁੰਦਰ ਸਿੰਘ ਜੀ ਨਾਲ ਪਿਆਰ ਤੇ ਮਿਲਾਪ ਵਧਾ ਕੇ ਉਨ੍ਹਾਂ ਨੇ ਅਮੀਰ ਤਬਕੇ ਵਿਚ ਆਦਰਸ਼ਕ ਗੁਰ ਸਿਖੀ ਦੇ ਪਿਆਰ ਦੀ ਰੂਹ ਫੂਕੀ। ਸ.ਸੁੰਦਰ ਸਿੰਘ ਜੀ ਨੇ ਆਪਣੇ ਰਸੂਖ ਨਾਲ ਹੋਰ ਅਨੇਕ ਅਮੀਰਾਂ ਨੂੰ ਡਿੱਗਣ ਤੋਂ ਬਚਾਇਆ ਹੈ ਤੇ ਗੁਰ ਸਿੱਖੀ ਦੇ ਘੇਰੇ ਵਿਚ ਪੱਕਿਆਂ ਕੀਤਾ ਤੇ ਭਾਈ ਸਾਹਿਬ ਜੀ ਦੀ ਸੰਗਤ ਵਿਚ ਅਮੀਰ ਘਰਾਣਿਆਂ ਵਿਚੋਂ ਨਸ਼ਿਆਂ ਦਾ ਪਿਆਰ ਘਟਾ ਕੇ ਹੋਰਨਾਂ ਮਤਾਂ, ਵਿਸ਼ੇਸ਼ ਕਰਕੇ ਈਸਾਈ ਮਤ ਵੱਲ ਪਤਿਤ ਹੋਣ ਤੋਂ ਬਚਾਇਆ ਤੇ ਗੁਰ ਸਿਖੀ ਵਿਚ ਸਾਵਧਾਨ ਕੀਤਾ। ਬਾਕੀ ਜੋ ਕੁਝ ਭਾਈ ਸਾਹਿਬ ਜੀ ਨੇ ਸਾਹਿਤਯ ਪੈਦਾ ਕੀਤਾ ਹੈ ਉਹ ਗਰੀਬਾਂ ਤੇ ਅਮੀਰਾਂ ਸੱਭ ਨੂੰ ਉੱਚਾ ਚੁੱਕਣ ਵਾਲਾ ਹੈ। ਉਹ ਕਿਸੇ ਖਾਸ ਤਬਕੇ ਲਈ ਨਹੀਂ ਪਰ ਸਰਬਤ ਲਈ ਸੁਖਦਾਈ ਤੇ ਸਰਬੱਤ ਦੇ ਭਲੇ ਦਾ ਆਦਰਸ਼ਕ ਮਾਨਵ ਜੀਵਨ ਰੁਸ਼ਨਾਉਣ ਵਾਲਾ ਹੈ ਤੇ ਉਨ੍ਹਾਂ ਦੇ ਇਸ ਸਹਿਤਯ ਦਾ ਪ੍ਰਤੱਖ ਅਸਰ ਹੋਇਆ ਸਾਰੇ ਜਾਣਦੇ ਹਨ ਕਿ ਜਿੰਨੀਆਂ ਸਿਖੀ ਸੁਧਾਰਕ ਲਹਿਰਾਂ ਚਲੀਆਂ ਹਨ ਉਹ ਆਪ ਦੇ ਸਾਹਿਤ ਦੀ ਪੈਦਾ ਕੀਤੀ ਜਾਗ੍ਰਤ ਨੇ ਉਪਜਾਈਆਂ ਹਨ। ਹੋਰ ਓਹ ਆਪ ਕੋਈ ਐਸੇ ਪ੍ਰਚਾਰਕ ਨਹੀਂ ਸਨ ਕਿ ਅਮੀਰਾਂ ਦਿਆਂ ਜਲਸਿਆਂ ਵਿਚ ਤਾਂ ਜਾ ਕੇ ਪ੍ਰਚਾਰ ਕਰਦੇ ਸਨ ਤੇ ਗ਼ਰੀਬਾਂ ਦੇ ਜਮਘਟਾਂ ਵਿਚ ਨਹੀਂ ਸੀ ਜਾਂਦੇ, ਉਨ੍ਹਾਂ ਨੇ ਜੋ ਪ੍ਰਚਾਰ ਦੀ ਰਵਸ਼ ਇਖਤਿਆਰ ਕੀਤੀ ਆਪਣੀ ਮੇਜ਼ ਤੇ ਬੈਠ ਕੇ ਸਾਹਿਤ ਪੈਦਾ ਕਰਨ ਦੀ ਉਹ ਮਹਾਨ ਠੋਸ ਸੇਵਾ ਹੈ ਤੇ ਉਹ ਅਮਰ ਪ੍ਰਚਾਰ ਹੋ ਨਿਬੜੀ ਹੈ। ਲੈਕਚਰਾਰ ਦੇ ਬੋਲ ਤਾਂ ਸੁੱਤੇ ਕੰਨਾਂ ਨਾਲ ਸੁਣ ਲੈਂਦੇ ਹਨ ਤੇ ਹਵਾ ਵਿਚ ਉਡ ਜਾਂਦੇ ਹਨ, ਪਰ ਆਪ ਦੇ ਬੋਲ ਪੱਥਰ ਤੇ ਲੀਕ ਹਨ, ਸੁਨਹਿਰੀ ਲੀਕ, ਜਿਸ ਤੋਂ ਵੱਡੀ ਲੀਕ

ਅਜੇ ਤੱਕ ਹੋਰ ਕੋਈ ਨਹੀਂ ਖਿੱਚ ਸਕਿਆ, ਤੇ ਆਪ ਦਾ ਇਹ ਸਾਹਿਤਯ ਰਹਿੰਦੀ ਦੁਨੀਆਂ ਤੱਕ ਪਾਠਕਾਂ ਨੂੰ ਚਾਹੇ ਉਹ ਅਮੀਰ ਹਨ ਤੇ ਚਾਹੇ ਗ਼ਰੀਬ ਸਿੱਧੇ ਸੁਖਦਾਈ ਮਾਰਗ ਤੇ ਟੁਰਾਉਂਦਾ ਰਹੇਗਾ। ਅਨੇਕ ਜਗਯਾਸੂਆਂ ਨੇ ਜੋ ਅਮੀਰ ਨਹੀਂ ਸਨ, ਉਨ੍ਹਾਂ ਦੇ ਦਰਸ਼ਨਾਂ ਵਚਨਾਂ ਤੇ ਸਤਿਸੰਗ ਤੋਂ ਆਤਮਕ ਰੌਸ਼ਨੀ ਪਾਈ।

ਫੇਰ ਆਪਣੇ ਜੀਵਨ ਵਿਚ ਅਨੇਕਾਂ ਗ਼ਰੀਬਾਂ ਦੀ ਚੁਪ ਚਾਪ ਆਪ ਮਾਇਕ ਸਹਾਇਤਾ ਲਗਾਤਾਰ ਕਰਦੇ ਰਹੇ, ਅਨੇਕ ਦੇ ਬੱਚਿਆਂ ਨੂੰ ਵਿਦਯਾ ਪ੍ਰਾਪਤੀ ਵਿਚ ਮਦਦ ਦਿੰਦੇ ਰਹੇ ਤੇ ਪੂਰਨ ਹਮਦਰਦੀ ਵਿਚ ਉਨ੍ਹਾਂ ਦੇ ਜੀਵਨ ਖੇਤਰ ਨੂੰ ਉੱਨਤੀ ਤੇ ਸਫਲਤਾ ਦੀ ਚੋਟੀ ਤੇ ਪੁਚਾਉਣ ਲਈ ਕਈ ਪ੍ਰਕਾਰ ਦੀ ਮਦਦ ਕਰਦੇ ਰਹੇ।

ਅੰਤ ਵਿਚ ਬੇਨਤੀ ਕੀਤੀ ਗਈ ਕਿ ਹੋ ਸਕਦਾ ਹੈ ਕਿ ਕਿਸੇ ਹੋਰ ਸੱਜਣ ਦਾ ਪ੍ਰਸ਼ਨ ਮੈਂ ਨੋਟ ਨਾ ਕਰ ਸਕਿਆ ਹੋਵਾਂ ਤੇ ਉਸਦਾ ਉੱਤਰ ਨਾ ਦਿੱਤਾ ਗਿਆ ਹੋਵੇ, ਓਹ ਸੱਜਣ ਮੈਨੂੰ ਖਿਮਾ ਦਾ ਦਾਨ ਬਖਸ਼ਣ।

*ਸਮਾਗਮ ਪ੍ਰਧਾਨ ਡਾ: ਗੰਡਾ ਸਿੰਘ ਜੀ ਦੇ ਰੀਮਾਰਕਸ :*

ਇਸ ਤੀਸਰੇ ਦਿਨ ਦੇ ਸਵੇਰ ਦੇ ਸਮਾਗਮ ਦੀ ਪ੍ਰਧਾਨਗੀ ਡਾ.ਗੰਡਾ ਸਿੰਘ ਜੀ ਨੇ ਕੀਤੀ ਸੀ। ਸਮਾਗਮ ਦੀ ਸਮਾਪਤੀ ਪਰ ਭਾਸ਼ਨ ਦਿੰਦੇ ਹੋਏ ਡਾ.ਗੰਡਾ ਸਿੰਘ ਜੀ ਨੇ ਦਸਿਆ ਕਿ ਭਾਈ ਸਾਹਿਬ ਜੀ ਨੇ ਕਿਵੇਂ ਖਾਲਸਾ ਕਾਲਜ ਵਿਚ ਸਿੱਖ ਇਤਿਹਾਸ ਖੋਜ ਦਾ ਵਿਭਾਗ ਖੁਲ੍ਹਵਾਇਆ। ਓਥੇ ਨਿਯੁਕਤ ਤਾਂ ਹੋਣਾ ਸੀ ਸਰਦਾਰ ਕਰਮ ਸਿੰਘ ਜੀ ਹਿਸਟੋਰੀਅਨ ਨੇ ਪਰ ਵਾਹਿਗੁਰੂ ਦਾ ਭਾਣਾ ਓਹ ਬੀਮਾਰ ਹੋ ਕੇ ਚੜ੍ਹਾਈਆਂ ਕਰ ਗਏ ਤੇ ਫਿਰ ਭਾਈ ਸਾਹਿਬ ਜੀ ਨੇ ਮੈਨੂੰ ਓਥੇ ਬਿਠਾਇਆ। ਮੇਰਾ ਵਾਹ ਭਾਈ ਸਾਹਿਬ ਜੀ ਨਾਲ ਬੜਾ ਗਹਿਰਾ ਤੇ ਕਾਫੀ ਅਰਸਾ ਰਿਹਾ। ਮੈਂ ਕਵੀ ਨਹੀਂ, ਉਨ੍ਹਾਂ ਦੀ ਕਵਿਤਾ ਦੀ ਜਾਂ ਹੋਰ ਸਾਹਿਤਕ ਗੁਣਾਂ ਦੀ ਪ੍ਰਸੰਸਾ ਨਹੀਂ ਕਰ ਸਕਦਾ, ਮੇਰਾ ਵਾਹ ਇਤਿਹਾਸ ਨਾਲ ਰਿਹਾ ਹੈ ਤੇ ਮੈਂ ਇਤਿਹਾਸ ਬਾਰੇ ਹੀ ਭਾਈ ਸਾਹਿਬ ਦੇ ਖਿਆਲ ਦੱਸ ਸਕਦਾ ਹਾਂ। ਇਤਿਹਾਸ ਸੰਬੰਧੀ ਭਾਈ ਸਾਹਿਬ ਜੀ ਦੇ ਵੀਚਾਰ ਬੜੇ ਉੱਤਮ ਤੇ ਸਿਖਯਾਦਾਇਕ ਸਨ ਤੇ ਕਈ ਗਲਾਂ ਇਸ ਪੱਖ ਵਿਚ ਮੈਂ ਉਨ੍ਹਾਂ ਤੋਂ ਸਿਖੀਆਂ। ਇਤਿਹਾਸਕਾਰ ਸੱਚ ਤੋਂ ਪਰੇ ਜਾ ਸਕਦਾ ਹੈ, ਪਰ ਭਾਈ ਸਾਹਿਬ ਕਿਸੇ ਹਾਲਤ ਵਿਚ ਬੀ ਸੱਚ ਨੂੰ ਹੱਥੋਂ ਨਹੀਂ ਸੀ ਜਾਣ ਦਿੰਦੇ। ਆਪ ਦੀ ਖੋਜ ਦੀ ਪ੍ਰਸੰਸਾ ਕਰਦਿਆਂ ਡਾ: ਗੰਡਾ ਸਿੰਘ ਜੀ ਨੇ ਕਿਹਾ ਕਿ ਆਪ ਖੋਜ ਕਰਨ ਵੇਲੇ ਨਿਰੋਲ ਸੱਚ ਤੇ ਖੜੋ ਕੇ ਬੜੇ ਸੁਹਣੇ ਤਰੀਕੇ ਨਾਲ ਇਤਿਹਾਸਕ ਤੱਤਾਂ ਨੂੰ ਨਿਖੇੜ ਨਿਤਾਰ ਤੇ ਤਰਤੀਬ ਦੇ ਕੇ ਸਾਹਮਣੇ ਰਖ ਦਿੰਦੇ ਸਨ ਕਿ ਸੱਚ ਤੇ ਹਕੀਕਤ ਪ੍ਰਤੱਖ ਹੋ ਜਾਂਦੀ ਸੀ। ਮੇਰੇ ਕਥਨ ਦੀ ਪ੍ਰੋੜ੍ਹਤਾ ਗੁਰ ਪ੍ਰਤਾਪ ਸੂਰਜ ਗ੍ਰੰਥ ਦੇ ਵਿਚ ਭਾਈ ਸਾਹਿਬ ਦੇ ਲਿਖੇ ਇਤਿਹਾਸਕ ਫੁਟ ਨੋਟ, ਜੋ ਕਈ ਕਈ ਸਫੇ ਦੇ ਹਨ, ਕਰਦੇ ਹਨ। ਮੱਥਾ ਟੇਕਣ ਦਾ ਜ਼ਿਕਰ ਆਇਆ ਹੈ ਓਹ ਮੱਥਾ ਨਹੀਂ ਟਿਕਾਉਂਦੇ ਸਨ ਨਾ ਹੀ ਮੈਂ ਕਦੇ ਮੱਥਾ ਟੇਕਿਆ ਸੀ; ਮੈਂ ਸਿਰਫ ਇਕੋ ਥਾਂ ਹੀ ਮੱਥਾ ਟੇਕਦਾ ਹਾਂ, ਸੀ

ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ । ਭਾਈ ਸਾਹਿਬ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਦੇ ਭੌਰੇ ਗੁਰਮੁਖ ਗੁਰਸਿੱਖ ਸਨ। ਗੁਰੂ ਨਹੀਂ ਤੇ ਨਾਂ ਗੁਰੂ ਡਮ ਦਾ ਪ੍ਰਚਾਰ ਕਰਦੇ ਸਨ। ਨਾਮਧਾਰੀਆਂ ਨਾਲ 'ਗੁਰੂ' ਪਦ ਤੇ ਜੋ ਚਰਚਾ ਕਈ ਸਾਲ ਹੋਏ ਛਿੜੀ ਸੀ, ਉਹ ਵੀ ਆਪ ਦੀ ਗੁਰੂ ਭਾਵਨਾ ਨੂੰ ਗੁੱਝਾ ਨਹੀਂ ਰਹਿਣ ਦਿੰਦੀ।

ਗਿਆਨੀ ਗਿਆਨ ਸਿੰਘ ਨੂੰ ਮੈਂ ਜਾਣਦਾ ਹਾਂ, ਸੁਭਾਉ ਉਨ੍ਹਾਂ ਦਾ ਬੜਾ ਹੀ ਗੁਸੈਲਾ ਸੀ ਤੇ ਓਹ ਉਹ ਉਹ ਗਾਲਾਂ ਕੱਢਦੇ ਸਨ ਜੋ ਸੁਣੀਆਂ ਨਾ ਜਾ ਸਕਣ। ਉਨ੍ਹਾਂ ਨੇ ਇਕ ਕਿਤਾਬ 'ਸਰਦਾਰ ਖਾਲਸਾ' ਲਿਖੀ ਸੀ ਜੋ ਖਾਲਸਾ ਟ੍ਰੈਕਟ ਸੁਸਾਇਟੀ ਨੇ ਛਾਪਣ ਤੋਂ ਸੰਕੋਚ ਕੀਤਾ, ਕਿਉਂਕਿ ਓਹ ਜੀਉਂਦੇ ਗੁਰਸਿਖਾਂ ਦੇ ਬਜ਼ੁਰਗਾਂ ਪਰ ਗ਼ਲਤ ਸੁਣੌਤਾਂ ਦੇ ਆਧਾਰ ਤੇ ਲਿਖੀ ਤੇ ਉਨ੍ਹਾਂ ਨੂੰ ਭੰਡਣ ਵਾਲੀ ਸੀ। ਉਹ ਕਿਸੇ ਹਾਲਤ ਵਿਚ ਛਾਪਣ ਦੇ ਲਾਇਕ ਨਹੀਂ ਸੀ। ਇਸ ਪਰ ਉਹ ਵਿਗੜੇ ਤੇ ਸੁਸਾਇਟੀ ਦੇ ਪ੍ਰਬੰਧਕਾਂ ਸੰਚਾਲਕਾਂ ਵਿਰੁੱਧ ਜੋ ਜੀ ਆਇਆ ਬੋਲਿਆ ਤੇ ਲਿਖਿਆ। ਗਿਆਨੀ ਜੀ ਨੇ ਤਾਂ ਸੁਣੀਆਂ ਸੁਣਾਈਆਂ ਗੱਲਾਂ ਪਰ ਆਪਣੇ ਖਿਆਲ ਲਿਖ ਮਾਰੇ ਸਨ ਪਰ ਸੁਸਾਇਟੀ ਵਿਚ ਅਨੇਕ ਦਾਨੇ ਪੰਥ ਦਰਦੀ ਸੱਜਣ ਬੈਠੇ ਸਨ। ਉਨ੍ਹਾਂ ਨੇ ਉਸ ਰਚਨਾਂ ਨੂੰ ਹਾੜਨਾ ਸੀ ਕਿ ਜੋ ਸ਼ੈ ਸੁਸਾਇਟੀ ਵਲੋਂ ਛਪਣੀ ਹੈ ਉਹ ਪੰਥ ਲਈ ਕਿੰਨੀ ਕੁ ਲਾਭਦਾਇਕ ਹੈ। ਕੌਮ ਲਈ ਹਾਨੀਕਾਰਕ ਸ਼ੈ ਨੂੰ ਓਹ ਕਦੇ ਛਾਪਣ ਦੀ ਹਾਮੀ ਨਹੀਂ ਸੀ ਭਰ ਸਕਦੇ।

ਸੂਚਨਾ : ਗੁਰੂ ਨਾਨਕ ਯੂਨੀਵਰਸਿਟੀ ਅੰਮ੍ਰਿਤਸਰ ਵਲੋਂ ਪਰਮ ਸਤਿਕਾਰ ਯੋਗ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀ ਜਨਮ ਸ਼ਤਾਬਦੀ ਦੇ ਸੰਬੰਧ ਵਿਚ ਭਾਈ ਵੀਰ ਸਿੰਘ ਸੈਮੀਨਾਰ ੧੬,੧੭ ਤੇ ੧੮ ਮਾਰਚ ੧੯੭੩ ਨੂੰ ਯੂਨੀਵਰਸਿਟੀ ਦੀ ਪ੍ਰਧਾਨਗੀ ਹੇਠ ਪੇਪਰ ਪੜ੍ਹੇ ਜਾਂਦੇ ਰਹੇ। ਪਿਛੇ ਦਿਤਾ ਲੇਖ ਤੀਸਰੇ ਦਿਨ ਸਵੇਰ ਦੇ ਸਮਾਗਮ ਵਿਚ ਪੜ੍ਹਿਆ ਗਿਆ ਸੀ, ਜਦ ਕਿ ਡਾਕਟਰ ਗੰਡਾ ਸਿੰਘ ਜੀ ਪ੍ਰਧਾਨਗੀ ਕਰ ਰਹੇ ਸਨ। ਇਸ ਸੈਮੀਨਾਰ ਵਿਚ ਕਿਸ ਕਿਸ ਕਿਸਮ ਦੇ ਲੇਖ ਪੜ੍ਹੇ ਗਏ ਇਸ ਉਤੇ ਖਾਲਸਾ ਸਮਾਚਾਰ ੨੨ ਮਾਰਚ ੧੯੭੩ ਦਾ ਸੰਪਾਦਕੀ ਦਰੁਸਤ ਰੌਸ਼ਨੀ ਪਾਉਂਦਾ ਹੈ। ਖੋਜੀਆਂ ਦੇ ਪੜ੍ਹਨੇ ਲਾਇਕ ਹੈ।

– ੦ –

# ਇਸ ਫਖ਼ਰਯੋਗ ਵੰਸ਼ ਦੀ ਪੰਜਾਬ ਨੂੰ ਦੇਣ*

(ਪੰਜਾਬੀ ਦੁਨੀਆਂ ਵਿਚੋਂ ਧੰਨਵਾਦ ਸਹਿਤ)

ਸ੍ਰੀ ਮਾਨ ਡਾਕਟਰ ਬਲਬੀਰ ਸਿੰਘ ਜੀ ਨੇ ਆਪਣੀ ਰਚਨਾ 'ਸ੍ਰੀ ਚਰਨ ਹਰੀ ਵਿਸਥਾਰ' ਨੂੰ ਆਰੰਭ ਕਰਦਿਆਂ ਲਿਖਿਆ ਹੈ :-

"ਸ੍ਰੀ ਮਾਨ ਡਾਕਟਰ ਚਰਨ ਸਿੰਘ ਜੀ ਦੀ ਜੀਵਨ ਕਥਾ ਵਿਚ ਸਭ ਤੋਂ ਪਹਿਲੀ ਗੱਲ ਜੋ ਵਰਣਨ ਗੋਚਰੀ ਹੈ, ਉਹ ਹੈ ਉਨ੍ਹਾਂ ਦਾ ਵੰਸ਼। ਏਸ ਪਰਮ ਯੋਗ ਵੰਸ਼ ਦੇ ਇਕ ਸਿਰੇ ਵਲ ਦੀਵਾਨ ਸਾਹਿਬ ਮਹਾਂਰਾਜਾ ਕੌੜਾ ਮੱਲ ਦਾ ਨਾਮ ਹੈ, ਜਿਨ੍ਹਾਂ ਦੇ ਕਾਰਨਾਮੇ ਈਸਾ ਦੀ ਮੱਧ ਅਠਾਰ੍ਹਵੀਂ ਸਦੀ ਵਿਚ ਸਿਖ ਇਤਿਹਾਸ ਅੰਦਰ ਇਕ ਅਦੁਤੀ ਗੰਭੀਰਤਾ ਦਾ ਰੰਗ ਭਰਦੇ ਹਨ ਤੇ ਜਿਨ੍ਹਾਂ ਦੀ ਮਦਦ ਤੋਂ ਬਗੈਰ, ਖ਼ਿਆਲ ਕੀਤਾ ਜਾਂਦਾ ਹੈ ਕਿ ਸਿਖ ਤਾਕਤ ਮੀਰ ਮੰਨੂੰ ਦੇ ਹੱਥੋਂ ਨਸ਼ਟ ਹੋ ਜਾਣੀ ਸੀ* ਵੰਸ਼ ਦੇ ਦੂਜੇ ਸਿਰੇ ਵੱਲ ਨਾਮ ਹੈ ਸ੍ਰੀ ਮਾਨ ਭਾਈ ਵੀਰ ਸਿੰਘ ਜੀ ਦਾ।'

## ਮਹਾਂਰਾਜਾ ਕੌੜਾ ਮੱਲ

ਇਸ ਵੰਸ਼ ਦੇ ਪੁਰਾਤਨ ਕਾਗਜ਼ਾਤ ਵਿਚ ਲਿਖਿਆ ਮਿਲਦਾ ਹੈ ਕਿ ਇਸ 'ਚੁੱਘ' ਖਾਨਦਾਨ ਦਾ ਮੁੱਢ ਮੁਲਤਾਨ ਦਾ ਹੈ ਤੇ ਕਈ ਪੀੜ੍ਹੀਆਂ ਤੋਂ ਮਹਾਂਰਾਜਾ ਕੌੜਾ ਮੱਲ ਦੇ ਪੂਰਵਜ ਮੁਲਤਾਨ ਦੇ ਦੀਵਾਨ ਚਲੇ ਆ ਰਹੇ ਸਨ।

ਮਹਾਂਰਾਜਾ ਕੌੜਾ ਮੱਲ ਪੰਜਾਬ ਦੇ ਇਤਿਹਾਸ ਵਿਚ ਵਿਸ਼ੇਸ਼ ਤੌਰ ਤੇ ਇਕ ਪ੍ਰਸਿਧ ਤੇ ਇਤਿਹਾਸਕ ਹਸਤੀ ਹੋ ਗੁਜ਼ਰੇ ਹਨ। ਡਾਕਟਰ ਬਲਬੀਰ ਸਿੰਘ ਜੀ ਨੇ ਸ੍ਰੀ ਚਰਨ ਹਰੀ ਵਿਸਥਾਰ ਵਿਚ ਆਪ ਦਾ ਜਨਮ ੧੭੧੦ ਈਸਵੀ ਅਨੁਮਾਨਿਆ ਹੈ। ੧੭੩੭ ਈ: ਵਿਚ ਆਪ ਦੇ ਲਾਹੌਰ ਦੀ ਕਲਮੀ ਫੌਜ ਵਿਚ ਇਕ ਚੰਗੇ ਅਹੁਦੇ ਤੇ ਹੋਣ ਦਾ ਪਤਾ ਦੱਸਿਆ ਹੈ। ਇਹ ਸਮਾਂ ਉਹ ਸੀ ਜਦੋਂ ਜ਼ਕਰੀਆਂ ਖਾਂ ਲਾਹੌਰ ਵਿਚ ਪੰਜਾਬ ਤੇ ਹਕੂਮਤ ਕਰ ਰਿਹਾ ਸੀ। ਇਸੇ ਦੇ ਸਮੇਂ ਵਿਚ ਹੀ ਭਾਈ ਮਨੀ ਸਿੰਘ ਜੀ ਦੀ ਸ਼ਹੀਦੀ ਅੰਮ੍ਰਿਤਸਰ ਵਿਖੇ ਹੋਈ। ਸਿਖਾਂ ਦੀ ਹਾਲਤ ਬੜੀ ਖ਼ਰਾਬ ਸੀ। ਕਲਗੀਧਰ ਪਾਤਸ਼ਾਹ ਜੀ ਦੇ ਜੋਤੀ ਜੋਤ ਸਮਾਉਣ ਤੋਂ ਪਿੱਛੋਂ ਬਾਬਾ ਬੰਦਾ ਸਿੰਘ ਦੇ ਸਮੇਂ ਤੋਂ ਜੋ ਸਖ਼ਤੀ ਦੇ ਝੱਖੜ ਖ਼ਾਲਸੇ ਦੇ ਸਿਰਾਂ ਉਤੇ ਝੁੱਲਣੇ ਸ਼ੁਰੂ ਹੋ ਗਏ ਸਨ ਓਹ ਅਜੇ ਤਕ ਲਗਾਤਾਰ ਝੁੱਲ ਰਹੇ ਸਨ। ਸਿਖਾਂ ਦੇ ਸਿਰਾਂ ਦੇ ਮੁੱਲ ਨਿਯਤ ਹੋ ਚੁਕੇ ਸਨ ਤੇ ਖਾਲਸੇ ਦਾ ਪੱਤਾ ਪੱਤਾ ਵੈਰੀ ਸੀ। ੧੭੪੩ ਈ: ਵਿਚ ਭਾਈ ਤਾਰੂ ਸਿੰਘ ਜੀ ਦੀ ਸ਼ਹੀਦੀ ਹੋਈ, ਜਿਨ੍ਹਾਂ ਦੇ ਸੀਸ ਤੋਂ ਕੇਸਾਂ ਸਮੇਤ ਖੋਪਰੀ ਉਤਾਰੀ ਗਈ। ਉਹਨਾਂ ਦੀ ਮੌਤ ਅਤਿ ਕਸ਼ਟ ਵਾਲੀ ਸੀ।

---

* *(ਭਾਵੇਂ ਇਨ੍ਹਾਂ ਮਹਾਨ ਹਸਤੀਆਂ ਦੇ ਸਮਾਚਾਰ ਪਿਛੇ ਆ ਚੁਕੇ ਹਨ, ਪਰ ਇਸ ਲੇਖ ਵਿਚ ਕਈ ਸਮਾਚਾਰ ਉਨ੍ਹਾਂ ਨਾਲੋਂ ਵਿਸ਼ੇਸ਼ ਹਨ ਤੇ ਇਸ ਲਈ ਇਹ ਲੇਖ ਬੀ ਅੰਤ ਵਿਚ ਦਿਤਾ ਜਾ ਰਿਹਾ ਹੈ।)*

(Meer mumno the Governor of Lahore....made a vigorous attack on them (Sikhs). It is supposed that their force would then have been annihilated, had not these people found strenuous advocate in his minister Koralmal.

*(Forester, A Journey from Bengal to England.)*

ਜਦੋਂ ਦੀਵਾਨ ਜਸਪਤ ਤੇ ਲਖਪਤ ਸਿਖਾਂ ਦੀ ਕਤਲਾਮ ਦੇ ਬੀੜੇ ਚੁਕਦੇ, ਕਾਹਨੂਵਾਣ ਵਿਚ ਘੱਲੂ ਘਾਰੇ ਮਚਦੇ ਸਨ, ਤਦੋਂ ਇਹ ਨਾਮ ਦਾ ਕੌੜਾ ਪਰ ਕਰਮਾਂ ਦਾ ਮਿੱਠਾ ਅਰ ਧਰਮ ਦਾ ਸਹਿਜਧਾਰੀ ਸਿਖ, ਆਪਣੀ ਪਿਆਰੀ ਕੌਮ ਦੀ ਹੁੱਬ ਭਰੀ ਸੇਵਾ ਪਰ ਤਤਪਰ ਹੋ ਰਿਹਾ ਸੀ। ਇਕ ਬਦੇਸ਼ੀ ਸਰਕਾਰ ਦੇ ਕਹਿਰ ਜੋ ਦੇਸ਼ ਵਾਸੀ ਤੇ ਜਨਤਾ ਦੇ ਸ਼ੁਭ ਇੱਛਕ ਸਿਖਾਂ ਦੇ ਸਿਰ ਵਰਤ ਰਹੇ ਸੀ, ਦੇਖ ਕੇ ਦੀਵਾਨ ਕੌੜਾ ਮੱਲ ਦੀ ਹਮਦਰਦੀ ਸਿਖ ਕੌਮ ਨਾਲ ਵਿਸ਼ੇਸ਼ ਤੌਰ ਤੇ ਜਾਗ ਪਈ ਸੀ। ਇਸ ਦਾਨੇ ਨੀਤੀਵਾਨ ਤੇ ਯੋਧੇ ਦੀ ਸਿਆਣਪ ਬੜੀ ਚੌਕਸਤਾਈ ਨਾਲ ਸਾਵਧਾਨ ਹੋ ਕੇ, ਜ਼ਾਲਮ ਹਕੂਮਤ ਦੇ ਸਰਕਰਦਾ ਅਹੁਦੇ ਤੇ ਹੁੰਦੇ ਹੋਇਆਂ ਸਿਖਾਂ ਦੀ ਮਦਦ ਤੇ ਉਤਰ ਆਈ। ਸਿਖ ਦਲਾਂ ਨੂੰ ਜੰਗਲਾਂ ਵਿਚ ਉਹਨਾਂ ਦੀ ਤਬਾਹੀ ਦੀਆਂ ਸਰਕਾਰੀ ਵਿਉਂਤਾਂ ਦੀ ਖ਼ਬਰ ਪੁਚਾਉਣੀ ਤਾਂ ਕਿ ਉਹ ਆਪਣਾ ਬਚਾਉ ਕਰ ਲੈਣ ਤੇ ਆੜੇ ਦਾਉ ਫਸਿਆਂ ਨੂੰ ਰਸਦਾਂ ਤੇ ਖ਼ਰਚ ਪੁਚਾਉਣੇ ਇਸ ਦਾ ਨਿੱਤ ਦਾ ਕਰਮ ਹੋ ਗਿਆ ਸੀ।

ਸੰਨ ੧੭੪੫ ਈ: ਵਿਚ ਜ਼ਕਰੀਆ ਖਾਂ ਦੀ ਮੌਤ ਹੋਈ ਤਾਂ ਲਾਹੌਰ ਦਾ ਨਾਇਬ ਨਾਜ਼ਮ ਉਸ ਦਾ ਵੱਡਾ ਪੁੱਤਰ ਯਾਹਯਾ ਖਾਂ ਨਿਯਤ ਹੋਇਆ ਤੇ ਮੁਲਤਾਨ ਦਾ ਉਸ ਦਾ ਛੋਟਾ ਭਰਾ ਸ਼ਾਹਨਵਾਜ਼ ਖਾਂ। ਲਾਹੌਰ ਵਿਚ ਯਾਹਯਾ ਖਾਂ ਨੇ ਆਪਣਾ .ਦੀਵਾਨ ਲਖਪਤ ਰਾਇ ਨੂੰ ਬਣਾ ਲਿਆ। ਲਖਪਤ ਰਾਇ ਦਾ ਭਰਾ ਜਸਪਤ ਰਾਇ ਇਨ੍ਹਾਂ ਦਿਨਾਂ ਵਿਚ ਆਪਣੇ ਜਵਾਨ ਲੈ ਕੇ ਸਿਖਾਂ ਦਾ ਪਤਾ ਬੱਦੋਕੀ ਗੁਸਾਈਆਂ ਵਿਚ ਮਿਲਣ ਤੇ ਉਨ੍ਹਾਂ ਨੂੰ ਮਾਰਨ ਓਧਰ ਚੜ੍ਹ ਪਿਆ ਪਰ ਉਹ ਸਿਖਾਂ ਦੇ ਹੱਥੋਂ ਉਥੇ ਮਾਰਿਆ ਗਿਆ। ਜਿਸ ਦੀ ਮੌਤ ਲਖਪਤ ਦੇ ਦਿਲ ਵਿਚ ਸਿਖਾਂ ਲਈ ਵੈਰ ਦਾ ਹੋਰ ਵੀ ਪ੍ਰਚੰਡ ਭਾਂਬੜ ਬਾਲ ਗਈ। ਉਸ ਨੇ ਸਿਖਾਂ ਨੂੰ ਜਿੱਥੇ ਵੀ ਮਿਲਣ ਫੜ ਫੜਕੇ ਨਖਾਸ (ਘੋੜ ਮੰਡੀ) ਵਿਚ ਕਤਲ ਕਰਨਾ ਸ਼ੁਰੂ ਕਰ ਦਿੱਤਾ। ੧੦ ਮਾਰਚ, ੧੭੪੬ ਈ: ਨੂੰ ਸੋਮਾਵਤੀ ਅਮਾਵਸ ਸੀ ਤੇ ਇਹ ਦਿਨ ਲਖਪਤ ਨੇ ਖ਼ਾਸ ਤੌਰ ਤੇ ਸਿਖਾਂ ਦੀ ਇਕ ਵੱਡੀ ਗਿਣਤੀ ਬਾਹਰੋਂ ਫੜ ਮੰਗਾਈ ਨੂੰ, ਕਤਲ ਕਰਨ ਲਈ ਮਿਥਿਆ। ਦੀਵਾਨ ਕੌੜਾ ਮੱਲ ਨੇ, ਦੀਵਾਨ ਲੱਛੀ ਰਾਮ, ਦੇਸ ਰਾਜ, ਦਿਲਾ ਰਾਮ, ਗੁਲਜ਼ਾਰ ਸਿੰਘ, ਹਰੀ ਮੱਲ, ਬਹਿਲੂ ਰਾਮ, ਦੀਵਾਨ ਸੂਰਤ ਸਿੰਘ ਆਦਿ ਸਰਕਰਦਿਆਂ ਨੂੰ ਨਾਲ ਲਿਆ ਤੇ ਲਖਪਤ ਨੂੰ ਇਸ ਖੋਟੀ ਕਾਰ ਤੋਂ ਹੋੜਨ ਹਿਤ ਉਸ ਪਾਸ ਗਏ। ਉਸ ਨੂੰ ਕਿਹਾ: ਕਿ ਤੇਰਾ ਭਰਾ ਠੀਕ ਸਿਖਾਂ ਨੇ ਮਾਰਿਆ ਹੈ, ਪਰ ਉਹ ਉਹਨਾਂ ਨੂੰ ਮਾਰਨ ਗਿਆ ਸੀ ਤੇ ਜੰਗ ਵਿਚ ਮੋਇਆ ਹੈ, ਜਿਹੜੇ ਸਿਖ ਤੂੰ ਫੜ ਮੰਗਾਏ ਹਨ ਇਨ੍ਹਾਂ ਵਿਚ ਉਹਨਾਂ ਵਿਚੋਂ ਕੋਈ ਵੀ ਨਹੀਂ ਜੋ ਤੇਰੇ ਭਰਾ ਨਾਲ ਉਥੇ ਲੜਿਆ ਹੋਵੇ। ਸੋ ਤੂੰ ਇਨ੍ਹਾਂ ਨਿਰਦੋਸ਼ਿਆਂ ਨੂੰ ਛੱਡ ਦੇਹ, ਇਕ ਤਿਉਹਾਰ ਦੇ ਦਿਨ ਇਹ ਕਹਿਰ ਨਾ ਕਮਾ। ਪਰ ਉਹ ਨਾ ਮੰਨਿਆ,ਉਸਨੇ ਕਿਹਾ, ਮੇਰੇ ਭਰਾ ਨੂੰ ਮਾਰਨ ਵਾਲੇ ਸਿਖਾਂ ਦਾ ਮੈਂ ਉੱਕਾ ਖੁਰਾ ਖੋਜ ਹੀ ਮਿਟਾ ਦੇਣਾ ਹੈ।

ਦੀਵਾਨ ਕੌੜਾ ਮੱਲ ਨੇ ਫੇਰ ਕਿਹਾ, ਕਿ ਸਿਖ ਸਾਡੇ ਹੀ ਖ਼ੂਨ ਵਿਚੋਂ ਹਨ, ਦੇਸ਼ ਕੌਮ ਦੇ ਵਾਸਤੇ ਤੇ ਮਜ਼ਲੂਮਾਂ ਦੀ ਰੱਖਿਆ ਵਾਸਤੇ ਇਨ੍ਹਾਂ ਨੇ ਆਪਣੇ ਸੀਸ ਤਲੀ ਤੇ ਰਖੇ ਹੋਏ ਹਨ, ਇਹ ਕਿਸੇ ਤੇ ਜ਼ੁਲਮ ਨਹੀਂ ਕਰਦੇ ਸਗੋਂ ਜ਼ੁਲਮ ਮੇਟਣ ਲਈ ਜਾਨਾਂ ਵਾਰ ਰਹੇ

ਹਨ। ਇਨ੍ਹਾਂ ਦਾ ਜੀਵਨ ਮੌਤ ਸਾਡੇ ਲਈ ਹੈ, ਇਨ੍ਹਾਂ ਨੂੰ ਮਾਰਨਾਂ ਅਸਾਂ ਆਪਣੀ ਜੜ੍ਹ ਕੱਟਣੀ ਤੇ ਆਪਦੇ ਮੁਹਾਫਜ਼ਾਂ ਨੂੰ ਮਾਰਨਾ ਹੈ। ਪਰ ਲਖਪਤ ਨੇ ਨਾ ਮੰਨਣਾ ਸੀ ਤੇ ਨਾ ਮੰਨਿਆ ਤੇ ਉਸੇ ਸੋਮਾਵਤੀ ਅਮਾਵਸ਼ ਵਾਲੇ ਦਿਨ ਉਸ ਨੇ ਸੈਂਕੜੇ ਸਿਖਾਂ ਦੇ ਖ਼ੂਨ ਨਾਲ ਆਪਦੇ ਹੱਥ ਰੰਗੇ। ਦੀਵਾਨ ਕੌੜਾ ਮੱਲ ਨੇ ਇਹ ਅਸਹਿ ਹਾਲ ਤਕ ਕੇ ਮਜਬੂਰਨ ਯਾਹਯਾ ਖਾਂ ਦੀ ਮੁਲਾਜ਼ਤ ਛੱਡ ਦਿੱਤੀ ਤੇ ਆਪਣੇ ਘਰ ਮੁਲਤਾਨ ਚਲੇ ਗਏ।

ਮੁਲਤਾਨ ਦਾ ਹਾਕਮ ਸ਼ਾਹ ਨਵਾਜ਼ ਸੀ, ਉਹ ਦੀਵਾਨ ਕੌੜਾ ਮੱਲ ਦੀ ਦਾਨਾਈ ਤੇ ਬਹਾਦਰੀ ਦਾ ਜਾਣੂ ਸੀ, ਉਸ ਦੇ ਪਿਤਾ ਜ਼ਕਰੀਆ ਖਾਂ ਦੇ ਸਮੇਂ ਉਹਨਾ ਨੇ ਪਨਾਹ ਭੱਟੀ ਦੇ ਡਾਕੂ ਬੜੀ ਬਹਾਦਰੀ ਨਾਲ ਪਛਾੜੇ ਸਨ ਤੇ ਹੋਰ ਕਈ ਮੁਹਿੰਮਾਂ ਬੜੀ ਯੋਗਤਾ ਨਾਲ ਸਰ ਕੀਤੀਆਂ ਸਨ। ਸੋ ਉਸ ਨੇ ਦੀਵਾਨ ਸਾਹਿਬ ਨੂੰ ਆਪਣੇ ਘਰ ਵਿਹਲੇ ਨਾ ਬਹਿਣ ਦਿੱਤਾ ਤੇ ਸੱਦ ਕੇ ਆਪਣਾ ਦੀਵਾਨ ਨਿਯੁਕਤ ਕਰ ਲਿੱਤਾ।

ਸ਼ਾਹ ਨਵਾਜ਼ ਭਾਵੇਂ ਮੁਲਤਾਨ ਦਾ ਹਾਕਮ ਸੀ ਪਰ ਉਸ ਦਾ ਵੱਡਾ ਭਰਾ ਯਾਹਯਾ ਖਾਂ, ਜੋ ਦਿੱਲੀ ਦੇ ਵਜ਼ੀਰ ਕਮਰੁੱਦੀਨ ਦਾ ਜਵਾਈ ਸੀ, ਦਿੱਲੀ ਦੀ ਸਲਾਹ ਨਾਲ ਲਾਹੌਰ ਦਾ ਨਾਜ਼ਮ ਨਿਯਤ ਕੀਤਾ ਗਿਆ ਸੀ। ਲਾਹੌਰ ਦੀ ਅਹਿਮੀਅਤ ਖਾਸ ਹੋਣ ਕਾਰਨ ਸ਼ਾਹ ਨਵਾਜ਼ ਇਸ ਵੰਡ ਨਾਲ ਸੰਤੁਸ਼ਟ ਨਹੀਂ ਸੀ ਤੇ ਦਿੱਲੀ ਸਰਕਾਰ ਦੀ ਤਰਫਦਾਰੀ ਸਮਝਦਾ ਸੀ ਤੇ ਦਿਲੋਂ ਲਾਹੌਰ ਪ੍ਰਾਪਤ ਕਰਨ ਲਈ ਤਰਲੋ ਮੱਛੀ ਹੋ ਰਿਹਾ ਸੀ। ਦੀਵਾਨ ਸੂਰਤ ਸਿੰਘ ਨੂੰ ਵਿਚ ਪਾਕੇ ਉਹ ਵਰਾਸਤੀ ਝਗੜਾ ਨਿਪਟਾਉਣ ਲਈ ਲਾਹੌਰ ਆਇਆ, ਚੋਖਾ ਚਿਰ ਦੋਹਾਂ ਭਰਾਵਾਂ ਵਿਚ ਗੱਲ ਬਾਤ ਚਲਦੀ ਰਹੀ ਪਰ ਕੋਈ ਫੈਸਲਾ ਨਾ ਹੋ ਸਕਿਆ। ਅੰਤ ਸ਼ਾਹ ਨਵਾਜ਼ ਨੇ ਕਿਸੇ ਗਿਣੀ ਮਿਥੀ ਚਾਲ ਵਿਚ ਵੱਡੇ ਭਰਾ ਯਾਹਯਾ ਖ਼ਾਂ ਨੂੰ ਉਥੇ ਹੀ ਕੈਦ ਕਰ ਲਿਆ ਤੇ ਲਾਹੌਰ ਤੇ ਆਪ ਕਾਬਜ਼ ਹੋ ਬੈਠਾ ਅਤੇ ਦੀਵਾਨ ਕੌੜਾ ਮੱਲ ਨੂੰ ਆਪਣਾ ਵਜ਼ੀਰ ਥਾਪ ਲਿਆ।

ਦੀਵਾਨ ਸਾਹਿਬ ਦੇ ਲਾਹੌਰ ਦਾ ਵਜ਼ੀਰ ਬਣਨ ਨਾਲ ਸਿਖਾਂ ਪਰ ਵਰਤ ਰਹੀ ਨਿਰਦੈਤਾ ਬੰਦ ਹੋ ਗਈ, ਟਾਕਰੇ ਵਿਚ ਸਿਖਾਂ ਨੇ ਵੀ ਸਰਕਾਰੀ ਅਮਲੇ ਤੇ ਮਾਰ ਧਾੜ ਬੰਦ ਕਰ ਦਿਤੀ। ਚੋਖੇ ਸਮੇਂ ਪਿੱਛੋਂ ਸਿਖਾਂ ਨੂੰ ਸ੍ਰੀ ਦਰਬਾਰ ਸਾਹਿਬ ਦੀ ਯਾਤਰਾ ਤੇ ਤੀਰਥ ਇਸ਼ਨਾਨ ਖੁੱਲ੍ਹੇ ਨਸੀਬ ਹੋਏ। ਡਾਕਟਰ ਬਲਬੀਰ ਸਿੰਘ ਜੀ ਨੇ ਲਿਖਿਆ ਹੈ ਕਿ ਇਹ ਖੁਸ਼ੀ ਵਾਲੀ ਸੁਖਦਾਈ ਦਸ਼ਾ ਇਸ ਕਰਕੇ ਨਹੀਂ ਸੀ ਕਿ ਸ਼ਾਹ ਨਵਾਜ਼ ਖਾਂ ਕੋਈ ਰਹਿਮ ਦਿਲ ਹਾਕਮ ਸੀ, ਉਹ ਤਾਂ ਇਤਿਹਾਸ ਦੱਸਦੇ ਹਨ ਕਿ ਬਹੁਤ ਸ਼ਰਾਬੀ ਕਬਾਬੀ, ਲਹੂ ਤਿਹਾਇਆ ਨਿਰਦਈ ਬੰਦਾ ਸੀ। ਪਰ ਸਿਖਾਂ ਲਈ ਜੋ ਇਸ ਵੇਲੇ ਸੁੱਖ ਦਾ ਸਾਹ ਆਇਆ ਉਹ ਕੇਵਲ ਦੀਵਾਨ ਕੌੜਾ ਮੱਲ ਦੀ ਵਜ਼ਾਰਤ ਦਾ ਕਾਰਨ ਸੀ, ਜੋ ਆਪਣੇ ਹਿਰਦੇ ਵਿੱਚ ਸਿੱਖਾਂ ਲਈ ਹਮਦਰਦੀ ਰਖਦਾ ਸੀ। ਸ਼ਾਹ ਨਵਾਜ਼ ਖਾਂ ਨੇ ਤਾਂ ਅੰਮ੍ਰਿਤਸਰ ਦੇ ਅੰਮ੍ਰਿਤ ਸਰੋਵਰ ਨੂੰ ਮਿੱਟੀ ਨਾਲ ਭਰਵਾ ਦਿੱਤਾ ਸੀ ਪਰ ਦੀਵਾਨ ਸਾਹਿਬ ਨੇ ਕਿਸੇ ਹਿਕਮਤ ਨਾਲ ਉਸ ਦੀ ਮਿੱਟੀ ਨਿਕਲਵਾ ਕੇ ਤਾਜ਼ਾ ਜਲ ਭਰਵਾ ਦਿੱਤਾ, ਕਾਰ ਸੇਵਾ ਆਪ ਆਕੇ ਆਪਣੀ ਹੱਥੀਂ ਸ਼ੁਰੂ ਕੀਤੀ ਤੇ ੧੧ ਹਜ਼ਾਰ ਰੁਪਇਆ ਇਸ ਸੇਵਾ ਲਈ ਭੇਟ ਕੀਤਾ।

ਸ਼ਾਹ ਨਵਾਜ਼ ਖਾਂ ਦਾ ਵੱਡਾ ਭਰਾ ਯਾਹਯਾ ਖਾਂ ਇਸ ਦੀ ਕੈਦ ਵਿਚੋਂ ਭੇਸ ਵਟਾਕੇ ਨੱਸ ਗਿਆ ਤੇ ਦਿੱਲੀ ਸਹੁਰੇ ਘਰ ਜਾ ਪੁੱਜਾ। ਹੁਣ ਸ਼ਾਹ ਨਵਾਜ਼ ਨੂੰ ਦਿੱਲੀ ਦੇ ਮੁਹੰਮਦ ਸ਼ਾਹ ਬਾਦਸ਼ਾਹ ਦੇ ਡਰ ਨੇ ਆ ਘੇਰਿਆ। ਦਿੱਲੀ ਦੇ ਕਹਿਰ ਤੋਂ ਬਚਣ ਲਈ ਉਸਨੇ ਚੋਰੀ ਚਿੱਠੀ ਅਹਿਮਦ ਸ਼ਾਹ ਅਬਦਾਲੀ ਨੂੰ ਲਿਖਕੇ ਹਿੰਦ ਤੇ ਹਮਲਾ ਕਰਨ ਲਈ ਸੱਦ ਘੱਲਿਆ। ਪਰ ਜਦ ਅਹਿਮਦ ਸ਼ਾਹ ਚੜ੍ਹਾਈ ਕਰਕੇ ਆ ਗਿਆ ਤਾਂ ਇਹ ਦਿੱਲੀ ਵਾਲਿਆਂ ਦੀ ਲਾਅਨਤ ਮੁਲਾਮਤ ਹੇਠ ਆਪਣੇ ਸੱਦੇ ਅਬਦਾਲੀ ਦਾ ਮੁਖਾਲਫ ਹੋ ਕੇ ਉਸ ਦਾ ਟਾਕਰਾ ਕਰਨ ਲਈ ਰਾਵੀ ਕੰਢੇ ਅਬਦਾਲੀ ਦੇ ਹੀ ਸਾਹਮਣੇ ਹੋ ਖੜੋਤਾ; ਪਰ ਅਬਦਾਲੀ ਦੀ ਝਾਲ ਨਾ ਝੱਲ ਸਕਿਆ ਤੇ ਦਿੱਲੀ ਨੂੰ ਨੱਸ ਗਿਆ। ਇਹ ਗੱਲ ੧੧ ਜਨਵਰੀ ੧੭੪੮ ਈ: ਦੀ ਹੈ।

ਹੁਣ ਲਾਹੌਰ ਤੇ ਕਬਜ਼ਾ ਅਹਿਮਦ ਸ਼ਾਹ ਅਬਦਾਲੀ ਦਾ ਸੀ, ਉਸਨੇ ਜੁਮਲਾ ਖਾਂ ਨੂੰ ਲਾਹੌਰ ਦਾ ਹਾਕਮ ਨਿਯਤ ਕੀਤਾ ਤੇ ਆਪ ਦਿੱਲੀ ਵਲ ਵਧਿਆ। ਉਧਰੋਂ ਸ਼ਾਹੀ ਫੌਜਾਂ ਦਿੱਲੀਓਂ ਚੜ੍ਹ ਪਈਆਂ, ਵਜ਼ੀਰ ਕਮਰੁੱਦੀਨ ਆਪ ਫੌਜਾਂ ਲੈ ਕੇ ਚੜ੍ਹਿਆ, ਮਾਛੀਵਾੜੇ ਕੋਲ ਮੰਨੂੰ ਪੁਰ ਯਾ ਮਾਣੂ ਪੁਰ ਕੋਲ ਲੜਾਈ ਹੋਈ। ਵਜ਼ੀਰ ਕਮਰੁੱਦੀਨ ਤਾਂ ਜੰਗ ਵਿਚ ਮਾਰਿਆ ਗਿਆ ਪਰ ਉਸ ਦੇ ਪੁੱਤਰ ਮੀਰ ਮੁਅੱਯਨੁਲ ਮੁਲਕ (ਮੰਨੂੰ) ਦੀ ਜਿੱਤ ਹੋਈ ਤੇ ਅਬਦਾਲੀ ਵਾਪਸ ਲਾਹੌਰ ਆ ਗਿਆ। ਦੀਵਾਨ ਲਖਪਤ ਰਾਇ ਨੂੰ ਲਾਹੌਰ ਦਾ ਹਾਕਮ ਨਿਯਤ ਕਰਕੇ ਆਪ ਲੁੱਟ ਦਾ ਮਾਲ ਸਮੇਟਦਾ ਕਾਬਲ ਨੂੰ ਚਲਦਾ ਬਣਿਆਂ। ਅਬਦਾਲੀ ਅਜੇ ਰਾਹ ਵਿਚ ਹੀ ਸੀ ਕਿ ਸਿੰਘ ਉਠਕੇ ਉਸ ਦੇ ਪਿੱਛੇ ਪੈ ਗਏ ਤੇ ਉਸਦੇ ਚਨਾਬ ਪਹੁੰਚਣ ਤੋਂ ਪਹਿਲੇ ਪਹਿਲੇ ਪੰਜਾਬ ਦਾ ਲੁੱਟਕੇ ਲਿਜਾ ਰਹੇ ਮਾਲ ਵਿੱਚੋਂ ਜਿੰਨੀ ਵਾਹ ਲਗੀ ਮੋੜ ਲਿਆਂਦਾ।

ਉਧੱਰ ਦਿੱਲੀ ਵਾਲਿਆਂ ਨੇ ਮੀਰ ਮੁਅੱਯਨੁਲ ਮੁਲਕ (ਮੰਨੂੰ) ਨੂੰ ਲਾਹੌਰ ਦਾ ਹਾਕਮ ਥਾਪ ਕੇ ਪੰਜਾਬ ਭੇਜ ਦਿੱਤਾ। ਉਸਨੇ ਆਉਂਦਿਆਂ ਹੀ ਬੜੀ ਫੁਰਤੀ ਨਾਲ ਲਾਹੌਰ ਤੇ ਕਬਜ਼ਾ ਕਰ ਲਿਆ ਤੇ ਲਖਪਤ ਨੂੰ ਕੈਦ ਵਿਚ ਡੱਕ ਦਿੱਤਾ। ਦੀਵਾਨ ਕੌੜਾ ਮੱਲ ਦੀ ਜ਼ਕਰੀਆਂ ਖਾਂ ਦੇ ਸਮੇਂ ਤੋਂ ਸਿਆਣਪ ਤੇ ਦਾਨਾਈ ਦੀ ਮਹਿਮਾ ਸੁਣ ਚੁਕਾ ਸੀ; ਉਨ੍ਹਾਂ ਨੂੰ ਆਪਣਾ ਵਜ਼ੀਰ ਨਿਯੁਕਤ ਕਰ ਲਿਆ। ਸੋ ਇਸ ਵੇਲੇ ਦੀਵਾਨ ਕੌੜਾ ਮੱਲ ਜੀ ਮੰਨੂੰ ਦੇ ਨਾਇਬ ਮੁਕਰਰ ਹੋਏ।

ਲਖਪਤ ਰਾਇ ਨੂੰ ਜਦ ਅਬਦਾਲੀ ਲਾਹੌਰ ਦਾ ਹਾਕਮ ਨਿਯਤ ਕਰਕੇ ਚਲਾ ਗਿਆ ਸੀ ਤਾਂ ਉਸਨੇ ਸਰਕਾਰੀ ਖਜ਼ਾਨੇ ਵਿੱਚ ਜੋ ਕੁਝ ਅਬਦਾਲੀ ਲੁੱਟ ਤੋਂ ਬਚ ਗਿਆ ਸੀ ਆਪਣੇ ਘਰ ਢੋ ਲਿਆ ਸੀ। ਮੀਰ ਮੰਨੂੰ ਨੂੰ ਇਹ ਪਤਾ ਲਗਾ ਤਾਂ ਉਸਨੇ ਉਸ ਤੇ ੩੦ ਲੱਖ ਦਾ ਜੁਰਮਾਨਾ ਲਾਇਆ ਤੇ ਕੈਦ ਕਰ ਲਿਆ। ੧੮ ਲੱਖ ਤਾਂ ਉਸ ਦੇ ਘਰੋਂ ਬਰਾਮਦ ਹੋ ਗਿਆ, ਦੋ ਲਖ ਉਸ ਦੀ ਜਾਇਦਾਦ ਦਾ ਵੱਟਿਆ ਗਿਆ ਤੇ ੧੦ ਲੱਖ ਵਿੱਚ ਉਮਰ ਕੈਦ ਦੀ ਸਜ਼ਾ ਮਿਲੀ। ਪਰ ਦੀਵਾਨ ਕੌੜਾ ਮੱਲ ਨੇ ੧੦ ਲੱਖ ਕੋਲੋਂ ਦੇ ਕੇ ਉਸਨੂੰ ਸਰਕਾਰੀ ਕੈਦ ਵਿੱਚੋਂ ਕਢਾ ਕੇ ਖਾਲਸੇ ਦੇ ਹਵਾਲੇ ਕਰ ਦਿੱਤਾ, ਜਿਨ੍ਹਾਂ ਦਾ ਕਿ ਉਹ ਬੀਜ ਨਾਸ ਕਰਨ ਤੇ ਤੁਲਿਆ ਰਿਹਾ ਸੀ। ਉਸ ਦੀ ਮੌਤ ਫਿਰ ਸਿੱਖਾਂ ਦੀ ਬੰਦੀ ਵਿਚ ਹੀ ਹੋਈ।

ਮੀਰ ਮੰਨੂੰ ਵੀ ਸਿਖਾਂ ਦੇ ਹੱਕ ਵਿੱਚ ਨਹੀਂ ਸੀ, ਸਿਖਾਂ ਨੇ ਆਪਣੇ ਬਚਾਉ ਲਈ ਅੰਮ੍ਰਿਤਸਰ ਸਰੋਵਰ ਦੇ ਗਿਰਦੇ ਕੱਚੀ ਵਲਗਣ ਉਸਾਰ ਕੇ ਕੱਚੀ ਗੜ੍ਹੀ ਉਸਾਰ ਲਈ ਤੇ ਨਾਮ ਰਾਮਰੌਣੀ ਰਖਿਆ ਸੀ। ਮੰਨੂੰ ਨੂੰ ਇਹ ਦਿਲ ਵਿੱਚ ਰੜਕਦੀ ਰਹਿੰਦੀ ਸੀ। ਉਸ ਨੇ ਇਸ ਰਾਮ ਰੌਣੀ ਨੂੰ ਢਾਹੁਣ ਤੇ ਸਿਖਾਂ ਨੂੰ ਉਥੋਂ ਕੱਢ ਮਾਰਨ ਲਈ ਆਦੀਨਾ ਬੇਗ ਖਾਂ ਨੂੰ ਸੈਨਾ ਦੇ ਕੇ ਚੜ੍ਹਾ ਦਿੱਤਾ, ਤੇ ਸਿਖਾਂ ਦੇ ਕਤਲ ਦੇ ਫਿਰ ਫੁਰਮਾਨ ਜਾਰੀ ਕਰ ਦਿੱਤੇ। ਸਿਖਾਂ ਦੇ ਸਿਰਾਂ ਦਾ ਮੁੱਲ ਫਿਰ ਚੁੱਕ ਗਿਆ ਤੇ ਸਿਖ ਫਿਰ ਬਾਹਰੋਂ ਫੜ ਲਿਆਂਦੇ ਨਖਾਸ ਵਿਚ ਕਤਲ ਹੋਣ ਲਗ ਪਏ।

ਅਦੀਨਾ ਬੇਗ ਨੇ ਬੜਾ ਜ਼ੋਰ ਲਾਇਆ ਪਰ ਉਹ ਰਾਮਰੌਣੀ ਨੂੰ ਨਾ ਤੋੜ ਸਕਿਆ, ਤੇ ਨਾ ਹੀ ਸਿਖਾਂ ਨੂੰ ਉਸ ਵਿਚੋਂ ਕੱਢ ਸਕਿਆ। ਆਖ਼ਰ ਘੇਰਾ ਪਾ ਕੇ ਬਹਿ ਰਿਹਾ ਤੇ ਅੰਨ ਦਾਨਾ ਅੰਦਰ ਜਾਣੋਂ ਰੋਕ ਦਿੱਤਾ। ਇਹੋ ਸਮਾਂ ਸੀ ਕਿ ਜਦੋਂ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਆਪਣੇ ਭਰਾਵਾਂ ਤੇ ਯੋਧਿਆਂ ਸਮੇਤ ਆਦੀਨਾ ਬੇਗ ਪਾਸ ਨੌਕਰ ਹੋ ਕੇ ਸਿੱਖਾਂ ਵਿਰੁੱਧ ਲੜ ਰਿਹਾ ਸੀ, ਖਾਲਸੇ ਨਾਲ ਕੋਈ ਨਾਚਾਕੀ ਸੀ, ਪਰ ਮੌਜੂਦਾ ਦਸ਼ਾ ਨੂੰ ਤੱਕ ਕੇ ਤੀਰ ਨਾਲ ਚਿੱਠੀ ਅੰਦਰ ਸੁੱਟੀ ਕਿ ਜੇ ਖਾਲਸਾ ਮੇਰਾ ਕਸੂਰ ਮਾਫ ਕਰ ਦੇਵੇ ਤਾਂ ਮੈਂ ਭਰਾਵਾਂ ਨਾਲ ਆ ਮਿਲਾਂ। ਖਾਲਸੇ ਨੇ ਅੰਦਰ ਗੁਰਮਤਾ ਕਰਕੇ ਉਸ ਨੂੰ ਮਾਫੀ ਦੇ ਦਿੱਤੀ ਤੇ ਉਹ ਅਦੀਨਾ ਬੇਗ ਦੀ ਨੌਕਰੀ ਛੱਡ ਕੇ ਰਾਮ ਰੌਣੀ ਵਿਚ ਦਾਖ਼ਲ ਹੋਕੇ ਭਰਾਵਾਂ ਨੂੰ ਜਾ ਮਿਲਿਆ। ਓਧਰ ਮੀਰ ਮੰਨੂੰ ਨੇ ਹੋਰ ਫੌਜ ਦੇ ਕੇ ਦੀਵਾਨ ਕੌੜਾ ਮੱਲ ਨੂੰ ਆਦੀਨਾ ਬੇਗ ਦੀ ਸਹਾਇਤਾ ਲਈ ਭੇਜ ਦਿੱਤਾ। ਦੀਵਾਨ ਕੌੜਾ ਮੱਲ ਲਈ ਔਕੜ ਆ ਬਣੀ, ਇਕ ਪਾਸੇ ਅਪਣੇ ਨਵਾਬ ਦਾ ਹੁਕਮ, ਦੂਜੇ ਪਾਸੇ ਅਪਣੇ ਮਿੱਤਰ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਵਿਰੁੱਧ ਕੁਮਕ, ਜਿਨ੍ਹਾਂ ਲਈ ਉਸ ਦੇ ਹਿਰਦੇ ਵਿਚ ਹਮਦਰਦੀ ਸੀ, ਰਾਮਰੌਣੀ ਦਾ ਘੇਰਾ ਅਕਤੂਬਰ ੧੭੪੮ ਤੋਂ ਫਰਵਰੀ ੧੭੪੯ ਤਕ ਰਿਹਾ। ਅੰਤ ਉਸ ਦਾਨੇ ਪੁਰਖ ਨੇ ਕੋਈ ਰਾਹ ਕੱਢ ਹੀ ਲਿਆ ਇਸ ਔਕੜ ਵਿਚੋਂ ਨਿਕਲਣ ਦਾ। ਉਹ ਮੀਰ ਮੰਨੂੰ ਪਾਸ ਆਇਆ ਤੇ ਕਹਿਣ ਲਗਾ, ਰਾਮ ਰੌਣੀ ਨੂੰ ਸਰ ਕਰਨਾ ਸੌਖਾ ਨਹੀਂ, ਤੁਸੀਂ ਘੇਰਾ ਉਠਵਾ ਲਓ, ਇਹ ਤਾਕਤ ਜਿਸ ਨੂੰ ਤੁਸੀਂ ਨੇਸਤੋ ਨਾਬੂਦ ਕਰਨਾ ਲੋਚਦੇ ਹੋ ਇਹ ਸਾਨੂੰ ਬੜਾ ਲਾਭ ਦੇ ਸਕਦੀ ਹੈ, ਅਬਦਾਲੀ ਸਿਰ ਤੇ ਮੰਡਲਾਉਂਦਾ ਰਹਿੰਦਾ ਹੈ ਤੇ ਹੁਣ ਵੀ ਉਸ ਦੇ ਆਉਣ ਦੀਆਂ ਸੋਆਂ ਆ ਰਹੀਆਂ ਹਨ। ਜੇ ਅਸੀਂ ਸਿਖਾਂ ਨੂੰ ਕੁਝ ਖ਼ਰਚ ਤੇ ਜਗੀਰਾਂ ਆਦਿ ਦੇ ਕੇ ਆਪਣੇ ਸਹਾਇਕ ਬਣਾ ਲਈਏ ਤਾਂ ਅਬਦਾਲੀ ਦੀ ਮਜਾਲ ਨਹੀਂ ਕਿ ਸਾਡੇ ਵਲ ਤੱਕ ਸਕੇ। ਸਿੱਖਾਂ ਦਾ ਜ਼ੁੰਮਾ ਮੈਂ ਲੈਂਦਾ ਹਾਂ ਕਿ ਇਹ ਜੇ ਮਿੱਤਰ ਬਣ ਜਾਣ ਤਾਂ ਤੁਸਾਂ ਲਈ ਕੋਈ ਔਖ ਨਹੀਂ ਪੈਦਾ ਕਰਨਗੇ।

ਮੀਰ ਮੰਨੂੰ ਮੰਨੂੰ ਤੇ ਨਹੀਂ ਸੀ ਪਰ ਦੀਵਾਨ ਸਾਹਿਬ ਦੀ ਪੁਰ ਜ਼ੋਰ ਦਲੀਲ ਬਾਜ਼ੀ ਉਤੇ ਮੰਨ ਗਿਆ। ਉਸ ਨੇ ਘੇਰਾ ਉਠਾਉਣ ਦੇ ਹੁਕਮ ਜਾਰੀ ਕਰ ਦਿੱਤੇ। ਆਦੀਨਾ ਬੇਗ ਇਹ ਗੱਲ ਸੁਣ ਕੇ ਸੜ ਭੁੱਜ ਗਿਆ। ਉਹ ਰਾਮਰੌਣੀ ਸਰ ਕਰਕੇ ਆਪ ਨਾਮਣਾ ਖੱਟਣਾ ਚਾਹੁੰਦਾ ਸੀ, ਦੀਵਾਨ ਕੌੜਾ ਮੱਲ ਦੀ ਸਲਾਹ ਜੋ ਮੰਨੀ ਗਈ ਇਹ ਉਸ ਦੇ

ਈਰਖਾਲੂ ਮਨ ਨੂੰ ਮੁਆਤਾ ਲਾ ਗਈ, ਪਰ ਉਹ ਕੁਝ ਕਰ ਨਹੀਂ ਸੀ ਸਕਦਾ, ਘੋਗਾ ਉਸ ਨੂੰ ਉਠਾਉਣਾ ਹੀ ਪਿਆ। ਪਰ ਦੀਵਾਨ ਸਾਹਿਬ ਨਾਲ ਉਹ ਖਾਰ ਖਾਣ ਲੱਗ ਪਿਆ। ਸਿਖਾਂ ਲਈ ਸਰਕਾਰੀ ਮਾਮਲੇ ਵਿੱਚੋਂ ਕੁਝ ਹਿੱਸਾ, ਚੂਨੀਆਂ, ਝੁਬਾਲ ਤੇ ਪੱਟੀ ਪਰਗਨੇ ਦੇ ਮਾਲੀਏ ਦਾ ਚੌਥਾ ਹਿਸਾ ਨਿਯਤ ਕਰ ਦਿੱਤਾ ਗਿਆ। ਸਿਖਾਂ ਲਈ ਫਿਰ ਹੁਣ ਸੁੱਖ ਦਾ ਸਾਹ ਆਇਆ, ਪੰਜਾਬ ਵਿਚ ਕੁਝ ਸ਼ਾਂਤੀ ਤੇ ਅਮਨ ਵਰਤ ਗਿਆ ਤੇ ਕੇਵਲ ਦੀਵਾਨ ਕੌੜਾ ਮੱਲ ਦੀ ਸਿਆਣਪ ਨਾਲ।

ਮਸਾਂ ਇਕ ਵਰ੍ਹਾ ਸੁੱਖ ਦਾ ਬੀਤਿਆ ਹੋਣਾ ਹੈ ਕਿ ਦਸੰਬਰ ੧੭੪੯ ਵਿਚ ਅਬਦਾਲੀ ਦੇ ਅਟਕੋਂ ਪਾਰ ਆ ਪੁੱਜਣ ਦੀ ਖਬਰ ਆ ਗਈ। ਉਹ ਲੁੱਟ ਮਾਰ ਕਰਦਾ ਅੱਗੇ ਵੱਧੀ ਆਇਆ। ਮੀਰ ਮੰਨੂੰ ਆਪ ਫੌਜਾਂ ਲੈ ਕੇ ਉਸ ਵਲ ਵਧਿਆ ਤੇ ਵਜ਼ੀਰਾਬਾਦ ਕੋਲ ਜਾ ਉਸ ਦਾ ਅੱਗਾ ਰੋਕਿਆ। ਏਧਰ ਲਾਹੌਰ ਖਾਲੀ ਤੱਕ ਕੇ ਸਿਖਾਂ ਦੇ ਇਕ ਜਥੇ ਨੇ ਹਮਲਾ ਕਰਕੇ ਸ਼ਹਿਰ ਦੀ ਫਸੀਲ ਦਾ ਲਾਗਲਾ ਹਿੱਸਾ ਫੂਕ ਦਿੱਤਾ। ਉਧਰ ਮੀਰ ਮੰਨੂੰ ਦੀ ਅਬਦਾਲੀ ਨਾਲ ਸੁਲਹ ਹੋ ਗਈ ਤੇ ਮੰਨੂੰ ਨੇ ਲਾਹੌਰ ਪਰ ਸਿਖਾਂ ਦਾ ਹਮਲਾ ਸੁਣਕੇ ਫਿਰ ਸਿਖਾਂ ਦੀ ਕਤਲਾਮ ਦਾ ਹੁਕਮ ਜਾਰੀ ਕਰ ਦਿੱਤਾ।

ਸ਼ਾਹਨਵਾਜ਼ ਦਿੱਲੀਓਂ ਪਰਵਾਨਾ ਲੈਕੇ ਮੁਲਤਾਨ ਦਾ ਹਾਕਮ ਫਿਰ ਜਾ ਬਣਿਆ ਤੇ ਲੱਗਾ ਲਾਹੌਰ ਨੂੰ ਫਿਰ ਆਪਣੇ ਅਧੀਨ ਕਰਨ ਦੇ ਸੁਪਨੇ ਲੈਣ। ਕਈ ਹੀਲੇ ਕਰਕੇ ਮੰਨੂੰ ਦੇ ਕੁਝ ਆਦਮੀ ਉਸ ਨੇ ਹਥਿਆ ਲਏ ਤੇ ਹਮਲੇ ਦੀ ਵਿਉਂਤ ਬਣਾਉਂਦਿਆਂ ਉਸ ਨੇ ਮੰਨੂੰ ਨੂੰ ਚਿੱਠੀ ਲਿਖੀ ਕਿ ਮੈਂ ਆਪਣੇ ਪਿਤਾ ਜ਼ਕਰੀਆ ਖਾਂ ਦੇ ਮਕਬਰੇ ਦੀ ਜ਼ਿਆਰਤ ਨੂੰ ਆਉਣਾ ਚਾਹੁੰਦਾ ਹਾਂ। ਇਨ੍ਹਾਂ ਹੀ ਦਿਨਾਂ ਵਿਚ ਇਹ ਖਬਰ ਵੀ ਪਹੁੰਚ ਗਈ ਕਿ ਅਬਦਾਲੀ ਫਿਰ ਹਮਲਾ ਕਰਨ ਆ ਰਿਹਾ ਹੈ। ਮੰਨੂੰ ਸ਼ਾਹ ਨਵਾਜ਼ ਦੀ ਚਾਲ ਨੂੰ ਤਾੜ ਗਿਆ ਤੇ ਉਧਰ ਅਬਦਾਲੀ ਦੀ ਖਬਰ ਵੀ ਸੁਣੀ ਤਾਂ ਘਬਰਾ ਗਿਆ। ਆਖਰ ਦੀਵਾਨ ਸਾਹਿਬ ਨੂੰ ਤਾਂ ਕੁਝ ਫੌਜ ਦੇਕੇ ਮੁਲਤਾਨ ਤੇ ਚੜ੍ਹਾ ਦਿੱਤਾ ਕਿ ਸ਼ਾਹ ਨਵਾਜ਼ ਦੀ ਚਾਲ ਨੂੰ ਮਾਤ ਪਾ ਦੇਵੇ। ਦੀਵਾਨ ਸਾਹਿਬ ਨੇ ਸਮੇਂ ਦੀ ਨਜ਼ਾਕਤ ਨੂੰ ਦੇਖਦਿਆਂ ਮੁਲਤਾਨ ਦੀ ਜਿੱਤ ਪ੍ਰਾਪਤ ਕਰਨ ਲਈ ਸਿਖਾਂ ਵਿਰੁੱਧ ਮੰਨੂੰ ਦਾ ਫੁਰਮਾਨ ਮਨਸੂਖ ਕਰਾ ਦਿੱਤਾ ਤੇ ਸਿਖ ਫੌਜ ਦੀ ਮਦਦ ਲੈਣ ਦੀ ਪ੍ਰਵਾਨਗੀ ਲੈ ਲਈ। ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੀਵਾਨ ਸਾਹਿਬ ਦੇ ਨਾਲ ਮੁਲਤਾਨ ਤੇ ਚੜ੍ਹਿਆ। ਮੁਲਤਾਨ ਤੋਂ ੧੦ ਕੋਹ ਉਰੇ ਹੀ ਘਮਸਾਣ ਦਾ ਯੁੱਧ ਮਚਿਆ। ਖਾਲਸੇ ਦੀ ਮਦਦ ਨਾਲ ਦੀਵਾਨ ਸਾਹਿਬ ਦੀ ਜਿੱਤ ਹੋਈ ਤੇ ਸ਼ਾਹ ਨਵਾਜ਼ ਖਾਂ ਮਾਰਿਆ ਗਿਆ। ਮੁਲਤਾਨ ਦੀ ਇਸ ਜਿੱਤ ਪਰ ਮੀਰ ਮੰਨੂੰ ਨੇ ਦੀਵਾਨ ਸਾਹਿਬ ਨੂੰ 'ਮਹਾਂਰਾਜਾ' ਦਾ ਖਿਤਾਬ ਦੇ ਕੇ ਸਨਮਾਨਿਆ। ਦੀਵਾਨ ਕੌੜਾ ਮੱਲ 'ਮਹਾਂਰਾਜਾ ਕੌੜਾ ਮੱਲ' ਹੋ ਗਏ। ਮੁਲਤਾਨ ਦੇ ਸੂਬੇ ਦਾ ਪ੍ਰਬੰਧ ਆਪ ਦੇ ਅਧੀਨ ਕਰ ਦਿੱਤਾ ਗਿਆ।

ਮੁਲਤਾਨ ਦੀ ਹਾਕਮੀ ਵੇਲੇ ਮਹਾਂਰਾਜਾ ਕੌੜਾ ਮੱਲ ਨੇ ਸ੍ਰੀ ਨਨਕਾਣਾ ਸਾਹਿਬ ਦੇ ਗੁਰਦਵਾਰਿਆਂ ਦੀ ਸੇਵਾ ਕਰਵਾਈ। ਦਰਬਾਰ ਜਨਮ ਅਸਥਾਨ, ਮੰਦਰ ਮਾਲ ਜੀ ਸਾਹਿਬ, ਬਾਲ ਲੀਲ੍ਹਾ ਤੇ ਸਰੋਵਰ ਆਦਿ ਪਰ ੩ ਲੱਖ ਰੁਪਇਆ ਖਰਚ ਕੇ ਸੁੰਦਰ ਇਮਾਰਤਾਂ ਬਣਵਾਈਆਂ।

ਦੀਵਾਨ ਸਾਹਿਬ ਦੀ ਪਹਿਲੋਂ ਸਿਖਾਂ ਨੂੰ ਮਦਦ ਲੁਕੀ ਛਿਪੀ ਸੀ, ਪਰ ਮਗਰੋਂ ਖੁੱਲ੍ਹਮ ਖੁੱਲ੍ਹਾ ਹੋ ਗਈ ਤੇ ਉਸ ਦਾਨੇ ਪੁਰਸ਼ ਨੇ ਹਕੂਮਤ ਨੂੰ ਵੀ ਦਿਖਾ ਦਿੱਤਾ ਕਿ ਸਿੱਖਾਂ ਦੀ ਮਿੱਤਰਤਾ ਸਿਖਾਂ ਦੀ ਦੁਸ਼ਮਣੀ ਨਾਲੋਂ ਵਧੇਰੇ ਲਾਭਵੰਦੀ ਹੈ। ਡਾਕਟਰ ਬਲਬੀਰ ਸਿੰਘ ਜੀ ਨੇ ਇਹ ਤੱਤ ਦੀ ਗੱਲ ਲਿਖੀ ਹੈ ਕਿ ਸਮੇਂ ਦੇ ਇਤਿਹਾਸ ਸਾਬਤ ਕਰਦੇ ਹਨ ਕਿ ਮੀਰ ਮੰਨੂੰ ਵਲੋਂ ਲੱਗੀ ਸਿਖੀ ਨੂੰ ਢਾਹ ਦੇ ਟਾਕਰੇ ਤੇ ਸਿੱਖੀ ਦੀ ਇਮਾਰਤ ਨੂੰ ਖੜਾ ਰਖਣ ਵਾਲਾ ਅੰਦਰਲਾ ਸ਼ਤੀਰ ਦੀਵਾਨ ਕੌੜਾ ਮੱਲ ਸੀ। ਜੇ ਕੌੜਾ ਮੱਲ ਦੀ ਮਦਦ ਨਾ ਹੁੰਦੀ ਤਾਂ ਮੀਰ ਮੰਨੂੰ ਨੇ ਸਿਖ ਤਾਕਤ ਨੂੰ ਬਿਲਕੁਲ ਮਲੀਆਮੇਟ ਕਰ ਦੇਣਾ ਸੀ।

ਅਹਿਮਦ ਸ਼ਾਹ ਅਬਦਾਲੀ ਫੇਰ ਹਿੰਦ ਤੇ ਚੜ੍ਹ ਆਇਆ, ਇਹ ਉਸ ਦਾ ਤੀਜਾ ਹਮਲਾ ਸੀ। ਦੀਵਾਨ ਸਾਹਿਬ ਤੇ ਆਦੀਨਾ ਬੇਗ ਲਾਹੌਰ ਸੱਦੇ ਗਏ। ਸਲਾਹਾਂ ਮਸ਼ਵਰੇ ਹੋਏ। ਓਧਰ ਅਬਦਾਲੀ ਤੇਜ਼ ਚਾਲੇ ਰਵਾਂ ਰਵੀਂ ਵਧਦਾ ਟੁਰੀ ਆਇਆ। ੧੭੫੨ ਈ: ਦੇ ਸ਼ੁਰੂ ਵਿਚ ਸ਼ਾਲਾਮਾਰ ਬਾਗ ਕੋਲ ਮਹਮੂਦ ਬੂਟੀ ਟਿਕਾਣੇ ਪੁੱਜ ਗਿਆ ਤੇ ਉਥੇ ਜੰਗ ਹੋਇਆ, ਚਾਰ ਮਹੀਨੇ ਇਹ ਯੁੱਧ ਹੁੰਦਾ ਰਿਹਾ, ਦੁਵੱਲੀ ਫੌਜਾਂ ਮੋਰਚਿਆਂ ਵਿਚ ਡਟੀਆਂ ਰਹੀਆਂ, ਨਾਲੋ ਨਾਲ ਸੁਲਹ ਦੀ ਗੱਲਬਾਤ ਵੀ ਜਾਰੀ ਰਹੀ ਪਰ ਇਹ ਗੱਲ ਸਿਰੇ ਨਾ ਚੜ੍ਹੀ ਤੇ ੬ ਮਾਰਚ ਨੂੰ ਮੰਨੂੰ ਦੀ ਫੌਜ ਮੋਰਚਿਆਂ ਵਿਚੋਂ ਨਿਕਲ ਅਬਦਾਲੀ ਦੀ ਸੈਨਾ ਤੇ ਜਾ ਪਈ। ਮਹਾਂਰਾਜਾ ਕੌੜਾ ਮੱਲ ਸਮੇਤ ਸਿਖਾਂ ਦੀ ਫੌਜ ਦੇ ਸਾਹਮਣੇ ਮੀਰ ਮੰਨੂੰ ਨੂੰ ਆਪਣੀ ਤਾਕਤ ਦੀ ਦਾਲ ਗਲਦੀ ਨਾ ਦਿੱਸੀ। ਦੱਸਿਆ ਜਾਂਦਾ ਹੈ ਕਿ ਦੀਵਾਨ ਸਾਹਿਬ ਨੇ ਸਿਖਾਂ ਦੀ ਫੌਜ ਨਾਲ ਰਲਾਕੇ ਬਿਜਲੀ ਦੀ ਫੁਰਤੀ ਨਾਲ ਜਦ ਵਧਵਾਂ ਹਮਲਾ ਕੀਤਾ ਤਾ ਅਬਦਾਲੀ ਦੇ ਪੈਰ ਉੱਖੜ ਗਏ। ਮੰਨੂੰ ਦੀ ਫੌਜ ਦੇ ਹੌਸਲੇ ਵਧ ਗਏ, ਹਾਰ 'ਜਿੱਤ' ਵਿਚ ਬਦਲਦੀ ਦਿੱਸੀ, ਮਹਾਂਰਾਜਾ ਕੌੜਾ ਮੱਲ ਦੀ ਹੁੰਦੀ ਜਿੱਤ ਤੱਕ ਕੇ ਆਦੀਨਾ ਬੇਗ ਨੂੰ ਈਰਖਾ ਨੇ ਲੂਹ ਦਿੱਤਾ ਕਿ ਇਹ ਵੀ ਜਿੱਤ ਕੌੜਾ ਮੱਲ ਲੈ ਗਿਆ। ਉਸ ਨੇ ਝੱਟ ਇਕ ਕਸੂਰੀ ਪਠਾਣ ਨੂੰ ਇਸ਼ਾਰਾ ਕਰਕੇ ਮਹਾਂਰਾਜ ਕੌੜਾ ਮੱਲ ਪਰ ਗੋਲੀ ਚਲਵਾ ਦਿੱਤੀ ਤੇ ਇਉਂ ਬੀਰ ਬਹਾਦਰ ਦੀ ਮੌਤ ਆਪਣੇ ਹੀ ਇਕ ਈਰਖਾਲੂ ਸਾਥੀ ਦੇ ਹੱਥੋਂ ਹੋ ਗਈ।

ਪੰਜਾਬ ਦਾ ਇਤਿਹਾਸ ਸਿਖਾਂ ਦਾ ਇਤਿਹਾਸ ਹੈ। ਮਹਾਂਰਾਜਾ ਕੌੜਾ ਮੱਲ ਨੇ ਜੋ ਇਸ ਦੇ ਇਤਿਹਾਸ ਵਿੱਚ ਹਿੱਸਾ ਪਾਇਆ ਉਹ ਬੜਾ ਗੌਰਵ ਮਈ ਹੈ ਤੇ ਉਹ ਇਸ ਪੰਜਾਬ ਨੂੰ ਜ਼ੁਲਮਾਂ ਤੇ ਕਹਿਰਾਂ ਤੋਂ ਬਚਾਕੇ ਇਸ ਵਿਚ ਸੁੱਖ ਸ਼ਾਂਤੀ ਲਿਆਉਣ ਤੇ ਸਰਬਤ ਦੇ ਭਲੇ ਦੇ ਆਦਰਸ਼ ਵਾਲੇ ਸਿਖਾਂ ਨੂੰ ਮਲੀਆਮੇਟ ਹੋਣ ਤੋਂ ਬਚਾਉਣ ਵਿਚ ਸਫਲ ਹੋਇਆ। ਪੰਜਾਬ ਨੂੰ ਉਹਨਾਂ ਦੀ ਇਹ ਮਹਾਨ ਦੇਣ ਇਤਿਹਾਸ ਦੇ ਪੰਨਿਆਂ ਤੇ ਸਦਾ ਸੁਨਹਿਰੀ ਚਮਕਾਂ ਦਿੰਦੀ ਰਹੇਗੀ।

ਚਿਰ ਹੋਇਆ ਮੁਲਤਾਨ ਵਾਸੀ ਲਾਲਾ ਸ਼ਾਮ ਲਾਲ ਵਰਮਾ ਨੇ ਇਕ ਪੁਸਤਕ 'ਮਸ਼ਾਹੀਰੇ ਮੁਲਤਾਨ' ਉਰਦੂ ਵਿਚ ਛਪਵਾਈ ਸੀ, ਡਾਕਟਰ ਬਲਬੀਰ ਸਿੰਘ ਜੀ ਨੇ ਉਸ ਪੁਸਤਕ ਦਾ ਹਵਾਲਾ, ਜੋ ਮਹਹਾਂਰਾਜਾ ਕੌੜਾ ਮੱਲ ਦੇ ਸੰਬੰਧ ਵਿਚ ਹੈ, ਇਸ ਤਰ੍ਹਾਂ ਦਿੱਤਾ ਹੈ :-

ਕਈ ਸਦੀਏਂ ਗੁਜ਼ਰ ਜਾਏਂਗੀ, ਮਗਰ ਉਸ ਮਹਾਨ ਆਤਮਾ (ਮਹਾਰਾਜਾ ਕੌੜਾ ਮੱਲ) ਕਾ ਨਾਮ ਮੁਲਤਾਨ ਕੀ, ਨਹੀਂ ਨਹੀਂ, ਹਿੰਦੁਸਤਾਨ ਕੀ ਤਾਰੀਖ ਮੇਂ ਰੋਜ਼ੇ ਰੌਸ਼ਨ ਕੀ ਤਰਹ ਚਮਕੇਗਾ, ਔਰ ਹਮੇਸ਼ਾਂ ਆਇੰਦਹ ਨਸਲੋਂ ਮੇਂ ਭੀ ਬੜੀ ਇਜ਼ਤ ਸੇ ਲੀਆ ਜਾਏਗਾ। ਆਪ ਨਾ ਸਿਰਫ ਦਿਲਾਵਰ ਔਰ ਮਾਹਰੇ ਜੰਗ ਹੀ ਥੇ ਬਲਕਿਹ ਬੜੇ ਸ਼ਖੀ ਗਰੀਬ ਪਰਵਰ ਭੀ ਥੇ। ਚੁਨਾਂਚਿ ਆਪ ਨੇ ਰਿਆਯਾ ਕੇ ਆਰਾਮ ਕੇ ਲੀਏ, ਕਈ ਧਰਮਸਾਲੋਂ ਕੇ ਲੀਏ ਜਾਗੀਰੋਂ ਕੇ ਪਟੇ ਅਤਾ ਕੀਏ, ਜਿਨ ਸੇ ਆਜ ਤਕ ਲੋਕ ਮੁਸਤਫੀਦ ਹੋ ਰਹੇ ਹੈਂ। ਮਿਨਜੁਮਲਾ ਐਸੀ ਧਰਮਸਾਲੋਂ ਕੇ ਬਾਵਾ ਦਮੋਦਰ ਦਾਸ ਦੀ ਧਰਮਸਾਲਾ ਹੈ, ਜੋ ਐਨ ਮਤਵਸਤ ਮੇਂ ਵਾਕਯਾ ਹੈ ਔਰ ਮੁਤਸਿਲ ਮਹੱਲਾ ਮਹਾਂਰਾਜਾ ਕੌੜਾ ਮੱਲ ਕੀ ਯਾਦਗਾਰ ਅਬ ਤਕ ਬਾਕੀ ਹੈ।

**"ਸਫੇ ਉਲਟੇ ਜਾਏਂਗੇ ਲੈ ਲੋ ਨਿਹਾਰ ਕੇ,**
**ਲਿਖ ਲਿਖ ਮਿਟਾਏ ਜਾਏਂਗੇ ਅਨਵਾਂ ਨਏ ਨਏ।**
**ਚਮਕੇਂਗੇ ਪਰ ਹਰੂਫ ਤੇਰੀ ਯਾਦਗਾਰ ਕੇ,**
**ਆਤੇ ਰਹੇਂਗੇ ਤੇਰੀ ਸਨਾ ਖਾਂ* ਨਏ ਨਏ।"**

***ਬਾਬਾ ਕਾਹਨ ਸਿੰਘ ਜੀ ਹਕੀਮ :***

ਮਹਾਂਰਾਜਾ ਕੌੜਾ ਮੱਲ ਤੋਂ ਪਿੱਛੋਂ ਤ੍ਰੈ ਚਾਰ ਪੀੜ੍ਹੀਆਂ ਐਸੀਆਂ ਗੁਜ਼ਰੀਆਂ ਹਨ, ਜਿਨ੍ਹਾਂ ਦੀ ਸਖਾਵਤ ਤੇ ਜਗਤ ਭਲੇ ਵਿਚ ਜੀਵਨ ਬਸਰ ਕਰਨ ਦੀ ਸਾਖ ਤਾਂ ਮਿਲਦੀ ਹੈ ਪਰ ਕਿਸੇ ਖਾਸ ਤੇ ਉਜਾਗਰ ਕਾਰਜ ਦੀ, ਜੋ ਪੰਜਾਬ ਨੂੰ ਉਹਨਾਂ ਦੀ ਦੇਣ ਖਿਆਲਿਆ ਜਾਏ, ਉਸ ਦਾ ਕੋਈ ਵੇਰਵਾ ਨਹੀਂ ਮਿਲਦਾ। ਭਾਈ ਸਾਹਿਬ ਭਾਈ ਵੀਰ ਸਿੰਘ ਜੀ ਤੇ ਡਾਕਟਰ ਬਲਬੀਰ ਸਿੰਘ ਜੀ ਦੇ ਦਾਦਾ 'ਬਾਬਾ ਕਾਹਨ ਸਿੰਘ' ਹਕੀਮ ਹੋ ਗੁਜ਼ਰੇ ਹਨ, ਉਹਨਾਂ ਦੇ ਕੁਝ ਵਿਸ਼ੇਸ਼ ਹਾਲ ਮਿਲਦੇ ਹਨ।

ਬਾਬਾ ਕਾਹਨ ਸਿੰਘ ਜੀ ਦਾ ਜਨਮ ੧੭੮੮ ਈ: ਅਨਮਾਨਿਆ ਗਿਆ ਹੈ। ਆਪ ਛੋਟੀ ਉਮਰ ਵਿਚ ਹੀ ਕੁਝ ਤਿਆਗ ਬ੍ਰਿਤੀ ਦੇ ਲੱਛਣਾਂ ਵਾਲੇ ਸਨ, ਤੇ ਕੁਮਾਰ ਅਵਸਥਾ ਵਿਚ ਹੀ ਘਰ ਦਾ ਐਸ਼ਵਰਜ਼ ਪ੍ਰਤਾਪ ਸਰਪ ਕੁੰਜ ਵਾਂਗ ਤਿਆਗ ਕੇ ਸਾਧੂ ਹੋ ਗਏ ਸਨ ਤੇ ਕਈ ਸਾਲ ਬਨਾਂ, ਕੰਦਰਾਂ ਤੇ ਤੀਰਥ ਯਾਤਰਾ ਹਿਤ ਭ੍ਰਮਨ ਕਰਦੇ ਰਹੇ। ਆਪ ਹਕੀਮ ਸਨ, ਵੈਦ ਸਨ, ਵਿਦਜਾ ਰਤਨ, ਚੰਗੇ ਕਵੀ ਤੇ ਲੇਖਕ ਵੀ। ਡਾਕਟਰ ਬਲਬੀਰ ਸਿੰਘ ਜੀ ਨੇ ਬਾਬਾ ਜੀ ਦੇ ਜੀਵਨ ਵਿਚ ਬਾਬਾ ਜੀ ਦੀ ਇਕ ਲੰਬੀ ਚਿੱਠੀ ਆਪਣੀ ਧਰਮ ਭੈਣ ਵਲ ਲਿਖੀ ਹੋਈ ਛਾਪੀ ਹੈ, ਜੋ ਕਵਿਤਾ ਵਿਚ ਹੈ ਤੇ ਬਾਬਾ ਜੀ ਦੀ ਮਾਨੋ ਸ੍ਵੈ ਲਿਖਤ ਜੀਵਨੀ ਹੈ, ਪਰ ਸ਼ੁਰੂ ਸ਼ੁਰੂ ਦੀ। ਡਾਕਟਰ ਜੀ ਨੇ ਉਹਨਾਂ ਦਾ ਜੀਵਨ ਚੰਗੀ ਖੋਜ ਪੜਤਾਲ ਨਾਲ ਲਿਖਕੇ ਸ੍ਰੀ ਚਰਨ ਹਰੀ ਵਿਸਥਾਰ ਭਾਗ ੧ ਵਿਚ ਛਾਪਿਆ ਹੈ। ਜਿਸ ਵਿਚ ਬਾਬਾ ਜੀ ਦੇ ਅਨੇਕ ਫੁਟਕਲ ਛੰਦ ਵੀ ਦਿੱਤੇ ਹਨ। ਅਨੇਕਾਂ ਪੁਸਤਕਾਂ

---

** ਕੀਰਤੀ ਕਰਨ ਵਾਲੇ, ਮਹਿਮਾ ਗਾਉਣ ਵਾਲੇ।*

ਉਹਨਾਂ ਨੇ ਉਤਾਰਾ ਕੀਤੀਆਂ, ਤਰਜਮਾਈਆਂ ਤੇ ਰਚੀਆਂ ਵੀ, ਜਿਨ੍ਹਾਂ ਦੇ ਵੇਰਵੇ ਉਸ ਜੀਵਨੀ ਵਿੱਚੋਂ ਮਿਲਦੇ ਹਨ। ਓਹ ਬਹੁਤ ਕਰਕੇ ਵੈਦੱਗੀ, ਜਜੋਤਿਸ਼, ਆਦਿ ਦੇ ਗ੍ਰੰਥ ਹਨ, ਜਾਂ ਫਿਰ ਸ੍ਰੀ ਰਾਮ ਚੰਦ੍ਰ ਸੰਬੰਧੀ ਕੀਰਤੀ ਦੇ ਬਾਰਾਂ ਮਾਂਹੇ ਜਾਂ ਰਾਮਾਇਣਾਂ ਦੇ ਰੂਪਾਂਤਰ ਹਨ। ਇਹ ਰਚਨਾਵਾਂ ਅਜੇ ਤਕ ਛਾਪੇ ਦਾ ਜਾਮਾ ਨਹੀਂ ਪਹਿਨ ਸਕੀਆਂ।

ਪੰਜਾਬੀ ਦੁਨੀਆਂ ਪਟਿਆਲਾ ਦੇ ਸਭ ਤੋਂ ਪਹਿਲੇ ਅੰਕ (ਮਾਰਚ ੧੯੪੦) ਦੇ ਪੰਨਾ ੧੫ ਤੋਂ ੨੪ ਪਰ ਇਕ ਸੰਮਤਾਵਲੀ ਸਰਦਾਰ ਗੰਡਾ ਸਿੰਘ ਜੀ ਨੇ "ਕੁਝ ਖੂਨੀ ਪੱਤਰੇ" ਦੇ ਸਿਰਲੇਖ ਹੇਠ ਛਾਪੀ ਸੀ। ਇਹ ਬਾਬਾ ਕਾਹਨ ਸਿੰਘ ਜੀ ਦੀ ਸੰਕਲਨਾ ਸੀ। ਸਰਦਾਰ ਗੰਡਾ ਸਿੰਘ ਜੀ ਨੇ ਇਸ ਨੂੰ ਜੰਗ-ਨਾਮਾ ਲਾਹੌਰ ਦੇ ਕਰਮਾ ਕਾਹਨ ਸਿੰਘ ਬੰਗਿਆਂ ਵਾਲੇ ਦੀ ਰਚਨਾ ਅਨੁਮਾਨਿਆ ਸੀ ਅਨਿਸਚਿਤ ਤੌਰ ਤੇ, ਪਰ ਨਾਲ ਹੀ ਲਿਖਿਆ ਸੀ ਕਿ ਦੋਹਾਂ ਰਚਨਾਵਾਂ ਦੀ ਸ਼ੈਲੀ ਵਿਚ ਫਰਕ ਹੈ। ਅਸਾਂ ਤਦੋਂ ਹੀ ਸਰਦਾਰ ਗੰਡਾ ਸਿੰਘ ਜੀ ਨੂੰ ਸੂਚਿਤ ਕਰ ਦਿੱਤਾ ਸੀ ਕਿ ਸੰਮਤਾਵਲੀ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੇ ਦਾਦਾ ਬਾਬਾ ਕਾਹਨ ਸਿੰਘ ਜੀ ਦੀ ਸੰਕਲਨਾ ਹੈ। ਇਸ ਦੀ ਲਿਖਤ ਕਾਪੀ ਬਾਬਾ ਜੀ ਦੇ ਨਿਜ ਕਲਮ ਲਿਖਤ ਛੰਦ ਸਮੇਤ ਭਾਈ ਸਾਹਿਬ ਜੀ ਦੇ ਗ੍ਰਿਹਿ ਵਿਖੇ ਮੌਜੂਦ ਹੈ। ਇਸ ਸੂਚੀ ਵਿਚ ਬਾਬਾ ਜੀ ਨੇ ਆਪਣੇ ਸਮੇਂ ਦੇ ਨੇੜੇ ਨੇੜੇ ਦੇ ਵਾਪਰੇ ਇਤਿਹਾਸਿਕ ਵਾਕਿਆਤ ਦੇ ਸੰਖੇਪ ਨੋਟ ਦੇਸੀ ਤਰੀਕਾਂ ਸੰਮਤ ਆਦਿ ਦਿੱਤੇ ਸਨ। ਉਸ ਦੇ ਸ਼ੁਰੂ ਵਿਚ ਬਾਬਾ ਜੀ ਦੀ ਰਚਨਾ ਦਾ ਇਹ ਇਕ ਛੰਦ ਹੈ ਸੀ:—

**ਹੈ ਤਜਨੀਯ ਸਭਾਸਦ ਭਾਖਤ ਜੋ ਜਗ ਮੈ ਤਨ ਕੇ ਅਭਿਮਾਨੀ।**
**ਬੂਡਤ ਹੈ ਨਰ ਤਾਹਿ ਕੀ ਸੰਗਤ, ਆਤਮ ਕੀਰਤਿ ਨਾਂਹਿ ਪਛਾਨੀ।**
**ਪਾਥਰ ਨਾਵ ਤਰੈ ਕਿਮ ਬਾਰਧ, ਬੋਝ ਅਫਾਰ ਅਕੱਥ ਕਹਾਨੀ।**
**ਤਾਂਹੀ ਤੇ ਬੰਧਨ ਸੰਗਮ ਤਾਸ ਕੋ, ਕਾਨ੍ਹ ਮ੍ਰਿਗਿੰਦ ਕਹੀ ਧਰ ਕਾਨੀ।**

ਜਿਨ੍ਹਾਂ ਪੁਸਤਕਾਂ ਨਾਲ ਬਾਬਾ ਜੀ ਦਾ ਸੰਬੰਧ ਉਪਰੋਕਤ ਵੇਰਵੇ ਅਨੁਸਾਰ ਮਿਲਿਆ ਹੈ ਉਹਨਾਂ ਵਿਚੋਂ ਕੁਝਕੁ ਨਾਮ ਇਸ ਪ੍ਰਕਾਰ ਹਨ—

ਦੰਪਤਿ ਵਿਲਾਸ, ਇਕ ਦਵਾ ਦਾਰੂ ਦੀਦ ਕਿਤਾਬ, ਮੇਘ ਵਿਨੋਦ, ਚਕਿਤਸਾ ਸਾਰ, ਜਸ ਵਿਨੋਦ, ਆਧਜਾਤਮ ਰਾਮਾਯਣ, ਤੁਲਸੀ ਰਾਮਾਯਣ, ਕੌਸ਼ਲੇਸ਼ਕਵਿਤਾਲੀ, ਕਵਿਤ ਰਾਮਾਯਣ, ਸਾਰ ਰਾਮਾਯਣ, ਗੀਤਾ, ਨਿਰਘੰਟ, ਪਥਜਾਪਥ, ਖੇਮ ਕੌਤੂਹਲ, ਮੇਘ ਵਿਲਾਸ, ਦਰੋਪਦ ਚਰਿਤ੍ਰ, ਜੋਗ ਸੁਧਾਨਿਧ ਤੇ ਹੋਰ ਮੁਤਫੱਰਕ ਰਚਨਾਵਾਂ।

ਬਾਬੇ ਨੇ ਆਪਣੀ ਲਿਖੀ ਚਿੱਠੀ, ਜਿਸ ਦਾ ਜ਼ਿਕਰ ਪਿੱਛੇ ਆ ਚੁੱਕਾ ਹੈ, ਵਿਚ ਲਿਖਿਆ ਹੈ ਕਿ ਪਿਤਾ ਦੇ ਗੁਜ਼ਰ ਜਾਣ ਪਿੱਛੋਂ ਮੈਂ ਸਖਤ ਬੀਮਾਰ ਹੋ ਗਿਆ, ਇਕ ਬਹਾਦਰ ਸ਼ਾਹ ਨਾਮੀ ਫ਼ਕੀਰ ਸਾਡੇ ਘਰ ਆਇਆ, ਮੈਨੂੰ ਮਿਲਿਆ, ਉਸ ਨੇ ਪੂਰਨ ਅਰੋਗਤਾ ਤੇ ਆਤਮਕ ਲਾਭ ਪ੍ਰਾਪਤੀ ਲਈ ਅੰਮ੍ਰਿਤਸਰ ਸੰਤ ਰਾਮ ਦਿਆਲ ਪਾਸ ਜਾਣ ਲਈ ਪ੍ਰੇਰਨਾ ਕੀਤੀ ਤੇ ਅੰਮ੍ਰਿਤਸਰ ਆ ਕੇ, ਖੋਜ ਕੇ ਉਹ ਸੰਤ ਲੱਭੇ ਤੇ ਉਹਨਾਂ ਦੀ ਸੇਵਾ ਵਿਚ ਤਤਪਰ ਹੋ ਗਿਆ।

ਕੁਝ ਚਿਰ ਅੰਮ੍ਰਿਤਸਰ ਰਹਿਕੇ ਬਾਬਾ ਫਿਰ ਹਰਿਦੁਆਰ ਕੁੰਭ ਤੇ ਚਲਾ ਗਿਆ ਤੇ ਫਿਰ ਜਿੱਥੇ ਜੀ ਚਾਹਿਆ ਬਨ ਪਰਬਤ ਗਾਹੇ ਤੇ ਕਈ ਵਰ੍ਹੇ ਦੇਸ਼ਾਟਨ ਕੀਤਾ। ਕਈ ਸਾਲਾਂ ਪਿੱਛੋਂ ਫਿਰ ਅੰਮ੍ਰਿਤਸਰ ਆ ਗਿਆ। ਉਸ ਵੇਲੇ ਮੁਲਤਾਨ ਤੋਂ ਕੋਈ ਪਰਵਾਰ ਸ੍ਰੀ ਅੰਮ੍ਰਿਤਸਰ ਯਾਤਰਾ ਤੇ ਆਇਆ ਹੋਇਆ ਸੀ, ਉਹਨਾਂ ਵਿਚੋਂ ਇਕ ਮਾਈ ਨੇ ਆਪ ਨੂੰ ਪਛਾਣ ਲਿਆ ਤੇ ਵਾਪਸ ਮੁਲਤਾਨ ਜਾ ਕੇ ਬਾਬੇ ਦੀ ਲੋਂਹਦੀ ਮਾਂ ਨੂੰ ਜਾ ਦੱਸਿਆ। ਮਾਂ ਆਪਣੇ ਦੋ ਛੋਟੇ ਪੁਤਰਾਂ ਨੂੰ ਤੇ ਇਕ ਵਿਧਵਾ ਮਾਈ ਨੂੰ ਨਾਲ ਲੈ ਕੇ ਆਪਣਾ ਐਸ਼੍ਵਰਜ ਪੂਰਤ ਘਰ ਘਾਟ ਖੁੱਲ੍ਹਾ ਛੱਡ ਕੇ ਅੰਮ੍ਰਿਤਸਰ ਆ ਗਈ ਤੇ ਆ ਪੁੱਤਰ ਨੂੰ ਲੱਭਾ। ਮਾਈ ਬੜੀ ਦਾਨੀ ਤੇ ਸੁਘੜ ਸੀ। ਪੁਤਰ ਨੂੰ ਸਾਧੂਗੀਰੀ ਦੀ ਆਜ਼ਾਦੀ ਤੋਂ ਆਪਣੀ ਮਮਤਾ ਨਾਲ ਕੀਲਕੇ, ਘਰ ਬਣਵਾਕੇ ਗ੍ਰਿਹਸਤ ਦੇ ਬੰਧਨ ਵਿਚ ਜਕੜ ਦਿੱਤਾ। ਹਾਲਾਤ ਬੜੇ ਦਿਲਚਸਪ ਤੇ ਮਾਂ ਪੁੱਤਰ ਦੇ ਸੰਬਾਦ ਰੌਚਕਤਾ ਭਰਪੂਰ ਕਾਇਲ ਕਰਨਹਾਰ ਹਨ ਜੋ ਡਾਕਟਰ ਸਾਹਿਬ ਜੀ ਨੇ ਆਪਣੇ ਲਿਖੇ ਬਾਬਾ ਜੀ ਦੇ ਜੀਵਨ ਵਿਚ ਦਿੱਤੇ ਹਨ।

ਬਾਬਾ ਜੀ ਅੰਮ੍ਰਿਤਸਰ ਦੇ ਨਾਮੀ ਹਕੀਮਾਂ ਵਿਚੋਂ ਸਨ, ਰੋਗ ਦੀ ਪਛਾਣ ਕਮਾਲ ਦੀ ਸੀ ਤੇ ਉਸ ਲਈ ਆਪਦੀ ਦਿੱਤੀ ਦਵਾਈ ਅਮੋਘ ਬਾਣ ਵਾਂਗ ਸਫਲ ਹੁੰਦੀ ਸੀ। ਇਲਾਜ ਪੁੰਨ ਅਰਥੀ ਕਰਦੇ ਸਨ। ਇਕ ਵਾਰ ਇਕ ਸ਼ਾਹੂਕਾਰ ਦਾ ਇਲਾਜ ਕੀਤਾ ਜੋ ਹੋਰਨਾਂ ਵੈਦਾਂ ਹਕੀਮਾਂ ਤੋਂ ਮਾਯੂਸ ਹੋ ਚੁੱਕਾ ਸੀ। ਉਹ ਰਾਜ਼ੀ ਹੋ ਗਿਆ ਤੇ ਰਾਜ਼ੀ ਹੋ ਕੇ ਇਕ ਤਕੜੀ ਰਕਮ ਬਾਬਾ ਜੀ ਨੂੰ ਭੇਟ ਕਰਨ ਲਗਾ ਤਾਂ ਆਪ ਨੇ ਇਨਕਾਰ ਕਰ ਦਿੱਤਾ ਤੇ ਜਦ ਉਸ ਨੇ ਬਹੁਤ ਜ਼ੋਰ ਦਿੱਤਾ ਤਾਂ ਕਹਿ ਦਿੱਤਾ ਕਿ ਜੇ ਤੂੰ ਜ਼ਰੂਰ ਹੀ ਇਹ ਰਕਮ ਮੇਰੇ ਆਖੇ ਪਰ ਖਰਚਣੀ ਹੈ ਤਾਂ ਗਲੀ ਵਿਚ ਖੂਹ ਲੁਆ ਦੇਹ, ਜਿਸ ਤੋਂ ਸਾਰਾ ਗਲੀ ਮਹੱਲਾ ਸੁਖੀ ਹੋਵੇ। ਜਿਸ ਗਲੀ ਵਿਚ ਬਾਬੇ ਨੇ ਆਪਣਾ ਮਕਾਨ ਬਣਾਇਆ ਉਸ ਦਾ ਨਾਮ ਹੁਣ ਤਕ 'ਗਲੀ ਬਾਬਾ ਕਾਹਨ ਸਿੰਘ ਹਕੀਮ' (ਕਟੜਾ ਗਰਬਾ ਸਿੰਘ, ਅੰਮ੍ਰਿਤਸਰ) ਵੱਜਦਾ ਹੈ ਤੇ ਬਾਬੇ ਦੇ ਮਕਾਨ ਦੇ ਸਾਹਮਣੇ ਗਲੀ ਵਿਚ ਉਹ ਖੂਹ ਹੁਣ ਤਕ ਮੌਜੂਦ ਹੈ। ਗਲੀ ਮਹੱਲਾ ਪਾਣੀ ਭਰਦਾ ਹੈ। ਬਾਬਾ ਜੀ ਬੜੀ ਲੰਮੀ ਆਯੂ ਵਾਲੇ ਸਨ, ੮੦ ਸਾਲ ਦੀ ਵਰੇਸ ਵਿਚ ਆਪ ਦਾ ਦੇਹਾਂਤ ੪ ਮਈ, ਸਨ ੧੮੭੮ ਈ: ਨੂੰ ਹੋਇਆ। ਬਾਬਾ ਜੀ ਜਿੱਥੇ ਅਨੇਕਾਂ ਪ੍ਰਾਚੀਨ ਪੁਸਤਕਾਂ ਦੇ ਉਤਾਰੇ ਕਰਕੇ ਉਹਨਾਂ ਨੂੰ ਜੀਵਤ ਰੱਖਣ ਤੇ ਅਨੁਵਾਦ ਤੇ ਰਚਨਾਂ ਕਰਕੇ ਸਾਹਿਤ ਵਿਚ ਵਾਧਾ ਕਰਨ ਦਾ ਕਾਰਨ ਬਣੇ, ਉਥੇ ਰੋਗੀ ਜਨਤਾ ਦਾ ਇਲਾਜ ਕਰਕੇ ਜਨਤਾ ਨੂੰ ਸੁਖ ਦਿਤਾ ਤੇ ਇਲਾਜ ਦੇ ਇਵਜ਼ਾਨੇ ਵਿਚ ਮਿਲੇ ਧਨ ਨੂੰ ਲੋਕ ਭਲਾਈ ਦੇ ਕਾਰਜ ਇਕ ਖੂਹ ਲਵਾਉਣ ਵਿਚ ਸਫਲਾਇਆ, ਪਰ ਉਹਨਾਂ ਦੀ ਸਭ ਤੋਂ ਵੱਡੀ ਦੇਣ ਪੰਜਾਬ ਨੂੰ ਹੈ, ਉਹਨਾਂ ਦਾ ਆਪਣੀ ਮਾਤਾ ਦੇ ਆਖੇ ਲੱਗ ਕੇ ਵਿਆਹ ਕਰਵਾ ਲੈਣਾ, ਜਿਸ ਦਾ ਸਿੱਟਾ ਇਹ ਹੋਇਆ ਕਿ ਪੰਜਾਬ ਨੂੰ ਡਾਕਟਰ ਚਰਨ ਸਿੰਘ ਜੀ ਜੈਸੇ ਵਿਦਿਆ ਰਤਨ, ਕਵੀ, ਗਿਆਨੀ, ਲਿਖਾਰੀ, ਡਾਕਟਰ, ਵੈਦ ਆਦਿ ਬਹੁ ਗੁਣੀ ਹਸਤੀ ਤੇ ਫਿਰ ਉਹਨਾਂ ਦੇ ਸੁਪੱਤਰ ਨਵੀਨ ਪੰਜਾਬੀ ਦੇ ਮੰਨੇ ਗਏ ਜਨਕ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਤੇ ਅਨੂਠੇ ਲਿਖਾਰੀ ਡਾਕਟਰ ਬਲਬੀਰ ਸਿੰਘ ਜੀ ਮਾਤ ਭਾਸ਼ਾ ਦੀ ਅਣਥੱਕ ਸੇਵਾ ਕਰਨ ਵਾਲੇ ਪੰਜਾਬ ਨੂੰ ਪ੍ਰਾਪਤ ਹੋਏ।

*ਡਾਕਟਰ ਚਰਨ ਸਿੰਘ ਜੀ :*

ਡਾਕਟਰ ਚਰਨ ਸਿੰਘ ਜੀ ਦਾ ਜਨਮ ਬਾਬਾ ਕਾਹਨ ਸਿੰਘ ਜੀ ਦੇ ਗ੍ਰਿਹਿ ੧੮੫੩ ਈ: ਵਿਚ ਹੋਇਆ। ਆਪ ਖਾਨਦਾਨੀ ਹਕੀਮੀ, ਵੈਦਗੀ ਦੇ ਨਾਲ ਐਲੋਪੈਥਿਕ ਡਾਕਟਰੀ ਦੇ ਵੀ ਪ੍ਰਬੀਨ ਗਿਆਤਾ ਹੋਏ। ਕਵੀ ਤੇ ਲਿਖਾਰੀ ਵੀ ਚੋਟੀ ਦੇ। ਪਹਿਲੇ ਕੁਝ ਸਮਾਂ ਅਜਨਾਲੇ ਦੇ ਹਸਪਤਾਲ ਵਿਚ ਤੇ ਫੇਰ ਅੰਮ੍ਰਿਤਸਰ ਦੇ ਹਸਪਤਾਲ ਵਿਚ ਡਾਕਟਰੀ ਸੇਵਾ ਕੀਤੀ, ਫਿਰ ਸਰਵਿਸ ਛੋੜਕੇ ਪ੍ਰਾਈਵੇਟ ਪ੍ਰੈਕਟਿਸ ਸ਼ੁਰੂ ਕਰ ਦਿੱਤੀ। ਸਿੰਘ ਸਭਾ ਦੀ ਲਹਿਰ ਨਵੀਂ ਨਵੀਂ ਚੱਲੀ ਸੀ। ਅੰਮ੍ਰਿਤਸਰ ਦੀ ਸਭਾ ਵਿਚ ਮਤਾ ਪਾਸ ਕਰਵਾਕੇ ਇਕ ਸਿੰਘ ਸਭਾ ਫਰੀ ਡਿਸਪੈਨਸਰੀ ਚਾਲੂ ਕੀਤੀ ਤੇ ਆਪ ਓਥੇ ਫਰੀ ਸੇਵਾ ਕਰਦੇ ਰਹੇ। ਸਤਿਗੁਰੂ ਜੀ ਨੇ ਆਪ ਦੇ ਹੱਥ ਵਿਚ ਸ਼ਫਾ ਦਾ ਖੁੱਲ੍ਹਾ ਖਜ਼ਾਨਾ ਬਖਸ਼ਿਆ ਹੋਇਆ ਸੀ ਤੇ ਦਿਲ ਦਰਿਆ ਵਰਗੀ ਸਖਾਵਤ। ਕੁਝ ਸਮੇਂ ਬਾਅਦ ਸਿੰਘ ਸਭਾ ਵਲੋਂ ਫਰੀ ਡਿਸਪੈਨਸਰੀ ਦੀ ਸਹਾਇਤਾ ਦਾ ਹੱਥ ਤੰਗ ਹੋ ਗਿਆ ਤਾਂ ਆਪ ਕੁਝ ਸਮਾਂ ਆਪਣੇ ਖਰਚ ਤੇ ਇਹ ਡਿਸਪੈਨਸਰੀ ਚਲਾਉਂਦੇ ਰਹੇ। ਜਿੰਨਾਂ ਚਿਰ ਤਕ ਸਭਾ ਦੇ ਮੈਂਬਰ ਪੂਰੀ ਦਿਲਚਸਪੀ ਨਾ ਲੈਣ ਤਾਂ ਇਕ ਇਕੱਲੀ ਵਿਅਕਤੀ ਲਈ ਹਸਪਤਾਲ ਦਾ ਬੋਝ ਸਹਾਰਨਾ ਔਖਾ ਹੋ ਜਾਂਦਾ ਹੈ। ਸੋ ਇਹ ਹਸਪਤਾਲ ਬੰਦ ਹੋ ਗਿਆ। ਆਪਣੀ ਦੁਕਾਨ ਤੇ ਵੀ ਗਰੀਬ ਰੋਗੀਆਂ ਦੀ ਦਾਰੀ ਮੁਫਤ ਕਰਦੇ, ਦਵਾਈਆਂ ਦੇ ਨਾਲ ਅਨੁਪਾਨ (ਖ਼ੁਰਾਕ) ਵੀ ਲੋੜਵੰਦਾਂ ਨੂੰ ਆਪਣੇ ਖੀਸਿਓਂ ਪੁਚਵਾ ਦਿੰਦੇ, ਬਿਨਾਂ ਫੀਸ ਲਏ ਬੀਮਾਰ ਨੂੰ ਘਰੀਂ ਵੇਖਣ ਜਾਂਦੇ। ਆਪ ਬੜੇ ਖੁਸ਼ ਤਬੀਅਤ, ਹਾਜ਼ਰ ਜਵਾਬ, ਹਰਮਨ ਪਿਆਰੇ ਤੇ ਹਮਦਰਦ ਸਫਲ ਡਾਕਟਰ ਸਨ।

ਡਾਕਟਰੀ ਤੋਂ ਛੁਟ ਆਪ ਉੱਚ ਕੋਟੀ ਦੇ ਵਿਦਵਾਨ, ਸੰਸਕ੍ਰਿਤ, ਫ਼ਾਰਸੀ, ਹਿੰਦੀ, ਬ੍ਰਿਜ, ਪੰਜਾਬੀ ਦੇ ਚੰਗੇ ਆਲਮ ਸਨ, ਸੁਲਝੇ ਹੋਏ ਲਿਖਾਰੀ, ਤੇ ਸੂਖਮ ਭਾਵਾਂ ਦੇ ਚੋਟੀ ਦੇ ਕਵੀ ਸਨ। ਆਪਣੇ ਜ਼ਮਾਨੇ ਗੁਰ ਪ੍ਰਤਾਪ ਸੂਰਜ ਗ੍ਰੰਥ ਦੇ ਮਹਾਨ ਪੰਡਤ ਮੰਨੇ ਹੋਏ ਸਨ, ਅਨੇਕਾਂ ਸਾਧੂ ਤੇ ਵਿਦਵਾਨ ਆਪ ਤੋਂ ਇਹ ਗ੍ਰੰਥ ਪੜ੍ਹਿਆ ਕਰਦੇ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਚੰਗੇ ਮਾਰਮਿਕ ਗਿਆਨੀ, ਜਿਨ੍ਹਾਂ ਨੇ ਬਾਣੀ ਬਿਉਰਾ, ਗੁਰਮਤ ਸੰਗੀਤ, ਸ਼ਬਦ ਬ੍ਰਿਤੀ ਪ੍ਰਕਾਸ਼ ਆਦਿ ਗੌਰਵ ਮਈ ਰਚਨਾਵਾਂ ਰਚੀਆਂ। ਸਿਖ ਸਾਹਿਤ ਦੀ ਵਾਕਫੀ ਆਪ ਦੀ ਇਤਨੀ ਵਿਸ਼ਾਲ ਸੀ ਕਿ ਆਪ ਦਾ ਹਮਪੱਲਾ ਵਿਦਵਾਨ ਕੋਈ ਨਹੀਂ ਸੀ। ਫੰਨੇ ਹਿਕਮਤ ਵਿਚ ਵੀ ਆਪ ਸ਼ਹਿਰ ਦੇ ਪ੍ਰਸਿੱਧ ਤੇ ਚੋਟੀ ਦੇ ਹਕੀਮਾਂ, ਵੈਦਾਂ ਤੇ ਡਾਕਟਰਾਂ ਵਿਚ ਗਿਣੇ ਜਾਂਦੇ ਸਨ। ਆਪਣੇ ਧਰਮ ਤੋਂ ਵੱਖਰੇ ਜੈਨਮਤ, ਇਸਲਾਮ, ਹਿੰਦੂ ਮਤ ਤੇ ਹੋਰ ਅਨੇਕਾਂ ਮਤਾਂ ਦੇ ਪੂਰੇ ਗਿਆਤਾ ਤੇ Comparative Theology ਦੇ ਭੰਡਾਰ ਸਨ। ਵਿਚਾਰ ਚਰਚਾ ਵਿਚ ਇਤਨੇ ਪ੍ਰਬੀਨ ਕਿ ਕਿਸੇ ਨੁਕਤੇ ਤੇ ਕਹਿ ਦਿਓ ਐਸੇ ਪ੍ਰਾਗਲਭ ਵਿਚਾਰ ਪੇਸ਼ ਕਰਦੇ ਸਨ ਕਿ ਸ਼ਰੋਤਾ ਜਾਂ ਪ੍ਰਸ਼ਨ ਕਰਤਾ ਲਾਜਵਾਬ ਹੋ ਜਾਂਦੇ ਸਨ। ਆਪ ਨੇ ਕਵਿਤਾ ਬਹੁਤ ਕਰਕੇ ਬ੍ਰਿਜ ਭਾਸ਼ਾ ਵਿਚ ਹੀ ਕੀਤੀ ਹੈ, ਪਰ ਵਾਰਤਕ ਸੁਹਣੀ ਤੇ ਰਸੀਲੀ ਪੰਜਾਬੀ ਵਿਚ। ਕਵਿਤਾ ਵਿਚ ਆਪਣੀ ਛਾਪ 'ਸਾਰੰਗ ਚਰਨ', 'ਚਰਨ ਹਰੀ' ਤੇ 'ਹਰੀ ਚਰਨ' ਆਦਿ ਵਰਤਿਆ ਕਰਦੇ ਸਨ। ਪੰਜਾਬੀ, ਜੋ ਪਹਿਲੇ ਉਰਦੂ ਵਾਂਗ ਨਿਹੋਰਿਆਂ

ਭਰੇ ਸ਼ਿੰਗਾਰ ਰਸੀ ਕਿੱਸੇ ਕਹਾਣੀਆਂ ਦੇ ਵਿਹੜੇ ਖੇਡਦੀ ਸੀ, ਉਸ ਨੂੰ ਚੁੱਕ ਕੇ ਉੱਚੇ ਉੱਚੇ ਪਿਆਰ ਦੀ ਗੋਦ ਵਿਚ ਲਿਆ ਬਿਠਾਉਣ ਦਾ ਪਹਿਲਾ ਉੱਦਮ ਆਪ ਦਾ ਹੈ। ਪੜ੍ਹੋ ਹੀਰ ਭਾਈ ਗੁਰਦਾਸ, ਜੰਗ ਮੜੌਲੀ ਤੇ ਹੋਰ ਐਸੀਆਂ ਰਚਨਾਵਾਂ।

ਦੋ ਗੱਲਾਂ ਦਾ ਆਪ ਨੂੰ ਖਾਸ ਸ਼ੌਕ ਸੀ, ਕਵੀਆਂ ਸੱਜਣਾਂ ਮਿੱਤਰਾਂ ਨੂੰ ਨਿਉਤਾ ਦੇਕੇ ਘਰ ਪ੍ਰੀਤੀ ਭੋਜਨ ਕਰਨੇ ਤੇ ਮਿਲ ਬੈਠਣ ਤੇ ਸਾਹਿਤਕ ਤੇ ਪੰਥਕ ਵਿਚਾਰਾਂ ਕਰਨੀਆਂ। ਦੂਸਰੇ ਕਵੀ-ਦਰਬਾਰ ਕਰਨੇਂ ਜੋ ਕਿ ਸ੍ਰੀ ਦਰਬਾਰ ਸਾਹਿਬ ਜੀ ਦੀ ਪ੍ਰਕਰਮਾ ਵਿਚ ਆਪ ਦੇ ਪ੍ਰਬੰਧ ਹੇਠ ਹੋਇਆ ਕਰਦੇ ਸਨ। ਕਵੀ ਜਨ ਆਪਣੇ ਦਿਲੀ ਜਜ਼ਬਾਤ ਬ੍ਰਿਜ ਭਾਸ਼ਾ ਵਿਚ ਸੁਣਾਇਆ ਕਰਦੇ ਸਨ। ਇਨ੍ਹਾਂ ਕਵੀ ਦਰਬਾਰਾਂ ਵਿਚ ਜੋ ਕਵੀ ਸ਼ਾਮਲ ਹੋਇਆ ਕਰਦੇ ਸਨ, ਉਹਨਾਂ ਵਿਚੋਂ ਕੁਝ ਦੇ ਨਾਮ ਇਸ ਪ੍ਰਕਾਰ ਹਨ:- ਬਾਬਾ ਸੁਮੇਰ ਸਿੰਘ ਜੀ ਮਹੰਤ ਪਟਨਾ ਸਾਹਿਬ, ਬਾਬਾ ਜੈਮਲ ਦਾਸ, ਭਾਈ ਤਾਰਾ ਸਿੰਘ, ਕਵੀ ਸਰਦਾਰ, ਰਘੂਨਾਥ, ਕਿਸ਼ੋਰ, ਲੋਕ ਨਾਥ, ਈਸ਼ਰ ਸਿੰਘ, ਸੰਤੋਖ ਸਿੰਘ (ਤੋਖਹਰੀ); ਗਿਆਨ ਸਿੰਘ, ਸੰਤ ਨਿਹਾਲ ਸਿੰਘ (ਸੰਤ ਖੁਸ਼ੀ ਮ੍ਰਿਗਰਾਜ), ਕਵੀ ਗਵਾਲ, ਭਾਗੀ ਭਾਗ ਸਿੰਘ ਰਾਜਾ ਸਾਂਸੀ ਵਾਲੇ ਤੇ ਅਨੇਕਾਂ ਹੋਰ।

*ਆਪ ਦੀ ਕਵਿਤਾ ਦੇ ਕੁਝ ਨਮੂਨੇ ਇਸ ਪ੍ਰਕਾਰ ਹਨ:-*

ਕਬਿੱਤ : ਸ਼ੁਧਾਸਰ ਸ਼ਹਿਰ ਬਿਖੈ ਨਹਿਰ ਬਹੈ ਵਿਦਜਾ ਕੇਰੀ
ਲਹਿਰ ਬਹਿਰ ਜਹਾਂ ਧਨਕ ਬਨਕ ਕੀ।
ਬਿਮਲ, ਬਗੀਚੇ ਸੀਂਚੇ, ਚਾਰੋਂ ਓਰ ਸਾਫ਼ ਮਗ
ਮੰਦਰ ਉਚੇਰੇ ਛਬਿ ਕਲਸ ਕਨਕ ਕੀ।
ਜੋਗੀ ਜਤੀ ਤਪੀ ਨੇਮੀ ਪ੍ਰੇਮੀ ਕਾਮੀ ਬਾਮੀ ਮੂਢ
ਸੁੰਦਰ ਕੁਰੂਪ ਬਸੈਂ ਭਾਂਤਿਨ ਅਨਿਕ ਕੀ।
'ਸਾਰੰਗ ਚਰਨ' ਗੁਰੂ ਰਾਮ ਦਾਸ ਤੇਜ ਦਿਪੈ
ਜੀਵਨ ਮੁਕਤਿ ਦਸ਼ਾ ਲਾਜਤ ਜਨਕ ਕੀ।

ਵਿਸ਼ਨ ਪਦ – ਕਬਹੂੰ ਹਮਰੀ ਹੂੰ ਸੁਧ ਲੇਹੁ!
ਦੀਨਾ ਨਾਥ ਕਹਾਇ ਦੀਨ ਜਨ ਦੇਖਤ ਦਰਸ਼ਨ ਦੇਹੁ।
ਹਮਰੇ ਔਗੁਨ ਅਖਿਲ ਅਖਿਲ ਪ੍ਰਭੁ ਨਿਗੁਨਨ ਓਰ ਨਿਹਾਰ।
ਗੁਨਵਾਨਨ ਗੁਨ ਕਰਤ ਸਭੈ ਕੋ ਤੂ ਨਿਗੁਨਨ ਦਾਤਾਰ।
ਬਾਲਿਕ ਕੋ ਇਕ ਅਹੈ ਰੁਦਨ ਬਲ ਅਰ ਜਪ ਤਪ ਬਲ ਨਾਂਹਿ।
ਜੌ ਨ ਸੁਨੋ ਤੋ ਕੌਨ ਸੁਨੈਗੋ, ਕੋ ਪਕਰੈਗੋ ਬਾਂਹਿ।
ਲਾਜ ਜਹਾਜ ਚਹਤ ਅਬ ਡੂਬਜੋ ਤਾਂਹਿ ਲਗਾਵੋ ਪਾਰ।

ਲੋਕ ਔਰ ਪਰਲੋਕ ਦੁਹੂੰ ਕੇ ਤੁਮ ਹੀ ਹੋ ਰਖਵਾਰ।
ਭਲੇ ਬੁਰੇ ਕਾਮੀ ਅਰੁ ਕ੍ਰੋਧੀ, ਲੋਭੀ, ਮੋਹ, ਲਵਾਰ।
ਹੈਂ ਤੁਮਰੇ ਹੀ, ਸ੍ਰੀ ਕਲਗੀਧਰ! ਸ਼ਰਣਾਗਤ ਪ੍ਰਤਿਪਾਰ।

ਕਬਿੱਤ, ਪੰਜਾਬੀ:-

ਵੇਖਿਆ ਵਿਚਾਰ ਕੇ ਪੁਕਾਰ ਕੇ ਪੁਕਾਰਿਆ ਹੈ ਭਾਰੀਆਂ ਮੁਹਿੰਮਾਂ ਵਿਚ ਕਰੇ ਜੋ ਸਹਾਈਆਂ। ਦੀਨ ਦੁਖੀ ਰੋਗੀਆਂ ਤੇ ਸੋਗੀਆਂ ਤੇ ਜੋਗੀਆਂ ਤੇ ਕਰੇ ਸਦਾ ਬਹੁੜੀ ਮੈਂ ਸਦਕੇ ਘੁਮਾਈਆਂ। ਲੂਲ੍ਹੇ, ਲੰਜੇ, ਅੰਨ੍ਹੇ, ਗੁੰਗੇ, ਭੁਖੇ ਨੰਗੇ, ਚੰਗੇ ਮੰਦੇ, ਪਏ ਤੇਰੇ ਦਵਾਰ ਆਸਾਂ ਮਨਸ਼ਾ ਪੁਜਾਈਆਂ। 'ਸਾਰੰਗ ਚਰਨ' ਸ੍ਰੀ ਅਟਲ ਜੂ! ਸ਼ਰਨ ਤੇਰੀ, ਦੂਰੋਂ ਦੂਰੋਂ ਦੇਸਨ ਤੋਂ ਸੰਗਤਾਂ ਨੀ ਆਈਆਂ।

ਸ੍ਰੀਮਾਨ ਡਾਕਟਰ ਬਲਬੀਰ ਸਿੰਘ ਜੀ ਨੇ ਆਪ ਜੀ ਦੀਆਂ ੨੪ ਰਚਨਾਵਾਂ 'ਸ੍ਰੀ ਚਰਨ ਹਰੀ ਵਿਸਥਾਰ ਦੇ ਦੂਜੇ ਭਾਗ ਵਿਚ ਸੰਚਿਤ ਕਰ ਦਿੱਤੀਆਂ ਹਨ। ਇਹ ਪੁਸਤਕ ਵਡੇ ਆਕਾਰ ਦੇ ੧੦੫੬ ਪੰਨਿਆਂ ਦੀ ਹੈ ਤੇ ਇਸ ਵਿਚ ਅੱਗੇ ਲਿਖੀਆਂ ਰਚਨਾਵਾਂ ਸ਼ਾਮਲ ਹਨ:-

੧. ਸ੍ਰੀ ਅਟਲ ਪ੍ਰਕਾਸ਼ (੧੮੯੧ ਈ.), ੨. ਮਹਾਂਰਾਣੀ ਸ਼ਰਾਬ ਕੌਰ (੧੮੯੩ ਈ.), ੩. ਦਸਮ ਗੁਰ ਚਰਿਤ੍ਰ (ਲਾਉਣੀਆਂ ਵਿਚ)(੧੮੯੭ ਈ.), ੪. ਫਰਿਯਾਦ(੧੮੯੮ ਈ.), ੫. ਹੀਰ ਭਾਈ ਗੁਰਦਾਸ (੧੯੦੦ ਈ.), ੬. ਸ਼ਕੁੰਤਲਾ ਨਾਟਕ (੧੯੦੦ ਈ.), ੭. ਸ੍ਰੀ ਗੁਰੂ ਗ੍ਰੰਥ ਬਾਣੀ ਬਿਉਰਾ (੧੯੦੨ ਈ.), ੮. ਇਕ ਟੇਢੀ ਚਾਲ (੧੯੦੨ ਈ.), ੯. ਹੋਲੀ ਹੈ (੧੯੦੨ ਈ.), ੧੦. ਜੰਗ ਮੜੌਲੀ (੧੯੦੩ ਈ.), ੧੧. ਨੀਤੀ ਵਾਰਤਾ (੧੯੦੪ ਈ.), ੧੨. ਹੁੜ ਮਤਿ (੧੯੦੪ ਈ.), ੧੩. ਬੇਨਤੀ (੧੯੦੪ ਈ.), ੧੪. ਗੜਗਜ ਬੋਲੇ (੧੯੦੪ ਈ.), ੧੫. ਬਿਨੈ ਪੱਤਰ (੧੯੦੭ ਈ.) ੧੬. ਸ਼ਬਦ ਬ੍ਰਿਤੀ ਪ੍ਰਕਾਸ਼ (੧੯੧੦ ਈ.), ੧੭. ਖੋਟ ਬੁਰਾ (੧੯੧੦ ਈ.), ੧੮. ਗੁਰਮਤਿ ਸੰਗੀਤ ਨਿਰਣਯ (੧੯੨੫ ਈ.), ੧੯. ਲਾਟੂ ਸਿੰਘ ਅਡੋਲਕ ਸਿੰਘ (੧੯੩੩ ਈ.), ੨੦. ਜੈ ਜੈ ਸੀਤਾ ਰਾਮ (੧੯੩੩ ਈ.), ੨੧. ਫੁਟਕਲ ਪ੍ਰਕਾਸ਼ਿਤ ਰਚਨਾਵਾਂ, ੨੨. ਫੁਟਕਲ ਅਪ੍ਰਕਾਸ਼ਿਤ ਛੰਦ, ੨੩. ਸ਼ਾਮ ਸੁੰਦਰ (ਨਾ-ਮੁਕੰਮਲ ਨਾਵਲ), ੨੪. ਕੇਸਰੀ ਚਰਖਾ:

ਇਨ੍ਹਾਂ ਰਚਨਾਵਾਂ ਨਾਲ ਜੋ ਸੰਮਤ ਦਿਤੇ ਗਏ ਹਨ ਉਹ ਇਨ੍ਹਾਂ ਦੀ ਪਹਿਲੀ ਵਾਰ ਛਪਣ ਦੇ ਸਮੇਂ ਨੂੰ ਸੂਚਤ ਕਰਦੇ ਹਨ। ਅੰਕ ੧੫ ਤਕ ਤਾਂ ਉਹਨਾਂ ਦੇ ਜੀਵਨ ਕਾਲ ਵਿਚ ਛਪ ਗਈਆਂ ਸਨ, ਬਾਕੀ ਉਹਨਾਂ ਦੇ ਸਚਖੰਡ ਪਧਾਰ ਜਾਣ ਮਗਰੋ ਛਪੀਆਂ ਹਨ। ਇਨ੍ਹਾਂ ਵਿਚੋਂ ਬਹੁਤ ਸਾਰੇ ਲੇਖ ਪਹਿਲੀ ਵਾਰ ਖਾਲਸਾ ਟ੍ਰੈਕਟ ਸੁਸਾਇਟੀ ਅੰਮ੍ਰਿਤਸਰ ਦੇ ਟ੍ਰੈਕਟ ਬਣਕੇ ਪ੍ਰਕਾਸ਼ਿਤ ਹੋਏ। ਇਹਨਾਂ ਤੋਂ ਇਲਾਵਾ ਕੁਝ ਹੋਰ ਰਚਨਾਵਾਂ ਵੀ ਹਨ, ਜਿਨ੍ਹਾਂ ਵਿਚ ਗੁਰਬਾਣੀ ਦੇ ਟੀਕੇ, ਵੈਦਗੀ ਜਾਂ ਰਸੋਈ ਆਦਿ ਸੰਬੰਧੀ ਵਾਕਫੀ ਭਰਪੂਰ

ਲੇਖ ਆਦਿ ਹਨ, ਜੋ ਇਸ ਸੰਚੇ ਵਿਚ ਸ਼ਾਮਲ ਨਹੀਂ ਹੋਏ। ਡੇਢ ਬਰਸ ਦਿਨ ਲਗਾ ਕੇ ਆਪ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਭਾਵ ਤਤਕਰਾ ਤਿਆਰ ਕੀਤਾ ਸੀ, ਇਸ ਦੀ ਕਲਮੀ ਲਿਖੀ ਕਾਪੀ (ਅਨੇਕਾਂ ਕਾਪੀਆਂ ਵਿਚ) ਖ਼ਾਲਸਾ ਟ੍ਰੈਕਟ ਸੁਸਾਇਟੀ ਪਾਸ (ਨਾ ਮੁਕੰਮਲ ਹਾਲਤ ਵਿਚ) ਅਪ੍ਰਕਾਸ਼ਿਤ ਪਈ ਹੈ।

ਅੰਤਲੇ ਦਿਨਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਹਿਤਕ ਕਾਇਦਿਆਂ ਪਰ ਗ੍ਰੰਥ ਲਿਖ ਰਹੇ ਸਨ ਤੇ ਨਾਲ ਹੀ ਰਾਗ ਮਾਲਾ ਦੀ ਖੋਜ ਵੀ ਬੜੀ ਲਗਨ ਨਾਲ ਕਰ ਰਹੇ ਸਨ। ਆਪ ਦਾ ਕੌਲ ਸੀ ਕਿ 'ਰਾਗਮਾਲਾ ਪੱਖੀ ਤੇ ਵਿਰੋਧੀ ਦੁਹਾਂ ਪਾਸ ਉਹ ਸਾਮਾਨ ਨਹੀਂ ਜਿਨ੍ਹਾਂ ਪਰ ਆਪ ਦੀ ਖੋਜ ਦਾ ਆਧਾਰ ਹੈ।' ਆਪ ਦੀ ਇਹ ਖੋਜ ਮਗਰੋਂ ਭਾਈ ਸਾਹਿਬ ਜੀ ਨੇ ਖਾਲਸਾ ਟ੍ਰੈਕਟ ਸੁਸਾਇਟੀ ਦੇ ਗੁਰੂ ਗ੍ਰੰਥ-ਕੋਸ਼ ਦੀ ਅੰਤਕਾ ਵਿਚ ਛਾਪ ਦਿੱਤੀ ਸੀ।

ਇਹ ਮਹਾਨ ਵਿਦਵਾਨ, ਕਵੀ ਲਿਖਾਰੀ, ਗੁਣੀ, ਗਿਆਨੀ ੧੪ ਨਵੰਬਰ ੧੯੦੮ ਈ: ਨੂੰ ਦੇਹ ਤਿਆਗਕੇ ਸਤਿਗੁਰ ਦੇ ਦੇਸ਼ ਚਲੇ ਗਏ। ਆਪ ਦੇ ਵਿਛੋੜੇ ਪਰ ਸਰਦਾਰ ਗੁਰਬਖਸ਼ ਸਿੰਘ ਜੀ ਰੋਪੜ ਵਾਲਿਆਂ ਨੇ ਇਉਂ ਸ਼ੋਕ ਦੇ ਅੱਥਰੂ ਕੇਰੇ ਸਨ:-

ਉਹ ਕਾਵਯ ਕਵਿਤਾ ਨਿਪੁਨਤਾਈ ਉਡ ਗਈ ਆਕਾਸ਼ ਨੂੰ,
ਧੁਨਿ, ਸ਼ਬਦ, ਸੁਰਤਿ ਜੁ ਜਾਚ ਸੁਹਣੀ ਗਈ ਪ੍ਰਭ ਦੇ ਪਾਸ ਨੂੰ।
ਉਹ ਵੈਦਯਤਾਈ, ਦੋਹਿ ਮਨ ਦੇ ਕੱਟਦੀ ਸੀ ਰੋਗ ਨੂੰ,
ਹਾਂ, ਸੌਂ ਗਈ, ਉਹ ਤਾਣ ਲੰਮੀ, ਓੜ੍ਹ ਸਦਾ ਵਿਯੋਗ ਨੂੰ।
ਹੈ ਸ਼ੋਕ ਏਸੇ ਗੱਲ ਦਾ ਜੋ ਲਈ ਕਿਸੇ ਨ ਬੀਰੜੇ,
ਨਾ ਅੱਜ ਮਿਲਦੀ ਕਿਸੇ ਕੋਲੋਂ ਢੂੰਡ ਮੀਰ ਫਕੀਰੜੇ,
ਉਹ ਦਸ਼ਾ ਗੁਰਮੁਖ ਸਹਜ ਪਦ ਦੀ ਕਿਉਂ ਨ ਸਿੱਖੀ ਪਜਾਰਿਓ!
ਜਿਸ ਬਿਨਾ ਸਿੱਖੀ, ਕੀਹ ਸਿੱਖੀ, ਜ਼ਰਾ ਬੈਠਿ ਵਿਚਾਰਿਓ।
ਇਸ ਵਿੱਦਿਆ ਦਾ ਪੁੰਜ ਮਾਨੋ ਠੀਕ ਉਸ ਦਾ ਰੂਪ ਸੀ,
ਸ੍ਰੀ 'ਚਰਨ ਸਿੰਘ' ਭੰਡਾਰ ਗੁਣ ਦਾ ਭਰਿਆ ਮਾਨੋ ਕੂਪ ਸੀ।
ਅਜ ਮੁੰਦ ਕਰ ਗਿਆ ਪੁੰਜ ਗੁਣ ਦਾ, ਉਞ ਕਿਧਰੇ ਨਾ ਗਿਆ,
ਉਹ ਗੁਰੂ ਅਪਣੇ ਮਾਂਹਿ ਚਰਨੀਂ ਨੀਰ ਨੀਰ ਸਮਾ ਗਿਆ।
ਪਰ ਹਾ, ਵਿਛੋੜਾ ਪਿਆ ਸਾਨੂੰ ਅੱਜ ਲੋਕੋ ਟੁੱਟ ਕੇ,
ਜੋ ਵਿੱਦਿਆ ਦਾ ਬਾਗ ਸਾਡਾ ਲੈ ਗਿਆ ਹੈ ਪੁੱਟਕੇ।

(ਖਾਲਸਾ ਸਮਾਚਾਰ ੧੫-੪-੧੯੦੯)

*ਭਾਈ ਸਾਹਿਬ ਭਾਈ ਵੀਰ ਸਿੰਘ ਜੀ :*

ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦਾ ਜਨਮ ਸ੍ਰੀ ਮਾਨ ਡਾਕਟਰ ਚਰਨ ਸਿੰਘ ਜੀ ਦੇ ਗ੍ਰਿਹਿ ੫ ਦਸੰਬਰ ਸੰਨ ੧੮੭੨ ਈ: ਨੂੰ ਹੋਇਆ। ਅੱਜ ਦੇ ਪੰਜਾਬੀ ਪਾਠਕ ਆਪ ਜੀ ਤੋਂ ਤੇ ਆਪ ਦੀ ਘਾਲ ਤੋਂ ਬਖੂਬੀ ਵਾਕਫ ਹਨ। ਆਪ ਜੀ ਨੂੰ ਨਵੀਨ ਪੰਜਾਬੀ ਦੇ ਪਿਤਾ ਹੋਣ ਦਾ ਮਾਨ ਦਿੱਤਾ ਜਾਂਦਾ ਹੈ। ਆਪ ਅਜੇ ਮੈਟ੍ਰਿਕ ਵਿਚ ਹੀ ਪੜ੍ਹਦੇ ਸਨ ਕਿ ਆਪ ਨੇ ਇਹ ਭਾਂਪ ਲਿਆ ਕਿ ਮਾਤ ਭਾਸ਼ਾ ਪੰਜਾਬੀ ਦਾ ਸਾਹਿਤਕ ਭੰਡਾਰ ਖਾਲੀ ਹੈ। ਵਿਦਵਾਨਾਂ ਦੀ ਰੁਚੀ ਬ੍ਰਿਜਭਾਸ਼ਾ ਵੱਲ ਹੈ ਤੇ ਪੰਜਾਬੀ ਵਲ ਉੱਕਾ ਨਹੀਂ ਹੈ। ਉਹਨਾਂ ਦੀ ਸਭਾ ਵਿਚ ਇਸ ਵਿਚਾਰੀ ਨੂੰ ਕੋਈ ਥਾਂ ਨਹੀਂ ਮਿਲ ਰਿਹਾ, ਸਗੋਂ ਉਥੇ ਜੇ ਕੋਈ ਇਸ ਦਾ ਜ਼ਿਕਰ ਵੀ ਕਰਦਾ ਹੈ ਤਾਂ 'ਗ੍ਰਾਮੀਨ ਭਾਸ਼ਾ' ਕਹਿਕੇ ਇਸ ਦਾ ਤ੍ਰਿਸਕਾਰ ਕਰ ਦਿੱਤਾ ਜਾਂਦਾ ਹੈ ਤੇ ਕਹਿ ਦਿੱਤਾ ਜਾਂਦਾ ਹੈ ਕਿ ਇਸ ਵਿਚ ਕੋਈ ਅਲੰਕਾਰ, ਜਜ਼ਬਾਤ ਦੀ ਖੂਬਸੂਰਤੀ ਨਹੀਂ ਕਹੀ ਜਾ ਸਕਦੀ। ਚੁਨਾਂਚਿ ਆਪ ਜੀ ਨੇ ਬੀੜਾ ਉਠਾ ਲਿਆ ਕਿ ਮੈਂ ਪੰਜਾਬੀ ਦੇ ਸੱਖਣੇ ਪਏ ਖਜ਼ਾਨੇ ਨੂੰ ਜਿੰਨਾ ਵੀ ਹੋ ਸਕਿਆ ਭਰਪੂਰ ਕਰਨ ਲਈ ਆਪਣਾ ਸਾਰਾ ਜੀਵਨ ਅਰਪਣ ਕਰ ਦਿਆਂਗਾ। ਦੂਸਰਾ ਦਰਦ ਆਪ ਨੂੰ ਸਿੱਖੀ ਸਾਹਿਤ ਦੀ ਘਾਟ ਤੇ ਸਿੱਖੀ ਵਿਚ ਦਿਨੋ ਦਿਨ ਵਧ ਰਹੇ ਗਿਰਾਉ ਦਾ ਸੀ। ਜ਼ਮਾਨੇ ਵਿਚ ਈਸਾਈ, ਆਰੀਆ ਸਮਾਜੀ, ਦੇਵ ਸਮਾਜੀ ਤੇ ਕਾਦਿਯਾਨੀ ਮਿਰਜ਼ਈ ਆਪੋ ਆਪਣੇ ਮਤ ਦਾ ਪ੍ਰਚਾਰ ਬੜੇ ਜ਼ੋਰ ਸ਼ੋਰ ਨਾਲ ਕਰ ਰਹੇ ਸਨ, ਤੇ ਸਭਨਾਂ ਵਲੋਂ ਢਾਹ ਬਹੁਤ ਕਰਕੇ ਸਿਖਾਂ ਨੂੰ ਹੀ ਲਗ ਰਹੀ ਸੀ। ਸਭ ਤੋਂ ਵਧੀਕ ਜ਼ੋਰਦਾਰ ਤੇ ਲੁਭਾਉਣ ਵਾਲਾ ਪ੍ਰਚਾਰ ਈਸਾਈਆਂ ਦਾ ਸੀ, ਹਕੂਮਤ ਅੰਗਰੇਜ਼ ਦੀ ਹੋਣ ਕਰਕੇ ਇਸ ਪ੍ਰਚਾਰ ਦਾ ਘੇਰਾ ਬੜਾ ਵਿਸ਼ਾਲ ਤੇ ਸ਼ਕਤੀਸ਼ਾਲੀ ਸੀ। ਆਪ ਨੇ ਇਸ ਢਾਹ ਤੋਂ ਕੌਮ ਨੂੰ ਬਚਾਉਣ ਦਾ ਫੈਸਲਾ ਕਰ ਲਿਆ। ਦਿਲ ਵਿਚ ਸੋਚਿਆ ਕਿ ਭਾਵੇਂ ਇਤਨੇ ਵਿਸ਼ਾਲ ਤੇ ਜ਼ੋਰਦਾਰ ਪ੍ਰਚਾਰ ਦੇ ਸਾਹਮਣੇ ਮੇਰਾ ਉੱਦਮ ਨਿਗੂਣਾ ਜਿਹਾ ਹੋਵੇਗਾ ਪਰ ਮੈਂ ਬਰਖਾ ਦੀ ਪਹਿਲੀ ਕਣੀ ਵਾਂਗ ਉੱਦਮ ਦੀ ਅਗੁਵਾਈ ਕਰ ਹੀ ਦੇਣੀ ਹੈ। ਮੈਂ ਪੂਰੀ ਵਾਹ ਲਾ ਦਿਆਂਗਾ ਕਿ ਕ਼ੌਮ ਜਾਗ ਉਠੇ। ਉਸ ਨੂੰ ਉਸ ਦਾ ਬਜ਼ੁਰਗ ਪਿੱਛਾ ਵਿਖਾ ਦਿਆਂਗਾ ਤਾਂ ਕਿ ਉਹ ਏਸ ਫ਼ਖ਼ਰ ਵਿਚ ਆ ਜਾਵੇ ਕਿ ਅਸੀਂ ਬੜੇ ਮਹਾਨ, ਕੁਰਬਾਨੀ ਪੁੰਜ, ਆਦਰਸ਼ਕ ਮਾਨਵ ਜੀਵਨ ਵਾਲੇ ਬਜ਼ੁਰਗਾਂ ਦੀ ਸੰਤਾਨ ਹਾਂ, ਤੇ ਸਾਡਾ ਉਹਨਾਂ ਦੇ ਪੈਰ-ਚਿਨ੍ਹਾਂ ਤੇ ਤੁਰਨਾ ਹੀ ਬਰਖੁਰਦਾਰੀ ਹੈ। ਕੌਮ ਜਦ ਇਸ ਫ਼ਖ਼ਰ ਵਿਚ ਸੁਰਜੀਤ ਹੋਕੇ ਆਦਰਸ਼ਕ ਜੀਵਨ ਦੇ ਰਾਹ ਅਪਣਾ ਲਏਗੀ ਤਾਂ ਨਿਰਸੰਸੇ ਸਾਰੀਆਂ ਢਾਹਾਂ ਤੋਂ ਸੰਭਲ ਜਾਏਗੀ। ਸੋ ਆਪ ਨੇ ਕਲਮ ਫੜ ਲਈ ਤੇ ਹਵਾ ਦੇ ਵੇਗ ਦੀ ਤੇਜ਼ੀ ਨਾਲ ਚਲਾਈ। ਮਾਤਾਭਾਸ਼ਾ ਪੰਜਾਬੀ ਤੇ ਗੁਰ ਸਿਖੀ ਸਾਹਿਤਕ ਭੰਡਾਰ ਆਪਣੀ ੮੪ ਬਰਸ ਦੀ ਵਰੇਸ ਵਿਚ ਭਰਪੂਰ ਕਰ ਦਿੱਤੇ। ਆਪ ਦੀ ਕਲਮ ਨੇ ਪੰਜਾਬੀ ਮਨਾਂ ਨੂੰ ਟੁੰਬਣਾ ਸ਼ੁਰੂ ਕਰ ਦਿੱਤਾ, ਉਤਕੰਠਾ ਜਗਾ ਦਿੱਤੀ, ਵਿਦਵਾਨ ਵੀ ਆਪ ਦੀ ਅਲੰਕਾਰਾਂ ਤੇ ਸੂਖਮ ਭਾਵਾਂ ਭਰਪੂਰ ਪੰਜਾਬੀ ਤੇ ਵਿਮੋਹਤ ਹੋ ਗਏ। ਬਾਬਾ ਸੁਮੇਰ ਸਿੰਘ ਜੈਸੇ ਮੰਨੇ ਪ੍ਰਮੰਨੇ ਕਵੀ ਤੇ ਲਿਖਾਰੀ, ਜੋ ਆਪ ਨੂੰ ਬ੍ਰਿਜ ਭਾਸ਼ਾ ਵਲ ਪ੍ਰੇਰਨ

ਦੇ ਯਤਨਾਂ ਵਿਚ ਸਨ, ਆਪ ਦੀ ਪੰਜਾਬੀ ਰਚਨਾਂ ਸੁਣਕੇ ਪੰਜਾਬੀ ਵਲ ਆਪ ਪ੍ਰੇਰਤ ਹੋ ਗਏ, ਜੇ ਕਹਿ ਦਿਤਾ ਜਾਏ ਕਿ ਆਪ ਜੀ ਦੇ ਪੂਜਨੀਕ ਪਿਤਾ ਜੀ ਦੀ ਪੰਜਾਬੀ ਰਚਨਾਂ ਤੋਂ ਪ੍ਰਭਾਵਿਤ ਹੋ ਕੇ ਪੰਜਾਬੀ ਲਿਖਣ ਵਲ ਰੁਖ ਕਰ ਗਏ ਸਨ ਤਾਂ ਇਹ ਅਨੁਚਿਤ ਕਥਨ ਨਹੀਂ ਹੋਵੇਗਾ।

ਪਹਿਲੀ ਸ਼ੈ ਜੋ ਆਪ ਨੇ ਮੈਟਰਿਕ ਵਿਚ ਪੜ੍ਹਦਿਆਂ ਲਿਖਣੀ ਸ਼ੁਰੂ ਕਰ ਦਿੱਤੀ ਸੀ, ਉਹ ਹੈ ਸਭ ਤੋਂ ਵੱਧ ਪੜ੍ਹੀ ਗਈ ਪੁਸਤਕ 'ਸੁੰਦਰੀ'। ਫਿਰ ਇਕ ਹੋਰ ਸ਼ੈ 'ਮੰਜ ਸਿੰਘ' ਲਿਖੀ ਗਈ, ਪੰਜਾਂ ਕਾਪੀਆਂ ਪਰ ਇਹ ਮੁਕੰਮਲ ਸੀ। ਕੋਈ ਪੜ੍ਹਨ ਲਈ ਲੈ ਗਿਆ, ਉਥੋਂ ੧,੩ ਤੇ ੫ ਕਾਪੀ ਵਾਪਸ ਆਈ ਤੇ ਕਾਪੀ ੨ ਤੇ ੪ ਕਿਤੇ ਲੁਕ-ਮਿਚਾਈ ਖੇਡ ਗਈ। ਸੋ ਉਹ ਅਪੂਰਣ ਤੇ ਅਪ੍ਰਕਾਸ਼ਿਤ ਰਹਿ ਗਈ, ਪਰ ਆਪ ਦੀ ਕਲਮ ਅੱਗੇ ਹੀ ਅੱਗੇ ਟੁਰਦੀ ਗਈ।

ਭਾਈ ਸਾਹਿਬ ਜੀ ਨੇ ੧੮੯੧ ਵਿਚ ਮੈਟਰਿਕ ਪਾਸ ਕੀਤਾ, ਜ਼ਿਲੇ ਭਰ ਵਿਚ ਅੱਵਲ ਰਹੇ, ਡਿਸਟ੍ਰਿਕਟ ਬੋਰਡ ਨੇ ਸੁਨਹਿਰੀ ਮੈਡਲ ਇਨਾਮ ਦਿੱਤਾ। ਹੋਣਹਾਰ ਤੇ ਲਾਇਕ ਨੌਜਵਾਨ ਨੂੰ ਨਾਇਬ ਤਹਿਸੀਲਦਾਰ ਦੀ ਪੋਸਟ ਪੇਸ਼ ਹੋਈ, ਪਰ ਆਪ ਨੇ ਇਨਕਾਰ ਕਰ ਦਿੱਤਾ, ਕਿਉਂ? ਇਸ ਲਈ ਕਿ ਆਪ ਨੇ ਉਪਰ ਦੱਸੇ ਦੋ ਕੰਮ ਕਰਨ ਦਾ ਆਪਣੇ ਚਿਤ ਵਿਚ ਪ੍ਰਣ ਕਰ ਲਿਆ ਹੋਇਆ ਸੀ। ਸੋ ਇਨ੍ਹਾਂ ਦਿਨਾਂ ਵਿਚ ਹੀ ਆਪਣੇ ਕੁਝ ਮਿੱਤਰਾਂ ਨੂੰ ਨਾਲ ਮਿਲਾ ਕੇ ਪਹਿਲੋਂ ਇਕ ਵਿਦਿਆਰਥੀ ਸਭਾ ਬਣਾਈ, ਗੁਰਪੁਰਬਾਂ ਦੇ ਸਮਿਆਂ ਪਰ ਪ੍ਰਚਾਰ ਸ਼ੁਰੂ ਕੀਤਾ, ਫਿਰ ਛਾਪਕੇ ਟ੍ਰੈਕਟ ਪ੍ਰਸਾਰਨ ਲਈ ਖਾਲਸਾ ਟ੍ਰੈਕਟ ਸੁਸਾਇਟੀ ਦੀ ਨੀਂਹ ਧਰੀ। ਕੌਮ ਨੂੰ ਉੱਚਿਆਂ ਚੁੱਕਣ, ਮਾੜੀਆਂ ਰਸਮਾਂ ਰੀਤਾਂ ਤੋਂ ਹੋੜਨ, ਉੱਚਾ ਆਦਰਸ਼ਕ ਅਰੋਗ ਮਾਨਵ ਜੀਵਨ ਜੀਉਣ ਦਾ ਰਾਹ ਦਿਖਾਉਣ ਤੇ ਸਿੱਖੀ ਦਾ ਪਿਆਰ ਤੇ ਫ਼ਖ਼ਰ ਜਗਾਉਣ ਵਾਲੇ ਲੇਖ ਪੰਜਾਬੀ ਵਿਚ ਲਿਖ ਲਿਖ ਤੇ ਛਾਪ ਛਾਪ ਕੇ ਖੁਲ੍ਹੇ ਵੰਡਣੇ ਤੇ ਪ੍ਰਚਾਰਨੇ ਸ਼ੁਰੂ ਕਰ ਦਿੱਤੇ। ਇਸ ਪ੍ਰਚਾਰ ਨੂੰ ਹੋਰ ਤੇਜ਼ ਕਰਨ ਲਈ ਕੁਝ ਸਮੇਂ ਪਿੱਛੋਂ ਇਕ ਪ੍ਰੈਸ ਲਗਾ ਲਿਆ ਤੇ ਫਿਰ ਆਪਣਾ ਇਕ ਸਪਤਾਹਕ ਅਖ਼ਬਾਰ 'ਖਾਲਸਾ ਸਮਾਚਾਰ' ੧੮੯੯ ਵਿਚ ਜਾਰੀ ਕਰ ਲਿਆ।

ਸੰਨ ੧੮੯੧ ਤੋਂ ਸ਼ੁਰੂ ਹੋਕੇ ਸੰਨ ੧੯੫੭ ਆਪਣੇ ਅੰਤਮ ਸੁਆਸਾਂ ਤਕ, ਜੋ ਸਾਹਿਤ ਆਪ ਨੇ ਪੈਦਾ ਕੀਤਾ ਉਹ ਅਥਾਹ ਹੈ, ਉਸ ਦੀ ਗਿਣਤੀ ਮਿਣਤੀ ਨਹੀਂ ਹੋ ਸਕਦੀ। ਇਹ ਸਾਰਾ ਸਾਹਿਤ ਆਪ ਜੀ ਦੀ ਪੰਜਾਬ ਨੂੰ ਉਪਰੋਕਤ ਦੋਹਾਂ ਨੁਕਤਿਆਂ ਉਤੇ ਦਿੱਤੀ ਅਮੋਲਵੀਂ ਦੇਣ ਹੈ। ਉਹਨਾਂ ਦੀ ਇਸ ਘਾਲ ਦੀ ਕਦਰ ਉਹਨਾਂ ਦੀ ਕੌਮ ਨੇ, ਉਹਨਾਂ ਦੇ ਦੇਸ਼ ਨੇ, ਉਹਨਾਂ ਦੇ ਜੀਵਨ ਵਿਚ ਹੀ ਪਾਈ। ਪੰਜਾਬ ਯੂਨੀਵਰਸਿਟੀ ਲਾਹੌਰ ਨੇ ਆਪ ਦੀਆਂ ਦੋ ਰਚਨਾਵਾਂ ਨੂੰ ਸਨਮਾਨਿਆ, ਕਈ ਰਚਨਾਵਾਂ ਵਿਦਿਆ ਦੇ ਕੋਰਸ ਨਿਯਤ ਕੀਤੇ। ਨਵੇਂ ਪੰਜਾਬ ਦੀ ਯੂਨੀਵਰਸਿਟੀ ਨੇ ਆਪਣੀ ਹੋਂਦ ਦੇ ਪਹਿਲੇ ਸਾਲ ਵਿਚ ਹੀ ਆਪ ਨੂੰ 'ਡਾਕਟਰ ਆਫ ਓਰੀਐਂਟਲ ਲਰਨਿੰਗ' ਦੀ ਸਨਮਾਨੀ ਡਿਗਰੀ ਦਿੱਤੀ, ਕੇਂਦਰੀ

ਸਰਕਾਰ ਦੀ ਸਾਹਿਤ ਅਕੈਡਮੀ ਨੇ ਆਪ ਦੀ ਇਕ ਅੰਤਮ ਕਾਵਯ ਰਚਨਾ ਨੂੰ ਉਸ ਸਾਲ ਦੀ ਪੰਜਾਬੀ ਦੀ ਚੋਟੀ ਦੀ ਰਚਨਾ ਅੰਕ ਕੇ ਸਤਿਕਾਰਿਆ ਤੇ ਆਪ ਜੀ ਨੂੰ ਪਦਮ ਭੂਸ਼ਨ ਦਾ ਸਨਮਾਨ ਦਿੱਤਾ। ਇਸੇ ਘਾਲ ਦੀ ਗੌਰਵਤਾ ਨੂੰ ਅਨੁਮਾਨਦਿਆਂ ਨਵੇਂ ਪੰਜਾਬ ਦੇ ਪਹਿਲੇ ਰਾਜਪਾਲ ਨੇ ਆਪ ਨੂੰ ਪੰਜਾਬ ਵਿਧਾਨ ਸਭਾ ਵਿਚ ਐਮ.ਐਲ.ਸੀ. ਨਾਮਜ਼ਦ ਕੀਤਾ। ਆਪ ਦੇ ਸਾਹਿਤ ਤੋਂ ਫੈਜ਼ ਉਠਾਉਣ ਵਾਲੇ ਦੇਸ਼ ਕੌਮ ਦੇ ਕਦਰਦਾਨਾਂ ਨੇ ੧੯੫੪ ਵਿਚ ਆਪ ਨੂੰ ਇਕ ਵਿਸ਼ਾਲ ਗੌਰਵਮਈ ਅਭਿਨੰਦਨ ਗ੍ਰੰਥ ਭੇਟਾ ਕੀਤਾ।

ਸਾਹਿਤਜਕ ਸੇਵਾ ਤੋਂ ਛੁੱਟ ਆਪ ਨੇ ਅਨੇਕਾਂ ਜਨ ਭਲਿਆਈ ਦੀਆਂ ਸੰਸਥਾਵਾਂ ਅਨਾਥਾਲਯ, ਔਸ਼ਧਾਲਯ, ਸੂਰਮਾ ਸਿੰਘ ਆਸ਼੍ਰਮ, ਪ੍ਰਚਾਰਕ ਵਿਦਜਾਲਯ ਆਦਿ ਆਸ਼੍ਰਮਾਂ ਦੀ ਨੀਂਹ ਧਰੀ ਤੇ ਸਾਥੀਆਂ ਦੇ ਉੱਦਮ ਨੂੰ ਉਛਾਲਦਿਆਂ ਐਸਾ ਹੁਲਾਰਾ ਦਿੱਤਾ ਕਿ ਇਨ੍ਹਾਂ ਸਭਨਾਂ ਨੂੰ ਪੱਕਿਆਂ ਪੈਰਾਂ ਤੇ ਕਰ ਦਿੱਤਾ, ਤਾਂ ਕਿ ਉਹ ਸਦਾ ਜਨਤਾ ਦੀ ਸੇਵਾ ਕਰਦੇ ਰਹਿਣ। ਵਿਦਿਅਕ ਸੰਸਥਾਵਾਂ ਦੇ ਪੱਖ ਵਿਚ ਵੀ ਆਪ ਦੀ ਸੇਵਾ ਅਦੁਤੀ ਹੈ। ਖਾਲਸਾ ਕਾਲਜ ਅੰਮ੍ਰਿਤਸਰ, ਸਿਖ ਕੰਨਯਾਂ ਮਹਾਂ ਵਿਦਜਾਲਯ ਫੀਰੋਜ਼ਪੁਰ ਤੇ ਅਨੇਕ ਵਿਦਿਅਕ ਆਸ਼੍ਰਮ, ਸਿਖ ਵਿਦਜਕ ਕਾਨਫ੍ਰੰਸ, ਆਪ ਦੀ ਸੇਵਾ ਸਹਾਇਤਾ ਦੇ ਸਦਾ ਰਿਣੀ ਰਹਿਣਗੇ।

ਆਪ ਜੀ ਦੀਆਂ ਰਚਨਾਵਾਂ ਦੇ ਸੰਖੇਪ ਵੇਰਵੇ ਪਿਛੇ ਆ ਚੁਕੇ ਹਨ। ਉਨ੍ਹਾਂ ਤੋਂ ਇਲਾਵਾ ਸੈਂਕੜਿਆਂ ਦੀ ਗਿਣਤੀ ਵਿਚ ਖ਼ਾਲਸਾ ਟ੍ਰੈਕਟ ਸੁਸਾਇਟੀ ਦੇ ਟ੍ਰੈਕਟ ਹਨ ਜੋ ਆਪ ਜੀ ਦੀ ਕਲਮੀ ਘਾਲ ਦਾ ਨਤੀਜਾ ਹਨ। ਖ਼ਾਲਸਾ ਸਮਾਚਾਰ ਦੇ ਆਪ ਦੇ ਲਿਖੇ ਸੰਪਾਦਕੀ ਲੇਖ ਅਮਰ ਲੇਖ ਹਨ, ਜੋ ਸਦੈਵ-ਕਾਲ ਲਈ ਇਕੋ ਜਿਹੇ ਲੋੜੀਂਦੇ, ਲਾਭਦਾਇਕ ਤੇ ਪ੍ਰੇਰਨਾ ਭਰਪੂਰ ਹਨ। ਅਨੇਕ ਸ਼ੈਆਂ ਅਪ੍ਰਕਾਸ਼ਤ ਅਜੇ ਪਈਆਂ ਹਨ, ਜੋ ਮਾਤ-ਭਾਸ਼ਾ ਦੇ ਭੰਡਾਰ ਵਿਚ ਪ੍ਰਵੇਸ਼ ਲੋਚ ਰਹੀਆਂ ਹਨ। ਅਜ ਹਰ ਪੰਜਾਬੀ ਇਹ ਗੱਲ ਮੰਨਦਾ ਹੈ ਕਿ ਪੰਜਾਬੀ ਨੂੰ ਜੋ ਹੁਣ ਰਾਜ ਦਰਬਾਰ ਵਿਚ ਥਾਂ ਮਿਲੀ ਹੈ, ਮਾਣ ਮਿਲਿਆ ਹੈ, ਇਹ ਸਿਰਫ ਆਪ ਜੀ ਦੀ ਹੀ ਅਣਥੱਕ ਤੇ ਲਗਾਤਾਰ ਘਾਲ ਦਾ ਨਤੀਜਾ ਹੈ। ਆਪ ਦੀ ਕਲਮ ਨੇ ਜੋ ਸਾਹਿਤ ਪੈਦਾ ਕੀਤਾ ਉਸ ਨੇ ਅਗੋਂ ਅਨੇਕ ਲਿਖਾਰੀ ਪੈਦਾ ਕਰ ਦਿੱਤੇ ਜੋ ਮਾਤ ਭਾਸ਼ਾ ਦੀ ਸੇਵਾ ਵਿਚ ਤਤਪਰ ਹੋ ਗਏ। ਹਾਂ, ਆਪ ਨੇ ਅਥਾਹ ਸਾਹਿਤ ਪੈਦਾ ਕਰਕੇ ਨਵੇਂ ਲਿਖਾਰੀਆਂ ਲਈ ਮੈਦਾਨ ਸਾਫ ਕਰਕੇ ਪੂਰਨੇ ਪਾ ਦਿੱਤੇ, ਨਵੇਂ ਸੁਹਾਉਣੇ ਰਾਹ ਸੁਝਾ ਦਿਤੇ ਅਤੇ ਪੰਜਾਬੀਆਂ ਦੇ ਦਿਲਾਂ ਵਿਚ ਮਾਤ ਭਾਸ਼ਾ ਦੀ ਸੇਵਾ ਦੀ ਉਮੰਗ ਪੁੰਗਰਾ ਦਿੱਤੀ। ਆਪ ਦੀ ਪੰਜਾਬ ਨੂੰ ਇਹ ਦੇਣ ਐਸੇ ਅਨੰਤ ਚੱਕ੍ਰ ਵਿਚ ਆਪ ਨੇ ਚਲਾ ਦਿੱਤੀ ਹੈ ਕਿ ਜੋ ਰਹਿੰਦੀ ਦੁਨੀਆਂ ਤੋੜੀ ਨਵੇਂ ਲਿਖਾਰੀਆਂ ਦੀ ਅਗੁਵਾਈ ਕਰਦੀ ਰਹੇਗੀ ਤੇ ਮਾਤ ਭਾਸ਼ਾ ਦੇ ਸਾਹਿਤ ਦੇ ਖ਼ਜ਼ਾਨੇ ਵਿਚ ਨਿਤ ਨਵੇਂ ਸੂਰਜ ਵਾਧੇ ਹੁੰਦੇ ਰਹਿਣਗੇ।

*ਨਾਨਕਾ ਪਰਿਵਾਰ :*

ਭਾਈ ਸਾਹਿਬ ਜੀ ਦੇ ਨਾਨਾ ਜੀ ਦਾ ਸ਼ੁਭ ਨਾਮ ਗਯਾਨੀ ਹਜ਼ਾਰਾ ਸਿੰਘ ਜੀ ਸੀ। ਆਪ ਪੰਡਤ ਸਨ ਸੰਸਕ੍ਰਿਤ ਦੇ ਤੇ ਆਲਮ ਫਾਰਸੀ ਦੇ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪ੍ਰਦਾਈ ਗਿਆਨੀ। ਜ਼ਿਲੇ ਵਿਚ ਕੰਨਯਾਂ ਪਾਠਸ਼ਾਲਾਂ ਦੇ ਸਕੂਲ ਇਨਸਪੈਕਟਰ ਨਿਯੁਕਤ ਸਨ। ਬੱਚਿਆਂ ਲਈ ਸਕੂਲਾਂ ਵਿਚ ਪੜ੍ਹਾਉਣ ਲਈ ਕੋਈ ਕੋਰਸ ਯਾ ਪੁਸਤਕਾਂ ਨਹੀਂ ਸਨ। ਵਿਦਿਅਕ ਮਹਿਕਮੇ ਦੀ ਸਲਾਹ ਨਾਲ ਆਪ ਨੇ ਅਨੇਕਾਂ ਉਰਦੂ ਦੀਆਂ ਕਿਤਾਬਾਂ ਨੂੰ ਪੰਜਾਬੀ ਵਿਚ ਉਲਥਾਇਆ। ਜਿਨ੍ਹਾਂ ਵਿਚੋਂ ਦੋ ਤ੍ਰੈ ਪੁਸਤਕਾਂ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਵੀ ਸਕੂਲੇ ਪੜ੍ਹਦਿਆਂ ਉਲਥਾ ਕਰਕੇ ਦਿੱਤੀਆਂ। ਗਿਆਨੀ ਜੀ ਨੇ ਦੁਲਹਨ ਦਰਪਨ, ਦੁਲਹਨ ਪੱਤਰ, ਆਦਿ ਪੁਸਤਕਾਂ ਬੱਚਿਆਂ ਦੀ ਸਿਖਯਾ ਲਈ ਲਿਖੀਆਂ। ਇਨ੍ਹਾਂ ਤੋਂ ਛੁੱਟ, ਗੁਰੂ ਇਤਿਹਾਸ ਦੇ ਵਿਸ਼ਾਲ ਗ੍ਰੰਥ, ਗੁਰ ਪ੍ਰਤਾਪ ਸੂਰਜ ਦਾ ਸੰਖੇਪ 'ਗੁਰ ਪ੍ਰਤਾਪ ਸੂਰਜ ਚੂਰਣਕਾ' ਤਿਆਰ ਕੀਤਾ, ਜਿਸ ਦਾ ਇਕ ਭਾਗ ਛਪਿਆ ਚਿਰ ਹੋਇਆ ਦੇਖਿਆ ਸੀ। ਸ਼ੇਖ ਸਾਅਦੀ ਦੀ ਫਾਰਸੀ ਰਚਨਾ ਬੋਸਤਾਂ ਦਾ ਅਨੁਵਾਦ ਕੀਤਾ। ਭਾਈ ਗੁਰਦਾਸ ਜੀ ਦੀਆਂ ਵਾਰਾਂ ਦਾ ਟੀਕਾ ਕੀਤਾ, ਜਿਸ ਦੀ ਸੁਧਾਈ ਤੇ ਭਾਵਾਂ ਦੀ ਵਿਵੇਚਨਾ ਮਗਰੋਂ ਭਾਈ ਸਾਹਿਬ ਜੀ ਨੇ ਕੀਤੀ। ਇਹ ਟੀਕਾ ਅਜੇ ਤਕ ਸ਼ਰੋਮਣੀ ਟੀਕਾ ਮੰਨਿਆ ਜਾਂਦਾ ਹੈ। ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕਠਨ ਪਦਾਂ ਦਾ ਕੋਸ਼ ਤਿਆਰ ਕੀਤਾ, ਜਿਸ ਨੂੰ ਭਾਈ ਸਾਹਿਬ ਜੀ ਨੇ ਚੋਖੀ ਘਾਲ ਨਾਲ ਵਧਾਇਆ ਤੇ ਸੋਧਿਆ। ਇਹ ਖਾਲਸਾ ਟ੍ਰੈਕਟ ਸੁਸਾਇਟੀ ਵਲੋਂ ਪ੍ਰਕਾਸ਼ਤ ਹੈ।

ਗਿਆਨੀ ਹਜ਼ਾਰਾ ਸਿੰਘ ਜੀ ਦੇ ਸਾਹਿਬਜ਼ਾਦੇ, ਭਾਈ ਸਾਹਿਬ ਤੇ ਡਾਕਟਰ ਬਲਬੀਰ ਸਿੰਘ ਜੀ ਦੇ ਮਾਮਾ ਜੀ ਸਨ ਸਰਦਾਰ ਆਯਾ ਸਿੰਘ ਜੀ। ਆਪ ਪ੍ਰੋਵਿਨਸ਼ਲ ਸਰਵਿਸ ਵਿਚ ਐਕਸਟਰਾ ਅਸਿਸਟੈਂਟ ਕਮਿਸ਼ਨਰ ਨਿਯੁਕਤ ਹੋ ਕੇ ਅਨੇਕ ਥਾਂਈਂ ਰਹੇ। ਆਪ ਵੀ ਸਾਹਿਤਕ ਰੁਚੀ ਵਾਲੇ ਵਿਦਵਾਨ ਤੇ ਪੰਜਾਬੀ ਨਾਲ ਪਿਆਰ ਰੱਖਣ ਵਾਲੇ ਸੱਜਣ ਪੁਰਸ਼ ਸਨ। ਆਪ ਨੇ ਵੀ ਇਕ ਪੁਸਤਕ ਰਚੀ ਸੀ 'ਬ੍ਰਿੰਦਸਾਰ'। ਹਿੰਦੀ ਦੇ ਪ੍ਰਸਿਧ ਕਵੀ ਵ੍ਰਿੰਦ ਦੀ ਸ਼ਤਸਈ ਜੋ ੧੭੬੧ ਦੀ ਰਚਨਾ ਹੈ, ਵਿਚੋਂ ਸ਼੍ਰਿੰਗਾਰ ਰਸ ਦੇ ਕੁਝ ਦੋਹੇ ਛੱਡਕੇ ਬਾਕੀ ਦੋਹਿਆਂ ਪਰ ੧੩੧ ਵਿਸ਼ਿਆਂ ਦੇ ਭਾਵ ਸੂਚਕ ਸਿਰਲੇਖ ਦੇਕੇ ਪੰਜਾਬੀ ਵਿਚ ਅਰਥਾਂ ਸਮੇਤ ਸੰਨ ੧੯੦੧ ਦੇ ਆਨਮਾਨ ਇਹ ਪੁਸਤਕ ਛਪਵਾਈ ਸੀ। ਸ.ਬ. ਕਾਹਨ ਸਿੰਘ ਜੀ ਨੇ ਆਪਣੇ ਮਹਾਨ ਕੋਸ਼ ਵਿਚ ਲਿਖਿਆ ਹੈ ਕਿ ਇਹ ਵ੍ਰਿੰਦ ਕਵੀ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਵੀ ਕਦੇ ਕਦੇ ਹਾਜ਼ਰੀ ਭਰਦਾ ਰਿਹਾ ਸੀ।

*ਡਾਕਟਰ ਬਲਬੀਰ ਸਿੰਘ ਜੀ :*

ਡਾਕਟਰ ਬਲਬੀਰ ਸਿੰਘ ਜੀ, ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੇ ਸਭ ਤੋਂ ਛੋਟੇ ਭਰਾਤਾ ਸਨ। ਭਾਈ ਸਾਹਿਬ ਜੀ ਆਪ ਤੋਂ ੨੪ ਸਾਲ ਵਡੇ ਸਨ। ਡਾਕਟਰ ਸਾਹਿਬ ਦਾ ਜਨਮ ੧੮੯੬ ਵਿਚ ੧੨ ਦਸੰਬਰ ਨੂੰ ਹੋਇਆ, ਖਾਲਸਾ ਸਮਾਚਾਰ ਦੇ ਜਨਮ ਤੋਂ

ਤ੍ਰੈ ਸਾਲ ਪਹਿਲੇ। ਡਾਕਟਰ ਬਲਬੀਰ ਸਿੰਘ ਜੀ ਦੀ ਆਯੂ ੧੨ ਸਾਲ ਦੀ ਸੀ ਜਦੋਂ ਕਿ ਆਪ ਜੀ ਦੇ ਪਿਤਾ ਡਾਕਟਰ ਚਰਨ ਸਿੰਘ ਜੀ ਗੁਰਪੁਰੀ ਪਿਆਨੇ ਕਰ ਗਏ। ਪਿਦਰੀ ਪਿਆਰ ਦੀ ਅਮੁੱਲ ਦਾਤ ਆਪ ਨੂੰ ਸਾਰੀ ਉਮਰ ਫਿਰ ਭਾਈ ਸਾਹਿਬ ਜੀ ਪਾਸੋਂ ਹੀ ਮਿਲੀ, ਜਿਸ ਕਰਕੇ ਆਪ ਜੀ ਦੇ ਹਿਰਦੇ ਵਿਚ ਭਾਈ ਸਾਹਿਬ ਜੀ ਦਾ ਪਿਆਰ ਸਤਿਕਾਰ ਪਿਤਾ ਸਮਾਨ ਲਹਿਰੇ ਲੈਂਦਾ ਰਿਹਾ।

ਡਾਕਟਰ ਸਾਹਿਬ ਚੋਟੀ ਦੇ ਸਾਇੰਸਦਾਨ ਸਨ, ਕੈਮਿਸਟਰੀ ਵਿਚ ਪੀ.ਐਚ.ਡੀ. ਦੀ ਡਿਗਰੀ ਲੰਡਨ ਤੋਂ ੧੯੨੩ ਵਿਚ ਪ੍ਰਾਪਤ ਕੀਤੀ ਤੇ ਇਮਪੀਰੀਅਲ ਕਾਲਜ ਆਫ ਸਾਇੰਸ ਐਂਡ ਟੈਕਨਾਲੋਜੀ ਤੋਂ ਕੈਮਿਸਟਰੀ ਦੇ ਰੀਸਰਚ ਕੋਰਸ ਦਾ ਡਿਪਲੋਮਾ ਪ੍ਰਾਪਤ ਕੀਤਾ। ਆਪ ਸੰਸਕ੍ਰਿਤ ਫਾਰਸੀ ਦੇ ਚੰਗੇ ਵਿਦਵਾਨ, ਗੁਰਮਤ ਤੇ ਗੁਰਸਿਖੀ ਦੇ ਐਸੇ ਪ੍ਰਬੀਨ ਕਲਾ ਕੌਸਲੀਏ ਸਨ ਕਿ ਅਨੇਕ ਧਰਮਾਂ ਦੀ ਫਿਲਾਸਫੀ ਦੇ ਪਰਸਪਰ ਭੇਦਾਂ ਦਾ ਝੰਡਾ ਹੱਥ ਵਿਚ ਲੈਕੇ ਗੁਰਮਤ ਗੁਰਸਿਖੀ ਦੇ ਗਰੁਵੇਪਨ ਨੂੰ ਦਿਖਾਉਣ ਵਿਚ ਸਮਰਥ ਸਨ, ਬੜਾ ਵਿਸ਼ਾਲ ਮੁਤਾਲਿਆ ਤੇ ਵਿਸ਼ਾਲ ਵਾਕਫੀ ਦੇ ਭੰਡਾਰ ਸਨ।

ਮਹਾਰਾਜਾ ਫਰੀਦਕੋਟ ਦੇ ਉੱਦਮ ਨਾਲ ਤਿਆਰ ਹੋਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਟੀਕੇ ਦੀ ਦੂਜੀ ਛਾਪ ਆਪ ਜੀ ਦੀ ਯੋਗਤਾ ਭਰਪੂਰ ਨਿਗਰਾਨੀ ਤੇ ਪ੍ਰਬੰਧ ਹੇਠ ਛਪੀ ਸੀ। ਵਲੈਤ ਤੋਂ ਜਦੋਂ ਵਾਪਸ ਆਏ ਤਾਂ ਕੁਝ ਸਮਾਂ ਡੇਹਰਾਦੂਨ ਵਿਚ ਵਿਦਿਅਕ ਖੇਤਰ ਵਿਚ ਸੇਵਾ ਕਰਦੇ ਰਹੇ। ਪੰਜਾਬ ਆ ਕੇ ਹੋਰਨਾਂ ਰੁਝੇਵਿਆਂ ਦੇ ਨਾਲ ਮਾਤ ਭਾਸ਼ਾ ਪੰਜਾਬੀ ਦੀ ਸੇਵਾ ਵਿਚ ਜੁੱਟ ਗਏ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਟੀਕੇ ਵੇਲੇ ਭਾਈ ਸਾਹਿਬ ਜੀ ਦੇ ਨਾਲ ਟੀਕੇ ਵਿਚ ਸਹਾਇਕ ਰਹੇ।

ਆਪ ਦੀ ਲਿਖਣ ਸ਼ੈਲੀ ਬੜੀ ਅਨੋਖੀ, ਦਿਲਾਂ ਨੂੰ ਖਿੱਚਣ ਵਾਲੀ, ਰੋਚਕ, ਹਾਸ ਰਸ ਦੀ ਚਸ ਵਾਲੀ, ਬੜੀ ਜ਼ੋਰਦਾਰ, ਵਾਕਫੀ ਭਰਪੂਰ ਫਿਰ ਬੜੀ ਸੌਖੀ ਤੇ ਸਪਸ਼ਟ ਹੈ। ਦਲੀਲ ਦੀ ਸ਼ਕਤੀ ਪਾਠਕ ਮਨ ਨੂੰ ਆਪਣੇ ਨਾਲ ਹੀ ਕੀਲ ਕੇ ਲਈ ਟੁਰੀ ਜਾਂਦੀ ਹੈ। ਆਪ ਦੀਆਂ ਰਚਨਾਵਾਂ ਜੋ ਹੁਣ ਤਕ ਛਾਪੇ ਦਾ ਜਾਮਾ ਪਹਿਨ ਚੁਕੀਆਂ ਹਨ, ਇਹ ਹਨ–

੧. ਰਾਗ ਮਾਲਾ ਸੰਬੰਧੀ ਖੋਜ, ੨. ਕਵੀ ਆਲਮ ਤੇ ਜੋਧ, ੩. ਸ੍ਰੀ ਚਰਨ ਹਰੀ ਵਿਸਥਾਰ। ੪. ਕਲਮ ਦੀ ਕਰਾਮਾਤ। ੫. ਲੰਮੀ ਨਦਰ, ੬. ਸ਼ੁਧ ਸਰੂਪ (ਇਹ ਛੀਏ ਪੰਜਾਬੀ ਵਿਚ ਹਨ)। ੭. ਮਾਧਵਾਨਲ ਕਾਮ ਕੰਦਲਾ ਚਰਿਤ (ਅੰਗਰੇਜ਼ੀ)। ੮. ਦੀ ਮੈਸੇਜ ਆਫ ਗੁਰੂ ਗੋਬਿੰਦ ਸਿੰਘ (ਅੰਗਰੇਜ਼ੀ)

ਇਨ੍ਹਾਂ ਤੋਂ ਛੁੱਟ ਅਨੇਕ ਵਾਕਫੀ ਭਰਪੂਰ ਸਾਹਿਤਕ ਭਾਸ਼ਨਾਂ ਦੇ ਖਰੜੇ ਛਾਪੇ ਦਾ ਜਾਮਾ ਪਹਿਨਣ ਦੀ ਉਡੀਕ ਵਿਚ ਪਏ ਸੁਣੀਂਦੇ ਹਨ। ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ 'ਨਿਰੁਕਤ' ਤਿਆਰ ਕਰਨ ਵਿਚ ਰੁੱਝ ਰਹੇ ਸਨ। ਪੰਜਾਬ ਨੂੰ ਆਪ ਜੀ ਤੇ ਬੜੀਆਂ ਆਸਾਂ ਸਨ। ਪਰ ਧੁਰਾਂ ਦੇ ਸੱਦੇ ਆ ਗਏ ਤੇ ਆਪ ੧-੧੦-੭੪ ਨੂੰ ਚੜ੍ਹਾਈਆਂ ਕਰ ਗਏ।

# ਸੂਰਵੀਰ ਭਾਈ ਵੀਰ ਸਿੰਘ

ਸੂਰਵੀਰ ਵੀਰ, ਏਸ ਜੱਗ ਆਇਆ
ਵਾਰੀ ਘੋਲੀ ਜਾਏ ਜਿਹਤੋਂ ਅੱਜ ਮਾਂ 'ਪੰਜਾਬੀ' ਏ।
ਆਖਦੇ ਸੀ ਜੀਹਨੂ ਹੈ ਗਵਾਰਨ ਤੇ ਗਰਾਮੀਨ
ਰੱਖਕੇ ਵਿਖਾਈ ਲਾਜ ਓਸ ਦੀ ਅਜਾਬੀ ਏ।
ਖੰਡਾ ਲੈ ਪਿਆਰ ਹੱਥ, ਝੰਡਾ ਉੱਚਾ ਮਾਤ ਕਰ
ਘਾਲ ਅਣਥੱਕ ਕੀਤੀ ਨਵੀਂ ਹੀ ਅਬਾਦੀ ਏ।
ਛਾਤੀ ਠੋਕ ਕਿਹਾ : "ਏ 'ਪੰਜਾਬੀ' ਹੈ ਪੰਜਾਬ ਰਾਣੀ
ਮਹਿਕਦੀਏ ਸੁੱਚੇ ਸੁਹਲ ਫੁੱਲ ਜਿਉਂ ਗੁਲਾਬੀ ਏ।" (੧)

ਰਖਜਾ ਕੀਤੀ ਏਸ ਵੀਰ ਅਜਬ ਤਰੀਕੇ ਨਾਲ:
ਕਿਸੇ ਨਾਂ ਦੁਖਾਯਾ, ਘਾਲ ਚੋਯਾ ਖ਼ੂਨ ਆਪਣਾ,
ਮਿੱਤਰ ਬਣਾਏ ਜਿਹੜੇ ਵੱਟਦੇ ਸੀ ਨੱਕ ਇਹਨੂੰ
ਉਨ੍ਹਾਂ ਨੂੰ ਸਿਖਾਯਾ ਅਪਣੱਤ ਨੂੰ ਸਿਵਾਪਣਾ।
ਜੌਹਰ ਅਨੂਠੇ ਮਣੀ ਮਾਣਿਕ ਭੰਡਾਰ ਇਸ
ਖੋਲ੍ਹਕੇ ਦਿਖਾਏ ਅਤੇ ਕੀਤਾ ਇਹ ਅਲਾਪਣਾ:
"ਨਹੀਂ ਇਹ ਗੰਵਾਰ, ਇਹ ਹੈ ਮਾਤ ਸਤਿਕਾਰ ਯੋਗ
ਰਾਣੀ ਹੈ ਪੰਜਾਬੀ ਤੇ ਪੰਜਾਬ ਇਹਦਾ ਆਪਣਾ।" (੨)

ਜੇ ਨਾ ਵੀਰ ਫੜਦਾ ਇਹ 'ਕਾਨੀ-ਤਲਵਾਰ' ਹੱਥ
ਹੋਂਵਦੀ ਵਰਾਨੀ ਵਿਚ ਬਾਗ਼ ਇਸ ਰਾਣੀ ਦੇ।
ਨੌਂ ਨਿਹਾਲ ਨਵੇਂ ਕਿਸੇ ਲਾਵਣੇ ਪਿਆਰਨੇ ਨਾਂ
ਖੜੇ ਮੁਰਝਾਵਣੇ ਸੀ ਬਿਨਾ ਸੇਵ ਪਾਣੀ ਦੇ।
ਦੋਖੀਆਂ ਦਰਿੰਦਿਆਂ ਸੀ ਕਰਨਾ ਫਨਾਹ ਸਭ
ਹੋਣਾ ਸੀ ਨ ਕੁਇਲਾਂ ਅੱਜ ਹਰ ਇਕ ਟਾਹਣੀ ਤੇ।
ਰਾਣੀ ਇਹ ਪੰਜਾਬ ਦੀ ਪੰਜਾਬੀ ਮਾਤਾ ਵਾਲੀ ਦਸ਼ਾ
ਹੋਣੀ ਸੀਗੀ ਤੁੱਲ ਇਕ ਬੀਤੀ ਹੁਈ ਕਹਾਣੀ ਦੇ। (੩)

ਇਹਦੀ ਤਲਵਾਰ ਦੇ ਜੌਹਰ ਦੇਖ ਅੱਜ ਵੀਰ!
ਜਿਸ ਦਰਬਾਰ ਵਿਚ ਇੱਕ ਨਾ ਸਿਪਾਹੀ ਸੀ;
ਲੁੱਟਿਆ ਖ਼ਜ਼ਾਨਾ, ਲੱਗੇ ਜੰਦਰੇ ਮਹੱਲਾਂ ਤਾਂਈਂ,
ਸੁੰਞ ਸੁਨਸਾਨ ਫੈਲੀ ਚਾਰ ਸੂ ਤਬਾਹੀ ਸੀ,
ਏਸ ਵੀਰ ਆਇ ਝੰਡਾ ਫੜਕੇ ਪੰਜਾਬੀ ਮਾਂ ਦਾ
ਕਦਮ ਉਠਾਯਾ ਕੀਤੀ ਅੱਗੇ ਅਗੁਵਾਈ ਸੀ।
"ਇਹ ਹੈ ਮਾਤ ਸਾਡੀ, ਸੇਵਾ ਕੰਮ ਹੈ ਸਪੂਤਾਂ ਸੰਦਾ"
ਦਿੱਤੀ ਵੀਰ ਸੂਰਮੇ ਵੰਗਾਰ ਇਹ ਇਲਾਹੀ ਸੀ।੪

ਅੱਜ ਦੇਖੋ ਵੀਰ ਜਰਨੈਲ ਦਾ ਹੈ ਨਾਮ ਅੱਗੇ
ਪਿੱਛੇ ਲੈਸ ਦਲ ਕਵੀ ਲੇਖਕਾਂ ਦੀ ਢਾਣੀ ਦਾ।
ਭਰਿਆ ਭੰਡਾਰ ਦਰਬਾਰ, ਅੱਜ ਰਿਹਾ ਸਜ
ਮਿੱਠੀ ਤੇ ਪਿਆਰੀ ਪੰਜ ਪਾਣੀਆਂ ਦੀ ਰਾਣੀ ਦਾ।
ਅਮਰ ਜੀਵਨ ਅਤੇ ਅਮਰ ਸੁਗੰਧਾਂ ਵਾਲੇ
ਅਮਰ ਸੁ ਕੀਤਾ ਲਾਇ ਬੂਟੇ ਬਾਗਬਾਨੀ ਦਾ।
ਮਹਿਕ ਮਚਾਊ ਲਾਊ ਸਦਾ ਹੀ ਬਹਾਰ ਖੇੜਾ
ਦੇਖੋ ਕੰਮ ਏਸ ਵੀਰ ਸੂਰਮੇ ਦੀ ਕਾਨੀ ਦਾ।੫



---

ਵੀਰਵਾਰ*, (੫ ਦਸੰਬਰ ੧੮੭੨ ਈ: ਨੂੰ ਜਦੋਂ ਆਪ ਦਾ ਜਨਮ ਹੋਇਆ, ਦਿਨ ਵੀਰਵਾਰ ਸੀ।)